# ਪੰਜਾਬ ਦਾ ਬੁੱਚੜ

**The Butcher of Punjab K.P.S. Gill**

ISBN : 978-81-934646-2-5

ਲੇਖਕ :
ਸਰਬਜੀਤ ਸਿੰਘ ਘੁਮਾਣ
ssghuman1971@gmail.com



ਪਹਿਲੀ ਵਾਰ ਦਸੰਬਰ 2018
ਦੂਜੀ ਵਾਰ ਜਨਵਰੀ 2019

ਪ੍ਰਕਾਸ਼ਕ :
ਖਾਲਸਾ ਫ਼ਤਹਿਨਾਮਾ ਪ੍ਰਕਾਸ਼ਨ
5502, ਗੋਬਿੰਦ ਨਗਰ, ਸੁਲਤਾਨਵਿੰਡ ਰੋਡ,
ਸ੍ਰੀ ਅੰਮ੍ਰਿਤਸਰ-143001
Ph: 0183-5009851, 98557-89851
fatehnama2005@gmail.com
www.fatehnama.com

ਕੀਮਤ:320/-

## ਸਮਰਪਣ

ਦੁਨੀਆਂ ਭਰ ਵਿੱਚ ਹਕੂਮਤੀ ਦਹਿਸ਼ਤਗਰਦੀ ਦਾ
ਸ਼ਿਕਾਰ ਹੋਏ ਲੋਕਾਂ ਨੂੰ,
ਜੋ ਕੇ.ਪੀ.ਐੱਸ. 'ਗਿੱਲ' ਵਰਗਿਆਂ 'ਬੁੱਚੜਾਂ' ਹੱਥੋਂ
ਕੋਹ-ਕੋਹ ਮਾਰ ਦਿੱਤੇ ਗਏ ।

# ਤਤਕਰਾ

# ਅਹਿਦਨਾਮਾ

ਪੰਜਾਬ ਦੇ ਡੀ.ਜੀ.ਪੀ. ਰਹੇ ਕੇ.ਪੀ.ਐੱਸ. 'ਗਿੱਲ' ਦੀ ਮੌਤ ਮਗਰੋਂ ਇੱਕ ਇਹੋ ਜਿਹੀ ਕਿਤਾਬ ਲਿਖਣ ਦਾ ਵਿਚਾਰ ਮਨ ਵਿਚ ਆਇਆ, ਜਿਸ ਵਿੱਚ 'ਗਿੱਲ' ਦੇ ਜ਼ੁਲਮਾਂ ਦੀ ਕਹਾਣੀ ਲਿਖੀ ਜਾਵੇ ਤਾਂ ਬੜੀ ਛੇਤੀ ਇਹ ਗੱਲ ਸਮਝ ਪੈ ਗਈ ਕਿ ਇਹ ਕਾਰਜ ਬੇਹੱਦ ਔਖਾ ਹੈ। ਕਿਉਂਕਿ 'ਗਿੱਲ' ਦੀ ਅਗਵਾਈ ਹੇਠ ਜਾਂ ਇੰਝ ਕਹਿ ਲਈਏ ਕਿ 'ਗਿੱਲ' ਦਾ ਮੋਢਾ ਵਰਤ ਕੇ ਭਾਰਤੀ ਨਿਜ਼ਾਮ ਨੇ ਜੋ ਕਤਲੇਆਮ ਸਿੱਖਾਂ ਉੱਪਰ ਕੀਤਾ ਹੈ, ਉਸ ਦੇ ਤੱਥ ਤੇ ਵੇਰਵੇ ਇਕੱਤਰ ਕਰਨੇ ਬਹੁਤ ਵੱਡਾ ਕੰਮ ਹੈ।

ਪੰਜਾਬ ਦੇ ਹਰ ਪਿੰਡ ਵਿਚ 'ਗਿੱਲ' ਦੇ ਸਤਾਏ ਦੇ ਲੋਕਾਂ ਦੀਆਂ ਕਹਾਣੀਆਂ ਉਡੀਕ ਰਹੀਆਂ ਹਨ। 'ਗਿੱਲ' ਦੇ ਜ਼ੁਲਮਾਂ ਤੋਂ ਬਚ ਕੇ ਵਿਦੇਸ਼ਾਂ ਵਿੱਚ ਭੱਜਣ ਵਾਲਿਆਂ ਕੋਲ ਇਸ ਨਾਲੋਂ ਵੀ ਦਰਦਨਾਕ ਹੱਡੀਂ-ਹੰਢਾਏ ਅੱਤਿਆਚਾਰਾਂ ਦੀ ਤਫ਼ਸੀਲ ਹੈ। ਦਹਿਸ਼ਤ ਐਨੀ ਕਿ ਹੁਣ ਵੀ ਲੋਕ ਜ਼ੁਬਾਨ ਖੋਲ੍ਹਣ ਨੂੰ ਤਿਆਰ ਨਹੀਂ। ਫੇਰ ਵੀ ਜਿੰਨਾ ਕੁ ਹੋ ਸਕਿਆ, 'ਗਿੱਲ' ਦੇ ਜ਼ੁਲਮਾਂ ਬਾਰੇ ਲਿਖਣ ਦਾ ਯਤਨ ਕੀਤਾ ਹੈ। ਕਿਤਾਬ ਛਪਣ ਤਕ ਇਹੀ ਮਹਿਸੂਸ ਹੁੰਦਾ ਰਿਹਾ ਕਿ ਅਸਲ ਵਿਚ ਤਾਂ 'ਗਿੱਲ' ਦੇ ਜ਼ੁਲਮਾਂ ਦਾ ਤੇ ਭਾਰਤੀ ਹਕੂਮਤ ਦੀ ਸਿੱਖਾਂ ਦੀ ਨਸਲਕੁਸ਼ੀ ਦੀ ਨੀਤੀ ਦਾ ਮਸਾਂ ਪੰਜ ਪਰਸੈਂਟ ਹੀ ਲਿਖ ਸਕਿਆ ਹਾਂ। ਇਹੋ ਜਿਹੀਆਂ ਸੈਂਕੜੇ ਕਿਤਾਬਾਂ ਦੀ ਲੋੜ ਹੈ, ਜਿਨ੍ਹਾਂ ਵਿਚ ਸਿੱਖਾਂ ਦੀ ਨਸਲਕੁਸ਼ੀ ਦੀ ਦਾਸਤਾਨ ਲਿਖੀ ਜਾ ਸਕੇ। ਪਰ 'ਗਿੱਲ' ਦੇ ਜ਼ੁਲਮਾਂ ਜਾਂ ਭਾਰਤੀ ਹਕੂਮਤ ਦੀ ਪੰਥ ਤੇ ਪੰਜਾਬ ਮਾਰੂ ਨੀਤੀ ਬਾਰੇ ਲਿਖਣ ਵਾਲੀਆਂ ਕਲਮਾਂ ਪਤਾ ਨਹੀਂ ਕਿਉਂ ਖ਼ਾਮੋਸ਼ ਹਨ। ਕੁਝ ਕੁ ਕਲਮਕਾਰ ਹੀ ਨੇ ਜਿਹੜੇ ਸੱਚ ਸੁਣਾਉਣ ਦੇ ਵੇਲੇ ਸੱਚ ਸੁਣਾ ਰਹੇ ਨੇ, ਬਹੁਤਿਆਂ ਨੂੰ ਤਾਂ ਭਾਈ ਜਸਵੰਤ ਸਿੰਘ ਖਾਲੜੇ ਦੀ ਸ਼ਹਾਦਤ ਚੇਤੇ ਆ ਜਾਂਦੀ ਹੈ। ਜਦ ਕਲਮਾਂ ਵਾਲੇ ਵੇਖਦੇ ਨੇ ਕਿ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਰਹੇ ਭਾਈ ਸਾਹਿਬ ਭਾਈ ਗੁਰਦੇਵ ਸਿੰਘ ਕਾਉਂਕੇ ਦੇ ਕਾਤਲ ਪੁਲਸੀਆਂ ਨੂੰ ਵੀ ਬਚਾਉਣ ਲਈ ਬਾਦਲ ਵਰਗੇ ਲੋਕ ਨੀਲੀ ਦਸਤਾਰ ਸਜਾ ਕੇ ਡਟੇ ਹੋਏ ਨੇ ਤਾਂ ਕਲਮਾਂ ਨੂੰ ਚੁੱਪ ਕਰਵਾਉਣ ਵਿਚ ਹੀ ਭਲੀ ਸਮਝਦੇ ਹਨ। ਸਿੱਖਾਂ ਉੱਪਰ ਹੋਏ ਤੇ ਹੋ ਰਹੇ ਅੱਤਿਆਚਾਰਾਂ ਦੀ ਦੁਹਾਈ ਦੇ ਕੇ ਸਰਕਾਰਾਂ ਬਣਾਉਣ ਤੇ ਹੰਢਾਉਣ ਵਾਲੇ ਬਾਦਲਕਿਆਂ ਤੋਂ ਆਸ ਸੀ ਕਿ ਉਹ 'ਗਿੱਲ' ਦੀ ਕਮਾਂਡ ਹੇਠ ਪੰਜਾਬ ਵਿਚ ਹੋਏ ਜ਼ੁਲਮਪੁਣੇ ਦਾ ਹਰ ਵੇਰਵਾ ਸਾਹਮਣੇ ਲਿਆਉਣਗੇ ਪਰ ਜਦ ਪਰਖ ਦੀ ਘੜੀ ਆਈ ਤਾਂ ਇਹ ਲੋਕ ਵੀ ਪੰਥ ਦੀ ਥਾਂ ਪੰਥ ਦੇ ਵੈਰੀਆਂ ਦੀ ਬੋਲੀ ਬੋਲਣ ਲੱਗ ਪਏ। ਇਹੋ ਜਿਹੀ ਕਾਲੀ-ਬੋਲੀ ਤੇ ਹਨੇਰੀ ਰਾਤ ਵਿਚ ਕੌਣ ਹਕੂਮਤ ਦੀ ਦਹਿਸ਼ਤਗਰਦੀ ਸਾਹਮਣੇ ਡਟਦਾ?

ਕੌਣ ਨਹੀਂ ਜਾਣਦਾ ਕਿ ਸਿੱਖ ਵਿਚਾਰਧਾਰਾ, ਸਿੱਖ ਇਤਿਹਾਸ, ਸਿੱਖ ਨਾਇਕਾਂ, ਸਿੱਖ ਸੱਭਿਆਚਾਰ ਦੇ ਉਲਟ ਲਿਖਣ ਵਾਲੀਆਂ ਹਜ਼ਾਰਾਂ ਕਲਮਾਂ ਹਰ ਵੇਲੇ ਚੱਲਦੀਆਂ ਰਹਿੰਦੀਆਂ ਨੇ, ਜਿਨ੍ਹਾਂ ਦਾ ਮੁਖ ਮਕਸਦ ਸਿੱਖ ਮਨਾਂ ਵਿਚ ਸਿੱਖੀ-ਵਿਰੋਧੀ ਵਿਚਾਰ ਭਰ ਕੇ, ਸਿੱਖੀ ਤੋਂ ਉਪਰਾਮ ਕਰ ਕੇ ਸਿੱਖਾਂ ਨੂੰ ਸਿੱਖੀ ਤੋਂ ਬਾਗ਼ੀ ਕਰਨਾ ਹੈ। ਉਹਨਾਂ ਨੂੰ ਹਮੇਸ਼ਾ ਹੀ ਇਹ ਫ਼ਿਕਰ ਲੱਗਾ ਰਹਿੰਦਾ ਹੈ ਕਿ ਕਿਤੇ ਪੰਜਾਬ ਵਿੱਚ ਸਿੱਖ ਪੰਥ ਦੇ ਵਲਵਲਿਆਂ, ਵਿਚਾਰਧਾਰਾ, ਪਰੰਪਰਾਵਾਂ ਅਤੇ ਇਤਿਹਾਸ ਦੀ ਗੱਲ ਕਰਨ ਵਾਲੀਆਂ ਕਲਮਾਂ ਤੋਂ ਨਿਕਲਣ ਵਾਲੇ ਲੇਖਾਂ ਦੇ ਪਾਠਕ ਵਧ ਨਾ ਜਾਣ। ਜਦੋਂ ਵੀ ਕਿਤੇ ਉਹਨਾਂ ਨੂੰ ਮਹਿਸੂਸ ਹੁੰਦਾ  ਹੈ ਕਿ ਸਿੱਖਾਂ ਵਿੱਚ ਸਿੱਖ ਜਜ਼ਬਾ ਜ਼ੋਰ ਫੜਦਾ ਜਾ ਰਿਹਾ ਹੈ ਤਾਂ ਉਹ ਆਪਣੇ ਸਾਰੇ ਹਥਲੇ ਕੰਮ ਛੱਡ ਕੇ ਪੰਥਕ ਵਿਚਾਰਧਾਰਾ ਖ਼ਿਲਾਫ਼ ਮੈਦਾਨ ਵਿੱਚ ਆ ਡਟਦੇ ਹਨ। ਹੁਣ ਵੀ 'ਗਿੱਲ' ਦੇ ਹੱਕ ਵਿਚ ਲਿਖਣ ਲਈ ਬਥੇਰੀਆਂ ਕਲਮਾਂ ਤਿਆਰ ਹੋਣਗੀਆਂ ਪਰ 'ਗਿੱਲ' ਦੇ ਜ਼ੁਲਮਾਂ ਦੀ ਦਾਸਤਾਨ ਦੱਸਣ ਵੇਲੇ ਦੜ ਵੱਟ ਲੈਣਗੇ। ਗੁਰਬਾਣੀ ਸਾਨੂੰ 'ਸੱਚ ਕੀ ਬੇਲਾ ਮੌਕੇ ਸੱਚ ਸੁਣਾਉਣ' ਦਾ ਹੁਕਮ ਦਿੰਦੀ ਹੈ। ਗੁਰਬਾਣੀ ਸਾਨੂੰ ਕਾਲੇ ਲੇਖ ਲਿਖਣ ਤੋਂ ਰੋਕਦੀ ਹੈ। ਇਸੇ ਸੋਚ ਵਿਚੋਂ ਇਸ ਕਲਮ ਨਾਲ ਸੱਚੇ-ਸੁੱਚੇ ਲੇਖ ਲਿਖ ਕੇ ਸੱਚ ਸੁਣਾਉਣ ਦਾ ਹੰਭਲਾ ਮਾਰਿਆ ਹੈ। ਜਦ ਅਕਾਲ ਪੁਰਖ ਦੀ ਦਰਗਾਹ ਵਿਚ ਹੋਵਾਂਗੇ ਤਾਂ ਕਟਹਿਰੇ ਵਿਚ ਖੜ੍ਹ ਕੇ ਸ਼ਰਮਿੰਦਾ ਨਹੀਂ ਹੋਣਾ ਪਵੇਗਾ ਤੇ ਕਹਿਣ ਜੋਗੇ ਹੋਵਾਂਗੇ ਕਿ ਅਸੀਂ ਉਧਰ ਨਹੀਂ ਸੀ ਭੁਗਤੇ, ਜਿਧਰ ਮਨੁੱਖਤਾ ਦੇ ਕਾਤਲ ਸਨ। ਅਸੀਂ ਬੇਦੋਸ਼ੇ, ਮਸੂਮ ਤੇ ਨਜਾਇਜ਼ ਮਾਰੇ ਗਏ ਲੋਕਾਂ ਵਾਲੇ ਪਾਸੇ ਭੁਗਤੇ ਹਾਂ।

ਅਫ਼ਰੀਕਨ ਅਖਾਣ ਹੈ ਕਿ "ਜਦੋਂ ਤਕ ਸ਼ੇਰਾਂ ਦੇ ਆਪਣੇ ਇਤਿਹਾਸਕਾਰ ਨਹੀਂ ਹੁੰਦੇ, ਹਮੇਸ਼ਾਂ ਸ਼ਿਕਾਰੀ ਦੀ ਬਹਾਦਰੀ ਦੀ ਗਾਥਾ ਹੀ ਲਿਖੀ ਜਾਵੇਗੀ"। ਸ਼ੇਰ ਦੀ ਨਿਰਭੈਤਾ ਦੀ ਕਹਾਣੀ ਸ਼ਿਕਾਰੀ ਦੇ ਇਤਿਹਾਸਕਾਰ ਨੇ ਤਾਂ ਲਿਖਣੀ ਨਹੀਂ, ਕੋਈ ਸ਼ੇਰ ਦਾ ਹਮਦਰਦ ਹੀ ਲਿਖੇਗਾ।

'ਗਿੱਲ' ਬਾਰੇ ਇਹ ਕੁਝ ਲਿਖਣ ਵਾਲੇ ਤਾਂ ਹਜ਼ਾਰਾਂ ਹੋਣਗੇ ਕਿ ਉਸ ਨੇ ਪੰਜਾਬ ਵਿਚ ਅਮਨ-ਸ਼ਾਂਤੀ ਲਿਆਂਦੀ ਪਰ ਇਹ ਲਿਖਣ ਵਾਲੇ ਵਿਰਲੇ ਹੀ ਹੋਣਗੇ ਕਿ ਅਮਨ-ਸ਼ਾਂਤੀ ਲਿਆਉਣ ਲਈ 'ਗਿੱਲ' ਦੀ ਅਗਵਾਈ ਹੇਠ ਪੰਜਾਬ ਵਿਚ ਕਿਵੇਂ ਲੋਥਾਂ ਦੇ ਢੇਰ ਲਾ ਦਿੱਤੇ ਗਏ ਤੇ ਕਿਵੇਂ ਲੋਕਾਂ ਨੇ ਇਸ ਜ਼ੁਲਮ ਨੂੰ ਝੱਲਿਆ।

ਸਾਡਾ ਇਤਿਹਾਸ ਗਵਾਹ ਹੈ ਕਿ ਸਿੱਖ ਫਲਸਫੇ, ਇਤਿਹਾਸ, ਵਿਰਾਸਤ, ਆਦਰਸ਼ ਅਤੇ ਭਾਵਨਾਵਾਂ ਦੀ ਰਾਖੀ ਲਈ ਸਿਰ ਦਿੱਤੇ ਵੀ ਜਾ ਸਕਦੇ ਹਨ ਅਤੇ ਸਿਰ ਲਏ ਵੀ ਜਾ ਸਕਦੇ ਹਨ। ਸਿੱਖ ਇਤਿਹਾਸ ਵਿਚ ਉਹਨਾਂ ਨੂੰ ਨਾਇਕ ਮੰਨਿਆ ਗਿਆ ਹੈ, ਜਿਹੜੇ ਖਾਲਸੇ ਦੇ ਵੱਖਰੇਪਣ ਦੇ ਸਬੂਤਾਂ, ਪ੍ਰਤੀਕਾਂ, ਚਿੰਨ੍ਹਾਂ ਦੀ ਰਾਖੀ ਲਈ ਜੂਝੇ। ਉਧਰ ਹਿੰਦੂ ਸਾਮਰਾਜ ਨੇ ਸਿੱਖ ਵਿਚਾਰਧਾਰਾ, ਸਿੱਖ ਫਲਸਫਾ, ਸਿੱਖ ਸਿਧਾਂਤ, ਸਿੱਖ ਪਰੰਪਰਾਵਾਂ ਅਤੇ ਸਿੱਖ ਇਤਿਹਾਸ ਨੂੰ ਮਲੀਆਮੇਟ ਕਰਨ ਲਈ ਖੁੱਲ੍ਹੀ ਛੁੱਟੀ ਦਿੱਤੀ ਹੈ। ਜਿਹੜਾ ਵੀ ਬੰਦਾ ਸਿੱਖੀ ਤੇ ਸਿੱਖਾਂ ਦਾ ਘਾਣ ਕਰੇਗਾ, ਭਾਰਤੀ ਨਿਜ਼ਾਮ ਉਸ ਦੀ ਹਰ ਤਰ੍ਹਾਂ ਠੋਕ ਕੇ ਹਮਾਇਤ ਕਰੇਗਾ। ਸਿੱਖ ਸੱਭਿਅਤਾ ਤੇ ਹਿੰਦੂ ਸੱਭਿਅਤਾ ਵਿਚਾਲੇ ਚੱਲ ਰਹੀ ਟੱਕਰ ਅਜੋਕਾ ਇਤਿਹਾਸ ਲਿਖ ਰਹੀ ਹੈ। ਪੰਥ ਤੇ ਪੰਜਾਬ ਦੇ

ਹੱਕਾਂ ਲਈ ਜੂਝਦੇ ਪੰਜਾਬ ਨੂੰ 'ਸਮਸ਼ਾਨਘਾਟ' ਵਰਗੇ ਪੰਜਾਬ ਵਿਚ ਬਦਲੇ ਜਾਣ ਮਗਰੋਂ ਕਿਹਾ ਜਾ ਰਿਹਾ ਹੈ ਕਿ ਹੁਣ ਪੰਜਾਬ ਵਿਚ 'ਸ਼ਾਂਤੀ' ਹੈ। ਜਿਹੜਾ ਵੀ ਪੰਜਾਬ ਦਾ ਗਲਾ ਘੁੱਟੇ ਜਾਣ ਵਿਰੁੱਧ ਬੋਲਦਾ ਹੈ, ਓਸੇ ਨੂੰ ਮੁਲਕ ਦੀ ਏਕਤਾ ਤੇ ਅਖੰਡਤਾ ਦਾ ਤੇ ਅਮਨ-ਸ਼ਾਂਤੀ ਦਾ ਦੁਸ਼ਮਣ ਗਰਦਾਨ ਦਿੰਦੇ ਹਨ। ਇਹੋ ਜਿਹੇ ਪੰਥਕ ਦਰਦ ਵਾਲੇ ਸਿਖਾਂ ਨੂੰ ਖਤਮ ਕਰਨ, ਬਦਨਾਮ ਕਰਨ ਤੇ ਬਰਬਾਦ ਕਰਨ ਲਈ 'ਗਿੱਲ' ਵਰਗਿਆਂ ਦੀ ਲੋੜ ਪੈਂਦੀ ਹੈ।

ਕਲਮਕਾਰ ਦਾ ਈਮਾਨ ਹੈ ਕਿ ਉਹ ਸੱਚ ਲਿਖੇ, ਉਹ ਆਪਣੇ ਲੋਕਾਂ ਦੇ ਨਾਲ ਖੜ੍ਹੇ ਨਾ ਕਿ ਲੋਕਾਂ ਦੇ ਦੁਸ਼ਮਣ ਨਾਲ। ਉਹ ਮਜ਼ਲੂਮ ਧਿਰ ਵੱਲ ਖੜ੍ਹੇ, ਨਾ ਕਿ ਜ਼ਾਲਮ ਧਿਰ ਵੱਲ। ਉਹ ਜ਼ੁਲਮ ਦਾ ਸ਼ਿਕਾਰ ਲੋਕਾਂ ਦੀ ਅਵਾਜ਼ ਬਣੇ। ਪਰ ਪੰਜਾਬ ਦੀ ਧਰਤੀ 'ਤੇ ਕਲਮਕਾਰਾਂ ਨੇ ਮਣਾਂ-ਮੂੰਹ ਐਹੋ ਜਿਹਾ ਸਾਹਿਤ ਰੱਚ ਦਿਤਾ ਹੈ, ਜਿਹੜਾ ਭਾਰਤੀ ਨਿਜ਼ਾਮ ਨੂੰ, ਉਸ ਦੇ ਪੰਜਾਬ ਵਿਚ ਕੀਤੇ ਜ਼ੁਲਮਾਂ ਨੂੰ, ਪੰਜਾਬ ਵਿਚ ਹੋਈ ਬਰਬਾਦੀ ਨੂੰ ਜਾਇਜ਼ ਠਹਿਰਾਉਂਦਾ ਹੈ। ਇਹ ਸਾਹਿਤ ਉਹਨਾਂ ਲੋਕਾਂ ਦੇ ਖ਼ਿਲਾਫ਼ ਭੁਗਤਦਾ ਹੈ, ਜਿਨ੍ਹਾਂ ਦੇ ਲਈ ਲਿਖਿਆ ਗਿਆ ਹੈ। ਕਲਮਕਾਰਾਂ ਨੇ ਆਪਣੀ ਕਲਮ ਨੂੰ ਦਿਲੀ ਤੇ ਨਾਗਪੁਰ ਦੇ ਹੁਕਮ ਤੋਂ ਪਹਿਲਾਂ ਹੀ ਉਸ ਦੇ ਹੱਕ ਵਿਚ ਭੁਗਤਾਅ ਦਿਤਾ ਹੈ।

ਜਿਹੜਾ ਸਾਹਿਤ ਪੰਜਾਬ ਵਿਚ, ਪੰਜਾਬ ਲਈ ਭੁੱਲੇ ਲਹੂ ਦੀ ਬਾਤ ਨਹੀਂ ਪਾਉਂਦਾ, ਉਹ ਕਾਹਦਾ ਪੰਜਾਬੀ ਸਾਹਿਤ ਹੈ? ਪੰਜਾਬੀ ਵਿਚ ਰਚੀਆਂ ਉਹ ਕਹਾਣੀਆਂ, ਕਵਿਤਾਵਾਂ ਤੇ ਹੋਰ ਲਿਖਤਾਂ ਕਿਵੇਂ ਪੰਜਾਬੀ ਦੀਆਂ ਹਨ ਜੇ ਉਹ ਪੰਜਾਬ ਦੇ ਹੱਕ ਵਿਚ ਭੁਗਤਣ ਦੀ ਬਜਾਏ ਪਾਠਕ ਨੂੰ ਪੰਜਾਬ ਦੇ ਹਿਤਾਂ ਦੇ ਦੁਸ਼ਮਣਾਂ ਦੇ ਹਿਤ ਵਿਚ ਭੁਗਤਾਅ ਦੇਣ।

ਪੰਜਾਬੀ ਸਾਹਿਤ ਉਹ ਹੈ, ਜੋ ਪੰਜਾਬ ਦੇ ਦੁੱਖਾਂ ਦੀ ਗੱਲ ਕਰੇ, ਪੰਜਾਬ ਦੇ ਸੰਤਾਪ ਦੀ ਗੱਲ ਕਰੇ, ਪੰਜਾਬ ਨੂੰ ਲੁੱਟਣ ਵਾਲਿਆਂ ਦੇ ਵਿਰੋਧ ਵਿਚ ਖੜ੍ਹਨਾ ਦੱਸੇ। ਪੰਜਾਬ ਦੇ ਹੱਕਾਂ ਤੇ ਹਿਤਾਂ ਲਈ ਮਰ ਜਾਣ ਵਾਲਿਆਂ ਦੀ ਸਿਫ਼ਤ ਕਰਨੀ ਸਿਖਾਵੇ। ਪੰਜਾਬੀ ਸਾਹਿਤ ਦਾ ਉਹਨਾਂ ਲਿਖਤਾਂ ਨਾਲ ਕੋਈ ਲੈਣਾ ਦੇਣਾ ਨਹੀਂ, ਜਿਹੜੀਆਂ ਹੋਣ ਬੇਸ਼ੱਕ ਪੰਜਾਬੀ ਵਿਚ ਪਰ ਜਿਹੜੀਆਂ ਪੰਜਾਬ ਦੇ ਦੁਸ਼ਮਣਾਂ ਦਾ ਪੱਖ ਪੂਰਦੀਆਂ ਹੋਣ। ਉਹ ਸਾਹਿਤ 'ਗ਼ੱਦਾਰ-ਸਾਹਿਤ' ਹੈ, ਜਿਹੜਾ ਸਾਨੂੰ ਪੰਜਾਬ ਦੇ ਉਲਟ ਭੁਗਤਾਵੇ, ਪੰਥ ਦੇ ਉਲਟ ਭੁਗਤਾਵੇ। ਜਿਵੇਂ ਕੈਟ-ਟਾਊਟ ਗ਼ੱਦਾਰੀ ਕਰ ਕੇ ਦੁਸ਼ਮਣ ਦੇ ਹੱਕ ਵਿਚ ਭੁਗਤਦੇ ਨੇ, ਉਵੇਂ ਸਾਹਿਤ ਦਾ ਇਕ ਰੂਪ ਪੰਜਾਬ ਨਾਲ ਗ਼ੱਦਾਰੀ ਕਰ ਕੇ ਪੰਜਾਬ ਦੇ ਹੱਕਾਂ ਤੇ ਹਿਤਾਂ ਦੇ ਉਲਟ ਭੁਗਤ ਰਿਹਾ ਹੈ। 'ਕੈਟ-ਸਾਹਿਤ' ਪੰਜਾਬ ਦੇ ਹਿਤਾਂ ਦੇ ਵੈਰੀਆਂ ਨੂੰ 'ਨਾਇਕ' ਮੰਨ ਕੇ, ਪੰਜਾਬ ਲਈ ਜੀਣ ਵਾਲਿਆਂ, ਤਸੀਹੇ ਜਰਨ ਵਾਲਿਆਂ ਤੇ ਜਾਨਾਂ ਵਾਰਨ ਵਾਲਿਆਂ ਨੂੰ 'ਖਲਨਾਇਕ' ਬਣਾ ਧਰਦਾ ਹੈ। ਪੰਜਾਬ ਲਈ ਦੁੱਖ-ਦਰਦ ਜਰਨ ਵਾਲਿਆਂ ਨੂੰ ਖਲਨਾਇਕ ਗਰਦਾਨਣ ਵਾਲੇ ਕਲਮਕਾਰ ਪੰਜਾਬ ਦੇ ਲੋਕਾਂ ਲਈ ਦੁਸ਼ਮਣ ਦੀ ਫ਼ੌਜ ਦੇ ਸਿਪਾਹੀ ਹੀ ਨੇ, ਜਿਹੜੇ ਸਾਡੇ ਵਿਹੜੇ ਵਿਚ ਖੜ੍ਹ ਕੇ, ਸਾਡੇ ਕੌਮੀ ਨਾਇਕਾਂ ਨੂੰ ਆਪਣੀ ਲਿਖਤ ਰਾਹੀਂ ਸਭ ਤੋਂ ਗੰਦੀ ਗਾਲ੍ਹ ਕੱਢ ਰਹੇ ਨੇ। ਭਾਰਤੀ ਨਿਜ਼ਾਮ ਇਹਨਾਂ ਨੂੰ ਜੋ ਮਰਜ਼ੀ ਰੁਤਬੇ ਦੇਵੇ, ਜੋ ਮਰਜ਼ੀ ਇਨਾਮ ਦੇਵੇ ਤੇ ਜਿੰਨੀ ਮਰਜ਼ੀ ਵਡਿਆਈ ਕਰੀ ਜਾਵੇ ਪਰ ਪੰਜਾਬ ਦੇ ਇਤਿਹਾਸ ਵਿਚ ਇਹਨਾਂ ਦੀ ਗਿਣਤੀ ਗ਼ੱਦਾਰਾਂ ਵਿਚ ਹੀ ਹੋਵੇਗੀ।



ਜਦ ਕਲਮ ਚੁੱਕੀ ਤਾਂ ਇਹੀ ਸੋਚਿਆ ਕਿ ਪਿਛਲੇ ਸਮੇਂ ਵਿਚ 'ਗਿੱਲ' ਦੀ ਅਗਵਾਈ ਹੇਠ ਜੋ ਬੁੱਚੜਪੁਣਾ ਹੋਇਆ, ਓਦੋਂ ਹਜ਼ਾਰਾਂ ਬੇਦੋਸ਼ੇ ਸਿਖ ਮਾਰ ਦਿਤੇ ਗਏ ਤੇ ਹਜ਼ਾਰਾਂ ਹੀ ਸਦਾ ਲਈ ਗਾਇਬ ਕਰ ਦਿਤੇ ਗਏ, ਉਹਨਾਂ ਬਾਰੇ ਲਿਖੀਏ। ਮਨ ਵਿਚ ਆਇਆ ਕਿ ਜੇ ਆਪਾਂ ਬਚ ਗਏ ਆਂ, ਜੇ ਆਪਣੀ ਗੇਣ ਉਹਨਾਂ ਵਿਚ ਨਹੀਂ, ਜੋ ਮਾਰੇ ਗਏ ਨੇ, ਜੇ ਆਪਣਾ ਨਾਂ 'ਹਕੂਮਤ ਵੱਲੋਂ ਗਾਇਬ ਕਰ ਦਿਤੇ ਗਏ' ਲੋਕਾਂ ਵਾਲੀ ਸੂਚੀ ਵਿਚ ਨਹੀਂ ਹੈ, ਤਾਂ ਆਪਣਾ ਫ਼ਰਜ਼ ਬਣਦਾ ਐ ਕਿ ਆਪਾਂ ਉਹਨਾਂ ਦੀ ਅਵਾਜ਼ ਬਣੀਏ, ਜਿਹੜੇ ਸਦਾ ਲਈ ਖ਼ਾਮੋਸ਼ ਕਰ ਦਿਤੇ ਗਏ ਨੇ। ਉਹ ਬੋਲਣ ਜੋਗੇ ਨਹੀਂ ਰਹੇ, ਜੇ ਅਸੀਂ ਵੀ ਨਾ ਬੋਲੀਏ ਤਾਂ ਉਹਨਾਂ ਲਈ ਕੌਣ ਬੋਲੇਗਾ?

ਦਿਲ ਨੂੰ ਧਰਵਾਸ ਦਿੰਦੇ ਹਾਂ ਕਿ ਹਿੰਦੂ ਸਾਮਰਾਜ ਦੀਆਂ ਡਾਂਗਾਂ ਬੇਸ਼ੱਕ ਸਾਡੇ ਵੀ ਪੈਂਦੀਆਂ ਹਨ, ਬਥੇਰੀ ਵਾਰ ਸਿਖ ਹੋਣ ਕਰਕੇ ਜ਼ਲੀਲ ਹੋਏ ਹਾਂ, ਝੂਠੇ ਕੇਸ ਸਾਡੇ 'ਤੇ ਬਣੇ ਹਨ, ਜੇਲ੍ਹਾਂ, ਥਾਣਿਆਂ ਤੇ ਬੁੱਚੜਖਾਨਿਆਂ ਵਿਚ ਵੀ ਰੁਲੇ ਹਾਂ, ਬਥੇਰੀ ਵਾਰ ਧੱਕਾ ਹੋਇਆ ਹੈ, ਸਭ ਕੁਝ ਹੋਣ ਦੇ ਬਾਵਜੂਦ ਅਜੇ ਜਾਨ ਹੈਗੀ ਐ। ਬੇਸ਼ੱਕ ਜਿਵੇਂ ਹੋਰ ਹਜ਼ਾਰਾਂ ਸਿਖ ਮਾਰੇ ਹਨ, ਉਵੇਂ ਹੀ ਕਤਲ ਵੀ ਕੀਤਾ ਜਾ ਸਕਦਾ ਹੈ, ਪਰ ਮਰਨ ਤੋਂ ਬਾਅਦ ਵੀ ਤਸੱਲੀ ਰਹੇਗੀ ਕਿ ਕਿ ਸਦਾ ਪੰਥ ਨਾਲ ਨਿਭੇ ਹਾਂ ਤੇ ਸਦਾ ਉਹਨਾਂ ਤਾਕਤਾਂ, ਵਿਚਾਰਾਂ, ਵਿਅਕਤੀਆਂ, ਰੁਝਾਨਾਂ, ਹਕੂਮਤਾਂ ਖ਼ਿਲਾਫ਼ ਡਟੇ ਹਾਂ, ਜਿਨ੍ਹਾਂ ਨੇ ਸਿਖ ਧਰਮ ਨਾਲ ਵੈਰ ਕਮਾਇਆ।

ਜਿਹੜੇ ਸਿਖ ਸੋਚਦੇ ਨੇ ਕਿ 'ਆਪਾਂ ਕਿਹੜਾ ਕੋਈ ਪੰਗੇ ਵਾਲਾ ਕੰਮ ਕਰਦੇ ਆਂ', ਉਹ ਵਹਿਮ ਵਿਚ ਨਾ ਰਹਿਣ, ਛੱਡਣਾ ਦੁਸ਼ਮਣ ਨੇ ਉਹਨਾਂ ਨੂੰ ਵੀ ਨਹੀਂ। ਬਹੁਤੇ ਸੂਝਵਾਨ, ਸਿਆਣੇ, ਨੀਤੀਵਾਨ ਬਣਨ ਵਾਲਿਓ, ਅਜੇ ਤੁਸੀਂ ਦੁਸ਼ਮਣ ਦਾ ਅਸਲ ਚਿਹਰਾ ਵੇਖਿਆ ਹੀ ਨਹੀਂ। ਅਜੇ ਤੁਹਾਡੀ ਲੋੜ ਹੈ ਉਹਨਾਂ ਨੂੰ, ਜਦ ਲੋੜ ਨਾ ਰਹੀ ਤਾਂ 'ਕੁਹਾੜੀ ਦਾ ਦਸਤਾ' ਕਿਸੇ ਕੰਮ ਦਾ ਨਹੀਂ ਰਹਿਣਾ। ਸਾਨੂੰ ਇਹ ਤਸੱਲੀ ਤਾਂ ਹੋਵੇਗੀ ਕਿ ਆਖ਼ਰੀ ਸਾਹ ਤਕ ਪੰਥ ਲਈ ਜੂਝਦੇ ਰਹੇ। ਤੁਹਾਡਾ ਕੀ ਹਾਲ ਹੋਵੇਗਾ?

ਜਦ ਇਸ ਕਿਤਾਬ ਲਈ ਢੁਕਵਾਂ ਸਿਰਲੇਖ ਸੋਚ ਰਹੇ ਸਾਂ ਤਾਂ ਵਾਰ-ਵਾਰ ਇਹੀ ਸਿਰਲੇਖ ਦਿਲ-ਦਿਮਾਗ਼ ਵਿਚ ਉਭਰਦਾ ਰਿਹਾ ਸੀ, 'ਪੰਜਾਬ ਦਾ ਬੁੱਚੜ'। ਜਦ ਜਨਰਲ ਡਾਇਰ ਬਾਰੇ 'ਨੀਲ ਕੋਲੈਟ' ਦੀ ਲਿਖੀ ਕਿਤਾਬ ਦਾ ਸਿਰਲੇਖ 'ਦ ਬੁੱਚੜ ਆਫ਼ ਅੰਮ੍ਰਿਤਸਰ' ਵੇਖਿਆ ਤਾਂ ਫ਼ੈਸਲਾ ਹੋ ਗਿਆ ਕਿ ਇਸ ਕਿਤਾਬ ਦਾ ਸਿਰਲੇਖ 'ਪੰਜਾਬ ਦਾ ਬੁੱਚੜ' ਹੀ ਹੋਵੇਗਾ। ਇਸ ਕਿਤਾਬ ਵਿਚ ਇਸ ਬਾਰੇ ਇਕ ਲੇਖ ਹੈ, ਜੋ ਇਸੇ ਗੱਲ ਦੀ ਗਵਾਹੀ ਦਿੰਦਾ ਹੈ ਕਿ 'ਗਿੱਲ' ਨੂੰ 'ਪੰਜਾਬ ਦਾ ਬੁੱਚੜ' ਕਹਿਣਾ ਹੀ ਜਾਇਜ਼ ਹੈ।

ਮੇਰੀ ਕਲਮ ਦੇ ਸਫ਼ਰ ਨੂੰ ਠੱਲ੍ਹ ਪਾਉਣ ਲਈ ਚੱਲੀਆਂ ਜਾ ਰਹੀਆਂ ਚਾਲਾਂ ਤੋਂ ਮੈਂ ਅਨਜਾਣ ਨਹੀਂ। ਪੰਥਕ ਬੁਰਕੇ ਵਿਚ ਸਰਗਰਮ ਸਰਕਾਰੀ ਕਰਿੰਦੇ ਮੈਨੂੰ ਖ਼ਾਮੋਸ਼ ਕਰਵਾਉਣ ਲਈ ਮੇਰੇ ਪਰਿਵਾਰ ਨੂੰ ਵੀ ਨਿਸ਼ਾਨੇ ਉੱਤੇ ਲਈ ਬੈਠੇ ਹਨ। ਸੋਸ਼ਲ ਮੀਡੀਆ ਉੱਤੇ ਪੂਰੀ ਵਾਹ ਲਾ ਕੇ ਕੂੜ-ਪਰਚਾਰ ਕਰਨ ਮਗਰੋਂ ਹੁਣ ਕੋਈ ਨਵਾਂ ਤੇ ਕੋਝਾ ਹੱਥਕੰਡਾ ਜ਼ਰੂਰ ਅਪਣਾਉਣਗੇ। ਉਹਨਾਂ ਨੂੰ ਉਹਨਾਂ ਦੀ ਸੋਚ ਮੁਬਾਰਕ, ਪਰ ਮੈਂ ਆਪਣਾ ਕੌਮੀ ਫ਼ਰਜ਼ ਨਿਭਾਉਂਦਾ ਰਹਾਂਗਾ। ਮੇਰੀ ਨਿੱਕੀ ਜਿਹੀ ਲਾਡਲੀ ਧੀ ਗੁਰਮੇਹਰ ਕੌਰ, ਮੇਰੀ ਸਿੰਘਣੀ ਜਸਪ੍ਰੀਤ ਕੌਰ, ਮੇਰੇ ਮਾਪੇ; ਸਾਰਿਆਂ ਦਾ

ਮੇਰੇ ਇਸ ਕੌਮੀ ਸਫ਼ਰ ਵਿੱਚ ਜੋ ਯੋਗਦਾਨ ਹੈ, ਉਹ ਬੇਮਿਸਾਲ ਹੈ ਪਰ ਸਭ ਤੋਂ ਵੱਧ ਧੰਨਵਾਦੀ ਹਾਂ ਮੈਂ ਆਪਣੇ ਬੀਜੀ ਜੋਗਿੰਦਰ ਕੌਰ ਜੀ ਦਾ, ਜੋ ਆਪਣੇ ਪੁੱਤਰ ਨੂੰ ਸਿੱਖ ਸੰਘਰਸ਼ ਦੇ ਲੇਖੇ ਲਾਉਣ ਤੋਂ ਬਾਅਦ ਹਰ ਵੇਲੇ ਮੈਨੂੰ ਪ੍ਰੇਰਨਾ ਤੇ ਉਤਸ਼ਾਹ ਦਿੰਦੇ ਰਹਿੰਦੇ ਹਨ। ਬੀਜੀ, ਉਹਨਾਂ ਦੇ ਸ਼ਹੀਦ ਸਪੁੱਤਰ ਅਤੇ ਇਸ ਸੰਘਰਸ਼ ਵਿੱਚ ਸ਼ਹੀਦ ਹੋਏ ਸਾਰਿਆਂ ਸਿੱਖਾਂ ਦਾ ਥਾਪੜਾ ਹਰ ਵੇਲੇ ਆਪਣੀ ਪਿੱਠ 'ਤੇ ਮਹਿਸੂਸ ਕਰ ਕੇ ਇਹ ਵਾਅਦਾ ਕਰਦਾ ਹਾਂ ਕਿ ਜਦ ਤਕ ਪਾਠਕਾਂ ਦਾ ਹੁੰਗਾਰਾ ਮਿਲਦਾ ਰਹੇਗਾ, ਬਾਤ ਪੈਂਦੀ ਰਹੇਗੀ। ਇਹ ਮੇਰਾ 'ਅਹਿਦਨਾਮਾ' ਹੈ..।

ਹੁੰਗਾਰੇ ਦੀ ਉਡੀਕ ਵਿੱਚ।

-ਸਰਬਜੀਤ ਸਿੰਘ ਘੁਮਾਣ
ਪਿੰਡ ਘੁਮਾਣ, ਜ਼ਿਲ੍ਹਾ ਲੁਧਿਆਣਾ।
ਮੋਬਾਈਲ: 97819-91622



# ਕੇ.ਪੀ.ਐੱਸ. 'ਗਿੱਲ' ਸਿੱਖਾਂ ਦਾ ਦੁਸ਼ਮਣ ਸੀ

ਸਿੱਖ ਕੌਮ ਦੇ ਆਪਸ ਵਿੱਚ ਬੜੇ ਹੀ ਵਖਰੇਵੇਂ, ਧੜੇ ਤੇ ਧਿਰਾਂ ਹਨ; ਜੋ ਆਪਸ ਵਿੱਚ ਉਲਝੀਆਂ ਵੀ ਰਹਿੰਦੀਆਂ ਹਨ ਪਰ ਆਪਸੀ ਕਾਟੋ-ਕਲੇਸ਼ ਵਿੱਚ ਫਸੇ ਸਿੱਖਾਂ ਨੂੰ ਪਾਪੀ 'ਗਿੱਲ' ਦੀ ਮੌਤ ਨੇ 'ਇੱਕੋ ਜਿਹਾ ਸਕੂਨ' ਦਿੱਤਾ । ਚਾਹੇ ਕੋਈ ਵੀ ਸਿੱਖ ਹੋਵੇ, ਜਿੱਥੇ ਮਰਜ਼ੀ ਰਹਿੰਦਾ ਹੈ, ਬੇਸ਼ੱਕ ਉਸ ਨੇ 'ਗਿੱਲ' ਦਾ 'ਬੁੱਚੜਪੁਣੇ' ਵਾਲਾ ਦੌਰ ਵੇਖਿਆ ਸੀ ਜਾਂ ਨਹੀਂ, ਕਿਸੇ ਵੀ ਸਿਆਸੀ ਜਾਂ ਧਾਰਮਿਕ ਪਿਛੋਕੜ ਵਾਲਾ ਹੈ, ਨੌਕਰੀ-ਪੇਸ਼ਾ ਹੈ ਜਾਂ ਆਪਣਾ ਕੋਈ ਕਾਰੋਬਾਰ ਕਰਦਾ ਹੈ। ਸਾਰੇ ਸਿੱਖਾਂ ਨੇ ਇੱਕੋ ਜਿਹੀ ਤਸੱਲੀ, ਇੱਕੋ ਜਿਹੀ ਸੰਤੁਸ਼ਟੀ ਮਹਿਸੂਸ ਕੀਤੀ।

ਉਹ ਸਿੱਖਾਂ ਦਾ ਸਾਂਝਾ ਦੁਸ਼ਮਣ ਸੀ। ਜਿਸ ਬੇਫਿਕਰੀ ਨਾਲ ਉਸ ਨੇ ਸਿੱਖਾਂ ਉੱਪਰ ਜ਼ੁਲਮਾਂ ਵਾਲੀ ਹਿੰਦੋਸਤਾਨੀ ਹਕੂਮਤ ਦੀ ਮੁਹਿੰਮ ਦੀ ਅਗਵਾਈ ਕੀਤੀ, ਉਸ ਨਾਲ ਸਥਿਤੀ ਬੜੀ ਸਪਸ਼ਟ ਬਣ ਗਈ ਕਿ ਇੱਕ ਪਾਸੇ ਸਿੱਖ ਹਨ, ਜਿਹੜੇ ਜ਼ੁਲਮ ਝੱਲ ਰਹੇ ਹਨ, ਦੂਜੇ ਪਾਸੇ ਸਿੱਖਾਂ ਉੱਪਰ ਜ਼ੁਲਮ ਕਰਨ ਵਾਲੀ ਧਿਰ ਹੈ। ਤੇ 'ਗਿੱਲ' ਨਿਰਵਿਵਾਦ ਰੂਪ ਵਿੱਚ ਜ਼ੁਲਮ ਕਰਨ ਵਾਲੀ ਧਿਰ ਵਿੱਚ ਖੜ੍ਹਾ ਸੀ।

ਉਹ ਸ਼ਰੇਆਮ, ਸੋਚ-ਸਮਝ ਨਾਲ ਹਿੰਦੂਤਵੀ ਹਕੂਮਤ ਦਾ ਹੱਥ-ਠੋਕਾ ਬਣ ਕੇ ਸਿੱਖੀ ਤੇ ਸਿੱਖਾਂ ਖਿਲਾਫ਼ ਭੁਗਤਿਆ। ਉਸ ਨੂੰ ਬੜੀ ਚੰਗੀ ਤਰ੍ਹਾਂ ਪਤਾ ਸੀ ਕਿ ਸਿੱਖ ਵਿਚਾਰਧਾਰਾ, ਸਿੱਖ ਸਰੂਪ ਤੇ ਸਿੱਖਾਂ ਨੂੰ ਹਿੰਦੂ ਕੱਟੜਪੰਥੀ ਘੇਰ ਕੇ 'ਆਤਮ-ਸਮਰਪਣ' ਕਰਵਾਉਣਾ ਚਾਹੁੰਦੇ ਹਨ ਤੇ ਸਿੱਖੀ ਉੱਪਰ ਹਿੰਦੂਵਾਦ ਦੇ ਵੱਧ ਰਹੇ ਗਲਬੇ ਨੂੰ ਖਤਰਾ ਸਮਝ ਕੇ ਸਿੱਖ ਕੌਮ ਆਪਣੇ ਹਿੱਤਾਂ ਲਈ ਅਵਾਜ਼ ਬੁਲੰਦ ਕਰ ਰਹੀ ਹੈ। ਉਹ ਬੇਹੱਦ ਚੰਗੀ ਤਰ੍ਹਾਂ ਸਮਝਦਾ ਸੀ ਕਿ ਸਿੱਖੀ ਤੇ ਸਿੱਖ ਹਿੰਦੂਵਾਦ ਦੇ ਬਹੁਤ ਵੱਡੇ ਖਤਰੇ ਵਿੱਚ ਘਿਰੇ ਹੋਏ ਹਨ ਪਰ ਇਸ ਦੇ ਬਾਵਜੂਦ ਉਸ ਨੇ ਸਿੱਖੀ ਤੇ ਸਿੱਖਾਂ ਦੇ ਉਲਟ, ਹਿੰਦੂਤਵੀਆਂ ਦੇ ਹੱਕ ਵਿੱਚ ਭੁਗਤਣ ਦਾ ਬੇਫਿਕਰ ਫ਼ੈਸਲਾ ਲਿਆ। ਉਹ ਇਸ ਫ਼ੈਸਲੇ ਨੂੰ ਜਿਹੜੇ ਮਰਜ਼ੀ ਨਾਂ ਹੇਠ ਜਾਇਜ਼ ਠਹਿਰਾਉਂਦਾ, ਜੋ ਮਰਜ਼ੀ ਦਲੀਲਾਂ ਦਿੰਦਾ, ਜਿਵੇਂ ਮਰਜ਼ੀ ਕਰਦਾ ਪਰ ਉਸ ਨੇ ਮਿਥ ਕੇ ਸਿੱਖੀ ਤੇ ਸਿੱਖਾਂ ਦੇ ਦੁਸ਼ਮਣ ਧਿਰ ਦਾ ਕਰਿੰਦਾ ਬਣਨਾ ਮਨਜ਼ੂਰ ਕੀਤਾ। ਕਈ ਬੇਸ਼ੱਕ ਉਸ ਨੂੰ ਦੁਸ਼ਮਣ ਧਿਰ ਦਾ ਚੌਧਰੀ ਸਮਝਦੇ ਹੋਣਗੇ ਪਰ ਉਹ ਖ਼ੁਦ ਵੀ ਮੰਨਦਾ ਸੀ ਕਿ ਅਸੀਂ ਤਾਂ ਹੱਥਠੋਕੇ ਹੀ ਹਾਂ। ਉਹ ਇਹ ਗੱਲ ਸ਼ੇਖਰ ਗੁਪਤਾ ਵਰਗੇ ਪੱਤਰਕਾਰਾਂ ਕੋਲ ਕਹਿ ਵੀ ਚੁੱਕਿਆ ਸੀ ਕਿ 'ਸਾਨੂੰ ਤਾਂ ਵਰਤਣ ਵਾਲਿਆਂ ਨੇ ਵਰਤ ਲਿਆ'। ਪਰ ਇਸ ਦੇ ਬਾਵਜੂਦ ਉਹ ਕਦੇ ਵੀ ਇਹ ਕਹਿਣ, ਸੁਣਨ, ਮੰਨਣ ਨੂੰ ਤਿਆਰ ਨਹੀਂ ਸੀ ਕਿ ਉਸ ਨੇ ਜੋ ਜ਼ੁਲਮ ਕੀਤਾ, ਉਸ ਦੀ ਗ਼ਲਤੀ ਸੀ ਤੇ ਉਸ ਨੂੰ ਇਸ ਕਹਿਰ ਲਈ ਕੋਈ

ਗਰਮਖਿਆਲੀ ਹੈ। ਉਲਟਾ ਉਹ ਅੰਤਮ ਸਮੇਂ ਤਕ ਧੜੱਲੇ ਨਾਲ ਆਪਣੇ ਆਪ ਨੂੰ ਜਾਇਜ਼ ਠਹਿਰਾਉਂਦਾ ਰਿਹਾ। ਭਾਰਤੀ ਨਿਜ਼ਾਮ ਦੇ ਪੰਥ ਤੇ ਪੰਜਾਬ ਵਿਰੋਧੀ ਏਜੰਡੇ ਦੀ ਉਸ ਨੇ ਹਰ ਤਰ੍ਹਾਂ ਡਟ ਕੇ ਹਮਾਇਤ ਕੀਤੀ।

ਉਸ ਦੀਆਂ ਲਿਖਤਾਂ ਸਿੱਖਾਂ ਨੂੰ ਤੰਗ ਕਰਨ, ਜ਼ਲੀਲ ਕਰਨ ਤੇ ਖਿੱਲੀ ਉਡਾਉਣ ਵਾਲੀਆਂ ਰਹੀਆਂ।

ਉਹ 'ਕੂੜ ਫਿਰੇ ਪਰਧਾਨ' ਕਿਤਾਬ ਦੇ ਮੁੱਢ 'ਚ ਹੀ ਹਕੂਮਤ ਦੇ ਜ਼ੁਲਮਾਂ ਦੇ ਵਿਰੋਧ ਵਿਚ ਸਿੱਖ ਸਰਗਰਮੀ ਨੂੰ 'ਦਹਿਸ਼ਤਗਰਦੀ' ਕਹਿ ਕੇ ਇਸ ਸਿੱਖ ਰੋਸ ਦੀ ਲਹਿਰ ਨੂੰ ਕੁਚਲਣ ਲਈ ਆਧਾਰ ਤਿਆਰ ਕਰਦਾ ਹੈ ਤੇ ਫੇਰ ਪੰਥਕ ਸੋਚ ਵਾਲਿਆਂ ਸਿੱਖਾਂ ਨੂੰ 'ਹਿੰਦੂ-ਸਿੱਖ ਏਕਤਾ ਦੇ ਵੈਰੀ, ਮੁਲਕ ਦੀ ਏਕਤਾ ਤੇ ਅਖੰਡਤਾ ਦੇ ਦੁਸ਼ਮਣ' ਕਹਿ ਕੇ ਉਹਨਾਂ ਪ੍ਰਤੀ ਆਪਣੇ ਜ਼ੁਲਮਾਂ ਨੂੰ ਜਾਇਜ਼ ਠਹਿਰਾਉਂਦਾ ਹੈ। ਉਹ ਇਸ ਪੱਖ ਵੱਲ ਕੋਈ ਧਿਆਨ ਦੇਣ ਨੂੰ ਤਿਆਰ ਨਹੀਂ ਸੀ ਕਿ ਸਿੱਖ ਤਾਂ 1947 ਮੌਕੇ ਇਸ ਮੁਲਕ ਅਤੇ ਹਿੰਦੂ ਕਾਂਗਰਸੀ ਲੀਡਰਾਂ 'ਤੇ ਭਰੋਸਾ ਕਰ ਕੇ ਆਏ ਸਨ ਤੇ ਜਦ ਸਿੱਖਾਂ ਨਾਲ ਕੀਤੇ ਵਾਅਦੇ ਵਫ਼ਾ ਕਰਨ ਦੀ ਥਾਂ ਇਸ ਮੁਲਕ ਦੇ ਹਿੰਦੂਤਵੀ ਨਿਜ਼ਾਮ ਨੇ ਸਿੱਖਾਂ ਦੇ ਹੱਕ ਖੋਹਣੇ ਸ਼ੁਰੂ ਕਰ ਦਿੱਤੇ, ਸਿੱਖਾਂ ਦੀ ਹੋਂਦ-ਹਸਤੀ ਮਾਰਨੀ ਸ਼ੁਰੂ ਕਰ ਦਿੱਤੀ ਤਾਂ ਇਸ ਦੇ ਵਿਰੋਧ ਵਿਚ, ਪੰਥ ਤੇ ਪੰਜਾਬ ਦੇ ਹੱਕਾਂ-ਹਿਤਾਂ ਲਈ ਸਿੱਖਾਂ ਦਾ 'ਧਰਮ ਯੁੱਧ ਮੋਰਚਾ' ਲਾਉਣਾ ਬਿਲਕੁਲ ਸਹੀ ਸੀ। ਜਿਸ ਨੂੰ ਸਾਬੋਤਾਜ ਕਰਨ ਲਈ ਦਰਬਾਰ ਸਾਹਿਬ ਉੱਪਰ ਟੈਂਕਾਂ-ਤੋਪਾਂ ਨਾਲ ਹਮਲਾ ਕਰਕੇ, ਅਕਾਲ ਤਖ਼ਤ ਸਾਹਿਬ ਢਹਿ-ਢੇਰੀ ਕਰਕੇ, ਹਜ਼ਾਰਾਂ ਸਿੱਖਾਂ ਦਾ ਕਤਲੇਆਮ ਤੇ ਹਜ਼ਾਰਾਂ ਦੀਆਂ ਗ੍ਰਿਫ਼ਤਾਰੀਆਂ ਕਰਕੇ ਇਸ ਮੁਲਕ ਦੇ ਨਿਜ਼ਾਮ ਨੇ ਸਿੱਖਾਂ ਲਈ ਲੜਨ ਤੋਂ ਇਲਾਵਾ ਹੋਰ ਕੋਈ ਰਾਹ ਨਹੀਂ ਸੀ ਛੱਡਿਆ।

ਉਹ ਹਿੰਦੂ ਸਾਮਰਾਜ ਦੇ ਜ਼ੁਲਮਾਂ ਦੇ ਵਿਰੁੱਧ ਉੱਠੀ ਸਿੱਖ ਰੋਸ ਦੀ ਲਹਿਰ ਨੂੰ 'ਫਿਰਕੂ ਹਿੰਸਾ' ਕਹਿ ਕੇ ਸੀਮਿਤ ਕਰ ਦਿੰਦਾ ਰਿਹਾ। ਜਿਵੇਂ ਸਿੱਖਾਂ ਤੇ ਹਿੰਦੂਆਂ ਦਾ ਕੋਈ ਮਮੂਲੀ ਟਕਰਾਅ ਹੋਵੇ ਜਦ ਕਿ ਇਹ ਤਾਂ ਸਿੱਖਾਂ ਦੀ ਹੋਂਦ ਹਸਤੀ ਨੂੰ ਹਿੰਦੂ ਵੱਲੋਂ ਹੜੱਪਣ ਦੀ ਸਾਜ਼ਿਸ਼ ਅਤੇ ਸਿੱਖਾਂ ਵੱਲੋਂ ਉਸ ਦੇ ਵਿਰੋਧ ਦੀ ਗੱਲ ਹੈ। ਉਹ 'ਖਾਲਿਸਤਾਨ' ਦੀ ਉੱਠੀ ਮੰਗ ਲਈ 'ਪਾਕਿਸਤਾਨ' ਨੂੰ ਜ਼ਿੰਮੇਵਾਰ ਮੰਨਦਾ ਹੈ ਪਰ 'ਹਿੰਦੋਸਤਾਨ' ਦੇ ਉਹਨਾਂ 'ਜ਼ੁਲਮਾਂ' ਦੀ ਗੱਲ ਨਹੀਂ ਕਰਦਾ ਜਿਨ੍ਹਾਂ ਕਰਕੇ ਸਿੱਖਾਂ ਨੂੰ ਪਾਕਿਸਤਾਨ ਤੱਕਣਾ ਪਿਆ। ਉਹ ਸਮਝਦਾ ਹੈ ਕਿ 'ਸਿੱਖਾਂ ਨੇ ਖ਼ੁਦ ਨੂੰ ਜਬਰ ਦਾ ਸ਼ਿਕਾਰ' ਵਿਖਾਉਣਾ ਸ਼ੁਰੂ ਕੀਤਾ ਹੋਇਆ ਹੈ ਉਂਝ ਕੋਈ ਜਬਰ ਨਹੀਂ ਹੋ ਰਿਹਾ। ਉਹ ਸਿੱਖਾਂ ਦੇ ਦੁੱਖਾਂ-ਦਰਦਾਂ, ਤਕਲੀਫ਼ਾਂ ਲਈ ਕਿਸੇ ਨੂੰ ਵੀ, ਖ਼ਾਸ ਕਰਕੇ ਹਿੰਦੂਤਵੀਆਂ ਨੂੰ ਜ਼ਿੰਮੇਵਾਰ ਮੰਨਣ ਦੀ ਗੱਲ ਵਿਚਾਰਨ ਦੀ ਲੋੜ ਨਹੀਂ ਸਮਝਦਾ, ਸਗੋਂ ਸਿੱਖਾਂ ਨੂੰ ਹੀ ਆਪਣੇ ਸੰਤਾਪ ਦਾ ਦੋਸ਼ੀ ਮੰਨਦਾ ਹੈ।

ਉਹ ਕਹਿੰਦਾ ਹੈ ਸਿੱਖ ਅਸਫਲ ਆਪ ਹੋਏ ਹਨ ਪਰ ਦੋਸ਼ ਹਿੰਦੂਆਂ ਸਿਰ ਮੜ੍ਹਦੇ ਹਨ। ਉਹ ਕਹਿੰਦਾ ਹੈ ਕਿ ਜਿਹੜੇ ਸਿੱਖ ਪੰਥਕ ਹਿਤਾਂ ਲਈ ਲੜਦੇ ਹਨ, ਅਸਲ ਵਿਚ ਉਹ 'ਪੰਥ ਦਾ ਮੁਖੌਟਾ' ਪਾਉਂਦੇ ਹਨ। ਉਹ 'ਪੰਜ ਕਕਾਰਾਂ' ਨੂੰ ਗਲਤ ਕਹਿੰਦਾ ਹੈ ਤੇ ਪੰਜ ਕਕਾਰਾਂ ਵਾਲਿਆਂ



ਨਾਲ ਖ਼ਾਸ ਨਫ਼ਰਤ ਰੱਖਦਾ ਹੈ। 'ਗਿੱਲ' ਹਰ ਪੰਥਕ ਸੋਚ ਵਾਲੇ ਸਿੱਖ ਨੂੰ ਮਨਮਰਜ਼ੀ ਦੇ ਵਿਸ਼ੇਸ਼ਣ ਨਾਲ ਬਦਨਾਮ ਕਰਕੇ ਉਹਨਾਂ ਨੂੰ ਦਰੜਨ ਦੀ ਵਕਾਲਤ ਕਰਦਾ ਹੈ। ਉਸ ਦਾ ਹੰਕਾਰੀ ਤੇ ਹੈਂਕੜਬਾਜ਼ ਲਹਿਜਾ ਵੱਖਰੇ ਵਿਚਾਰਾਂ ਵਾਲਿਆਂ ਲਈ ਕੋਈ ਥਾਂ ਦੇਣ ਨੂੰ ਤਿਆਰ ਨਹੀਂ। ਉਹ ਸਪਸ਼ਟ ਤੌਰ 'ਤੇ 'ਮੇਰੇ ਮਗਰ ਤੁਰੋ ਨਹੀਂ ਤਾਂ ਦਰੜ ਦਿਆਂਗਾ' ਵਾਲੀ ਬੋਲੀ ਬੋਲਦਾ ਹੈ। ਉਹ ਖ਼ੁਦ ਨੂੰ ਸਿੱਖ ਵਿਚਾਰਧਾਰਾ ਦਾ 'ਸਭ ਤੋਂ ਵੱਡਾ ਜਾਣਕਾਰ' ਹੋਣ ਦਾ ਵਿਖਾਵਾ ਕਰ ਕੇ ਸਿੱਖ ਸਿਧਾਂਤ ਦੀ ਮਨਮਰਜ਼ੀ ਦੀ ਵਿਆਖਿਆ ਕਰ ਕੇ ਕਹਿੰਦਾ ਹੈ ਕਿ 'ਇਸ ਨੂੰ ਮੰਨੋ ਨਹੀਂ ਫੇਰ ਤੁਹਾਨੂੰ ਮਨਾਉਣ ਦਾ ਮੈਨੂੰ ਕੋਈ ਹੋਰ ਢੰਗ ਲੱਭਣਾ ਪਵੇਗਾ।'

ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਕਮੇਟੀ ਤੇ ਹਰ ਸਿੱਖ ਸੰਸਥਾ ਨੂੰ ਉਹ ਦੋਸ਼ੀ ਜਾਂਦਾ ਹੈ। ਹਿੰਦੂਆਂ ਦੀ ਗੱਦਾਰੀ ਨੂੰ ਉਹਨਾਂ ਦੀ 'ਸਿਆਸੀ ਚਲਾਕੀ' ਕਹਿੰਦਾ ਹੈ। ਜਿਵੇਂ ਹਕੀਕਤ ਵਿਚ ਐਹੋ ਜਿਹੀ ਕੋਈ ਗੱਲ ਨਹੀਂ ਨਾ ਹੋਵੇ, ਸਿੱਖ ਉਂਝ ਹੀ ਸਿਆਸੀ ਮਨੋਰਥਾਂ ਕਰਕੇ ਹਿੰਦੂਆਂ ਦੀਆਂ ਗੱਦਾਰੀਆਂ, ਧੋਖਿਆਂ, ਧੱਕਿਆਂ, ਵਾਅਦਾ ਖ਼ਿਲਾਫ਼ੀਆਂ ਦੀ ਗੱਲ ਕਰਦੇ ਹੋਣ। 1947 ਮੌਕੇ ਹਿੰਦੂ ਕਾਂਗਰਸੀ ਆਗੂਆਂ ਦੇ ਕੀਤੇ ਵਾਅਦੇ ਉਹਦੇ ਲਈ ਕੋਈ ਗੱਲ ਹੀ ਨਹੀਂ ਜਿਨ੍ਹਾਂ ਨੂੰ ਤੋੜਨ ਕਰਕੇ ਹੀ ਸਿੱਖਾਂ ਤੇ ਹਿੰਦੋਸਤਾਨ ਦੇ ਰਿਸ਼ਤਿਆਂ ਵਿਚ ਬੁਨਿਆਦੀ ਤਰੇੜ ਆਈ ਸੀ। ਉਹ ਹਿੰਦੂਆਂ ਵੱਲੋਂ ਸਿੱਖ-ਪਛਾਣ ਨੂੰ ਖ਼ਤਰੇ ਦੀ ਗੱਲ ਨਹੀਂ ਮੰਨਦਾ। ਸਿੱਖੀ ਤੇ ਸਿੱਖਾਂ ਦੇ ਖ਼ਿਲਾਫ਼ ਬ੍ਰਾਹਮਣਵਾਦੀ ਸਾਜ਼ਿਸ਼ ਦੇ ਖ਼ਿਆਲਾਂ ਦੀ ਉਹ ਬੜੀ ਬੇਹਯਾਈ ਨਾਲ ਖਿੱਲੀ ਉਡਾਉਂਦਾ ਹੈ। ਉਹ ਇੱਕੋ ਰਾਗ ਅਲਾਪੀ ਜਾਂਦਾ ਹੈ ਕਿ ਹਿੰਦੂਆਂ ਨੇ ਕੋਈ ਦਮਨ ਨਹੀਂ ਕੀਤਾ, ਹਿੰਦੂਆਂ ਨੇ ਕੁਝ ਗਲਤ ਨਹੀਂ ਕੀਤਾ, ਹਿੰਦੂ ਪਾਕ-ਸਾਫ਼ ਹਨ। ਸਿੱਖ ਹੀ ਗਲਤ ਹਨ। ਸਿੱਖ ਹੀ ਮਾੜੇ ਹਨ। ਸਿੱਖ ਹੀ ਆਪਣੇ ਦੁੱਖਾਂ ਲਈ ਜ਼ਿੰਮੇਵਾਰ ਹਨ। ਜੂਨ 1984 ਦੇ ਹਾਲਾਤਾਂ ਲਈ ਉਹ ਬੜੀ ਬੇਸ਼ਰਮੀ ਨਾਲ ਸਿੱਖਾਂ ਨੂੰ ਦੋਸ਼ੀ ਬਣਾ ਕੇ ਕਟਹਿਰੇ ਵਿਚ ਖੜ੍ਹਾ ਕਰਦਾ ਹੈ ਕਿ ਉਹ ਆਪਣੇ ਹੀ ਬਣਾਏ ਖ਼ੂਨ ਦੇ ਪਿੰਜਰੇ ਵਿਚ ਕੈਦ ਹੋ ਗਏ। ਉਹਦਾ ਮੰਨਣਾ ਹੈ ਕਿ ਦਰਬਾਰ ਸਾਹਿਬ ਉੱਪਰ ਹਮਲਾ ਬਹੁਤ ਪਹਿਲਾਂ ਕਰਨਾ ਚਾਹੀਦਾ ਸੀ। ਉਹ 'ਦੇਰੀ' ਨੂੰ 'ਬੇਵਕੂਫ਼ੀ' ਲਿਖਦਾ ਹੈ। ਉਹ ਸੰਤ ਭਿੰਡਰਾਂਵਾਲਿਆਂ ਤੇ ਪੰਥਕ ਹਿਤਾਂ ਲਈ ਲੜਨ ਵਾਲਿਆਂ ਨੂੰ ਰੱਜ ਕੇ ਨਿੰਦਦਾ ਹੈ।

'ਗਿੱਲ' ਇਸ ਕਿਤਾਬ ਵਿਚ ਸਿਰਫ਼ ਇੱਕ ਵਾਰ ਕਿਸੇ ਥਾਂ ਲਿਖਦਾ ਉਹ ਨਵੰਬਰ 1984 ਦੇ ਸਿੱਖਾਂ ਦੇ ਇਕਤਰਫ਼ਾ ਕਤਲੇਆਮ ਦੀ ਗੱਲ ਕਰਦਾ ਹੈ ਕਿ 'ਓਦੋਂ ਸਟੇਟ ਮਸ਼ੀਨਰੀ ਢਹਿ ਢੇਰੀ ਹੋ ਗਈ ਤੇ ਇਸ ਦੀ ਕੋਈ ਵੀ ਵਿਆਖਿਆ ਨਹੀਂ ਹੋ ਸਕਦੀ ਤੇ ਕੋਈ ਵੀ ਮਾਫ਼ੀ ਦਿੱਤੀ ਜਾ ਸਕਦੀ ਹੈ।' ਉਹ ਇਹ ਵੀ ਲਿਖਦਾ ਹੈ ਕਿ 'ਮਗਰੋਂ ਸਾਰੀਆਂ ਸਰਕਾਰਾਂ ਨੇ ਇਸ ਕਤਲੇਆਮ ਬਾਰੇ ਜੋ ਕੁਝ ਕੀਤਾ, ਉਸ ਤੋਂ ਇਰਾਦੇ ਸਪਸ਼ਟ ਹੁੰਦੇ ਹਨ।'

ਸਾਫ਼ ਗੱਲ ਹੈ ਕਿ 'ਗਿੱਲ' ਵੀ ਜਾਣਦਾ ਹੈ ਕਿ ਕਿਵੇਂ ਸਾਰੇ ਮੁਲਕ ਦੇ ਲੋਕ ਇਸ ਹਕੂਮਤੀ ਨਿਜ਼ਾਮ ਨੇ ਸਿੱਖੀ ਤੇ ਸਿੱਖਾਂ ਖ਼ਿਲਾਫ਼ ਲਾਮਬੰਦ ਕੀਤੇ ਹੋਏ ਹਨ ਪਰ ਫੇਰ ਵੀ ਉਹ ਢੀਠਪੁਣੇ ਕਰਕੇ ਇਸ ਸਚਾਈ ਤੋਂ ਭੱਜਦਾ ਹੈ। ਉਹ ਸਿੱਖੀ ਤੇ ਸਿੱਖਾਂ ਦੀ ਥਾਂ ਹਿੰਦੂਆਂ ਤੇ ਹਿੰਦੋਸਤਾਨ ਦੇ ਹੱਕ ਵਿਚ ਭੁਗਤਣ ਦਾ ਅੰਨ੍ਹਾ ਫ਼ੈਸਲਾ ਕਰਕੇ ਘਰੋਂ ਨਿਕਲਿਆ ਹੈ।

ਆਪਣੀ ਲਿਖਤ ਵਿਚ ਉਹ ਹਰ ਦਲੀਲ ਘੜਦਾ ਤੇ ਪੇਸ਼ ਕਰਦਾ ਹੈ ਜਿਸ ਨਾਲ ਸਿੱਖ

ਗਲਤ ਸਾਬਿਤ ਕੀਤੇ ਜਾ ਸਕਣ। ਉਹ ਸਿੱਖ ਜੁਝਾਰੂਆਂ ਬਾਰੇ ਰੱਜ ਕੇ ਭੰਡੀ ਪਰਚਾਰ ਕਰਦਾ ਹੈ। ਉਹ ਸਮਝਦਾ ਹੈ ਕਿ ਸਿੱਖ ਉਸ ਦੀ ਆਖੀ ਤੇ ਲਿਖੀ ਹਰੇਕ ਗੱਲ ਨੂੰ ਸੱਚ 'ਇਲਾਹੀ ਫੁਰਮਾਨ' ਸਮਝਣ। ਉਹ ਸਿੱਖ ਜੁਝਾਰੂਆ ਨੂੰ 'ਦਹਿਸ਼ਤਗਰਦ' ਤੇ ਸਿੱਖਾਂ ਦੇ ਸੰਘਰਸ਼ ਨੂੰ 'ਦਹਿਸ਼ਤਗਰਦੀ' ਕਹਿ ਕੇ ਪਾਕਿਸਤਾਨ ਨੂੰ ਦੋਸ਼ੀ ਕਹਿ ਕੇ ਗੱਲ ਖਤਮ ਕਰਦਾ ਹੈ। ਉਹ ਕੌਮ ਲਈ ਲੜਨ-ਮਰਨ ਵਾਲਿਆਂ ਸਿੱਖਾਂ ਨੂੰ ਪੰਥ ਤੇ ਪੰਜਾਬ ਦੇ ਉਲਟ ਭੁਗਤੇ ਸਾਬਿਤ ਕਰਨ ਲਈ ਅੱਡੀ-ਚੋਟੀ ਦਾ ਜ਼ੋਰ ਲਾਉਂਦਾ ਹੈ। ਸਿੱਖੀ ਤੇ ਸਿੱਖਾਂ ਨੂੰ ਬਦਨਾਮ ਕਰਨ, ਨਿੰਦਣ-ਭੰਡਣ, ਸਿੱਖ ਹਿੱਤਾਂ ਦੇ ਉਲਟ ਭੁਗਤਣ ਤੇ ਹਿੰਦੂਆਂ ਨੂੰ ਖੁਸ਼ ਕਰ ਕੇ, ਹਿੰਦੂ ਸਾਮਰਾਜ ਦਾ ਹੱਥਠੋਕਾ ਬਣਨ ਵਾਲੇ 'ਗਿੱਲ' ਨੇ ਆਪਣੀ ਕਿਤਾਬ ਦੇ ਅੰਤ 'ਤੇ ਸਿੱਖਾਂ ਨੂੰ ਮੱਤਾਂ ਦਿੱਤੀਆਂ ਹਨ ਤੇ ਖੁਦ ਨੂੰ ਸਿੱਖੀ ਦਾ ਸਭ ਤੋਂ ਵੱਡਾ ਹਮਦਰਦ ਤੇ ਜਾਣਕਾਰ ਦਰਸਾਇਆ ਹੈ ਜਦਕਿ ਆਪ ਉਹ ਕਦੋਂ ਦਾ ਸਿੱਖੀ ਜਜ਼ਬਾਤ ਤੋਂ ਭਗੌੜਾ ਹੋ ਕੇ ਹੋਰ ਪਾਸੇ ਚਲਾ ਗਿਆ ਸੀ।

ਇਹੋ ਜਿਹੇ ਵਿਚਾਰ ਅਕਸਰ ਹੀ ਉਹ ਆਪਣੀਆਂ ਲਿਖਤਾਂ, ਇੰਟਰਵਿਊ ਤੇ ਤਕਰੀਰਾਂ ਵਿਚ ਦਿੰਦਾ ਰਿਹਾ ਕਿ "ਸਿੱਖਾਂ ਨੂੰ ਕਿਸੇ ਹਿੰਦੂ ਤੋਂ ਜਾਂ ਭਾਰਤ ਸਰਕਾਰ ਤੋਂ ਕੋਈ ਸਮੱਸਿਆ ਨਹੀਂ, ਇਹ ਤਾਂ ਕੁਝ ਕੁ ਗਲਤ ਸਿੱਖ ਸਨ ਜਿਹੜੇ ਇਹੋ ਜਿਹੀਆ ਗੱਲਾਂ ਕਰਦੇ ਸਨ।" ਹਜ਼ਾਰਾਂ ਸਿੱਖਾਂ ਦਾ ਕਤਲੇਆਮ, ਲੱਖਾਂ ਦੀਆਂ ਗ੍ਰਿਫ਼ਤਾਰੀਆਂ ਤੇ ਹੋਰ ਜ਼ੁਲਮ ਢਾਹੁਣ ਮਗਰੋਂ ਜਦ ਉਸ ਨੇ ਅਜੇ ਅਣਪਛਾਤੀਆਂ ਲਾਸ਼ਾਂ ਵਾਲੀ ਘਾਤਕ ਮੁਹਿੰਮ ਅਜੇ ਹੋਰ ਵਧਾਉਣੀ ਸੀ ਤਾਂ 30 ਨਵੰਬਰ 1993 ਨੂੰ ਦਿੱਲੀ ਵਿਚ ਇਕ ਕਿਤਾਬ ਬਾਰੇ ਹੋਏ ਸਮਾਰੋਹ ਮੌਕੇ ਉਸ ਨੇ ਕਿਹਾ, "ਚੰਡੀਗੜ੍ਹ ਜਾਂ ਦਰਿਆਈ ਪਾਣੀਆਂ ਵਰਗੇ ਮਸਲੇ ਕੋਈ ਅਸਲੀ ਮਸਲੇ ਨਹੀਂ ਸਨ, ਹਿੰਦੂਆਂ ਦੇ ਖ਼ਿਲਾਫ਼ ਸਿੱਖਾਂ ਦਾ ਮੁਖ ਇਤਰਾਜ਼ ਬ੍ਰਾਹਮਣੀ ਸਮਾਜ ਦਾ ਗ਼ਲਬਾ ਹੈ ਤੇ ਜਿੰਨੇ ਕੁ ਬੰਦੇ ਮੈਂ ਮਾਰ ਦਿੱਤੇ ਨੇ, ਉਸ ਨਾਲ ਸਿੱਖਾਂ ਦੀ ਸੋਚਣੀ ਬਦਲ ਗਈ ਹੈ।" ਇੰਝ ਉਸ ਨੇ ਬੜਾ ਸੋਚ-ਸਮਝ ਕੇ ਬ੍ਰਾਹਮਣੀ ਸਮਾਜ ਦਾ ਪੱਖ ਪੂਰਿਆ ਤੇ ਸਿੱਖੀ ਤੇ ਸਿੱਖਾਂ ਨਾਲ ਦੁਸ਼ਮਣੀ ਕਮਾਈ।

ਉਹਦੇ ਬਾਰੇ 'ਰਾਹੁਲ ਚੰਦਨ' ਦੀ ਕਿਤਾਬ 'ਕੇ.ਪੀ.ਐੱਸ. 'ਗਿੱਲ' ਪਤੰਲੇਦਾਰ ਪੁਲੀਸ ਅਧਿਕਾਰੀ' ਵਿਚ ਵੀ ਉਸ ਦੇ ਸਾਰੇ ਸਮਰਥਕ ਉਸ ਦੇ ਇਹੋ ਜਿਹੀ ਸਿੱਖਾਂ ਬਾਰੇ ਦੁਸ਼ਮਣੀ ਵਾਲੀ ਸੋਚ ਬਾਰੇ ਦੱਸਦੇ ਹਨ। ਇਕ ਗੱਲ ਦੋਹਾਂ ਕਿਤਾਬਾਂ ਨੂੰ ਪੜ੍ਹਿਆਂ ਸਾਫ਼ ਦਿਸਦੀ ਹੈ ਕਿ 'ਕੂੜ ਫਿਰੇ ਪਰਧਾਨ' ਵਿਚ 'ਗਿੱਲ' ਨੇ ਆਪਣੀ ਹੈਂਕੜਬਾਜ਼ੀ ਦਿਖਾਈ ਹੈ ਜਦਕਿ ਰਾਹੁਲ ਚੰਦਨ ਵਾਲੀ ਕਿਤਾਬ 'ਕੇ.ਪੀ.ਐੱਸ. 'ਗਿੱਲ' ਪਤੰਲੇਦਾਰ ਪੁਲੀਸ ਅਧਿਕਾਰੀ' ਲਿਖੀ ਹੀ 'ਗਿੱਲ' ਦੇ ਗਲਤ, ਪੁੱਠੇ ਤੇ ਸਿੱਖ-ਵਿਰੋਧੀ ਨਜ਼ਰੀਏ ਨੂੰ ਜਾਇਜ਼ ਠਹਿਰਾਉਣ ਲਈ ਹੈ। ਸਾਰੀ ਕਿਤਾਬ ਵਿਚ 'ਗਿੱਲ' ਨੂੰ ਇਕ 'ਸ਼ਾਨਦਾਰ ਅਫ਼ਸਰ' ਚਿਤਰ ਕੇ ਇਹ ਮਿੱਥ ਸਥਾਪਿਤ ਕੀਤੀ ਗਈ ਹੈ ਕਿ ਸਹੀ ਅਫ਼ਸਰ ਓਹੀ ਹੁੰਦੇ ਹਨ ਜਿਹੜੇ ਹਿੰਦੂ ਸਾਮਰਾਜ ਦੇ ਹਿੱਤਾਂ ਤੇ ਹੁਕਮਾਂ ਅਨੁਸਾਰ ਸਿੱਖਾਂ ਦੇ ਖ਼ਿਲਾਫ਼ ਭੁਗਤਣ।

ਇਹ ਗੱਲ ਬੜੀ ਸੌਖੀ ਸਮਝ ਆ ਜਾਣੀ ਚਾਹੀਦੀ ਹੈ ਕਿ ਜਿਹੜਾ ਅਫ਼ਸਰ ਦਿੱਲੀ ਦੇ ਹੁਕਮਾਂ ਨੂੰ ਪੂਰੀ ਤਰ੍ਹਾਂ ਲਾਗੂ ਕਰਨ-ਕਰਾਉਣ ਵਾਲੀ ਬਿਰਤੀ ਅਪਣਾਏਗਾ ਉਹ ਸਿੱਖੀ ਤੇ ਸਿੱਖਾਂ ਦਾ ਦੁਸ਼ਮਣ ਬਣੇ ਬਿਨਾ ਨਹੀਂ ਰਹਿ ਸਕੇਗਾ। 'ਗਿੱਲ' ਦਾ ਮਾਮਲਾ ਸਾਡੇ ਸਾਮ੍ਹਣੇ ਹੈ। ਅੱਜ



ਦੁਨੀਆ ਭਰ ਦੇ ਸਿੱਖ ਜੋ ਤਸੱਲੀ ਪ੍ਰਗਟਾਅ ਰਹੇ ਹਨ ਤੇ ਇੱਕੋ ਜਿਹਾ ਸਕੂਨ ਮਹਿਸੂਸ ਕਰ ਰਹੇ ਹਨ ਤਾਂ ਇਹਨਾਂ ਸਾਰਿਆਂ ਸਿੱਖਾਂ ਨੇ 'ਗਿੱਲ' ਦੇ ਜ਼ੁਲਮਾਂ ਦਾ ਸੇਕ ਤੇ ਦਰਦ ਵੀ ਇੱਕੋ ਜਿਹਾ ਮਹਿਸੂਸ ਕੀਤਾ ਹੈ।

ਉੱਘਾ ਫਰਾਂਸੀਸੀ ਚਿੰਤਕ 'ਅਰਨੈਸਟ ਰੇਨਨ' ਇਕ ਕੌਮੀ ਭਾਈਚਾਰੇ ਅੰਦਰ ਅਤੀਤ ਵਿਚ ਰਲ ਕੇ ਝੱਲੀਆਂ ਮੁਸੀਬਤਾਂ ਦੇ ਸਾਂਝੇ ਅਹਿਸਾਸ, ਹਾਰਾਂ ਦੇ ਸਾਂਝੇ ਦਰਦ, ਜਿੱਤਾਂ ਦੇ ਸਾਂਝੇ ਸਰੂਰ, ਸਾਂਝੀਆਂ ਖੁਸ਼ੀਆਂ ਤੇ ਭਵਿੱਖ ਦੇ ਸਾਂਝੇ ਸੁਪਨਿਆਂ ਨੂੰ ਇਕ ਕੌਮ ਦੇ ਅਤਿ ਅਹਿਮ ਤੇ ਜ਼ਰੂਰੀ ਲੱਛਣ ਗਿਣਦਾ ਹੈ।

ਅੱਜ ਜਦ ਸਾਰੇ ਸਿੱਖ 'ਗਿੱਲ' ਦੇ ਜ਼ੁਲਮਾਂ ਦਾ ਇੱਕੋ ਜਿਹਾ ਦਰਦ ਤੇ ਉਸ ਦੀ ਮੌਤ ਦਾ ਇੱਕੋ ਜਿਹਾ ਸਕੂਨ ਮਹਿਸੂਸ ਕਰ ਰਹੇ ਹਨ ਇਹ ਇਕ ਕੌਮ ਹੋਣ ਦਾ ਅਹਿਸਾਸ ਵੀ ਹੈ।

ਇਸ ਗੱਲ ਨਾਲ ਕੀ ਫ਼ਰਕ ਪੈਂਦਾ ਹੈ ਕਿ ਉਹ ਸਿੱਖਾਂ ਦੇ ਘਰ ਜਨਮਿਆ ਸੀ, ਇਸ ਗੱਲ ਨਾਲ ਕੀ ਫ਼ਰਕ ਪੈਂਦਾ ਹੈ ਕਿ ਉਸ ਦੇ ਰਿਸ਼ਤੇਦਾਰ ਸਿੱਖ ਹਨ। ਇਸ ਗੱਲ ਨਾਲ ਕੀ ਫ਼ਰਕ ਪੈਂਦਾ ਹੈ ਕਿ ਉਸ ਨੇ ਆਪਣੇ ਹੱਕ ਵਿਚ ਕੁਝ ਪੱਗਾਂ-ਦਾੜ੍ਹੀਆਂ ਵਾਲੇ ਵੀ ਕਰ ਲਏ ਸਨ। ਇਸ ਗੱਲ ਨਾਲ ਕੀ ਫ਼ਰਕ ਪੈਂਦਾ ਹੈ ਕਿ ਕਈ ਸਿੱਖਾਂ ਵਿਚੋਂ, ਸਿੱਖਾਂ ਵਰਗੇ ਲੋਕ ਉਸ ਦੇ ਹੱਕ ਵਿਚ ਭੁਗਤਦੇ ਹਨ। ਇਹ ਕੁਝ ਤਾਂ ਸਿੱਖੀ ਤੇ ਸਿੱਖਾਂ ਦੇ ਉਹਨਾਂ ਦੁਸ਼ਮਣਾਂ ਦੇ ਹੱਕ ਵਿਚ ਵੀ ਕਿਹਾ ਜਾ ਸਕਦਾ ਹੈ, ਜਿਹੜੇ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਗੁਰੂ-ਪਰਿਵਾਰਾਂ ਤੇ ਸਿੱਖ ਪਰਿਵਾਰਾਂ ਵਿਚ ਜਨਮ ਲੈ ਕੇ ਸਿੱਖੀ ਤੇ ਸਿੱਖਾਂ ਨਾਲ ਧਰੋਹ ਕਮਾਉਂਦੇ ਰਹੇ ਤੇ ਜਿਨ੍ਹਾਂ ਬਾਰੇ ਸਿੱਖ ਰਹਿਤ ਮਰਿਆਦਾ ਵਿਚ ਵੀ ਦਰਜ ਹੈ ਕਿ ਇਹਨਾਂ ਨਾਲ ਨਹੀਂ ਵਰਤਣਾ।

ਕੇ.ਪੀ.ਐੱਸ. 'ਗਿੱਲ' ਤੇ ਉਸ ਦੇ ਸਮਰਥਕਾਂ ਨੇ ਜੋ ਕੁਝ ਸਿੱਖੀ ਤੇ ਸਿੱਖਾਂ ਵਿਰੁੱਧ ਕੀਤਾ ਹੈ, ਸਮੇਂ ਦੀ ਲੋੜ ਹੈ ਕਿ ਇਹਨਾਂ ਬਾਰੇ ਵੀ ਉਹ ਫ਼ੈਸਲਾ ਲੈ ਲਿਆ ਜਾਂਦਾ, ਜਿਹੋ ਜਿਹਾ ਸਿੱਖ ਰਹਿਤ ਮਰਿਆਦਾ ਵਿਚ ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ ਆਦਿਕ ਪੰਥ-ਵਿਰੋਧੀਆਂ ਬਾਰੇ ਲਿਆ ਗਿਆ ਹੈ। ਪ੍ਰੋ. ਕੁਲਵੰਤ ਸਿੰਘ ਗਰੇਵਾਲ ਪਟਿਆਲਾ ਦੇ ਬੋਲ ਸਾਰੀ ਸਿੱਖ ਕੌਮ ਦੇ ਜਜ਼ਬਾਤਾਂ ਦਾ ਪ੍ਰਗਟਾਵਾ ਹਨ ਕਿ "ਕੇ.ਪੀ.ਐੱਸ. 'ਗਿੱਲ' ਕੋਈ ਪਾਪ ਹੀ ਸੀ ਜਿਸ ਨੂੰ ਕਿਸੇ ਅਭਾਗੀ ਮਾਂ ਨੇ ਜੰਮਿਆ ਸੀ। ਇਹੋ ਜਿਹੇ ਦੁਸ਼ਮਣ ਦੇ ਮਰਨ 'ਤੇ ਜੇ ਲੋਕ ਖੁਸ਼ੀਆਂ ਮਨਾ ਰਹੇ ਹਨ, ਲੱਡੂ ਵੰਡ ਰਹੇ ਹਨ ਤਾਂ ਬੇਸ਼ੱਕ ਇਹ ਸਿੱਖ ਰਵਾਇਤ ਨਹੀਂ ਪਰ ਇਹ ਸਿੱਖੀ ਤੇ ਸਿੱਖਾਂ ਦੇ ਘੋਰ ਦੁਸ਼ਮਣ ਦੇ ਮਰਨ ਮਗਰੋਂ ਕੀਤੀ ਸਿੱਖਾਂ ਦੀ ਸੁਭਾਵਿਕ ਪ੍ਰਤੀਕਿਰਿਆ ਹੈ।"

ਇਹ ਇਤਿਹਾਸ ਸਾਡੇ ਸਾਮ੍ਹਣੇ ਸਿਰਜਿਆ ਗਿਆ ਕਿ ਸਮੁੱਚੀ ਸਿੱਖ ਕੌਮ ਦੀ ਸਮੂਹਿਕ ਭਾਵਨਾ ਚਾਹੁੰਦੀ ਸੀ ਕਿ ਕੋਈ ਵੀ ਪਾਪੀ 'ਗਿੱਲ' ਦੇ ਸਸਕਾਰ 'ਤੇ ਭੋਗ ਮੌਕੇ ਹਾਜ਼ਰ ਨਾ ਹੋਵੇ ਅਤੇ ਉਸ ਦੀ ਮੌਤ ਦੀ ਖ਼ਬਰ ਸੁਣ ਕੇ ਮਾਨਸਿਕ ਤਸੱਲੀ ਹਾਸਲ ਹੋਣ ਮਗਰੋਂ ਸਿੱਖਾਂ ਦਾ ਖੁਸ਼ ਹੋਣਾ ਸੁਭਾਵਿਕ ਪ੍ਰਤੀਕਿਰਿਆ ਸੀ।

'ਗਿੱਲ' ਜਿਉਂਦੇ-ਜੀ ਜਾਣਦਾ ਸੀ ਕਿ ਸਿੱਖ ਮੈਨੂੰ ਮਾਰਨ ਨੂੰ ਫਿਰਦੇ ਹਨ। ਉਹ ਕਿਸੇ ਵਹਿਮ ਵਿਚ ਨਹੀਂ ਸੀ ਕਿ ਇਸ ਵੇਲੇ ਸਾਰੇ ਸਿੱਖਾਂ ਦੀ ਇੱਕੋ ਰੀਝ ਹੈ ਕਿ ਕਿਸੇ ਤਰ੍ਹਾਂ 'ਗਿੱਲ'

ਮਾਰਿਆ ਜਾਵੇ। ਸਿਖਾਂ ਅੰਦਰ ਜਿਵੇਂ ਹੋੜ ਲੱਗੀ ਹੋਵੇ। ਪਰ 'ਗਿੱਲ' ਦੇ ਸੁਰੱਖਿਆ ਪ੍ਰਬੰਧ ਕਾਮਯਾਬ ਰਹੇ। ਉਸ ਨੂੰ ਬਚਾਉਣ ਲਈ ਜੋ ਅਜੇਦ ਕਿਲ੍ਹਾ ਉਸਾਰਿਆ ਗਿਆ। ਜਿਵੇਂ ਹਰ ਗੱਲ ਗੁਪਤ ਰੱਖੀ ਗਈ, ਜਿਵੇਂ ਮਣਾਂਮੂੰਹ ਰੁਪਈਆ ਖਰਚਿਆ ਗਿਆ, ਜਿਸ ਦੀ ਬਦੌਲਤ ਉਹ ਬਚਿਆ ਰਿਹਾ। 'ਗਿੱਲ' ਖੁਦ ਕਹਿੰਦਾ ਰਿਹਾ ਕਿ 'ਬੱਬਰ ਖਾਲਸਾ' ਤੇ ਹੋਰ ਖਾੜਕੂ ਧਿਰਾਂ ਦੇ ਉਸ ਨੂੰ ਮਾਰਨ ਦੇ ਪੰਜ ਵਾਰ ਯਤਨ ਅਸਫਲ ਰਹੇ ਹਨ।

ਜਿਹੜੇ ਕਹੀ ਜਾਂਦੇ ਨੇ ਕਿ ਸਿਖਾਂ ਤੋਂ ਕੁਝ ਨਹੀਂ ਸਰਿਆ ਤੇ 'ਗਿੱਲ' ਆਪ ਦੀ ਮੌਤੇ ਆਪ ਮਰਿਆ, ਉਹ ਉਹਨਾਂ ਸਾਰਿਆਂ ਗੁਰਸਿਖਾਂ ਨੂੰ ਜ਼ਲੀਲ ਕਰ ਰਹੇ ਨੇ ਜਿਨ੍ਹਾਂ ਨੇ ਇਸ ਖਾਕੀ ਵਰਦੀ ਵਾਲੇ ਦਹਿਸ਼ਤਗਰਦ ਨੂੰ ਖਤਮ ਕਰਨ ਲਈ ਕੋਈ ਕਸਰ ਨਹੀਂ ਸੀ ਛੱਡੀ ਪਰ ਕੋਈ ਵਾਹ ਨਹੀਂ ਚੱਲੀ। ਇਹੋ ਜਿਹੀਆਂ ਗੱਲਾਂ ਲਿਖਣ ਵਾਲੇ ਜੋ ਉਹ ਸਕੀਮਾਂ ਨਹੀਂ ਜਾਣਦੇ ਜਿਹੜੀਆਂ ਨਾ ਨਸਰ ਹੋਈਆਂ ਨੇ, ਨਾ ਸਿਰੇ ਚੜ੍ਹੀਆਂ ਨੇ ਤੇ ਜੇ ਹੁਣ ਉਹਨਾਂ ਦੀ ਗੱਲ ਕੋਈ ਕਰੇ ਤਾਂ ਅਗਲੇ 'ਗੱਪ' ਕਹਿ ਕੇ ਮਖੌਲਾਂ ਕਰਦੇ ਨੇ, ਤਾਂ ਕੀ ਇਹ ਲੋਕ ਉਹਨਾਂ ਸਿਘਾਂ ਬਾਰੇ ਵੀ ਭੁੱਲ ਗਏ ਨੇ ਜਿਨ੍ਹਾਂ ਨੂੰ ਫੜਨ ਮਗਰੋਂ ਪੁਲੀਸ ਨੇ ਖੁਦ ਕਿਹਾ ਕਿ ਇਹ 'ਗਿੱਲ' ਨੂੰ ਗੱਡੀ ਚਾੜ੍ਹਨ ਲਈ ਕਾਹਲੇ ਸਨ। ਇਕ-ਦੋ ਨਹੀਂ, ਅਨੇਕਾਂ ਅਖਬਾਰੀ ਖਬਰਾਂ, ਪੁਲੀਸ ਦੇ ਚਲਾਨ ਗਵਾਹ ਨੇ ਕਿ ਅਨੇਕਾਂ ਸਿੰਘਾਂ ਨੇ 'ਗਿੱਲ' ਨੂੰ ਮਾਰਨ ਦਾ ਅਹਿਦ ਪੂਰਾ ਕਰਨ ਲਈ ਕੋਸ਼ਿਸ਼ਾਂ ਕੀਤੀਆਂ ਪਰ ਜੇ ਵਾਹਿਗੁਰੂ ਦਾ ਹੁਕਮ ਸੀ ਕਿ ਇਸ ਬੁੱਚੜ ਦੇ ਜਿਸਮ ਨੂੰ ਖਤਮ ਹੋਣ ਲਈ ਵੀ ਸਿੰਘਾਂ ਦੇ ਪਵਿੱਤਰ ਸਰੀਰ ਕੰਮ ਨਹੀਂ ਆਉਣਗੇ ਤਾਂ ਕੋਈ ਕੀ ਕਰ ਸਕਦਾ ਹੈ?

'ਗਿੱਲ' ਦੀ ਮੌਤ ਵਾਹਿਗੁਰੂ ਨੇ ਇੰਝ ਹੀ ਲਿਖੀ ਸੀ ਕਿ ਉਹ ਡਰ-ਡਰ ਮਰੇਗਾ, ਹਰ ਵੇਲੇ ਦਹਿਸ਼ਤ ਵਿਚ ਜਿਊਂਦਾ ਬੰਦਾ ਹਰ ਪਲ ਮਰਦਾ ਹੁੰਦਾ ਹੈ। ਬਾਥਰੂਮ ਜਾਣਾ ਹੋਵੇ, ਤਾਂ ਵੀ ਪਹਿਲਾਂ ਸੀਟ ਨੂੰ ਚੈੱਕ ਕਰਨ ਲਈ ਕਹਿਣਾ ਪੈਂਦਾ ਹੋਵੇਗਾ, ਜਿਥੇ ਸੌਣਾ, ਜਿਥੇ ਬਹਿਣਾ ਹੋਵੇ, ਓਥੇ ਚੈਕਿੰਗ। ਹਰ ਪਲ ਕਿਸੇ ਨਾ ਕਿਸੇ ਅਨਜਾਣੇ ਖੌਫ਼ ਹੇਠ ਜਿਊਣਾ। ਹਰ ਓਪਰੇ ਬੰਦੇ ਤੋਂ ਡਰਨਾ। ਹਰ ਕਾਗਜ਼ ਫੜਨ ਵੇਲੇ ਮਰਨਾ। ਰੋਟੀ ਦੀ ਬੁਰਕੀ, ਦਾਲ-ਸਬਜ਼ੀ, ਫਲ-ਫਰੂਟ ਖਾਣ ਵੇਲੇ, ਹਰ ਚੀਜ਼ ਖਾਣ ਵੇਲੇ ਡਰੇ ਰਹਿਣਾ, ਤੁਰਦਿਆਂ ਕਿਸੇ ਮਾਮੂਲੀ ਖੜਾਕ ਨਾਲ ਤਰਾਹ ਨਿਕਲਣਾ, ਸੜਕ 'ਤੇ ਭੱਜੀਆਂ ਜਾਂਦੀਆਂ ਗੱਡੀਆਂ ਦੀਆਂ ਬਰੇਕਾਂ ਸੁਣ ਕੇ ਮੌਤ ਆਈ ਦਾ ਭਰਮ ਪੈਣਾ। ਹਰ ਵੇਲੇ ਸੰਤਾਪ ਭੋਗਣਾ। ਇਹੋ ਜਿਹੀ ਕੈਦ-ਮਾਨਸਿਕਤਾ ਵਿਚ ਐਹੋ ਜਿਹੀਆਂ ਬਿਮਾਰੀਆਂ ਲਗਣੀਆਂ ਕਿ ਮੁਸ਼ਕ ਕਰਕੇ ਕੋਈ ਕੋਲ ਦੀ ਨਾ ਲੰਘੇ। ਇਹ ਲੇਖਾ ਦਿੱਤੇ ਬਿਨਾ ਉਹ ਸਕਿੰਟ ਵਿਚ ਕਿਸੇ ਸਿੰਘ ਦੇ ਬੰਬ ਧਮਾਕੇ ਨਾਲ ਜਾਂ ਅਸਾਲਟ ਨਾਲ ਕਿਵੇਂ ਮਰ ਜਾਂਦਾ?

ਜਦ ਅੱਜ ਲੋਕ ਕਹਿ ਰਹੇ ਨੇ ਕਿ ਸਿਖਾਂ ਤੋਂ ਕੁਝ ਨਹੀਂ ਹੋਇਆ ਤਾਂ ਮੈਨੂੰ ਵਾਹਿਗੁਰੂ ਜੀ 'ਤੇ ਰੋਸਾ ਹੈ ਕਿ ਇਹੋ ਜਿਹੇ ਲੋਕਾਂ ਦਾ ਮੂੰਹ ਬੰਦ ਕਰਨ ਜੋਗਾ ਸਿਖਾਂ ਨੂੰ ਕਰ ਦਿੰਦੇ। ਮੈਂ ਉਹਨਾਂ ਸਾਰਿਆਂ ਗੁਰਸਿਖਾਂ ਕੋਲੋਂ ਮਾਫ਼ੀ ਮੰਗਦਾ ਹਾਂ ਜਿਹੜੇ 'ਗਿੱਲ' ਨੂੰ ਗੱਡੀ ਚਾੜ੍ਹਨ ਵਿਚ ਅਸਫਲ ਰਹੇ ਤੇ ਅੱਜ ਉਹ ਉਹਨਾਂ ਲੋਕਾਂ ਦੀਆਂ ਗੱਲਾਂ ਪੜ੍ਹ ਕੇ-ਸੁਣ ਕੇ ਬੇਹੱਦ ਮਾਨਸਿਕ ਸੰਤਾਪ ਭੋਗ ਰਹੇ ਹੋਣਗੇ, ਜਿਹੜੇ ਮੋਬਾਈਲ ਤੋਂ ਸੋਸ਼ਲ ਮੀਡੀਆ ਲਈ 'ਪੋਸਟ ਟਾਈਪ ਕਰ ਕੇ ਪਾਉਣ' ਨੂੰ ਹੀ 'ਕੌਮ ਦੀ ਸੇਵਾ' ਸਮਝੀ ਬੈਠੇ ਨੇ ਕਿ "ਸਿਖਾਂ ਤੋਂ ਕੁਝ ਨਹੀਂ ਸਰਿਆ, 'ਗਿੱਲ' ਤਾਂ ਆਪੇ



ਮਰਿਆ।"

ਸਿਖੀ ਤੇ ਸਿਖਾਂ ਦੇ 'ਗਿੱਲ' ਵਰਗੇ ਵੈਰੀਆਂ ਨੂੰ ਸੋਧਣ ਲਈ ਕੋਈ ਵੀ ਸਿਖ ਸੇਵਾ ਕਰ ਸਕਦਾ ਹੈ। ਇਸ ਅਜੀਬ ਸਥਿਤੀ 'ਤੇ ਕੀ ਟਿਪਣੀ ਕਰੀਏ ਕਿ ਜਿਨ੍ਹਾਂ (ਜੁਝਾਰੂਆਂ) ਨੂੰ ਤਾਹਨੇ-ਮੇਹਣੇ ਵੱਜ ਰਹੇ ਨੇ, ਉਹ ਵੀ ਸਿਖ ਹੀ ਹਨ ਤੇ ਜਿਹੜੇ ਤਾਹਨੇ-ਮੇਹਣੇ ਮਾਰ ਰਹੇ ਨੇ, ਉਹ ਵੀ ਸਿਖ ਹੀ ਹਨ।

...ਤੇ ਜਿਨ੍ਹਾਂ ਨੂੰ ਸੋਧਣ, ਮਾਰਨ ਤੇ ਬਾਈਕਾਟ ਦੀਆਂ ਗੱਲਾਂ ਹੋ ਰਹੀਆਂ ਹਨ ਉਹ ਕੀ ਹਨ? ਕਿਨ੍ਹਾਂ ਦੇ ਘਰ ਵਿੱਚ ਜੰਮੇ ਹਨ? ਹਿੰਦੂ ਹਨ, ਮੁਸਲਮਾਨ ਹਨ ਕਿ ਈਸਾਈ? ਕੌਮ ਦੇ ਕਿਹੋ ਜਿਹੇ ਦਿਨ ਆਏ ਹੋਏ ਹਨ ਕਿ ਸਿਖ ਘਰਾਂ ਵਿੱਚ ਜਨਮ ਲੈ ਕੇ ਸਿੱਖੀ ਦਾ ਬੇੜਾ ਗਰਕ ਕਰਨ ਵਾਲਿਆਂ ਨੇ ਕੋਈ ਕਸਰ ਨਹੀਂ ਛੱਡੀ। ਪੰਜਾਬ ਦੇ ਇਤਿਹਾਸ ਵਿਚ ਸਿਖਾਂ ਦੇ ਘਰ ਵਿਚ ਜਨਮ ਲੈ ਕੇ, ਸਿਖੀ ਅਤੇ ਸਿਖਾਂ ਉੱਪਰ, ਪੰਥ ਤੇ ਪੰਜਾਬ ਦੇ ਵੈਰੀ ਬਣ ਕੇ ਇਹੋ ਜਿਹਾ ਕਹਿਰ ਢਾਹੁਣ ਵਾਲੀ ਹੋਰ ਮਿਸਾਲ ਕੋਈ ਨਹੀਂ ਮਿਲਦੀ।

ਇਹੋ ਜਿਹੇ ਕਈ ਦੁਸ਼ਮਣ ਆਏ ਤੇ ਗਏ, ਪਰ ਗੁਰਾਂ ਦਾ ਖ਼ਾਲਸਾ ਚੜ੍ਹਦੀ ਕਲਾ ਵਿਚ ਰਹੇਗਾ। 'ਪੰਜਾਬ ਉਜਾੜਨ ਵਾਲੇ ਖੁਦ ਹੀ ਉਜੜ ਗਏ, ਪੰਜਾਬ ਗੁਰਾਂ ਦੀ ਕਿਰਪਾ ਦੇ ਨਾਲ ਵੱਸਦਾ ਹੈ।'

• • • • •

# ਪੁਲੀਸ ਨੂੰ 'ਕਾਤਲ-ਮਸ਼ੀਨ 'ਬਣਾਉਣ ਵਾਲਾ ਹਕੂਮਤੀ ਹੱਥ-ਠੋਕਾ ਸੀ 'ਗਿੱਲ'

ਕੇ.ਪੀ.ਐੱਸ. 'ਗਿੱਲ' ਦਾ ਪੂਰਾ ਨਾਂ 'ਕੰਵਰਪਾਲ ਸਿੰਘ' ਸੀ ਤੇ ਉਹ ਲੁਧਿਆਣੇ ਕੋਲ ਪੈਂਦੇ ਪਿੰਡ 'ਗਿੱਲ' ਵਿਚ ਜੰਮਿਆ ਸੀ। ਇਹ 'ਗਿੱਲ' ਪਿੰਡ 'ਗੁਰੂ ਨਾਨਕ ਇੰਜੀਨਿਅਰਿੰਗ ਕਾਲਜ' ਕਰਕੇ ਬੜਾ ਪ੍ਰਸਿੱਧ ਹੈ। ਜਿਸ ਦੇ ਕੋਲ ਇੱਕ ਨਹਿਰ ਲੰਘਦੀ ਹੈ। ਇਹ ਨਹਿਰ ਚੜ੍ਹਦੇ ਪਾਸੇ ਤੋਂ ਦੋਰਾਹੇ ਵੱਲੀਓਂ ਆਉਂਦੀ ਹੈ। ਦੋਰਾਹੇ ਦੇ ਕੋਲ ਪੈਂਦੇ ਪਿੰਡ ਬਿਲਾਸਪੁਰ ਵਿੱਚ 19 ਫਰਵਰੀ 1922 ਨੂੰ ਪੰਜਾਬ ਦਾ ਬਾਅਦ ਵਿਚ 'ਬੁੱਚੜ' ਬਣਨ ਵਾਲਾ ਮੁੱਖ ਮੰਤਰੀ ਬੇਅੰਤ ਸਿੰਘ ਜੰਮਿਆ, ਜਿਸ ਨੇ ਜ਼ਕਰੀਆ ਖਾਂ ਨੂੰ ਵੀ ਮਾਤ ਪਾਉਣਾ ਸੀ।

ਬੇਅੰਤ ਸਿੰਘ ਦੇ ਸਾਥੀ ਬਣਨ ਵਾਲਾ ਮੀਰ ਮੰਨੂ ਵਰਗਾ ਇਹ ਕੰਵਰਪਾਲ ਸਿੰਘ 'ਗਿੱਲ' 29 ਦਸੰਬਰ 1934 ਨੂੰ ਜੰਮਿਆ ਸੀ। ਕਿਸੇ ਨੂੰ ਕੀ ਪਤਾ ਸੀ ਕਿ ਅੱਗੜ-ਪਿੱਛੜ ਜੰਮੇ ਇਹਨਾਂ ਦੋਹਾਂ ਨੇ ਹੀ, ਹਿੰਦੂ ਹਕੂਮਤ ਦੇ ਹੱਥ-ਠੋਕੇ ਬਣ ਕੇ ਸਿੱਖੀ ਤੇ ਸਿੱਖਾਂ ਦੇ ਵੈਰੀ ਬਣ ਕੇ, ਲੁਧਿਆਣਾ ਜ਼ਿਲ੍ਹਾ ਆਪਣੇ ਕਾਰਿਆਂ ਨਾਲ ਸ਼ਰਮਸਾਰ ਕਰਨਾ ਹੈ। ਕੰਵਰਪਾਲ ਸਿੰਘ 'ਗਿੱਲ' ਦੇ ਦਾਦੇ ਨਗਾਹੀਆ ਸਿੰਘ ਨੇ ਅੰਗਰੇਜ਼ ਹਕੂਮਤ ਦੀ ਪਤਾ ਨਹੀਂ ਕਿਹੜੀ ਐਹੋ ਜਿਹੀ ਸੇਵਾ ਕੀਤੀ ਕਿ ਉਸ ਨੂੰ 'ਸਰਦਾਰ ਸਾਹਬ' ਦਾ ਖ਼ਿਤਾਬ ਮਿਲਿਆ। ਆਮ ਕਰਕੇ ਅੰਗਰੇਜ਼ ਤੇ ਹੋਰ ਹਕੂਮਤਾਂ ਐਹੋ ਜਿਹੇ ਖ਼ਿਤਾਬ ਆਪਣੇ ਪਿੱਠੂਆਂ ਨੂੰ ਦਿੰਦੀਆਂ ਹੁੰਦੀਆਂ ਹਨ ਤੇ ਇਹੋ ਜਿਹੇ ਪਰਿਵਾਰਾਂ ਵਿਚ ਅਗਲੀਆਂ ਪੁਸ਼ਤਾਂ ਤਕ ਵੇਲੇ ਦੀ ਹਕੂਮਤ ਦੀ ਬੋਲੀ ਬੋਲਣ ਦੀ ਕਲਾ ਹੁੰਦੀ ਹੈ। ਕੇ.ਪੀ.ਐੱਸ. 'ਗਿੱਲ' ਦਾ ਪਿਤਾ ਰਛਪਾਲ ਸਿੰਘ ਇੰਜੀਨੀਅਰ ਸੀ। ਉਹ ਪੌਂਗ ਡੈਮ ਸਮੇਤ ਹੋਰ ਕਈ ਅਹਿਮ ਪ੍ਰੋਜੈਕਟਾਂ ਨਾਲ ਜੁੜਿਆ ਵਿਅਕਤੀ ਸੀ। ਜਿਸ ਦੀ ਮੰਤਰੀਆਂ, ਮੁੱਖ ਮੰਤਰੀਆਂ ਤੇ ਹੋਰ ਅਫ਼ਸਰਸ਼ਾਹੀ ਵਿੱਚ ਚੰਗੀ ਪੈਂਠ ਸੀ। 'ਗਿੱਲ' ਦੀ ਮਾਤਾ ਅੰਮ੍ਰਿਤ ਕੌਰ ਦਾ ਪਿੰਡ ਫ਼ਿਰੋਜ਼ਪੁਰ ਜ਼ਿਲ੍ਹੇ ਦੀ ਮੋਗਾ ਤਹਿਸੀਲ ਵਿੱਚ ਡਰੋਲੀ ਹੈ ਜੋ ਕਿ ਰਈਸ ਤੇ ਜਗੀਰਦਾਰ ਪਰਿਵਾਰ ਦੀ ਧੀ ਸੀ। 'ਗਿੱਲ' ਦੀਆਂ ਦੋ ਭੈਣਾਂ (ਵਰਿੰਦਰ ਕੌਰ ਤੇ ਨੀਨਾ) ਸਨ।

ਉਸ ਨੇ 'ਕਿਰਪਾ ਰਾਮ ਹਾਈ ਸਕੂਲ ਪਾਉਂਟਾ ਸਾਹਿਬ' ਤੋਂ ਮੁਢਲੀ ਪੜ੍ਹਾਈ ਕੀਤੀ। ਫੇਰ ਉਹ ਲੁਧਿਆਣੇ 'ਮਾਲਵਾ ਖਾਲਸਾ ਸਕੂਲ' ਵਿੱਚ ਪੜ੍ਹਨ ਚਲਾ ਗਿਆ। ਉਹ ਮਸੂਰੀ ਤੇ ਸ਼ਿਮਲੇ ਵੀ ਪੜ੍ਹਿਆ। ਉਸ ਦੀ ਮਾਤਾ ਦੀ 1951 ਵਿੱਚ ਜਦ ਮੌਤ ਹੋਈ ਤਾਂ 'ਗਿੱਲ' ਓਦੋਂ ਅਜੇ ਗਰੈਜੂਏਸ਼ਨ ਕਰ ਰਿਹਾ ਸੀ। 1955 ਵਿੱਚ ਸਰਕਾਰੀ ਕਾਲਜ ਲੁਧਿਆਣੇ ਤੋਂ ਉਸ ਨੇ ਅੰਗਰੇਜ਼ੀ ਦੀ ਐਮ.ਏ. ਕੀਤੀ ਤੇ ਇਸੇ ਸਾਲ ਉਸ ਦੇ ਪਿਤਾ ਨੇ ਇੱਕ ਹੋਰ ਵਿਆਹ ਕਰਵਾ ਲਿਆ, ਜਿਸ



ਤੋਂ ਇੱਕ ਮੁੰਡਾ ਤੇ ਇੱਕ ਕੁੜੀ ਪੈਦਾ ਹੋਏ। 'ਗਿੱਲ' ਨੇ ਸ਼ਿਮਲੇ ਯੂਨੀਵਰਸਿਟੀ ਵਿਚ ਐਮ.ਏ. ਪੁਲੀਟਿਕਲ ਸਾਇੰਸ ਵਿੱਚ ਦਾਖਲਾ ਲਿਆ ਤੇ ਨਾਲ ਹੀ ਓਥੇ ਅੰਗਰੇਜ਼ੀ ਪੜ੍ਹਾਈ। ਫੇਰ ਦਿੱਲੀ ਯੂਨੀਵਰਸਿਟੀ ਵਿੱਚ ਕਨੂੰਨ ਵਿੱਚ ਦਾਖਲਾ ਲੈ ਲਿਆ। ਉਸ ਨੇ ਸਰਕਾਰੀ ਕਾਲਜ ਉੜਮੁੜ ਟਾਂਡਾ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਅੰਗਰੇਜ਼ੀ ਪੜ੍ਹਾਈ। 1957 ਵਿੱਚ 'ਗਿੱਲ' ਆਈ.ਪੀ.ਐੱਸ. ਲਈ ਚੁਣਿਆ ਗਿਆ। 2 ਨਵੰਬਰ 1959 ਨੂੰ 'ਗਿੱਲ' ਦਾ ਵਿਆਹ ਹੋਮਿੰਦਰ ਕੌਰ ਨਾਲ ਹੋਇਆ, ਜਿਸ ਤੋਂ 9 ਅਗਸਤ 1960 ਨੂੰ ਹੇਮੰਤਪਾਲ ਸਿੰਘ ਤੇ 2 ਨਵੰਬਰ 1964 ਨੂੰ ਚਿਤਵਨ ਕੌਰ ਪੈਦਾ ਹੋਏ। 'ਗਿੱਲ' ਦੀਆਂ ਦੋ ਭੈਣਾਂ ਚੰਡੀਗੜ੍ਹ 18 ਸੈਕਟਰ ਰਹਿੰਦੀਆਂ ਹਨ, ਭਰਾ ਬਰਿੰਦਰ ਸਿੰਘ ਸ਼ਿਮਲੇ ਅਤੇ ਮਤਰੇਈ ਮਾਂ ਸਤਵੰਤ ਕੌਰ ਚੰਡੀਗੜ੍ਹ ਸੈਕਟਰ 9 ਦੀ ਕੋਠੀ ਨੰਬਰ 254 ਵਿੱਚ ਰਹਿੰਦੀ ਹੈ ਜਦਕਿ ਨਾਲ ਲੱਗਦੀਆਂ 255-256 ਨੰਬਰ ਕੋਠੀਆਂ ਬਾਦਲਕਿਆਂ ਦੀ ਹਨ।

'ਗਿੱਲ' ਇੱਕ ਸਖਤ, ਅੱਖੜ, ਭਾਵ-ਰਹਿਤ ਪੁਲੀਸ ਅਫ਼ਸਰ ਸੀ ਜੋ ਕਿ ਮੁਲਕ ਵਿੱਚ ਥਾਂ-ਥਾਂ ਹੁੰਦੇ ਹਿੰਸਕ ਵਰਤਾਰਿਆਂ ਨਾਲ ਨਜਿੱਠਣ ਲਈ ਹਕੂਮਤ ਨੂੰ ਬੇਹੱਦ ਸਹੀ ਬੈਠਦਾ ਸੀ। ਪਰ ਉਸ ਦਾ ਇਹ ਧੱਕੜ ਰਵੱਈਆ ਜਨਤਾ ਲਈ ਬੇਹੱਦ ਘਾਤਕ ਸੀ। ਆਪਣੇ ਹੱਕਾਂ ਲਈ ਅੰਦੋਲਨ ਕਰਨ ਵਾਲਿਆਂ ਨੂੰ ਦਰੜਨ ਲਈ ਭਾਰਤੀ ਸਟੇਟ ਨੂੰ ਜਿਸ ਤਰ੍ਹਾਂ ਦੇ ਜਾਬਰ ਪੁਲਸੀਆਂ ਦੀ ਲੋੜ ਰਹਿੰਦੀ ਹੈ, 'ਗਿੱਲ' ਉਸ ਕਤਾਰ ਵਿੱਚ ਸਭ ਤੋਂ ਉੱਪਰ ਸੀ।

ਉਸ ਨੇ ਆਸਾਮ ਵਿੱਚ ਡੀ.ਜੀ.ਪੀ. ਹੁੰਦਿਆਂ ਰੱਜ ਕੇ ਬਦਨਾਮੀ ਖੱਟੀ ਤੇ ਇੱਕ ਪ੍ਰਦਰਸ਼ਨਕਾਰੀ ਦੀ ਮੌਤ ਲਈ ਜ਼ਿੰਮੇਵਾਰ ਮੰਨਿਆ ਗਿਆ ਪਰ ਮਗਰੋਂ ਦਿੱਲੀ ਹਾਈਕੋਰਟ ਨੇ ਉਸ ਨੂੰ ਰਾਹਤ ਦੇ ਦਿੱਤੀ। 1982-83 ਵਿੱਚ ਆਸਾਮ ਦੀਆਂ ਹਿੰਸਕ ਘਟਨਾਵਾਂ ਮੌਕੇ ਉਹ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਸਮੇਤ ਹੋਰ ਅਹਿਮ ਭਾਰਤੀ ਆਗੂਆਂ ਦੇ ਧਿਆਨ ਵਿੱਚ ਇੱਕ ਸਖਤ ਮਿਜ਼ਾਜ ਅਫ਼ਸਰ ਵਜੋਂ ਆ ਗਿਆ ਸੀ। 1983 ਵਿੱਚ ਆਸਾਮ ਅਸੰਬਲੀ ਦੀਆਂ ਚੋਣਾਂ ਅਜ਼ਾਦ ਭਾਰਤ ਦੇ ਇਤਿਹਾਸ ਵਿੱਚ ਸਭ ਤੋਂ ਵੱਧ ਹਿੰਸਕ ਚੋਣਾਂ ਸਨ, ਜਦ ਸੈਂਕੜੇ ਲੋਕ ਮਾਰੇ ਗਏ ਸਨ ਤੇ 'ਗਿੱਲ' ਓਥੇ ਆਈ.ਜੀ. ਅਮਨ-ਕਨੂੰਨ ਸੀ।

ਨਵੀਂ ਚੁਣੀ ਸਰਕਾਰ ਨੇ ਪੁਲੀਸ ਵਧੀਕੀਆਂ ਲਈ ਬਲੀ ਦੇ ਬੱਕਰੇ ਛਾਂਟਣੇ ਸਨ। ਸੋ 25 ਵਰ੍ਹੇ ਆਸਾਮ ਵਿੱਚ ਨੌਕਰੀ ਕਰਨ ਵਾਲੇ 'ਗਿੱਲ' ਨੂੰ ਕੇਂਦਰ ਸਰਕਾਰ ਨੇ ਜੰਮੂ ਦਾ ਆਈ.ਜੀ. ਬੀ.ਐੱਸ.ਐਫ. ਬਣਾ ਕੇ ਭੇਜ ਦਿੱਤਾ, ਜਿੱਥੇ ਜਨਵਰੀ 1984 ਤੋਂ ਉਸ ਨੇ ਨੌਕਰੀ ਸ਼ੁਰੂ ਕੀਤੀ। ਮਈ 1984 ਵਿੱਚ ਉਹ ਅੰਮ੍ਰਿਤਸਰ ਵਿਖੇ ਬੀ.ਐੱਸ.ਐਫ. ਦੇ ਯੂਨਿਟਾਂ ਦੇ ਨਿਰੀਖਣ ਲਈ ਆਇਆ। ਪੰਜਾਬ ਪੁਲੀਸ ਦੇ ਆਈ.ਜੀ. ਭਿੰਡਰ ਨਾਲ ਉਸ ਦੀ ਬਹਿਸਬਾਜ਼ੀ ਹੋਈ ਕਿ ਸੁਰੱਖਿਆ ਕਰਮਚਾਰੀਆਂ ਨੂੰ ਥਾਂ-ਥਾਂ ਨਾਕੇ ਲਾ ਕੇ ਕੋਈ ਲਾਭ ਨਹੀਂ ਹੋਣਾ। 'ਗਿੱਲ' ਦਾ ਅਰਥ ਸੀ ਕਿ ਸੁਰੱਖਿਆ ਕਰਮਚਾਰੀ ਅਪਰੇਸ਼ਨ (ਕਾਰਵਾਈ) ਕਰਨ। ਜੂਨ 1984 ਦੇ ਘੱਲੂਘਾਰੇ ਮੌਕੇ ਉਹ ਜੰਮੂ ਹੀ ਬੀ.ਐੱਸ.ਐਫ. ਦੇ ਆਈ.ਜੀ. ਵਜੋਂ ਤਾਇਨਾਤ ਸੀ। ਪੰਜਾਬ ਵਿੱਚ ਅਪਰੇਸ਼ਨ ਵੁਡਰੋਜ਼ (ਜੰਗਲੀ ਗੁਲਾਬ ਦੀ ਟਹਿਣੀ) ਅਧੀਨ ਪਿੰਡਾਂ ਵਿੱਚੋਂ ਸਿੱਖਾਂ ਦੀ ਧੜਾਧੜ ਗ੍ਰਿਫ਼ਤਾਰੀ ਹੋ ਰਹੀ ਸੀ ਤੇ ਹਕੂਮਤੀ ਜ਼ੁਲਮਾਂ ਤੋਂ ਬਚਣ ਲਈ ਸਿੱਖ ਛੋਟੀ ਤੋਂ ਛੋਟੀ ਸਰਹੱਦ

ਪਾਰ ਕਰਨਾ ਚਾਹੁੰਦੇ ਸਨ।

ਜਾਪਦਾ ਹੈ ਕਿ ਦਰਬਾਰ ਸਾਹਿਬ ਉੱਪਰ ਫ਼ੌਜੀ ਹਮਲੇ ਮਗਰੋਂ ਕਾਂਗਰਸ ਸਰਕਾਰ ਤੇ ਏਜੰਸੀਆਂ ਨੇ ਮਿਥ ਲਿਆ ਸੀ ਕਿ ਹੁਣ ਸਿੱਖਾਂ ਦੇ ਉੱਭਰੇ ਜੋਸ਼ ਦਾ ਟਕਰਾਅ ਕਿਸੇ ਸਿੱਖ ਚਿਹਰੇ ਨਾਲ ਕਰਵਾਉਣਾ ਹੈ। 'ਗਿੱਲ' ਪਹਿਲਾਂ ਹੀ ਆਸਾਮ ਵਿਚ ਆਪਣੇ ਰੰਗ ਵਿਖਾ ਚੁੱਕਾ ਸੀ। ਉਹ ਇੱਕ ਐਹੋ ਜਿਹੇ ਚਿਹਰੇ ਵਜੋਂ ਉਭਾਰੇ ਜਾਣ ਲਈ ਹਰ ਤਰ੍ਹਾਂ ਸਹੀ ਸੀ, ਜਿਸ ਨੂੰ ਸਿੱਖਾਂ ਖਿਲਾਫ਼ ਭਾਰਤੀ ਜੰਗ ਦਾ ਨਾਇਕ ਬਣਾ ਕੇ ਪੇਸ਼ ਕੀਤਾ ਜਾਵੇ। ਹੋ ਸਕਦਾ ਹੈ ਕਿ 'ਗਿੱਲ' ਨੂੰ ਜ਼ੁਲਮੀ ਜੰਗ ਦਾ ਸਿਹਰਾ ਬੰਨ੍ਹਣ ਦਾ ਫ਼ੈਸਲਾ ਬਾਅਦ ਵਿਚ ਹੋਇਆ ਪਰ ਇਹ ਤੱਥ ਧਿਆਨ ਗੋਚਰੇ ਹੈ ਕਿ ਆਸਾਮ ਵਿਚ ਹਿੰਸਕ ਵਰਤਾਰੇ ਨਾਲ ਨਜਿੱਠਣ ਕਾਰਨ ਉਸ ਨੂੰ ਸਤੰਬਰ 1984 ਮੌਕੇ ਆਈ.ਜੀ. ਆਰਮਡ ਪੁਲੀਸ ਹੈੱਡਕੁਆਰਟਰ, ਜਲੰਧਰ ਤਾਇਨਾਤ ਕਰ ਦਿੱਤਾ ਗਿਆ।

31 ਅਕਤੂਬਰ 1984 ਨੂੰ ਇੰਦਰਾ ਨੂੰ ਸਿੱਖਾਂ ਨੇ ਨਿਸ਼ਾਨਾ ਬਣਾ ਲਿਆ। 1985 ਵਿਚ ਪੰਜਾਬ ਦਾ ਆਈ.ਜੀ., ਪੀ.ਏ.ਪੀ. ਜਲੰਧਰ ਤੇ ਆਈ.ਜੀ. ਅਪਰੇਸ਼ਨ ਦੇ ਚਾਰਜ ਸਨ। ਚਰਚਾ ਹੈ ਕਿ ਜੇਲ੍ਹਾਂ ਵਿਚ ਨਜ਼ਰਬੰਦ ਸਿੱਖ ਆਗੂਆਂ ਤੇ ਸਰਕਾਰ ਵਿਚਾਲੇ ਚੱਲੀ ਗੱਲਬਾਤ ਵਿਚ ਵੀ 'ਗਿੱਲ' ਨੇ ਭੂਮਿਕਾ ਨਿਭਾਈ। ਜਿਸ ਦੇ ਨਤੀਜੇ ਵਜੋਂ ਰਾਜੀਵ-ਲੌਂਗੋਵਾਲ ਸਮਝੌਤਾ ਹੋਂਦ ਵਿਚ ਆਇਆ। 20 ਅਗਸਤ 1985 ਨੂੰ ਹੋਈਆਂ ਅਸੈਂਬਲੀ ਚੋਣਾਂ ਮੌਕੇ 'ਗਿੱਲ' ਪੰਜਾਬ ਵਿਚ ਹੀ ਸੀ। ਬਰਨਾਲਾ ਸਰਕਾਰ ਬਣਨ ਮਗਰੋਂ ਉਹਨੂੰ ਡੀ.ਜੀ.ਪੀ. ਬਣਾਏ ਜਾਣ ਦੀ ਆਸ ਸੀ ਪਰ 'ਧਾਲੀਵਾਲ' ਨੂੰ ਇਹ ਅਹੁਦਾ ਦਿੱਤਾ ਗਿਆ ਤੇ 'ਗਿੱਲ' ਨੂੰ ਦਿੱਲੀ ਭੇਜ ਦਿੱਤਾ ਗਿਆ। ਜਨਵਰੀ 1986 ਵਿਚ ਉਸ ਨੂੰ ਦਿੱਲੀ ਆਈ.ਜੀ.ਸੀ. ਆਈ.ਐੱਸ.ਐੱਫ. ਤਾਇਨਾਤ ਕੀਤਾ ਗਿਆ। ਸਾਲ ਕੁ ਬਾਅਦ ਫ਼ਰਵਰੀ 1986 ਵਿਚ ਚਰਚਾ ਛਿੜੀ ਕਿ 'ਗਿੱਲ' ਨੂੰ ਡੀ.ਜੀ.ਪੀ. ਪੰਜਾਬ ਲਾਇਆ ਜਾਵੇਗਾ ਪਰ ਉਸ ਦਾ ਪੱਤਾ ਕੱਟ ਕੇ 'ਰਿਬੈਰੋ' ਨੂੰ ਇਹ ਜ਼ਿੰਮੇਵਾਰੀ ਦਿੱਤੀ ਗਈ।

ਜੂਨ 1986 ਵਿਚ 'ਗਿੱਲ' ਨੂੰ ਸੀ.ਆਰ.ਪੀ. ਦਾ ਆਈ.ਜੀ. ਬਾਰਡਰ ਰੇਂਜ ਬਣਾ ਕੇ ਅੰਮ੍ਰਿਤਸਰ ਭੇਜਿਆ ਗਿਆ। ਰਿਬੈਰੋ ਦੀ 'ਗੋਲੀ ਬਦਲੇ ਗੋਲੀ' ਦੀ ਨੀਤੀ ਕਾਰਨ ਪੰਜਾਬ ਵਿਚ ਖ਼ੂਨ ਖ਼ਰਾਬਾ ਸਿਖਰਾਂ ਛੋਹ ਰਿਹਾ ਸੀ। ਸਿੱਖ ਨੌਜਵਾਨਾਂ ਨੂੰ ਘਰਾਂ ਵਿਚੋਂ ਭੱਜਣ ਲਈ ਮਜਬੂਰ ਕੀਤਾ ਜਾ ਰਿਹਾ ਸੀ। ਉਹ ਸਾਰੇ ਨੌਜਵਾਨ ਜੋ ਜੂਨ 1984, ਨਵੰਬਰ 1984 ਤੇ ਬਾਅਦ ਵਿਚ ਸਰਕਾਰੀ ਦਹਿਸ਼ਤਗਰਦੀ ਤੋਂ ਪੀੜਿਤ ਹੋ ਕੇ ਘਰਾਂ ਵਿਚੋਂ ਭੱਜ ਗਏ ਸਨ, 'ਗਿੱਲ' ਦੀ ਨਜ਼ਰ ਵਿਚ 'ਸਿਰਫਿਰੇ ਦਹਿਸ਼ਤਗਰਦ' ਸਨ। ਜਿਨ੍ਹਾਂ ਨੂੰ ਬਿਨਾ ਕੋਈ ਗੱਲ ਸੁਣੇ ਗੋਲੀਆਂ ਨਾਲ ਮਾਰ ਦਿੱਤਾ ਜਾਣਾ ਚਾਹੀਦਾ ਸੀ। 'ਗਿੱਲ' ਬੜੀ ਔਖ ਵਿਚ ਸੀ ਕਿ ਉਸ ਦੇ ਹੱਥ ਸੂਬੇ ਦੀ ਕਮਾਂਡ ਕਿਉਂ ਨਹੀਂ। ਪਹਿਲਾਂ 'ਧਾਲੀਵਾਲ' ਤੇ ਮਗਰੋਂ 'ਰਿਬੈਰੋ' ਦੇ ਡੀ.ਜੀ.ਪੀ. ਲਾਏ ਜਾਣ ਨਾਲ ਉਸ ਨੂੰ ਜਾਪਦਾ ਸੀ ਕਿ ਉਸ ਦਾ ਹੱਕ ਮਾਰਿਆ ਗਿਆ ਹੈ। ਉਂਝ ਉਹ ਬਰਨਾਲਾ ਸਰਕਾਰ ਤੋਂ ਵੀ ਖ਼ੁਸ਼ ਨਹੀਂ ਸੀ ਕਿਉਂਕਿ ਜਿਹੋ ਜਿਹੇ ਕਾਰਨਾਮੇ ਕਰਨ ਲਈ 'ਗਿੱਲ' ਦਾ ਦਿਲ-ਦਿਮਾਗ ਕਾਹਲਾ ਸੀ, ਉਹ ਕਿਸੇ ਚੁਣੀ ਹੋਈ ਸਰਕਾਰ ਦੇ ਹੁੰਦਿਆਂ ਕਰਨੇ ਔਖੇ ਸਨ। ਬਰਨਾਲਾ ਸਰਕਾਰ ਮਈ 1987 ਨੂੰ ਬਰਤਰਫ਼ ਹੋ ਗਈ ਤਾਂ 'ਗਿੱਲ' ਨੂੰ ਆਪਣੇ ਹਿਸਾਬ ਨਾਲ ਚੱਲਣ ਵਾਲਾ ਮਾਹੌਲ ਬਣਦਾ ਜਾਪਿਆ।



ਜਾਪਦਾ ਹੈ ਕਿ ਓਦੋਂ ਤਕ ਦਿੱਲੀ ਦਰਬਾਰ ਦੀਆਂ ਖੁਫ਼ੀਆ ਏਜੰਸੀਆਂ ਵੀ ਇਸ ਨਤੀਜੇ 'ਤੇ ਪੁੱਜ ਚੁੱਕੀਆਂ ਸਨ ਕਿ ਸਿੱਖਾਂ ਉੱਪਰ ਕਹਿਰ ਵਾਹੁਣ ਲਈ ਕਿਸੇ ਸਿੱਖ ਅਫ਼ਸਰ ਨੂੰ ਹੀ ਮੋਹਰਾ ਬਣਾਇਆ ਜਾਵੇ ਤਾਂ ਕਿ ਗ਼ੈਰ-ਸਿੱਖ ਭਾਈਚਾਰੇ ਸਿੱਖਾਂ ਦੇ ਪ੍ਰਤੀਕਰਮ ਤੋਂ ਬਚੇ ਰਹਿਣ। 'ਗਿੱਲ' ਪਹਿਲਾਂ ਹੀ ਹਕੂਮਤ ਦੀ ਨਜ਼ਰ ਵਿਚ ਸੀ। ਆਸਾਮ ਵਿਚ ਆਪਣੇ ਰੰਗ-ਢੰਗ ਵਿਖਾ ਕੇ ਉਹ ਦੱਸ ਚੁੱਕਾ ਸੀ ਕਿ ਉਹ ਕਿਸ ਹੱਦ ਤਕ ਜਾ ਸਕਦਾ ਹੈ। 1984 ਤੋਂ ਪੰਜਾਬ ਵਿਚ ਰੱਖ ਕੇ ਹਕੂਮਤ ਨੇ ਉਸ ਨੂੰ ਕਾਫ਼ੀ ਹੰਢਣ ਦਾ ਮੌਕਾ ਦਿੱਤਾ ਸੀ। ਪਰ ਹਕੂਮਤ ਦੀ ਇੱਛਾ ਸੀ ਸਿੱਖ ਜੁਝਾਰੂ ਲਹਿਰ ਦੀ ਦਿਨੋਂ-ਦਿਨ ਵਧ ਰਹੀ ਚੜ੍ਹਤ ਸਾਹਮਣੇ ਲਗਾਤਾਰ ਡਿੱਗ ਰਹੇ ਪੰਜਾਬ ਪੁਲੀਸ ਤੇ ਹੋਰ ਸੁਰੱਖਿਆ ਬਲਾਂ ਦੇ ਹੌਸਲੇ 'ਗਿੱਲ' ਨੂੰ ਇੱਕ ਐਹੋ ਜਿਹੇ ਕ੍ਰਿਸ਼ਮਈ ਝਟਕੇ ਨਾਲ ਪੇਸ਼ ਕੀਤਾ ਜਾਵੇ, ਜੋ ਜੇਤੂ ਅੰਦਾਜ਼ ਵਿਚ ਪੇਸ਼ ਹੋਵੇ।

ਰਿਬੈਰੋ ਦੀ 'ਗੋਲੀ ਬਦਲੇ ਗੋਲੀ' ਦੀ ਨੀਤੀ ਪੁੱਠੀ ਪਈ ਸੀ ਤੇ ਉਸ ਉੱਪਰ ਹੋਏ ਘਾਤਕ ਹਮਲੇ ਕਾਰਨ ਉਸ ਦੀ ਹੂਕ ਵੀ ਨਹੀਂ ਸੀ ਰਹੀ। ਓਦੋਂ ਤਕ ਇੱਕ ਪਾਸੇ 'ਗਿੱਲ' ਨੇ ਆਪਣੇ ਅਧੀਨ ਸੀ.ਆਰ.ਪੀ. ਨੂੰ ਆਧੁਨਿਕ ਅਸਲੇ ਨਾਲ ਲੈਸ ਕਰਨ ਦੀ ਜ਼ਿੱਦ ਕੀਤੀ, ਦੂਜਾ ਉਸ ਨੇ ਸੀ.ਆਰ.ਪੀ. ਤੇ ਪੰਜਾਬ ਪੁਲੀਸ ਵਿਚੋਂ ਅਫ਼ਸਰ ਚੁਣਨੇ ਸ਼ੁਰੂ ਕਰ ਦਿੱਤੇ, ਜਿਨ੍ਹਾਂ ਨੂੰ ਨਾਲ ਲੈ ਕੇ ਉਹ ਸਿੱਖਾਂ ਉੱਪਰ ਟੁੱਟ ਪਵੇ। ਇੱਕ ਕਠੋਰ ਤੇ ਬੇਦਰਦ ਖਾਕੀ ਵਰਦੀਧਾਰੀ ਵਜੋਂ 'ਗਿੱਲ' ਗੱਜ-ਵੱਜ ਕੇ ਕਹਿੰਦਾ ਸੀ ਕਿ "ਇਹ ਖਾੜਕੂ ਜੱਟ ਸਿੱਖ ਨੇ ਅਸੀਂ ਪੁਲਸੀਏ ਵੀ ਜੱਟ ਸਿੱਖ ਹਾਂ।" ਉਸ ਦਾ ਅਰਥ ਸੀ ਕਿ ਰਿਬੈਰੋ ਵਰਗੇ ਅਫ਼ਸਰ ਇਸ ਲੜਾਈ ਨੂੰ ਜਿੱਤ ਨਹੀਂ ਸਕਦੇ। ਜਦ ਇੱਕ ਸਿੱਖ ਪਰਿਵਾਰ ਵਿਚ ਜੰਮਿਆ ਬੇਕਿਰਕ ਪੁਲੀਸ ਅਧਿਕਾਰੀ ਸਿੱਖਾਂ ਨੂੰ ਤਬਾਹ ਕਰਨ ਲਈ ਕਮਰਕੱਸੀ ਬੈਠਾ ਹੋਵੇ ਤਾਂ ਹਕੂਮਤੀ ਨਿਜ਼ਾਮ ਨੂੰ ਹੋਰ ਕੀ ਚਾਹੀਦਾ ਹੈ।

ਇਸ ਤਰ੍ਹਾਂ ਮੁਲਕ ਦੀਆਂ ਖੁਫ਼ੀਆ ਏਜੰਸੀਆਂ ਨੇ ਇੱਕ ਤਾਣਾ-ਬਾਣਾ ਬੁਣ ਕੇ ਇੱਕ ਐਹੋ ਜਿਹੀ ਭਿਆਨਕ ਖੇਡ ਰਚੀ, ਜਿਸ ਵਿਚ ਸਿੱਖਾਂ ਦੀ ਨਸਲਕੁਸ਼ੀ ਹੋਣੀ ਸੀ। ਉਧਰ ਕੇਂਦਰੀ ਗ੍ਰਹਿ ਮੰਤਰਾਲਾ ਮਾਨੇਸਰ ਵਿਚ ਅਰਾਵਲੀ ਪਹਾੜੀਆਂ ਵਿਚ ਨੈਸ਼ਨਲ ਸਕਿਉਰਿਟੀ ਗਾਰਡ ਦੇ ਕਮਾਂਡੋਜ਼ ਦੀ ਤਿਆਰੀ ਕਰ ਰਿਹਾ ਸੀ, ਜਿਸ ਨੂੰ ਹਰਿਆਣੇ ਦੇ 'ਨੂਹ' ਤੇ 'ਤਾਉਰ' ਨਾਮੀ ਥਾਂਵਾਂ ਦੇ ਕੁਝ ਐਹੋ ਜਿਹੀਆਂ ਇਮਾਰਤਾਂ ਵਿਚ ਮਸ਼ਕ ਕਰਵਾਈ ਗਈ ਜਿਨ੍ਹਾਂ ਦਾ ਨਕਸ਼ਾ ਦਰਬਾਰ ਸਾਹਿਬ ਕੰਪਲੈਕਸ ਵਰਗਾ ਸੀ। ਸਹਿਜੇ-ਸਹਿਜੇ ਇਹ ਚਰਚਾ ਜ਼ੋਰ ਫੜ ਰਹੀ ਸੀ ਕਿ ਇਹ ਕਮਾਂਡੋ ਵਾਲ ਵਧਾ ਕੇ ਕਿਹੜੀ ਕਾਰਵਾਈ ਲਈ ਵਰਤੇ ਜਾਣੇ ਹਨ। ਅਪਰੈਲ 1988 ਵਿਚ 'ਗਿੱਲ' ਨੂੰ ਪਦਉੱਨਤ ਕਰਕੇ ਪੰਜਾਬ ਦਾ ਡੀ.ਜੀ.ਪੀ. ਲਾ ਦਿੱਤਾ ਗਿਆ। ਉਸ ਦੀ ਬੱਲੇ-ਬੱਲੇ ਲਈ, ਹਕੂਮਤ ਦਾ ਹੱਥ ਖਾੜਕੂਆਂ ਉੱਪਰ ਹੋ ਗਿਆ ਵਿਖਾਉਣ ਲਈ, ਸਿੱਖਾਂ ਦੀ ਹੇਠੀ ਕਰਨ ਲਈ ਖੁਫ਼ੀਆ ਏਜੰਸੀਆਂ ਦਾ ਤਿਆਰ ਕੀਤਾ 'ਅਪਰੇਸ਼ਨ ਬਲੈਕ ਥੰਡਰ' ਸ਼ੁਰੂ ਹੋਣ ਵਾਲਾ ਸੀ।

ਦੂਜੇ ਪਾਸੇ ਹਕੂਮਤੀ ਖੁਫ਼ੀਆ ਏਜੰਸੀਆਂ ਨੇ ਭਾਈ ਜਸਬੀਰ ਸਿੰਘ ਰੋਡੇ ਨੂੰ ਰਿਹਾਅ ਕਰਵਾ ਕੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵਜੋਂ ਦਰਬਾਰ ਸਾਹਿਬ ਕੰਪਲੈਕਸ ਲੈ ਆਂਦਾ। ਇਸ ਦੇ ਨਾਲ ਹੀ ਨੈਸ਼ਨਲ ਸਕਿਉਰਿਟੀ ਗਾਰਡ ਦੀ ਛੁੱਟੀ ਕੈਂਸਲ ਕਰ ਕੇ ਉਹਨਾਂ ਨੂੰ ਵੱਡੀ ਕਾਰਵਾਈ ਲਈ ਤਿਆਰ-ਬਰ-ਤਿਆਰ ਰਹਿਣ ਦੇ ਹੁਕਮ ਦੇ ਦਿੱਤੇ ਗਏ। ਬੜੀ ਬਰੀਕੀ ਨਾਲ

ਜੂਨ 1984 ਵਰਗਾ ਮਹੌਲ ਸਿਰਜਿਆ ਗਿਆ।

ਅਪਰੇਸ਼ਨ 'ਬਲੈਕ ਥੰਡਰ' ਦੇ ਕਰਤਾ-ਧਰਤਾ ਖੁਫੀਆ ਏਜੰਸੀਆਂ ਵਿਚ ਚੋਟੀ 'ਤੇ ਵਿਚਰਿਆ 'ਅਜੀਤ ਡੋਭਾਲ' (ਜੋ ਅੱਜ-ਕੱਲ੍ਹ ਮੋਦੀ ਦਾ ਖ਼ਾਸ ਬੰਦਾ ਹੈ) ਪਾਕਿਸਤਾਨੀ ਬਣ ਕੇ ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਉਹਨਾਂ ਲੋਕਾਂ ਦੇ ਨਾਲ ਰਹਿ ਰਿਹਾ ਸੀ, ਜਿਹੜੇ ਲੋਕਾਂ ਲਈ 'ਖਾੜਕੂ' ਸਨ ਜਦਕਿ ਅਸਲ ਵਿਚ ਉਹ 'ਸਰਕਾਰ ਦੇ ਆਪਣੇ ਹੀ ਬੰਦੇ' ਸਨ। ਜਿਵੇਂ 'ਅਜੀਤ ਡੋਭਾਲ' ਦਰਬਾਰ ਸਾਹਿਬ ਅੰਦਰ ਹਥਿਆਰਬੰਦ ਬੰਦਿਆਂ ਨਾਲ ਰਹਿ ਕੇ ਉਹ ਸਭ ਕੁਝ ਕਰਵਾ ਰਿਹਾ ਸੀ ਜੋ ਸਿੱਖਾਂ ਦੀ ਹੇਠੀ ਕਰਵਾਵੇ, ਓਵੇਂ ਮਲੋਆ ਕ੍ਰਿਸ਼ਨ ਧਰ ਨਾਂ ਦਾ ਇੱਕ ਹੋਰ ਖੁਫੀਆ ਏਜੰਸੀਆਂ ਦਾ ਅਧਿਕਾਰੀ ਜਥੇਦਾਰ ਜਸਬੀਰ ਸਿੰਘ ਰੋਡੇ ਹੋਰਾਂ ਦੀ ਟੀਮ ਨਾਲ ਜੁੜਿਆ ਹੋਇਆ ਸੀ। ਇੰਝ ਹੋਰ ਪਤਾ ਨਹੀਂ ਕਿੰਨੇ ਕੁ ਏਜੰਟ ਇਸ ਅਪਰੇਸ਼ਨ ਮੌਕੇ ਗਿਣ-ਮਿਥ ਕੇ ਚੱਲ ਰਹੇ ਸਨ।

9 ਮਈ 1988 ਨੂੰ 'ਬਲੈਕ ਥੰਡਰ' ਨਾਮੀ ਖੁਫੀਆ ਏਜੰਸੀਆਂ ਦਾ ਡਰਾਮਾ ਸ਼ੁਰੂ ਹੋਇਆ ਜਿਸ ਨਾਲ ਮੀਡੀਆ ਵਿਚ 'ਗਿੱਲ' ਦੀ ਚੜ੍ਹਤ ਬਣਾਈ ਗਈ ਤੇ ਸਿੱਖਾਂ ਲਈ ਬੇਹੱਦ ਸਦਮੇ ਭਰੀ ਸਥਿਤੀ ਪੈਦਾ ਹੋਈ। ਖੁਫੀਆ ਏਜੰਸੀਆਂ ਦੇ ਇੱਕ ਅਫ਼ਸਰ ਡਾ. ਸੰਗਤ ਸਿੰਘ ਨੇ ਆਪਣੀ ਕਿਤਾਬ 'ਇਤਿਹਾਸ ਵਿਚ ਸਿੱਖ' ਦੇ ਸਫ਼ਾ 522 'ਤੇ ਅੰਦਰੋਂ ਫੜੇ ਗਏ 40 ਬੰਦਿਆਂ ਨੂੰ 'ਹਿੰਦੂ' ਲਿਖਿਆ ਹੈ। ਜਿਹੜੇ ਦਾੜ੍ਹੀਆਂ ਵਧਾ ਕੇ ਦਰਬਾਰ ਸਾਹਿਬ ਕੰਪਲੈਕਸ ਵਿਚ ਰਹਿੰਦੇ ਸਨ ਤੇ ਇਹਨਾਂ ਤੋਂ ਬਿਨਾਂ ਹੋਰ ਵੀ ਖੁਫੀਆ ਏਜੰਸੀਆਂ ਦੇ ਘੁਸਪੈਠੀਏ ਸਨ। ਫੜੇ ਗਏ 46 ਬੰਦਿਆਂ ਉੱਪਰ ਕੋਈ ਮੁਕਦਮਾ ਨਹੀਂ ਸੀ ਚਲਾਇਆ ਕਿਉਂਕਿ ਉਹ ਤਾਂ ਸਰਕਾਰ ਦੇ ਹੀ ਆਪਣੇ ਬੰਦੇ ਸਨ, ਜਿਨ੍ਹਾਂ ਦਾ ਮਕਸਦ ਦਰਬਾਰ ਸਾਹਿਬ ਕੰਪਲੈਕਸ ਵਿਚ ਰਹਿੰਦੇ ਸਿੱਖ ਜੁਝਾਰੂਆਂ ਦੇ ਭੇਤ ਜਾਣਨੇ ਤੇ ਉਹ ਕਾਰੇ ਕਰਨਾ ਸੀ, ਜਿਸ ਨਾਲ ਸਾਰੀ ਲਹਿਰ ਬਦਨਾਮ ਹੋਵੇ ਤੇ ਸਿੱਖ ਜੁਝਾਰੂਆਂ ਦਾ ਵਿਸ਼ਵਾਸ਼ ਆਮ ਸੰਗਤ ਵਿਚ ਬਿਲਕੁਲ ਖਤਮ ਹੋ ਜਾਵੇ।

ਇਸ ਤਰ੍ਹਾਂ ਹਕੂਮਤ ਨੇ ਉਹ ਭਾਈ ਜਸਬੀਰ ਸਿੰਘ ਰੋਡੇ ਜਿਹੜੇ 26 ਜਨਵਰੀ 1986 ਨੂੰ ਸਰਬੱਤ ਖ਼ਾਲਸਾ ਵਿਚ ਜਦ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਥਾਪੇ ਗਏ ਸਨ ਤਾਂ ਸੰਤ ਭਿੰਡਰਾਂਵਾਲਿਆਂ ਦੇ ਇਸ ਭਤੀਜੇ ਦਾ ਨਾਂ ਸੁਣ ਕੇ ਸੰਗਤ ਨੇ ਜੈਕਾਰੇ ਗਜਾ ਕੇ ਅਸਮਾਨ ਦੀ ਹਿੱਕ ਪਾੜ ਸੁੱਟੀ ਸੀ, ਜੋ ਹੋਲੀ ਵਾਲੇ ਦਿਨ 4 ਮਾਰਚ 1988 ਨੂੰ ਜੇਲ੍ਹ ਤੋਂ ਬਾਹਰ ਆਏ। ਉਹ ਦੋ ਮਹੀਨੇ ਦੇ ਵਿੱਚ-ਵਿੱਚ ਮਈ 1988 ਤਕ 'ਬਲੈਕ ਥੰਡਰ' ਦੌਰਾਨ ਸਾਰੇ ਸਿੱਖਾਂ ਦੀਆਂ ਨਜ਼ਰਾਂ ਵਿਚ ਸ਼ੱਕੀ ਬਣਾ ਦਿੱਤੇ। ਅਪਰੇਸ਼ਨ ਬਲੈਕ ਥੰਡਰ ਮੌਕੇ 'ਗਿੱਲ' ਐਨਾ ਨਿਸਚਿਤ ਸੀ ਕਿ ਇੱਕ ਟੈਂਟ ਵਿੱਚ ਬੜੀ ਮੌਜ ਨਾਲ ਬੈਠਾ ਸੀ ਕਿਉਂਕਿ ਉਸ ਨੂੰ ਨਤੀਜਿਆਂ ਬਾਰੇ ਕੋਈ ਸ਼ੱਕ ਈ ਨਹੀਂ ਸੀ। ਘਲੂਘਾਰਾ ਜੂਨ 1984 (ਬਲੂ ਸਟਾਰ) ਦੇ ਉਲਟ 'ਬਲੈਕ ਥੰਡਰ' ਮੌਕੇ ਮੀਡੀਆ ਨੂੰ ਹਰ ਤਰ੍ਹਾਂ ਹਾਜ਼ਰ ਰੱਖਿਆ ਗਿਆ ਤਾਂ ਕਿ ਸਿੱਖਾਂ ਦੀ ਰੱਜ ਕੇ ਹੇਠੀ ਹੋ ਸਕੇ।

ਇਹ ਮੰਨਣ ਵਿੱਚ ਕੋਈ ਉਜਰ ਨਹੀਂ ਕਿ ਬਲੈਕ ਥੰਡਰ ਨੇ ਸਰਕਾਰ ਦੀ ਮਨਮਰਜ਼ੀ ਦੇ ਨਤੀਜੇ ਪੈਦਾ ਕੀਤੇ। ਇੱਕ ਵਾਰ ਸਿੱਖ ਸੰਗਤ ਵਿੱਚ ਸਿੱਖ ਜੁਝਾਰੂ ਲਹਿਰ ਦਾ ਭਰੋਸਾ ਬਿਲਕੁਲ ਹੀ ਖਤਮ ਹੋਇਆ ਮਹਿਸੂਸ ਹੋ ਰਿਹਾ ਸੀ। ਸਰਬੱਤ ਖ਼ਾਲਸਾ ਵਿੱਚੋਂ ਪੈਦਾ ਹੋਈ ਪਹਿਲੀ



ਪੰਥਕ ਕਮੇਟੀ ਨੂੰ ਬੇਹੱਦ ਸਖ਼ਤ ਝਟਕਾ ਲੱਗਾ ਸੀ ਕਿਉਂਕਿ ਉਸ ਕਮੇਟੀ ਦਾ ਸਮਰਥਕ ਵਰਗ ਦਮਦਮੀ ਟਕਸਾਲ ਸੀ ਤੇ ਭਾਈ ਰੋਡੇ ਕਰਕੇ ਟਕਸਾਲ ਦੇ ਅਕਸ ਨੂੰ ਵੀ ਗ੍ਰਹਿਣ ਲੱਗ ਗਿਆ ਸੀ। ਪਰ ਛੇਤੀ ਹੀ ਸਿੱਖ ਜੁਝਾਰੂਆਂ ਨੇ ਸਥਿਤੀ ਸੰਭਾਲ ਲਈ।

ਦੂਜੀ ਪੰਥਕ ਕਮੇਟੀ ਦੇ ਬਣਨ ਨਾਲ ਸਿੱਖਾਂ ਦੀ ਜੁਝਾਰੂ ਬਿਰਤੀ ਫੇਰ ਸਿਖਰਾਂ ਛੋਹਣ ਲੱਗ ਪਈ। ਸਰਕਾਰ ਨੇ ਭਾਈ ਰੋਡੇ ਸਮੇਤ ਹੋਰ ਜਿਹੜੇ-ਜਿਹੜੇ ਬੰਦੇ ਵਰਤੇ ਸਨ, ਉਹ ਖੁਦ ਈ ਨਸ਼ਰ ਕਰ ਦਿੱਤੇ ਤਾਂ ਕਿ ਪੰਥਕ ਤੇ ਖ਼ਾਲਿਸਤਾਨੀ ਸਫਾਂ ਵਿਚ ਆਪਸੀ ਬੇਵਿਸ਼ਵਾਸੀ ਵਾਲਾ ਮਹੌਲ ਪੈਦਾ ਹੋ ਜਾਵੇ। ਖਾੜਕੂਆਂ ਨੇ ਸ਼ੱਕੀ ਬੰਦਿਆਂ ਵੱਲ ਸਖ਼ਤੀ ਵਿਖਾਈ ਤਾਂ ਉਹ ਆਪਣੀਆ ਜਾਨਾਂ ਬਚਾਉਣ ਲਈ ਉਸ ਹਕੂਮਤ ਤੋਂ ਹੀ ਸੁਰੱਖਿਆ ਭਾਲਣ ਲੱਗ ਪਏ, ਜਿਹੜੀ ਹਕੂਮਤ ਵਿਰੁੱਧ ਉਹ ਜੂਨ 1984 ਤੋਂ ਬਾਅਦ ਸਰਗਰਮ ਹੋਏ ਸਨ। ਇੰਝ ਬਲੈਕ ਥੰਡਰ ਨੇ ਸਿੱਖ ਜਗਤ ਦੇ ਅੰਦਰੋਂ ਸਰਕਾਰ ਨੂੰ ਬੜਾ ਵੱਡਾ ਉਹ ਹਿੱਸਾ ਦੇ ਦਿੱਤਾ, ਜਿਹੜਾ ਪਹਿਲਾਂ ਪੰਥਕ ਤੇ ਖ਼ਾਲਿਸਤਾਨੀ ਸਫਾਂ ਦਾ ਹਿੱਸਾ ਸੀ। ਇੱਕ-ਦੋ ਨਹੀਂ ਹਜ਼ਾਰਾਂ ਹੀ ਬੰਦੇ ਪੰਥਕ ਤੇ ਖ਼ਾਲਿਸਤਾਨੀ ਧਾਰਾ ਦੇ ਉਲਟ ਭੁਗਤਣ ਵਾਲੇ ਪੈਦਾ ਹੋ ਗਏ।

'ਗਿੱਲ' ਇਸ ਸਾਰੇ ਵਰਤਾਰੇ ਨਾਲ ਸਰਕਾਰੀ ਧਿਰ ਦਾ ਚਿਹਰਾ-ਮੋਹਰਾ ਬਣ ਬੈਠਾ।

ਇਸ ਮਗਰੋਂ ਪੰਜਾਬ ਵਿੱਚ ਸਿੱਖਾਂ ਨੂੰ ਫੜਨ, ਮਾਰਨ, ਦਰੜਨ, ਕੁੱਟਣ, ਜ਼ਲੀਲ ਕਰਨ, ਤਸੀਹੇ ਦੇਣ ਦਾ ਦੌਰ ਹੋਰ ਭਖ ਗਿਆ। ਨਾਲ ਹੀ ਕੈਟ-ਅਪਰੇਸ਼ਨ ਸ਼ੁਰੂ ਹੋ ਗਏ। ਕਾਲੇ ਸ਼ੀਸ਼ੇ ਵਾਲੀਆਂ ਗੱਡੀਆਂ ਵਿੱਚ ਕੈਟ ਸਿੱਖ ਜੁਝਾਰੂਆਂ ਦੀ ਨਿਸ਼ਾਨਦੇਹੀ ਕਰਨ ਲਈ ਥਾਂ-ਥਾਂ ਖੜ੍ਹੇ ਰਹਿੰਦੇ। ਜੁਝਾਰੂਆਂ ਦੇ ਹਮਦਰਦਾਂ ਦੇ ਘਰਾਂ ਵਿੱਚ ਕੈਟ ਟੋਲੇ ਤੇ ਪੁਲੀਸ ਵਾਲੇ ਰਾਤ ਨੂੰ ਖਾੜਕੂ ਬਣ ਕੇ ਜਾਂਦੇ, ਲੁੱਟਾਂ-ਖੋਹਾਂ, ਬਲਾਤਕਾਰਾਂ ਦੀ ਬੇਰੋਕ ਲੜੀ ਚੱਲ ਪਈ। ਖਾੜਕੂਆਂ ਦੇ ਨਾਂ ਹੇਠ ਖ਼ੂਨ-ਖਰਾਬਾ, ਬਲਾਤਕਾਰ, ਅਗਵਾ, ਫਿਰੌਤੀਆਂ ਤੇ ਲੋਕਾਂ ਨੂੰ ਸਤਾਉਣ ਵਾਲੀਆਂ ਵਾਰਦਾਤਾਂ ਦੀ ਹਨੇਰੀ ਬਣ ਗਈ। ਇਸ ਕਤਲੋਗਾਰਦ ਨਾਲ ਖਾੜਕੂਆਂ ਤੇ ਹਕੂਮਤੀ ਦਹਿਸ਼ਤਗਰਦੀ ਦਾ ਸ਼ਿਕਾਰ ਲੋਕ ਬੇਹੱਦ ਤੰਗ ਹੋ ਗਏ।

ਇਸੇ ਦੌਰਾਨ ਸਿੱਖਾਂ ਦੇ ਸਿਰਾਂ ਦੇ ਇਨਾਮ ਰੱਖ ਕੇ 'ਗਿੱਲ' ਦੀ ਕਮਾਂਡ ਹੇਠ ਪੁਲੀਸ ਨੂੰ 'ਬੰਦੇ-ਮਾਰਨ ਵਾਲੀ ਫ਼ੋਰਸ' ਵਿੱਚ ਬਦਲਣ ਦੀ ਕਵਾਇਦ ਸ਼ੁਰੂ ਹੋਈ। ਮਾਰੇ ਗਏ ਬੰਦਿਆਂ ਲਈ ਇਨਾਮ, ਤਰੱਕੀਆਂ ਤੇ ਹੋਰ ਸਹੂਲਤਾਂ ਦੀ ਹੋੜ ਨੇ ਹਰ ਪੁਲਸੀਏ ਨੂੰ 'ਕਾਤਲ-ਦਰਿੰਦਾ' ਬਣਾਉਣਾ ਸ਼ੁਰੂ ਕਰ ਦਿੱਤਾ। ਪੁਲੀਸ ਨੂੰ ਜਿੱਥੋਂ ਮਰਜ਼ੀ, ਜੀਹਨੂੰ ਮਰਜ਼ੀ ਫੜ ਕੇ ਮਾਰਨ-ਕੁੱਟਣ ਦੇ ਹੱਕ ਮਿਲ ਗਏ। ਥਾਣਿਆਂ ਵਿੱਚ ਲੋਕਾਂ ਨੂੰ ਬੇਤਰਸੀ ਨਾਲ ਤਸੀਹੇ ਦੇ ਕੇ ਮਾਰਨ ਮਗਰੋਂ ਕਹਿ ਦਿੱਤਾ ਜਾਂਦਾ ਕਿ ਖ਼ਤਰਨਾਕ ਦਹਿਸ਼ਤਗਰਦ ਮੁਕਾਬਲੇ ਵਿੱਚ ਮਾਰਿਆ ਗਿਆ। ਜਿਸ ਸਿੱਖ ਨੂੰ ਮਾਰਨ ਵਾਲੇ ਪੁਲੀਸ ਮੀਡੀਆ ਨੂੰ ਬੜਾ ਖ਼ਤਰਨਾਕ ਦੱਸਦੀ, ਅਗਲੇ ਦਿਨ ਉਸ ਦੇ ਪਰਿਵਾਰਕ ਮੈਂਬਰ ਤੇ ਹੋਰ ਵਾਕਿਫ਼ ਮੀਡੀਆ ਨੂੰ ਦੱਸਦੇ ਕਿ ਪੁਲੀਸ ਦੀ ਕਹਾਣੀ ਝੂਠੀ ਹੈ ਤੇ ਸਾਡਾ ਬੰਦਾ ਤਾਂ ਅਸੀਂ ਖ਼ੁਦ ਪੇਸ਼ ਕਰਵਾਇਆ ਸੀ ਤੇ ਉਹ ਕਈ ਦਿਨ ਦਾ ਸੀ.ਆਈ.ਏ. ਸਟਾਫ਼ ਸੀ।

ਇਸ ਜ਼ੁਲਮ ਨੇ ਖਾੜਕੂ ਲਹਿਰ ਵਿੱਚ ਬੇਹੱਦ ਭਰਤੀ ਵਧਾ ਦਿੱਤੀ। ਬਦਲੇ ਦੀ ਅੱਗ ਵਿੱਚ

[illegible]

[illegible]

[illegible]

[illegible]



ਬਿਹਤਰ ਹੀ 'ਗਿੱਲ' ਦਾ ਵਰਤਿਆ ਗਿਆ ਸੀ।

ਅਸਲ ਵਿੱਚ ਉਸ ਦੌਰ ਵਿੱਚ ਪੁਲੀਸ ਨੂੰ 'ਕਾਤਲ-ਮਸ਼ੀਨ' ਬਣਾ ਦਿੱਤਾ ਗਿਆ ਸੀ ਜਿਸ ਨੇ ਬੇਦਰਦੀ ਤੇ ਬੇਕਿਰਕੀ ਨਾਲ ਸਿੱਖਾਂ ਦੇ ਆਹੂ ਲਾਹੇ। ਹਰ ਘਰ ਸੱਥਰ ਵਿਛਾ ਦਿੱਤੇ ਗਏ। ਜਿਹੜੇ ਪਰਿਵਾਰਾਂ ਨੇ ਸ਼ੁਰੂਤ ਪੁਲਸੀਆ ਦੇ ਜ਼ੁਲਮਾਂ ਵਿਰੁੱਧ ਅਦਾਲਤੀ ਕਾਰਵਾਈ ਕੀਤੀ, ਉਹਨਾਂ ਨੂੰ ਹੋਰ ਵੀ ਵੱਧ ਸੰਤਾਪ ਭੋਗਣਾ ਪਿਆ। ਦਰਅਸਲ ਦਿੱਲੀ ਦਰਬਾਰ ਪੰਜਾਬ ਦੀ ਅਣਖ-ਗੈਰਤ ਨੂੰ ਮਾਰ ਕੇ ਸਿੱਖਾਂ ਦਾ ਸਵੈਮਾਣ ਰੋਲ ਕੇ ਸਦਾ ਲਈ ਰੀੜ੍ਹ ਦੀ ਹੱਡੀ ਤੋੜਨੀ ਚਾਹੁੰਦਾ ਸੀ ਜਿਸ ਲਈ 'ਗਿੱਲ' ਨੇ ਆਪਣੇ-ਆਪ ਨੂੰ ਮੂਹਰੇ ਕੀਤਾ।

ਇਹਨਾਂ ਜ਼ੁਲਮਾਂ ਤੋਂ ਤਰਾਹ-ਤਰਾਹ ਕਰਦੇ ਲੋਕ ਬੇਹੱਦ ਖੁਸ਼ ਹੋਏ, ਜਦ ਬੇਅੰਤ ਸਿਹੁੰ ਨੂੰ ਸਿੱਖਾਂ ਵੱਲੋਂ ਬੰਬ ਨਾਲ ਉਡਾ ਦਿੱਤਾ ਗਿਆ। 'ਗਿੱਲ' ਦੀ ਨੌਕਰੀ 31 ਦਸੰਬਰ 1995 ਵਿੱਚ ਪੂਰੀ ਹੋ ਗਈ। 1996 ਵਿੱਚ ਉਸ ਨੂੰ ਅਦਾਲਤ ਨੇ 1988 ਵਿੱਚ ਕੀਤੇ ਕਾਮੁਕ ਅਪਰਾਧ ਲਈ ਸਜ਼ਾ ਦਿੱਤੀ ਜੋ ਇੱਕ ਅਫ਼ਸਰ ਬੀਬੀ ਰੂਪਨ ਦਿਓਲ ਬਜਾਜ ਨਾਲ ਇਸ ਨੇ ਛੇੜਖਾਨੀ ਕੀਤੀ ਸੀ, ਉਹ ਰਿਟਾਇਰ ਹੋ ਕੇ ਦਿੱਲੀ ਰਹਿਣ ਲੱਗਾ।

ਮੁਲਕ ਦਾ ਨਿਜ਼ਾਮ, ਖੁਫ਼ੀਆ ਏਜੰਸੀਆਂ ਜਾਣਦੀਆਂ ਸਨ ਕਿ ਸਿੱਖ ਉਸ ਦੇ ਮਗਰ ਪਏ ਹੋਏ ਹਨ। ਡਰ-ਡਰ ਕੇ ਸਮਾਂ ਕੱਢਦਾ 'ਗਿੱਲ' ਗੁਰਦਿਆਂ ਦੀ ਬਿਮਾਰੀ ਨਾਲ ਅੱਡੀਆਂ ਰਗੜਦਾ ਆਖਰ ਦਿੱਲੀ ਦੇ 'ਸਰ ਗੰਗਾ ਰਾਮ ਹਸਪਤਾਲ' ਵਿੱਚ ਦਿਲ ਦਾ ਦੌਰਾ ਪੈਣ ਕਾਰਨ ਮਰ ਗਿਆ।

ਇੱਥੇ ਇਹ ਗੱਲ ਵੀ ਧਿਆਨਯੋਗ ਹੈ ਕਿ ਜਿਸ ਨਿਜ਼ਾਮ ਲਈ 'ਗਿੱਲ' ਨੇ ਸਿੱਖਾਂ ਦਾ ਘਾਣ ਕੀਤਾ, ਉਸ ਨਿਜ਼ਾਮ ਨੇ ਇਸ ਹੱਥਠੋਕੇ ਵਿੱਚ ਬੜੀ ਵਾਰ ਬੇ-ਯਕੀਨੀ ਵਿਖਾਈ। ਆਪਰੇਸ਼ਨ ਬਲੈਕ ਥੰਡਰ ਮਗਰੋਂ ਉਸ ਦੀ ਮੁਅਤਲੀ ਪੱਕੀ ਸੀ ਜੋ ਹੁੰਦੇ-ਹੁੰਦੇ ਬਚੀ। ਦੂਜੀ ਵਾਰ ਜਦ ਪ੍ਰਧਾਨ ਮੰਤਰੀ ਚੰਦਰ ਸ਼ੇਖਰ ਮੌਕੇ ਸਰਕਾਰ ਤੇ ਖਾੜਕੂਆਂ ਦੀ ਗੱਲਬਾਤ ਹੋਣੀ ਸੀ ਤਾਂ ਸਭ ਤੋਂ ਪਹਿਲਾਂ 'ਗਿੱਲ' ਨੂੰ ਹੀ ਪੰਜਾਬ ਤੋਂ ਬਾਹਰ ਭੇਜਿਆ ਗਿਆ। 'ਗਿੱਲ' ਨੂੰ ਵਾਰ-ਵਾਰ ਇਹ ਸਬਕ ਦਿੱਤਾ ਗਿਆ ਕਿ ਬੇਸ਼ੱਕ ਉਸ ਨੇ ਮੁਲਕ ਲਈ ਬੜਾ ਕੁਝ ਕੀਤਾ ਹੋਵੇਗਾ ਪਰ ਉਸ ਨੂੰ ਜਦ ਚਾਹੇ ਜਿੱਥੇ ਚਾਹੇ 'ਵਰਤਿਆ' ਜਾਵੇਗਾ ਤੇ ਆਪਣੀ ਮਰਜ਼ੀ ਨਹੀਂ ਕਰਨ ਦਿੱਤੀ ਜਾਵੇਗੀ। ਇਹੋ ਜਿਹੇ ਹੱਥ-ਠੋਕੇ ਹਕੂਮਤਾਂ ਕੋਲ ਨਾ ਮੁੱਕੇ ਹਨ, ਨਾ ਘਟੇ ਹਨ।

* * * * *

# ਅਖੌਤੀ 'ਸੁਪਰਕੌਪ' ਦਾ ਕੌੜਾ ਸੱਚ

'ਸੁਪਰਕੌਪ' ਤਾਂ ਉਸ ਨੂੰ ਕਿਹਾ ਜਾਣਾ ਚਾਹੀਦਾ ਜੋ ਬੇਅਵਾਜਿਆਂ ਦੀ ਅਵਾਜ਼ ਬਣੇ, ਜਿਹੜਾ ਨੇਕੀ, ਇਨਸਾਫ਼, ਸੱਚ, ਈਮਾਨਦਾਰੀ, ਚੰਗਿਆਈ ਦਾ ਮੁਜੱਸਮਾ ਹੋਵੇ। ਜੋ ਲੋਕਾਂ ਦਾ ਰਾਖਾ ਹੋਵੇ, ਜਿਹੜਾ ਕਿਸੇ ਨਾਲ ਬੇਇਨਸਾਫ਼ੀ ਨਾ ਕਰੇ, ਸਗੋਂ ਬੇਇਨਸਾਫ਼ੀਆਂ ਕਰਨ ਵਾਲਿਆਂ ਵਿਰੁੱਧ ਲੜਨ ਵਾਲਾ ਹੋਵੇ। ਜਿਹੜਾ ਨਿਮਾਣਿਆਂ, ਨਿਤਾਣਿਆਂ ਦੇ ਉਹਨਾਂ ਲੋਕਾਂ ਦਾ ਹਾਮੀ ਹੋਵੇ, ਜਿਨ੍ਹਾਂ ਦਾ ਕੋਈ ਆਸਰਾ ਨਾ ਹੋਵੇ। ਉਹ ਕਿਸੇ ਨਾਲ ਵਧੀਕੀ ਨਾ ਕਰੇ ਤੇ ਨਾ ਹੋਣ ਦੇਵੇ। ਉਸ ਦੀ ਵਰਦੀ ਵੇਖ ਕੇ ਲੋਕ ਫ਼ਖ਼ਰ ਕਰਨ ਕਿ ਆ ਗਿਆ ਮਨੁੱਖਤਾ ਦਾ ਹਮਦਰਦ। ਬੀਬੀਆਂ, ਬੱਚੇ, ਨੌਜਵਾਨ, ਬਿਰਧ ਮਾਈਆਂ, ਬਜ਼ੁਰਗ ਸਾਰੇ ਉਸ ਨੂੰ ਵੇਖਣ ਸਾਰ ਖਿੜ ਜਾਣ।

ਉਹ ਕਿਹੋ ਜਿਹਾ 'ਸੁਪਰਕੌਪ' ਜਿਸ ਨੂੰ ਵੇਖਣ-ਸਾਰ ਲੋਕਾਂ ਵਿੱਚ ਦਹਿਸ਼ਤ ਫੈਲ ਜਾਵੇ ਤੇ ਲੋਕ ਲੁਕਦੇ ਫਿਰਨ ਕਿ ਜਿਸ 'ਤੇ ਇਸ ਦੀ ਨਜ਼ਰ ਪੈ ਗਈ, ਉਹ ਸਵੇਰ ਦਾ ਸੂਰਜ ਨਹੀਂ ਵੇਖ ਸਕੇਗਾ। ਉਹ ਕਾਹਦਾ 'ਸੁਪਰਕੌਪ' ਜਿਹੜਾ ਔਰਤਾਂ ਨੂੰ ਸਿਰਫ਼ ਭੈੜੀ ਨਜ਼ਰ ਨਾਲ ਵੇਖਣ ਦਾ ਆਦੀ ਹੋਵੇ? ਉਹ ਕਾਹਦਾ 'ਸੁਪਰਕੌਪ' ਜਿਹੜਾ ਬੇਦੋਸ਼ਿਆਂ 'ਤੇ ਜ਼ੁਲਮ ਕਰੇ ਤੇ ਕਰਾਵੇ, ਜਿਹੜਾ ਲੋਕਾਂ ਦੀਆਂ ਇੱਜ਼ਤਾਂ ਰੋਲਦਾ ਹੋਵੇ, ਜਿਹੜਾ ਲੋਕਾਂ ਨੂੰ ਜ਼ਲੀਲ ਕਰਦਾ ਹੋਵੇ। ਲੋਕਾਂ ਨੂੰ ਦੇਗ ਵਿੱਚ ਉਬਾਲ ਕੇ, ਸਿਰ ਵਿੱਚ ਕਿੱਲ ਠੋਕ ਕੇ, ਲੱਤਾਂ ਪਾੜ ਦੇਣੀਆਂ, ਗੁਪਤ ਅੰਗਾਂ 'ਤੇ ਕਰੰਟ ਲਾਉਣੇ, ਸਿੱਖ ਬੀਬੀਆਂ ਨੂੰ ਨੰਗੀਆਂ ਕਰ ਕੇ ਤਸ਼ੱਦਦ ਕਰਨਾ, ਦੁੱਧ ਚੁੰਘਦੇ ਬੱਚੇ ਤਕ ਮਾਰ ਦੇਣੇ, ਝੂਠੇ ਮੁਕਾਬਲੇ ਬਣਾਉਣੇ, ਕੀ ਇਹ ਕੰਮ 'ਸੁਪਰਕੌਪ' ਦੇ ਹੁੰਦੇ ਨੇ? ਲੱਚਰਤਾ ਫੈਲਾਉਣ, ਲੋਕਾਂ ਨੂੰ ਅਯਾਸ਼ ਬਣਾਉਣ, ਨਸ਼ਿਆਂ ਦਾ ਹਾਮੀ ਹੁੰਦਾ ਹੈ 'ਸੁਪਰਕੌਪ'? ਔਰਤਾਂ ਪ੍ਰਤੀ ਹਵਸ ਭਰੀ ਸੋਚ, ਗ਼ਰਕੀ ਹੋਈ ਸੋਚ ਵਾਲਾ ਹੁੰਦਾ ਹੈ 'ਸੁਪਰਕੌਪ'?

ਉਹ ਕਾਹਦਾ 'ਸੁਪਰਕੌਪ', ਜਿਸ ਨੂੰ ਹਰ ਨੀਚ ਹਰਕਤ ਕਰਨ ਦੀ ਖੁੱਲ੍ਹ ਦੇਣ ਮਗਰੋਂ ਲੋਕਾਂ ਤੋਂ ਆਸ ਕੀਤੀ ਜਾਵੇ ਕਿ ਇਸ ਸ਼ਖ਼ਸ ਦੀ ਹਰ ਵਧੀਕੀ ਬਰਦਾਸ਼ਤ ਕਰ ਲਵੋ ਕਿਉਂਕਿ 'ਸੁਪਰਕੌਪ' ਭਾਰਤੀ ਨਿਜ਼ਾਮ ਵੱਲੋਂ ਸਿੱਖਾਂ ਖ਼ਿਲਾਫ਼ ਜੰਗ ਦਾ ਕਮਾਂਡਰ ਹੈ। ਇਸ ਜੰਗ ਨੂੰ ਇਸ ਨੂੰ 'ਅੱਤਵਾਦ ਦੇ ਖ਼ਿਲਾਫ਼ ਮੁਹਿੰਮ' ਦਾ ਫ਼ੈਂਸੀ ਨਾਂ ਹੇਠ ਢਕਣ ਵਾਲਿਆਂ ਦੀ ਇੱਛਾ ਸੀ ਕਿ ਇਸ ਦਾ ਹਰ ਗੁਨਾਹ, ਹਰ ਕਤਲ, ਹਰ ਬਦਤਮੀਜ਼ੀ ਹਰ ਵਧੀਕੀ ਬਰਦਾਸ਼ਤ ਕਰੋ ਕਿਉਂਕਿ ਅਸੀਂ ਇਸ ਨੂੰ 'ਸੁਪਰਕੌਪ' ਕਹਿੰਦੇ ਹਾਂ। ਵਿਸਕੀ ਨਾਲ ਰੱਜਿਆ ਉਹ ਕਿਸੇ ਵੀ ਵਕੀਲ, ਸਾਬਕਾ ਜੱਜ, ਡਾਕਟਰ, ਪ੍ਰੋਫੈਸਰ, ਵਿਦਿਆਰਥੀ, ਕਿਸਾਨ, ਦੁਕਾਨਦਾਰ, ਬਿਜਨੈਸਮੈਨ ਆਦਿਕ ਕਿਸੇ ਵੀ ਸਿੱਖ ਨੂੰ ਮਾਰਨ, ਤਸੀਹੇ ਦੇਣ ਦੇ ਫ਼ੈਸਲੇ ਸੁਣਾ ਸਕਦਾ ਸੀ। ਲੋਕਾਂ ਦੇ ਬੇਦਰਦੀ ਨਾਲ,



ਬੇਤਹਾਸ਼ਾ ਕਤਲ ਕਰਵਾ ਕੇ ਪੰਜਾਬ ਨੂੰ ਸ਼ਮਸ਼ਾਨਘਾਟ ਬਣਾਉਣ ਵਾਲਾ ਵਹਿਸ਼ੀ ਦਰਿੰਦਾ ਹੁੰਦਾ ਹੈ 'ਸੁਪਰਕੌਪ'? ਉਹ 'ਸੁਪਰਕੌਪ' ਜਿਹੜਾ ਡੀ.ਜੀ.ਪੀ. ਦੇ ਅਹੁਦੇ 'ਤੇ ਬੈਠ ਕੇ ਆਪਣੇ ਮਤਾਹਿਤ ਅਫ਼ਸਰਾਂ ਨੂੰ ਇਹ ਮੱਤ ਦੇਣ ਦੀ ਬਜਾਏ ਕਿ ਇੱਕ ਵੀ ਨਾਗਰਿਕ ਨਾਲ ਵਧੀਕੀ ਨਾ ਹੋਵੇ, ਉਲਟਾ ਉਹਨਾਂ ਨੂੰ ਪੁੱਛੇ ਕਿ 'ਕਿੰਨਾ ਸਕੋਰ ਹੈ'? ਇਹੀ ਹੈ ਨਾ ਓਸ ਅਖੌਤੀ 'ਸੁਪਰਕੌਪ' ਦੀ ਅਸਲ ਪਛਾਣ ਕਿ ਉਸ ਦੇ ਨਾਲ ਹੋਣ ਵਾਲੀ ਐੱਸ.ਐੱਸ.ਪੀ. ਤੇ ਹੋਰ ਅਫ਼ਸਰਾਂ ਦੀ ਹਰ ਮੀਟਿੰਗ ਤੋਂ ਪਹਿਲਾਂ ਪੰਜਾਬ ਭਰ ਵਿੱਚ ਚਾਰ-ਪੰਜ ਸੌ ਸਿੱਖਾਂ ਨੂੰ ਮਾਰਨਾ ਪੈਂਦਾ ਸੀ ਤਾਂ ਕਿ ਮੀਟਿੰਗ ਵਿੱਚ ਗੱਜ ਕੇ ਕਹਿ ਸਕਣ, "ਮੈਂ ਪੰਦਰਾਂ ਮਾਰੇ, ਮੈਂ ਵੀਹ ਮਾਰਤੇ, ਮੈਂ ਤੀਹ ਮਾਰਤੇ...।"

ਉਹ ਖ਼ੁਦ ਹੀ ਕਨੂੰਨ, ਅਦਾਲਤ, ਅਪੀਲ, ਦਲੀਲ, ਜੱਜ, ਵਕੀਲ ਸੀ। ਜੋ ਮਰਜ਼ੀ ਮੂੰਹੋਂ ਕੱਢ ਦੇਵੇ, ਉਹ ਹੁੰਦਾ ਸੀ। ਭਾਰਤੀ ਨਿਜ਼ਾਮ ਉਸ ਨੂੰ ਲੋਕਾਂ ਵਿੱਚ 'ਸੁਪਰਕੌਪ' ਜੋ ਬਣਾਉਣਾ ਚਾਹੁੰਦਾ ਸੀ।

ਪਰ ਜੇ ਪੱਲੇ ਹੀ ਕੁਝ ਨਾ ਹੋਵੇ ਤਾਂ ਖੇਤਾਂ ਵਿਚਲਾ 'ਡਰਨਾ' ਵੀ ਖੜ੍ਹਾ ਨਹੀਂ ਰਹਿ ਸਕਦਾ। ਇਸ ਦੀ ਸਾਰੀ 'ਸੁਪਰਕੌਪੀ' ਓਦੋਂ ਖੇਹ ਵਾਂਗ ਉਡਦੀ ਫਿਰਦੀ ਸੀ ਜਦ ਇੱਕ ਅਣਖ ਵਾਲੀ ਬੀਬੀ ਨੇ ਅੱਗਿਓਂ ਵੰਗਾਰਿਆ।

ਇਸ ਅਖੌਤੀ 'ਸੁਪਰਕੌਪ' ਦਾ ਗੰਦਾ, ਭੈੜਾ, ਭੱਦਾ ਕਿਰਦਾਰ ਤਾਂ 18 ਜੁਲਾਈ 1988 ਨੂੰ ਇੱਕ ਪਾਰਟੀ ਵਿੱਚ ਹੀ ਨੰਗਾ ਹੋ ਗਿਆ ਸੀ ਜਦ ਇਸ ਨੇ 'ਬੀਬੀ ਰੂਪਨ ਦਿਓਲ ਬਜਾਜ' ਨਾਲ ਸਰੇਆਮ ਛੇੜਖਾਨੀ ਕੀਤੀ ਸੀ। ਐਹੋ ਜਿਹੇ 'ਸੁਪਰਕੌਪ' ਦੇ ਹੱਕ ਵਿੱਚ ਡਟ ਕੇ ਸਾਰੀ ਅਫ਼ਸਰਸ਼ਾਹੀ ਹੱਥ ਧੋ ਕੇ ਰੂਪਨ ਦਿਓਲ ਬਜਾਜ ਦੇ ਮਗਰ ਪੈ ਗਈ। ਮੁਕਦਮਾ ਵਾਪਿਸ ਲੈਣ ਲਈ ਚਾਰੇ ਪਾਸਿਓਂ ਜ਼ੋਰ ਪੈਣ ਲੱਗਾ। ਪੈਰ-ਪੈਰ 'ਤੇ ਜ਼ਲੀਲ ਕੀਤਾ ਜਾਣ ਲੱਗਾ, ਬਿਨ ਮੰਗੀਆਂ ਸਲਾਹਾਂ ਤੇ ਗੁੰਮਨਾਮ ਧਮਕੀਆਂ ਮਿਲਣ ਦਾ ਸਿਲਸਿਲਾ ਸ਼ੁਰੂ ਹੋ ਗਿਆ। ਅਫ਼ਸਰਾਂ ਦੀ ਟੈਲੀਫ਼ੋਨ ਲਿਸਟ ਵਿੱਚੋਂ ਇਸ ਔਰਤ ਅਫ਼ਸਰ ਦਾ ਨਾਂ ਕੱਟ ਦਿੱਤਾ। ਸਰਕਾਰੀ ਕੈਲੰਡਰ ਵਿੱਚੋਂ ਫੋਟੋ ਹਟਾ ਦਿੱਤੀ। ਵੱਡੇ ਅਹੁਦੇ ਤੋਂ ਹਟਾ ਕੇ ਮਮੂਲੀ ਜਿਹੀ ਪੋਸਟ ਦੇ ਦਿੱਤੀ। ਥਾਂ-ਥਾਂ ਉਹ ਮਜ਼ਾਕ ਦਾ ਪਾਤਰ ਬਣਨ ਲੱਗੀ। ਮਾਨਸਿਕ ਰੂਪ ਵਿੱਚ ਪ੍ਰੇਸ਼ਾਨ ਕਰਨ ਲਈ ਉਸ ਦੇ ਅਫ਼ਸਰ ਪਤੀ 'ਬੀ.ਆਰ. ਬਜਾਜ' 'ਤੇ ਵੀ ਦਬਾਓ ਪੈਣ ਲੱਗਾ। ਪਰ ਫ਼ੌਜ ਦੇ ਰਿਟਾ. ਕਰਨਲ ਇਕਬਾਲ ਸਿੰਘ ਦਿਓਲ ਦੇ ਘਰ ਜਨਮੀਂ, ਜਾਗਦੀ ਜ਼ਮੀਰ ਵਾਲੀ ਇਹ ਬਹਾਦਰ ਔਰਤ ਚੱਟਾਨ ਵਾਂਗ ਡਟੀ ਰਹੀ। ਉਸ ਵੇਲੇ ਦਾ ਰਾਜਪਾਲ ਸਿਧਾਰਥ ਸ਼ੰਕਰ ਰੇਅ ਅਤੇ ਉਸ ਦਾ ਸਕਿਓਰਿਟੀ ਅਡਵਾਈਜ਼ਰ ਜੇ.ਐਫ. ਰਿਬੈਰੋ ਨੇ ਮੁਕਦਮਾ ਖ਼ਾਰਜ ਕਰਵਾਉਣ ਲਈ ਹਰ ਪੁੱਠਾ-ਸਿੱਧਾ ਹੱਥਕੰਡਾ ਵਰਤਿਆ।

ਇੱਕ ਪਾਸੇ ਇੱਕ 'ਔਰਤ' ਤੇ ਦੂਜੇ ਪਾਸੇ ਇਹ 'ਸੁਪਰਕੌਪ' ਸੀ ਤੇ ਇਸ ਦੀ ਹਮਾਇਤ ਵਿੱਚ ਮੁਲਕ ਦਾ ਸਾਰਾ ਨਿਜ਼ਾਮ। ਇਹ ਬਹਾਦਰ ਔਰਤ ਖ਼ੁਦ ਆਈ.ਏ.ਐੱਸ. ਅਧਿਕਾਰੀ, ਪਤੀ ਵੀ ਸੀਨੀਅਰ ਆਈ.ਏ.ਐੱਸ. ਅਫ਼ਸਰ, ਭਰਾ ਸ਼ਮਸ਼ੇਰ ਸਿੰਘ ਦਿਓਲ ਆਈ.ਏ.ਐੱਸ. (ਕਮਿਸ਼ਨਰ ਦਿੱਲੀ ਪੁਲੀਸ) ਭਾਬੀ ਕੰਵਲਜੀਤ ਕੌਰ ਦਿਓਲ ਆਈ.ਏ.ਐੱਸ. (ਅਸਿਸਟੈਂਟ ਕਮਿਸ਼ਨਰ ਦਿੱਲੀ ਪੁਲੀਸ) ਤੇ ਪਿਤਾ ਭਾਰਤੀ ਫ਼ੌਜ ਦਾ ਰਿਟਾਇਰਡ ਕਰਨਲ ਇਕਬਾਲ ਸਿੰਘ

ਦਿਵਿਲ।

ਲੁਧਿਆਣੇ ਜ਼ਿਲ੍ਹੇ ਦੇ ਡਾਂਗੋ ਪਿੰਡ ਦੀ ਜੰਮਪਲ, ਖੇਤੀਬਾੜੀ ਮਹਿਕਮੇ ਦੇ ਡਿਪਟੀ ਡਾਇਰੈਕਟਰ ਰਹੇ ਅਰਜਨ ਸਿੰਘ ਦਿਓਲ ਦੀ ਪੋਤਰੀ ਬੀਬੀ ਰੂਪਨ ਦਿਓਲ ਬਜਾਜ ਜੋ ਪੰਜਾਬ ਸਰਕਾਰ ਦੇ ਵਿੱਤ ਸਕੱਤਰ ਵਰਗੇ ਅਹਿਮ ਅਹੁਦੇ ਤੋਂ ਰਿਟਾਇਰ ਹੋਈ ਹੈ, ਨੇ 'ਗਿੱਲ' ਦੀ ਸਾਰੀ 'ਮਰਦਾਨਗੀ' ਚੂਰ-ਚੂਰ ਕਰ ਦਿੱਤੀ, ਜਦ ਅਦਾਲਤ ਨੇ 'ਗਿੱਲ' ਨੂੰ 'ਚਰਿੱਤਰਹੀਣ' ਗਰਦਾਨਿਆ। 'ਗਿੱਲ' ਨੂੰ ਦੋ ਲੱਖ ਜੁਰਮਾਨਾ ਤੇ ਤਿੰਨ ਮਹੀਨੇ ਸਜ਼ਾ ਹੋਈ ਸੀ ਪਰ ਉਹ ਮਗਰੋਂ ਜੇਲ੍ਹ ਜਾਣ ਤੋਂ ਬਚ ਗਿਆ।

ਵਿਚਾਰਨ ਵਾਲੀ ਗੱਲ ਹੈ ਕਿ ਜੇ ਇਸ ਪੱਧਰ ਦੇ ਉੱਚ ਅਫ਼ਸਰਾਂ ਵਾਲੇ ਪਰਿਵਾਰ ਨਾਲ ਸਬੰਧਿਤ ਹੁੰਦਿਆਂ ਹੋਇਆਂ ਵੀ ਇੱਕ ਛੋਟਾ ਜਿਹਾ ਇਨਸਾਫ਼ ਲੈਣ ਵਾਸਤੇ ਇੰਨਾ ਵੱਡਾ ਸੰਘਰਸ਼ ਕਰਨਾ ਪਿਆ ਤਾਂ ਉਸ ਵੇਲੇ ਓਹਨਾਂ ਆਮ ਪੇਂਡੂ ਗਰੀਬ ਪਰਿਵਾਰਾਂ ਦਾ ਕੀ ਹਾਲ ਹੁੰਦਾ ਹੋਵੇਗਾ, ਜਿਨ੍ਹਾਂ ਦੇ ਪਰਿਵਾਰਕ ਜੀਅ ਅਤੇ ਨੌਜੁਆਨ ਔਲਾਦਾਂ ਪੁੱਛਗਿੱਛ ਦੇ ਬਹਾਨੇ ਦਿਨ ਦਿਹਾੜੇ ਚੁੱਕ ਲਏ ਜਾਂਦੇ ਰਹੇ।

ਚਾਹੇ 'ਬਲੈਕ ਥੰਡਰ' ਮੌਕੇ ਦਰਬਾਰ ਸਾਹਿਬ ਅੰਦਰੋਂ ਸੋਨੇ ਬਾਰੇ ਬਹਿਸ ਛਿੜੀ, ਚਾਹੇ ਭਾਈ ਜਸਵੰਤ ਸਿੰਘ ਖਾਲੜਾ ਨੂੰ ਚੁੱਕ ਕੇ ਖਪਾ ਦੇਣ ਦੀ ਗੱਲ ਹੋਈ ਜਾਂ ਅਣਪਛਾਤੀਆਂ ਲਾਸ਼ਾਂ ਵਰਗੇ ਮਾਮਲੇ ਸਾਮ੍ਹਣੇ ਆਏ ਹਰ ਵਾਰ ਮੁਲਕ ਦਾ ਨਿਜ਼ਾਮ ਕਹਿੰਦਾ ਰਿਹਾ ਕਿ "ਇਹ ਤਾਂ ਸਾਡਾ 'ਸੁਪਰਕੌਪ' ਹੈ ਜਿਹੜਾ ਦੇਸ਼ ਦੀ 'ਏਕਤਾ ਤੇ ਅਖੰਡਤਾ' ਦੀ ਲੜਾਈ ਲੜ ਰਿਹਾ ਹੈ।" ਕਿਸੇ ਹੋਮਗਾਰਡੀਏ ਨੂੰ ਵੀ ਐਨੀ ਤਾਕਤ ਮਿਲ ਜਾਂਦੀ ਤਾਂ ਉਹ ਵੀ 'ਗਿੱਲ' ਵਰਗਾ 'ਸੁਪਰਕੌਪ' ਬਣ ਜਾਂਦਾ। ਇਸ ਮੁਲਕ ਦਾ ਨਿਜ਼ਾਮ ਇਸ ਨੂੰ ਬੇਸ਼ੱਕ 'ਸੁਪਰਕੌਪ' ਬਣਾਉਣ 'ਤੇ ਤੁਲਿਆ ਰਿਹਾ ਪਰ ਇੱਕ ਔਰਤ ਨੇ ਇਸ ਅਖੌਤੀ 'ਸੁਪਰਕੌਪ' ਨੂੰ ਨਾਨੀ ਚੇਤੇ ਕਰਵਾ ਦਿੱਤੀ। ਬੇਸ਼ੱਕ 'ਗਿੱਲ' ਨੂੰ ਜੇਲ੍ਹ ਨਹੀਂ ਜਾਣਾ ਪਿਆ, ਪਰ ਸਜ਼ਾ ਹੋਈ ਤੇ ਕਨੂੰਨ ਦੀ ਨਜ਼ਰ ਵਿੱਚ ਉਹ 'ਸਜ਼ਾਯਾਫ਼ਤਾ ਮੁਜਰਿਮ' ਬਣ ਗਿਆ। 17 ਸਾਲ ਉਹ ਦਲੇਰ ਬੀਬੀ ਇਸ ਡਰਪੋਕ 'ਗਿੱਲ' ਨਾਲ ਲੜਦੀ-ਭਿੜਦੀ ਰਹੀ, ਜਿਸ ਦੇ ਮਗਰ ਇਸ ਮੁਲਕ ਦਾ ਸਾਰਾ ਹਕੂਮਤੀ ਸਿਸਟਮ ਡਟਿਆ ਖੜ੍ਹਾ ਸੀ।

ਇਵੇਂ ਹੀ ਬੀਬੀ ਪਰਮਜੀਤ ਕੌਰ ਖਾਲੜਾ ਨੇ ਆਪਣੇ ਪਤੀ ਮਨੁੱਖੀ ਅਧਿਕਾਰਾਂ ਲਈ ਲੜਨ ਵਾਲੇ ਸ. ਜਸਵੰਤ ਸਿੰਘ ਖਾਲੜਾ ਦੀ ਮੌਤ ਲਈ 'ਗਿੱਲ' ਨੂੰ ਉਸ ਦੇ ਆਖਰੀ ਸਾਹ ਤਕ ਜਬਰਦਸਤ ਟੱਕਰ ਦਿੱਤੀ। ਇਹਨਾਂ ਬੀਬੀਆਂ 'ਤੇ ਇਹੋ ਜਿਹੇ 'ਗਿੱਲ' ਅਤੇ ਉਸ ਦੇ ਗਿਰੋਹ ਵੱਲੋਂ ਸਤਾਏ ਲੋਕਾਂ ਉੱਪਰ ਮੁਕਦਮੇ ਵਾਪਸ ਲੈਣ ਲਈ ਜੋ ਜ਼ੁਲਮ, ਜੋ ਵਧੀਕੀਆਂ, ਜੋ ਧੱਕੇਸ਼ਾਹੀਆਂ ਹੋਈਆਂ ਨੇ, ਜੇ ਉਹ ਕਿਸੇ ਕੋਈ ਸੁਣੇ ਤਾਂ ਇਸ ਪਾਪੀ ਨੂੰ 'ਸੁਪਰਕੌਪ' ਕਹਿਣ ਵਾਲੇ ਨੂੰ ਧਿਰਕਾਰਾਂ ਪਾਵੇ।

ਜਿਹੜੇ ਲੋਕ ਉਹਨੂੰ 'ਸੁਪਰਕੌਪ' ਕਹਿੰਦੇ ਨੇ ਉਹਨਾਂ ਦੀਆਂ ਧੀਆਂ-ਭੈਣਾਂ ਦੀ ਬੇਪੱਤੀ ਕੀਤੀ ਜਾਂਦੀ, ਉਹਨਾਂ ਦੇ ਟੱਬਰ ਦੇ ਬੇਦੋਸ਼ੇ ਜੀਅ ਬੁੱਚੜਖਾਨਿਆਂ ਵਿੱਚ ਕੋਹੇ ਜਾਂਦੇ, ਉਹਨਾਂ ਨੂੰ ਆਪਣੇ ਟੱਬਰ ਦੇ ਜੀਅ ਬਚਾਉਣ ਲਈ ਪੁਲੀਸ ਨੂੰ ਫਿਰੌਤੀ ਦੇਣੀ ਪੈਂਦੀ ਤੇ ਉਹਨਾਂ ਦੇ ਘਰਾਂ ਦੇ ਮੈਂਬਰਾਂ ਦੇ ਝੂਠੇ ਪੁਲੀਸ ਮੁਕਾਬਲੇ ਬਣਦੇ, ਫੇਰ ਵੇਖਦੇ ਕਿ ਉਹ ਕਿਵੇਂ 'ਗਿੱਲ' ਨੂੰ 'ਸੁਪਰਕੌਪ'



ਕਹਿੰਦੇ ਨੇ।

ਸਾਹਿਬਾਨ! ਦੁਨੀਆਂ ਨੂੰ ਪਤਾ ਹੈ ਕਿ 'ਸੁਪਰਕੌਪ' ਲੋਕਾਂ ਦਾ 'ਰਾਖਾ' ਹੁੰਦਾ ਹੈ, ਲੋਕਾਂ ਦਾ 'ਕਾਤਲ' ਨਹੀਂ। ਜਿੱਥੇ ਅਸਲੀ 'ਸੁਪਰਕੌਪ' ਹੋਵੇ, ਓਥੇ 'ਗੁਲਜ਼ਾਰ' ਖਿੜਦੀ ਹੈ, 'ਸ਼ਮਸ਼ਾਨਘਾਟ' ਨਹੀਂ ਬਣਦਾ। ਜਿਹੜੇ ਕਹਿੰਦੇ ਨੇ ਕਿ 'ਗਿੱਲ' ਨੇ ਪੰਜਾਬ ਵਿੱਚ 'ਸ਼ਾਂਤੀ' ਲਿਆ ਕੇ ਬੜਾ ਉਪਕਾਰ ਕੀਤਾ, ਉਸ ਪੰਜਾਬ ਵਿੱਚ ਤਾਂ 'ਗਿੱਲ' ਦੀ ਕਦਰ ਸਭ ਦੇ ਸਾਮ੍ਹਣੇ ਹੈ। ਦੁਨੀਆਂ ਹੈਰਾਨ ਹੈ ਕਿ ਮਰੇ ਦੀ ਮਿੱਟੀ ਨਾ ਪੁੱਟਣ ਵਾਲੀ ਮੱਤ ਦੇਣ ਵਾਲੇ ਪੰਜਾਬ ਵਿੱਚ 'ਗਿੱਲ' ਦੇ ਕਿਵੇਂ ਪੋਤੜੇ ਫਰੋਲੇ ਜਾ ਰਹੇ ਨੇ।

ਅੱਜ ਸਾਰੀ ਦੁਨੀਆਂ ਦਾ ਸਿੱਖ ਤੇ ਮਨੁੱਖਤਾ ਦਾ ਦਰਦ ਰੱਖਣ ਵਾਲਾ ਹਰ ਇਨਸਾਨ 'ਗਿੱਲ' ਦੇ ਮਰਨ 'ਤੇ ਸੰਤੁਸ਼ਟ ਹੈ ਕਿ ਧਰਤੀ ਦਾ ਬੋਝ ਘਟਿਆ! ਇਹ ਕਿਹੋ ਜਿਹਾ 'ਸੁਪਰਕੌਪ' ਸੀ, ਜਿਸ ਦੇ ਮਰਨ ਮਗਰੋਂ ਲੋਕ ਖੁਸ਼ੀਆਂ ਮਨਾ ਰਹੇ ਸਨ, ਲੱਡੂ ਵੰਡ ਰਹੇ ਸਨ ਤੇ ਸ਼ੁਕਰ ਮਨਾਉਂਦੇ ਹੋਏ ਵਾਹਿਗੁਰੂ ਅੱਗੇ ਸ਼ਿਕਵਾ ਕਰ ਰਹੇ ਸਨ ਕਿ ਉਸ ਦੀ ਜਾਨ ਏਦਾਂ ਕਿਉਂ ਨਿਕਲ ਗਈ ਤੇ ਉਹ ਕਿਸੇ ਖਾੜਕੂ ਵਾਰਦਾਤ ਵਿੱਚ ਕਿਉਂ ਨਹੀਂ ਮਰਿਆ?

* * * * *

## "ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ"

ਹਿੰਦੂ ਗਰੰਥਾਂ, ਕਥਾ-ਕਹਾਣੀਆਂ ਵਿੱਚ ਜਿਸ ਤਰ੍ਹਾਂ ਦਾ ਕਿਰਦਾਰ ਵਾਲਿਆਂ ਨੂੰ ਰਾਖਸ਼ਸ਼ ਕਹਿ ਕੇ ਲੋਕਾਂ ਦੇ ਮਨਾਂ ਵਿੱਚ ਨਫ਼ਰਤ ਭਰੀ ਜਾਂਦੀ ਹੈ, ਉਹ ਲੋਕ ਉਹੋ ਜਿਹੇ ਸਨ ਕਿ ਨਹੀਂ, ਇਹ ਤਾਂ ਵਾਹਿਗੁਰੂ ਜਾਣੇ ਪਰ ਪੰਜਾਬ ਦੇ ਲੋਕਾਂ ਨੇ ਕਿ ਕੇ.ਪੀ.ਐੱਸ. 'ਗਿੱਲ' ਦੇ ਰੂਪ ਵਿੱਚ ਉਹੋ ਜਿਹਾ ਸਭ ਕੁਝ ਵੇਖ ਲਿਆ। ਮਰਨ ਵਾਲੇ ਨਾਲ ਸਾਰੇ ਗਿਲੇ-ਸ਼ਿਕਵੇ ਮੁਕ ਜਾਂਦੇ ਨੇ। ਸਿੱਖ ਸੱਭਿਆਚਾਰ ਵਿੱਚ ਵਹਿਸ਼ੀ ਤੋਂ ਵਹਿਸ਼ੀ ਦੁਸ਼ਮਣ ਦੇ ਮਰਨ ਮਗਰੋਂ ਉਹ ਕੁਝ ਨਹੀਂ ਕਿਹਾ ਜਾਂਦਾ, ਜੋ ਹੁਣ 'ਗਿੱਲ' ਬਾਰੇ ਕਿਹਾ ਜਾ ਰਿਹਾ ਹੈ।

ਹਿੰਦੂਆਂ ਵਿੱਚ ਰਾਵਣ, ਕੰਸ ਜਾਂ ਹੋਰ ਵਿਰੋਧੀਆਂ ਪ੍ਰਤੀ ਜਿਵੇਂ ਦੀ ਨਫ਼ਰਤ ਰਹਿੰਦੀ ਹੈ, ਜਿਵੇਂ ਉਹ ਹਰ ਸਾਲ ਆਪਣੇ ਅੰਦਰਲੀ ਅੱਗ ਦਾ ਵਿਖਾਵਾ ਕਰਦੇ ਹਨ, ਇਹੋ ਜਿਹਾ ਕੁਝ ਸਿੱਖਾਂ ਵਿੱਚ ਬਿਲਕੁਲ ਨਹੀਂ ਹੁੰਦਾ। ਸਿੱਖਾਂ ਵਿੱਚ ਕੋਈ ਮੱਸੇ ਰੰਘੜ ਨੂੰ ਮਾਰਨ ਵਾਲਾ ਦਿਹਾੜਾ ਕਦੇ ਵੀ ਰਾਵਣ ਦੇ ਮਾਰਨ ਵਾਲੇ ਦਿਹਾੜੇ ਵਾਂਗ ਪੁਤਲੇ ਬਣਾ ਕੇ ਫੂਕਣ ਦੀ ਰਵਾਇਤ ਵਾਂਗ ਨਹੀਂ ਮਨਾਇਆ ਜਾਂਦਾ। ਨਫ਼ਰਤ ਪਾਪੀ ਨਾਲ ਨਹੀਂ ਉਸ ਦੇ ਪਾਪ ਨਾਲ ਕੀਤੀ ਜਾਂਦੀ ਹੈ ਪਰ 'ਗਿੱਲ' ਦੇ ਮਾਮਲੇ ਵਿੱਚ ਪਾਪ ਦੇ ਨਾਲ-ਨਾਲ ਪਾਪੀ ਨਾਲ ਵੀ ਨਫ਼ਰਤ ਹੋ ਰਹੀ ਹੈ। ਹੋ ਸਕਦਾ ਕਿ ਕੁਝ ਸਮੇਂ ਬਾਅਦ ਇਹ ਨਫ਼ਰਤ ਸਿਰਫ਼ 'ਗਿੱਲ' ਦੇ ਪਾਪਾਂ ਨਾਲ ਰਹਿ ਜਾਵੇ।

26 ਮਈ ਦੀ ਢਲਦੀ ਜਾ ਰਹੀ ਦੁਪਹਿਰੇ ਜਦ ਮੀਡੀਆ ਵਿੱਚ ਕੇ.ਪੀ.ਐੱਸ. 'ਗਿੱਲ' ਦੇ ਮਰਨ ਦੀ ਖ਼ਬਰ ਆਈ ਤਾਂ ਤੁਰੰਤ ਲੋਕਾਂ ਵੱਲੋਂ ਇੱਕ-ਦੂਜੇ ਨੂੰ 'ਵਧਾਈਆਂ' ਦੇਣੀਆਂ ਸ਼ੁਰੂ ਹੋ ਗਈਆਂ। ਸੋਸ਼ਲ ਮੀਡਿਆ 'ਤੇ ਲੋਕ ਲਿਖ ਰਹੇ ਸੀ ਕਿ "ਕਹਿੰਦੇ ਤਾਂ ਨੇ ਕਿ 'ਦੁਸ਼ਮਣ ਮਰੇ ਤਾਂ ਖੁਸ਼ੀ ਨਾ ਕਰੀਏ...' ਪਰ ਜਿਹੜਾ 'ਗਿੱਲ' ਦੇ ਮਰੇ 'ਤੇ ਵੀ ਖੁਸ਼ ਨਾ ਹੋਵੇ ਉਹ ਕਾਹਦਾ ਸਿੱਖ ਤੇ ਉਹਨੂੰ ਕਾਹਦਾ ਮਨੁੱਖਤਾ ਦਾ ਦਰਦ?" ਸਿਆਸੀ ਸਫ਼ਾਂ ਵਿੱਚ ਇਹੋ ਜਿਹੇ ਸਖ਼ਸ਼ ਦੇ ਮਰਨ ਮਗਰੋਂ ਬੜੀ ਤੇਜ਼ੀ ਨਾਲ ਰਵਾਇਤੀ ਸ਼ੋਕ-ਸੰਦੇਸ਼ ਜਾਰੀ ਹੋ ਜਾਂਦੇ ਹੁੰਦੇ ਹਨ ਪਰ 'ਗਿੱਲ' ਦੇ ਮਰਨ ਮਗਰੋਂ ਲੋਕਾਂ, ਖ਼ਾਸ ਕਰਕੇ ਸਿੱਖ ਸਮਾਜ ਦੇ ਜਜ਼ਬਾਤਾਂ ਦੀ ਹਨੇਰੀ ਨੂੰ ਵੇਖਦਿਆਂ ਉਹ ਦੜ ਵੱਟ ਗਏ। ਜਿਹੜੀ ਸਿੱਖ-ਪੀੜ੍ਹੀ ਨੇ 'ਗਿੱਲ' ਦਾ ਜ਼ੁਲਮੀ ਦੌਰ ਹੰਢਾਇਆ ਤੇ ਵੇਖਿਆ ਹੋਇਆ ਹੈ, ਉਹਨਾਂ ਨਾਲੋਂ ਕਿਤੇ ਵੱਧ ਸਖ਼ਤ ਪ੍ਰਤੀਕਰਿਆ ਨੌਜਵਾਨ ਪੀੜ੍ਹੀ ਦੀ ਵੇਖੀ ਜਾ ਰਹੀ ਸੀ, ਜੋ ਗੱਜ-ਵੱਜ ਕੇ ਮੰਗ ਕਰ ਰਹੇ ਸਨ ਕਿ 'ਗਿੱਲ' ਦੇ ਭੋਗ ਤੇ ਹੋਰ ਕਿਰਿਆਵਾਂ ਲਈ ਕੋਈ ਵੀ ਰਾਗੀ-ਪਾਠੀ ਜੇ ਗਿਆ ਤਾਂ ਉਸ ਨੂੰ ਕੌਮ ਦਾ ਦੁਸ਼ਮਣ ਈ ਮੰਨਿਆ ਜਾਵੇਗਾ।

ਸਰਬੱਤ ਖ਼ਾਲਸਾ ਵਾਲੇ ਜਥੇਦਾਰਾਂ ਨੇ ਤਾਂ ਤੁਰੰਤ ਕਹਿ ਦਿੱਤਾ ਕਿ ਪਾਪੀ 'ਗਿੱਲ' ਦੇ ਅੰਤਿਮ



ਅਰਦਾਸ ਤੇ ਸਸਕਾਰ ਮੌਕੇ ਪੰਥ ਵਿੱਚੋਂ ਛੇਕੇ ਇਸ ਸਖ਼ਸ਼ ਲਈ ਕੋਈ ਸਿੱਖ ਜਾਂ ਗਰੰਥੀ ਜਾਂ ਅਰਦਾਸੀਆਂ ਨਾ ਜਾਵੇ। ਸ਼ਾਇਦ ਬਾਦਲ ਵਾਲਿਆਂ ਜਥੇਦਾਰਾਂ ਨੂੰ ਬੋਲਣ ਦੀ ਆਗਿਆ ਨਹੀਂ ਹੋਈ। ਆਸ ਕਰਦੇ ਹਾਂ ਕਿ ਸਿੱਖ ਪੰਥ ਇਹ ਫ਼ੈਸਲਾ ਲਵੇ ਕਿ ਪਾਪੀ 'ਗਿੱਲ' ਸਮੇਤ ਹੋਰ ਜਿਹੜੇ ਬੁੱਚੜ ਪੁਲਸੀਆਂ ਨੇ ਸਿੱਖੀ ਦਾ ਘਾਣ ਕੀਤਾ ਅਤੇ ਸਿੱਖਾਂ ਦੇ ਭੋਗ ਨਹੀਂ ਪੈਣ ਦਿੱਤੇ, ਉਹਨਾਂ ਦੇ ਸਸਕਾਰ ਤੇ ਅੰਤਿਮ ਅਰਦਾਸ ਮੌਕੇ ਸਿੱਖ ਕੌਮ ਬਾਈਕਾਟ ਕਰਿਆ ਕਰੇ। ਇਹ ਬੇਹੱਦ ਲੋੜੀਂਦਾ ਕੰਮ ਹੈ ਕਿਉਂਕਿ ਇਹ ਲੋਕ ਬੇਸ਼ੱਕ ਸਿੱਖ ਘਰਾਂ ਵਿੱਚ ਜੰਮੇ ਪਰ ਸ਼ਰੇਆਮ ਸਿੱਖੀ ਤੇ ਸਿੱਖਾਂ ਦਾ ਘਾਣ ਕਰਦੇ ਰਹੇ ਹਨ ਤੇ ਹਿੰਦੂ ਸਾਮਰਾਜ ਦੇ ਹੁਕਮਾਂ 'ਤੇ ਹੁਣ ਵੀ ਸਿੱਖਾਂ ਦੀ ਨਸਲਕੁਸ਼ੀ ਕਰ ਰਹੇ ਹਨ ਤਾਂ ਇਹੋ ਜਿਹੇ ਲੋਕਾਂ ਦਾ ਬਾਈਕਾਟ ਹੀ ਕਰਨਾ ਚਾਹੀਦਾ ਹੈ।

'ਗਿੱਲ' ਦੇ ਮਰਨ 'ਤੇ ਸਿੱਖ ਕੌਮ ਦੀ ਸਮੂਹਿਕ ਭਾਵਨਾ ਸੀ ਕਿ ਜਿਵੇਂ 'ਗਿੱਲ' ਨੇ ਬੇਦੋਸ਼ੇ ਮਾਰੇ ਗਏ ਹਜ਼ਾਰਾਂ ਸਿੱਖਾਂ ਦੇ ਭੋਗ ਨਹੀਂ ਪੈਣ ਦਿੱਤੇ ਇਵੇਂ ਹੁਣ ਕੋਈ ਪਾਠੀ, ਕੀਰਤਨੀ ਜਥਾ ਤੇ ਅਰਦਾਸੀਆ ਪਾਪੀ 'ਗਿੱਲ' ਦੇ ਭੋਗ 'ਤੇ ਨਾ ਜਾਵੇ। ਇਹ ਕੌਮ ਦੇ ਸਾਂਝੇ ਜਜ਼ਬਾਤ ਸਨ ਤੇ ਬਿਲਕੁਲ ਸਹੀ ਜਜ਼ਬਾਤ ਸਨ, ਕਿਉਂਕਿ ਪਾਪੀ 'ਗਿੱਲ' ਨੇ ਹਜ਼ਾਰਾਂ ਬੇਦੋਸ਼ੇ ਸਿੱਖ ਮਾਰੇ ਤੇ ਫੇਰ ਉਹਨਾਂ ਦੀਆਂ ਅੰਤਮ ਰਸਮਾਂ ਵੀ ਨਹੀਂ ਹੋਣ ਦਿੱਤੀਆਂ। ਜਿੱਥੇ ਸਾਰੀ ਸੰਗਤ ਇਸ ਮਸਲੇ 'ਤੇ ਇਕਮੁਠਤਾ ਵਿਖਾ ਰਹੀ ਸੀ ਕਿ ਸਿੱਖਾਂ ਤੇ ਸਿੱਖੀ ਦੇ ਦੁਸ਼ਮਣ ਪਾਪੀ 'ਗਿੱਲ' ਦੇ ਸਸਕਾਰ ਅਤੇ ਅੰਤਿਮ ਅਰਦਾਸ ਮੌਕੇ ਇੱਕ ਵੀ ਸਿੱਖ ਨਾ ਜਾਵੇ, ਉੱਥੇ ਕੁਝ ਲੋਕ ਇਸ ਸਾਂਝੇ ਸਿੱਖ ਜਜ਼ਬਾਤ ਨਾਲ ਅਸਹਿਮਤੀ ਦਰਸਾ ਰਹੇ ਸਨ ਕਿ "ਇਹ ਨਹੀਂ ਹੋ ਸਕਦਾ, ਕਿਸੇ ਨਾ ਕਿਸੇ ਨੇ ਚਲੇ ਈ ਜਾਣਾ ਹੈ"।

ਭਾਈ ਜੀਹਨੇ ਵੀ ਜਾਣਾ ਸੀ, ਉਸ ਨੂੰ ਬੰਦੂਕ ਜਾਂ ਡਾਂਗ ਦੇ ਜ਼ੋਰ 'ਤੇ ਨਹੀਂ ਰੋਕਿਆ ਜਾ ਸਕਦਾ। ਇਹ ਤਾਂ ਜ਼ਮੀਰ ਝੰਜੋੜਨ ਵਾਲੀ ਗੱਲ ਹੈ।

ਮੇਰਾ ਵਿਚਾਰ ਹੈ ਸਾਨੂੰ ਸਾਂਝੇ ਕੌਮੀ ਜਜ਼ਬਾਤ ਨੂੰ ਜ਼ੋਰ-ਸ਼ੋਰ ਨਾਲ ਉਭਾਰਨਾ ਚਾਹੀਦਾ ਹੈ ਤੇ ਐਹੋ ਜਿਹਾ ਮਹੌਲ ਬਣਾ ਦੇਣਾ ਚਾਹੀਦਾ ਹੈ ਕਿ ਕੋਈ ਵੀ ਅਜਿਹੇ ਪੰਥ ਦੇ ਦੁਸ਼ਮਣ ਦੇ ਭੋਗ 'ਤੇ ਜਾਣ ਲਈ ਹਾਮੀ ਨਾ ਭਰਿਆ ਕਰੇ। ਜਿਹੜਾ ਵੀ ਅਜਿਹੇ ਸਖ਼ਸ਼ ਦਾ ਰਿਸ਼ਤੇਦਾਰ, ਵਾਕਿਫ਼, ਜਿਹੜਾ ਵੀ ਸਿੱਖ ਆਗੂ, ਪਾਠੀ, ਕੀਰਤਨੀ ਜਥਾ ਤੇ ਅਰਦਾਸੀਆ ਭੋਗ ਮੌਕੇ ਜਾਣ ਦਾ ਸੋਚਦਾ ਹੋਵੇ, ਉਹ ਵੀ ਸੋਚਣ-ਵਿਚਾਰਨ ਲਈ ਮਜਬੂਰ ਹੋ ਜਾਵੇ ਕਿ ਜਦ ਸਾਰੀ ਸਿੱਖ ਸੰਗਤ ਇਸ ਸਖ਼ਸ਼ ਦੇ ਬਰਖਿਲਾਫ਼ ਹੈ ਤਾਂ ਮੈਂ ਕਿਉਂ ਸੰਗਤ ਦੀ ਭਾਵਨਾ ਨੂੰ ਚਿੜਾਉਣਾ ਹੈ? ਯਕੀਨ ਮੰਨੋ ਕਿ ਜੇ ਸਾਰੀ ਸੰਗਤ ਲਗਾਤਾਰ ਦਬਾਅ ਬਣਾਈ ਰੱਖਿਆ ਕਰੇ ਤਾਂ ਇਸ ਦਬਾਅ ਦੇ ਅਸਰ ਹੇਠ ਬਹੁਤ ਸਾਰੇ ਰਿਸ਼ਤੇਦਾਰ, ਵਾਕਿਫ਼, ਸਿੱਖ ਆਗੂ, ਪਾਠੀ, ਕੀਰਤਨੀ ਜਥੇ ਤੇ ਅਰਦਾਸੀਏ 'ਗਿੱਲ' ਵਰਗੇ ਪਾਪੀਆਂ ਦੇ ਅੰਤਿਮ ਅਰਦਾਸ ਮੌਕੇ ਜਾਣ ਤੋਂ ਰੁਕ ਜਾਣਗੇ। ਜਾਣ ਲਈ ਤਿਆਰ ਹਰੇਕ ਬੰਦਾ ਆਪਣੀ ਜ਼ਮੀਰ ਅੱਗੇ ਬੇਵੱਸ ਹੋ ਕੇ ਹਾਰ ਜਾਵੇਗਾ।

ਹਿੰਦੂ ਸਾਮਰਾਜ ਦੀ ਤਾਂ ਪੂਰੀ ਕੋਸ਼ਿਸ਼ ਸੀ ਕਿ ਆਪਣੇ ਇਸ ਜਮੂਰੇ ਦੇ ਮਰਨ 'ਤੇ ਇਹ ਪ੍ਰਭਾਵ ਦਿੱਤਾ ਜਾਵੇ ਕਿ ਉਹ ਪਾਪੀ 'ਗਿੱਲ' ਭਾਰਤੀਆਂ ਲਈ ਬੜਾ ਹਰਮਨ-ਪਿਆਰਾ ਸੀ, ਜਿਸ ਨੇ ਸਿੱਖੀ ਤੇ ਸਿੱਖਾਂ ਦਾ ਬੇਕਿਰਕੀ ਨਾਲ ਘਾਣ ਕੀਤਾ ਜਦਕਿ ਸਿੱਖ ਸੰਗਤ ਨੇ ਦਰਸਾਇਆ

ਕਿ ਕਿ ਪਾਪੀ 'ਗਿੱਲ' ਤਾਂ ਕੀ, ਇਸ ਦੇ ਸਮਰਥਕਾਂ ਨੂੰ ਵੀ ਕੌਮ ਜੁੱਤੀ ਹੇਠ ਰੱਖਦੀ ਹੈ।

'ਗਿੱਲ' ਵਰਗੇ ਪਾਪੀਆਂ ਬਾਰੇ ਜੇ ਏਦਾਂ ਦੀ ਸਥਿਤੀ ਬਣ ਜਾਵੇ ਤਾਂ ਇਸ ਦਾ ਕੌਮ ਨੂੰ ਬੜਾ ਫ਼ਾਇਦਾ ਹੋਵੇਗਾ ਕਿਉਂਕਿ ਹੁਣ ਵੀ ਜਦ ਸ਼ਹੀਦੀ ਦਿਹਾੜੇ ਮਨਾਉਣੇ ਹੁੰਦੇ ਨੇ ਤਾਂ ਜਿਹੜੇ ਪੁਲਿਸ ਵਾਲੇ ਤੰਗ ਕਰਦੇ ਨੇ, ਉਹਨਾਂ ਪੁਲਸੀਆਂ ਦੇ ਪਰਿਵਾਰਕ ਮੈਂਬਰ ਸੋਸ਼ਲ ਮੀਡੀਆ 'ਤੇ ਜਦ ਵੇਖਣਗੇ ਕਿ ਸਿੱਖ ਤਾਂ ਪਾਪੀ 'ਗਿੱਲ' ਦੇ ਸਸਕਾਰ ਤੇ ਅੰਤਿਮ ਅਰਦਾਸ 'ਤੇ ਜਾਣ ਵਾਲਿਆਂ ਨੂੰ ਵੀ ਨਫ਼ਰਤ ਕਰਦੇ ਰਹੇ ਹਨ ਤਾਂ ਸ਼ਾਇਦ ਇਹਨਾਂ ਪੁਲਸੀਆਂ ਦੇ ਘਰਾਂ ਵਿੱਚ ਵੀ ਚਰਚਾ ਹੋਵੇ ਕਿ "ਬੀਤੇ ਸਮੇਂ ਵਿੱਚ ਮਾਰੇ ਗਏ ਸਿੱਖਾਂ ਦੇ ਭੋਗ ਮੌਕੇ ਸਾਨੂੰ ਅਟਕਾਰ ਪਾ ਕੇ ਕੀ ਮਿਲੇਗਾ, ਉਲਟਾ ਇਹ ਨਾ ਹੋਵੇ ਕਿ ਸਿੱਖ ਕੌਮ ਫ਼ੈਸਲਾ ਹੀ ਕਰ ਲਵੇ ਕਿ ਸਿੱਖਾਂ ਦੇ ਭੋਗ ਰੋਕਣ ਵਾਲਿਆਂ ਪੁਲਸੀਆਂ ਦੇ ਪਰਿਵਾਰਕ ਮੈਂਬਰਾਂ ਦੇ ਭੋਗ ਲਈ ਵੀ ਗੁਰੂ ਗਰੰਥ ਸਾਹਿਬ ਦਾ ਸਰੂਪ, ਪਾਠੀ, ਕੀਰਤਨੀ ਜਥਾ, ਅਰਦਾਸੀਆ ਨਹੀਂ ਜਾਵੇਗਾ...।"

ਸਵਾਲ ਹੈ ਕਿ ਇੰਝ ਕਿਉਂ ਕੀਤਾ ਜਾਵੇ ਤਾਂ ਜਵਾਬ ਹਾਜ਼ਰ ਹੈ ਕਿ ਪਿੱਛੇ ਜਿਹੇ ਆਈ ਰਾਹੁਲ ਚੰਦਨ ਦੀ ਕਿਤਾਬ, "ਕੇ.ਪੀ.ਐੱਸ.'ਗਿੱਲ', ਧੜੱਲੇਦਾਰ ਪੁਲੀਸ ਅਧਿਕਾਰੀ" ਦੇ ਸਫ਼ਾ 193 'ਤੇ ਉਹ ਵੇਰਵੇ ਦਰਜ ਹਨ ਜਦ 'ਗਿੱਲ' ਨੇ ਮਾਰੇ ਜਾਣ ਵਾਲੇ ਸਿੱਖਾਂ ਦੇ ਭੋਗਾਂ 'ਤੇ ਰੋਕ ਲਾਈ ਸੀ। 'ਗਿੱਲ' ਨੂੰ ਬੜਾ ਦੁੱਖ ਸੀ ਕਿ "ਮਾਰੇ ਗਏ ਸਿੱਖ ਦੇ ਭੋਗ ਮੌਕੇ ਸਾਰੀ ਰਸਮ ਇੰਝ ਕਿਉਂ ਹੁੰਦੀ ਹੈ ਜਿਵੇਂ ਉਹ ਕਿਸੇ ਚੰਗੇ ਉਦੇਸ਼ ਲਈ ਮਰਿਆ ਹੋਵੇ।" ਚਾਹੇ ਕੋਈ ਸਿੱਖ ਜੁਝਾਰੂ ਸੀ, ਚਾਹੇ ਕੋਈ ਬੇਦੋਸ਼ਾ ਸਿੱਖ, ਮਰਨ ਵਾਲੇ ਨੂੰ ਸਿੱਖ ਕੌਮ ਆਪਣਾ 'ਸ਼ਹੀਦ' ਮੰਨਦੀ ਹੋਣ ਕਰਕੇ ਉਸ ਦੀ ਯਾਦ ਵਿੱਚ ਸਮਾਗਮ ਕਰਨ-ਕਰਾਉਣਾ ਚਾਹੁੰਦੀ ਹੋਵੇ ਤਾਂ 'ਗਿੱਲ' ਨੂੰ ਕੀ ਇਤਰਾਜ਼? ਜੇ 'ਗਿੱਲ' ਦੇ ਨਜ਼ਰੀਏ ਤੋਂ ਵੇਖੀਏ ਫੇਰ ਹੁਣ ਸਿੱਖ ਜਦ ਚਾਹੁੰਦੇ ਹਨ ਕਿ 'ਗਿੱਲ' ਦੇ ਭੋਗ ਮੌਕੇ ਰਸਮ ਇੰਝ ਨਾ ਹੋਵੇ ਜਿਵੇਂ ਉਹ ਕਿਸੇ ਚੰਗੇ ਕਰਮ ਲਈ ਮਰਿਆ ਹੋਵੇ ਤਾਂ ਸਿੱਖ ਕਿਵੇਂ ਗ਼ਲਤ ਹਨ? 'ਗਿੱਲ' ਨੇ ਆਪਣੀ ਨੌਕਰੀ ਦੌਰਾਨ ਸਿੱਖਾਂ ਨੂੰ ਮਾਰਿਆ, ਬਦਨਾਮ ਕੀਤਾ ਤਾਂ ਸਿੱਖ ਕਿਉਂ ਉਸ ਦੇ ਭੋਗ ਦੀਆਂ ਰਸਮਾਂ ਬਰਦਾਸ਼ਤ ਕਰਨ। 'ਗਿੱਲ' ਨੇ ਸਿੱਖਾਂ ਦੇ ਭੋਗ ਰੋਕਣ ਲਈ ਜੋ ਕੁਝ ਕੀਤਾ, ਉਸ ਦੇ ਵੇਰਵੇ ਐਨੇ ਹੌਲਨਾਕ ਹਨ ਕਿ ਅੱਜ ਵੀ ਪੰਜਾਬ ਦੇ ਪਿੰਡਾਂ ਵਿੱਚ ਲੋਕ ਤਰਾਹ-ਤਰਾਹ ਕਰਦੇ ਹਨ।

ਇਹ ਲਿਖਣ ਵੇਲੇ ਮੈਂ ਬੜੇ ਭਰੇ ਮਨ ਨਾਲ ਲਿਖ ਰਿਹਾ ਹਾਂ ਕਿ ਸਾਨੂੰ ਅੱਜ ਵੀ ਪੁਲਸੀਏ ਸ਼ਹੀਦ ਸਿੱਖਾਂ ਦੇ ਦਿਹਾੜੇ ਮਨਾਉਣ ਵੇਲੇ ਤੰਗ ਕਰਦੇ ਹਨ। ਜਦ ਕੋਈ ਪਰਿਵਾਰ ਕਹਿੰਦਾ ਹੈ ਕਿ ਸਾਡੇ ਸ਼ਹੀਦ ਸਿੱਖ ਦਾ ਭੋਗ ਇੱਕ ਵਾਰ ਵੀ ਨਹੀਂ ਪਾਇਆ ਗਿਆ ਤੇ ਤੁਸੀਂ ਹੋਰਾਂ ਦੀ ਬਰਸੀਆਂ ਹਰ ਸਾਲ ਮਨਾਈ ਜਾਂਦੇ ਹੋ ਤਾਂ ਸਾਡੇ ਵਰਗੇ ਉਸ ਸਿੰਘ ਦਾ ਪਹਿਲੀ ਵਾਰ ਭੋਗ ਪਾ ਕੇ ਸ਼ਹੀਦੀ ਦਿਹਾੜਾ ਮਨਾਉਣ ਦਾ ਉਪਰਾਲਾ ਕਰਨ ਤਾਂ ਲੋਕਲ ਥਾਣੇਦਾਰ ਦਾ ਫ਼ੋਨ ਆ ਜਾਂਦਾ ਹੈ ਕਿ 'ਪਹਿਲਾਂ ਸਾਹਬ ਨੂੰ ਮਿਲ ਲਵੋ।' ਮਤਲਬ ਐੱਸ.ਪੀ. ਜਾਂ ਡੀ.ਐੱਸ.ਪੀ ਨੂੰ ਮਿਲੋ। ਓਥੇ ਅਫ਼ਸਰ ਮਿੱਠੀ ਧਮਕੀ ਦੇ ਕੇ ਸ਼ਹੀਦ ਸਿੰਘ ਦੀਆਂ ਅੰਤਮ ਰਸਮਾਂ-ਭੋਗ-ਅਰਦਾਸ ਨਾ ਕਰਨ ਬਾਰੇ ਕਹਿੰਦੇ ਨੇ। ਕਈ ਵਾਰ ਸ਼ਹੀਦ ਦੇ ਘਰਦਿਆਂ ਨੂੰ ਵੀ ਡਰਾ ਦਿੰਦੇ ਨੇ। ਐਹੋ ਜਿਹਾ ਮਾਹੌਲ ਬਣਾ ਦਿੰਦੇ ਨੇ ਕਿ ਭੋਗ ਮੌਕੇ ਦਸ-ਪੰਦਰਾਂ ਸਿੱਖਾਂ ਦੀ ਸੰਗਤ ਹੀ ਜੁੜੇ, ਜਿਸ ਨਾਲ ਲੋਕਾਂ ਵਿੱਚ



ਗ਼ਲਤ ਪ੍ਰਭਾਵ ਜਾਂਦਾ ਹੈ ਕਿ ਹਕੂਮਤ ਵੱਲੋਂ ਮਾਰੇ ਗਏ ਸਿੱਖਾਂ ਦੇ ਭੋਗ ਮੌਕੇ ਕੋਈ ਨਹੀਂ ਜਾਂਦਾ।

'ਗਿੱਲ' ਦੇ ਸਸਕਾਰ ਤੇ ਅੰਤਿਮ ਅਰਦਾਸ ਮੌਕੇ ਸਿੱਖ ਸੰਗਤ ਇਹ ਪ੍ਰਭਾਵ ਦੇਣ ਵਿੱਚ ਸਫਲ ਰਹੀ ਕਿ ਜਿਹੜੇ ਪੁਲਸੀਏ ਸਿੱਖਾਂ ਦੇ ਭੋਗ ਨਹੀਂ ਪੈਣ ਦਿੰਦੇ, ਉਹਨਾਂ ਦੇ ਭੋਗ ਮੌਕੇ ਫੇਰ ਸਿੱਖ ਵੀ ਗੁਰੂ ਗਰੰਥ ਸਾਹਿਬ ਦਾ ਸਰੂਪ, ਪਾਠੀ, ਕੀਰਤਨੀ ਜਥਾ, ਅਰਦਾਸੀਆ ਨਹੀਂ ਜਾਣ ਦਿੰਦੇ ਜਾਂ ਘੱਟੋ ਘੱਟ ਇਸ ਤਰ੍ਹਾਂ ਕਰਨ ਦਾ ਵਿਰੋਧ ਕਰਦੇ ਹਨ ਤਾਂ ਪੰਜਾਬ ਵਿੱਚ ਹਰ ਪੁਲਸੀਏ ਦਾ ਕੁੜੀ-ਮੁੰਡਾ, ਭਤੀਜਾ, ਭਾਣਜਾ, ਘਰਵਾਲੀ, ਮਾਂ-ਪਿਓ ਅਜਿਹਾ ਵੇਖ ਕੇ ਘਰ ਵਿੱਚ ਗੱਲ ਕਰੇਗਾ। ਹੋ ਸਕਦਾ ਹੈ ਕਿ ਕਿਸੇ ਥਾਣੇਦਾਰ, ਡੀ.ਐੱਸ.ਪੀ., ਐੱਸ.ਪੀ ਨੂੰ ਉਹਦੇ ਨਿਆਣੇ ਜਾਂ ਘਰਵਾਲੀ ਕਹੇ ਕਿ "ਵੀਹ-ਪੱਚੀ ਸਾਲ ਪਹਿਲਾਂ ਮਾਰੇ ਗਏ ਸਿੱਖਾਂ ਦੇ ਭੋਗ ਨਾ ਰੋਕਿਆ ਕਰੋ, ਕਿਤੇ ਆਪਣੇ ਨੇੜਲੇ ਗੁਰਦੁਆਰੇ ਸੰਗਤ ਜੁੜ ਕੇ ਫ਼ੈਸਲਾ ਨਾ ਕਰ ਲਵੇ ਕਿ ਫਲਾਣੇ ਦੇ ਟੱਬਰ 'ਚ ਜੇ ਕੋਈ ਖੁਸ਼ੀ-ਗ਼ਮੀ ਹੋਈ ਤਾਂ ਗੁਰੂ ਗਰੰਥ ਸਾਹਿਬ ਦਾ ਸਰੂਪ, ਪਾਠੀ, ਕੀਰਤਨੀ ਜਥਾ, ਅਰਦਾਸੀਆ ਨਹੀਂ ਜਾਵੇਗਾ ਕਿਉਂਕਿ ਇਹ ਸ਼ਹੀਦ-ਸਿੱਖਾਂ ਦੇ ਭੋਗ ਨਹੀਂ ਪੈਣ ਦਿੰਦਾ...।"

ਪੁਲਸੀਆਂ ਤੇ ਸਿਆਸੀ ਲੋਕਾਂ ਨੂੰ ਸੁਨੇਹਾ ਮਿਲਣਾ ਚਾਹੀਦਾ ਹੈ ਕਿ ਕੌਮ ਸ਼ਹੀਦ ਸਿੱਖਾਂ ਦੇ ਭੋਗ ਰੋਕਣ ਵਾਲਿਆਂ ਨੂੰ ਕਿੰਨੀ ਨਫ਼ਰਤ ਕਰਦੀ ਹੈ। ਜ਼ੋਰਦਾਰ ਪ੍ਰਚਾਰ ਦੀ ਲੋੜ ਹੈ ਕਿ 'ਗਿੱਲ' ਵਰਗੇ ਪਾਪੀ ਤੇ ਹੋਰ ਬੁੱਚੜ ਪੁਲਸੀਆਂ ਦੇ ਸਸਕਾਰ ਤੇ ਅੰਤਿਮ ਅਰਦਾਸ ਮੌਕੇ ਜਾਣ ਵਾਲੇ ਸਿੱਖ, ਸੰਗਤ ਦਾ ਰੋਹ ਝੱਲਣ ਲਈ ਤਿਆਰ ਰਹਿਣ। ਇੰਝ ਖ਼ੁਦ ਹੀ ਸਰਕਾਰ ਪਿੱਛੇ ਹਟ ਜਾਵੇਗੀ ਤੇ ਪੰਜਾਬ ਵਿੱਚ ਉਹਨਾਂ ਸ਼ਹੀਦ ਸਿੱਖਾਂ ਦੇ ਭੋਗ ਤੇ ਸ਼ਹੀਦੀ ਦਿਹਾੜੇ ਸੌਖੇ ਮਨਾਏ ਜਾ ਸਕਣਗੇ, ਜਿਨ੍ਹਾਂ ਦੀਆਂ ਮਾਂਵਾਂ ਹਿਰਖ ਕਰਦੀਆਂ ਨੇ 'ਸਾਡੇ ਆਲੇ ਦੀ ਤਾਂ ਨਾ ਸਾਨੂੰ ਲਾਸ਼ ਮਿਲੀ ਤੇ ਨਾ ਹੁਣ ਤਕ ਕਿਸੇ ਨੇ ਭੋਗ ਪਾਇਆ।'

ਜਿਹੜੇ ਵੀ ਵੀਰ ਤੇ ਭੈਣਾਂ ਚਾਹੁੰਦੇ ਨੇ ਕਿ ਮਾਰੇ ਗਏ ਸਿੱਖਾਂ ਦੇ ਭੋਗਾਂ ਮੌਕੇ ਪੁਲੀਸ ਦਖ਼ਲਅੰਦਾਜ਼ੀ ਨਾ ਕਰੇ, ਕਿਰਪਾ ਕਰਕੇ ਉਹ ਆਪਣੀ ਜ਼ਿੰਮੇਵਾਰੀ ਸਮਝਣ। ਇਹ ਕਿਵੇਂ ਹੋ ਸਕਦਾ ਹੈ ਕਿ ਸਾਡੇ ਬੇਦੋਸ਼ੇ ਭੈਣ ਭਰਾਵਾਂ ਦੀਆਂ ਨਾ ਲਾਸ਼ਾਂ ਮਿਲਣ ਤੇ ਨਾ ਭੋਗ ਪਾਉਣ ਦਿੱਤੇ ਜਾਣ ਤੇ ਮਾਰਨ ਵਾਲਿਆਂ 'ਗਿੱਲ' ਤੇ ਹੋਰ ਪਾਪੀਆਂ ਦੇ ਸਸਕਾਰ ਤੇ ਅੰਤਿਮ ਅਰਦਾਸ ਮੌਕੇ ਸਿੱਖ ਹਾਜ਼ਰੀਆਂ ਭਰਦੇ ਫਿਰਨ?

ਆਓ ਐਹੋ ਜਿਹਾ ਮਾਹੌਲ ਬਣਾਈਏ ਕਿ ਸਿੱਖੀ ਤੇ ਸਿੱਖਾਂ ਦੇ ਵੈਰੀਆਂ ਦੇ ਸਸਕਾਰ ਤੇ ਅੰਤਿਮ ਅਰਦਾਸ ਮੌਕੇ ਜਾਣ ਤੋਂ ਪਹਿਲਾਂ ਹਰੇਕ ਸਿੱਖ ਲੱਖ ਵਾਰ ਸੋਚੇ ਕਿ ਕੱਲ੍ਹ ਨੂੰ ਸੰਗਤ ਦੇ ਮੱਥੇ ਵੀ ਲੱਗਣਾ।

'ਗਿੱਲ' ਦੇ ਮਰਨ ਮਗਰੋਂ ਜਿਵੇਂ ਸੋਸ਼ਲ ਮੀਡੀਆ 'ਤੇ ਸੰਗਤ ਨੇ ਆਪਣੇ ਜਜ਼ਬਾਤ ਸਾਂਝੇ ਕੀਤੇ ਤਾਂ ਕੋਈ ਵੀ ਪੰਜਾਬ ਦਾ ਸਿਆਸੀ ਆਗੂ ਟੀ.ਵੀ. 'ਤੇ 'ਗਿੱਲ' ਦੇ ਹੱਕ ਵਿੱਚ ਬੋਲਣ ਲਈ ਤਿਆਰ ਨਹੀਂ ਸੀ ਕਿ ਲੋਕ ਜੁੱਤੀਆਂ ਮਾਰਨਗੇ। ਪੁਲਸੀਆਂ ਤੇ ਪੰਜਾਬ ਦੇ ਸਿਆਸੀ ਲੋਕਾਂ ਦੇ ਘਰਾਂ ਵਿੱਚ ਬੇਚੈਨੀ ਪੈਦਾ ਹੋਣੀ ਚਾਹੀਦੀ ਹੈ ਤੇ ਹਰ ਘਰ ਵਿੱਚ ਇਹ ਚਰਚਾ ਹੋਣੀ ਚਾਹੀਦੀ ਹੈ ਕਿ ਬੇਸ਼ੱਕ ਪਾਪੀ 'ਗਿੱਲ' ਦੇ ਸਸਕਾਰ ਤੇ ਅੰਤਿਮ ਅਰਦਾਸ ਮੌਕੇ ਸਰਕਾਰ ਜੋ ਮਰਜ਼ੀ ਕਰੀ

ਜਾਵੇ ਪਰ ਸਿਖ ਸੰਗਤ ਦੇ ਸਾਰੇ ਜਜ਼ਬਾਤ ਉਹਨਾਂ ਲੋਕਾਂ ਦੇ ਖਿਲਾਫ ਹਨ, ਜਿਹੜੇ ਸ਼ਹੀਦ ਹੋਏ ਸਿੰਘਾਂ ਦੇ ਭੋਗ ਵੀ ਨਹੀਂ ਪਾਉਣ ਦਿੰਦੇ। ਇਹਦੀ ਬਹੁਤ ਵੱਡੀ ਲੋੜ ਹੈ।

ਦਰਬਾਰ ਸਾਹਿਬ 'ਤੇ ਹਮਲੇ ਮੌਕੇ ਫ਼ੌਜਾਂ ਦੀ ਅਗਵਾਈ ਕਰਨ ਵਾਲਿਆਂ ਵਿਚੋਂ ਰਣਜੀਤ ਸਿੰਘ ਦਿਆਲ ਤੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਸ਼ਹੀਦ ਕਰਨ ਵਾਲਾ ਸਵਰਨ ਘੋਟਣਾ ਕੋਈ ਵੀ ਹੋਵੇ, ਸਿੱਖਾਂ ਨੇ ਉਸ ਦੇ ਮਰਨ ਮਗਰੋਂ ਡਟ ਕੇ ਜਿਵੇਂ ਵਿਰੋਧ ਕੀਤਾ, ਉਸ ਤੋਂ ਸਾਫ਼ ਜ਼ਾਹਰ ਹੈ ਕਿ ਕੌਮ ਇਹਨਾਂ ਦੁਸ਼ਟਾਂ ਨੂੰ ਭੁੱਲੀ ਨਹੀਂ। ਪਰ ਕੌਮ ਵੀ ਜੇ ਅਕਾਲ ਤਖ਼ਤ ਸਾਹਿਬ ਤੋਂ ਇਸ ਬਾਰੇ ਸਾਂਝਾ ਫ਼ੈਸਲਾ ਹੋ ਜਾਵੇ ਕਿ ਸਿੱਖੀ ਤੇ ਸਿੱਖ ਦੇ ਦੁਸ਼ਮਣਾਂ ਦਾ ਪੂਰਾ ਬਾਈਕਾਟ ਰੱਖਣਾ ਹੈ ਤਾਂ ਚੰਗੀ ਗੱਲ ਹੀ ਹੋਵੇਗੀ।

ਯਾਦ ਰਹੇ ਕਿ ਕਿ ਜੂਨ 1984 ਨੂੰ ਦਰਬਾਰ ਸਾਹਿਬ ਹਮਲਾ ਕਰਨ ਵੇਲੇ ਪੱਛਮੀ ਕਮਾਨ ਦੀ ਅਗਵਾਈ ਕਰਨ ਵਾਲੇ ਲੈਫ. ਜਨਰਲ ਰਣਜੀਤ ਸਿੰਘ ਦਿਆਲ ਦੇ ਪਰਿਵਾਰ ਨੇ ਜਦ ਪੰਚਕੂਲਾ ਦੇ ਗੁਰਦੁਆਰਾ ਸੈਕਟਰ 7 ਵਿਚ ਉਸ ਦੀ ਬਰਸੀ ਮਨਾਉਣੀ ਚਾਹੀ ਤਾਂ ਉਸ ਦੀ ਪਹਿਲੀ ਬਰਸੀ ਮਨਾਉਣੀ ਹੀ ਔਖੀ ਬਣ ਗਈ, ਕਿਉਂਕਿ ਪ੍ਰਬੰਧਕੀ ਕਮੇਟੀ ਵੱਲੋਂ ਬਰਸੀ ਸਮਾਗਮ ਲਈ ਇਜਾਜ਼ਤ ਦੇਣ ਤੋਂ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਮਰਹੂਮ ਦੇ ਉਹਨਾਂ ਨੂੰ ਦਿੱਤੀ ਗਈ ਇਜਾਜ਼ਤ ਦਾ ਸਿਖ ਸੰਗਤ ਵੱਲੋਂ ਤਿੱਖਾ ਵਿਰੋਧ ਹੋਇਆ ਸੀ। ਇਸੇ ਗੁਰਦੁਆਰੇ ਵਿਚ 29 ਜਨਵਰੀ 2012 ਨੂੰ ਮੌਤ ਤੋਂ ਬਾਅਦ ਭੋਗ ਪਾਇਆ ਗਿਆ ਸੀ ਪਰ ਜਦ ਸਾਲ ਬਾਅਦ ਬਰਸੀ ਮਨਾਉਣੀ ਚਾਹੀ ਤਾਂ ਸੰਗਤ ਦਾ ਪ੍ਰਬੰਧਕਾਂ ਨੂੰ ਉਹ ਰੋਸ ਚੇਤੇ ਸੀ ਕਿ ਜਨਰਲ ਦਿਆਲ ਨੂੰ ਫ਼ੌਜੀ ਕਾਰਵਾਈ ਵਿਚ ਉਸ ਦੀ ਭੂਮਿਕਾ ਕਾਰਨ ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਵੱਲੋਂ ਤਨਖ਼ਾਹੀਆ ਕਰਾਰ ਦਿੰਦਿਆਂ ਸਿਖ ਪੰਥ ਵਿਚੋਂ ਛੇਕ ਦਿੱਤਾ ਗਿਆ ਸੀ। ਭਾਰਤ ਸਰਕਾਰ ਅਤੇ ਫ਼ੌਜ ਵੱਲੋਂ ਸੇਵਾ ਮੁਕਤੀ ਤੋਂ ਬਾਅਦ ਵੀ ਉਸ ਨੂੰ ਸਿਖਾਂ ਦੇ ਰੋਸ ਤੋਂ ਬਚਾਉਣ ਲਈ ਵੱਡੀ ਸੁਰੱਖਿਆ ਅਤੇ ਬੁਲਟ ਪਰੂਫ ਗੱਡੀਆਂ ਦਿੱਤੀਆਂ ਹੋਈਆਂ ਸਨ ਅਤੇ ਉਹ ਸੁਰੱਖਿਆ ਕਾਰਨਾਂ ਕਰ ਕੇ ਆਪਣੇ ਘਰ ਤੋਂ ਬਾਹਰ ਬਹੁਤ ਘੱਟ ਆਉਂਦਾ ਸੀ। ਪੰਚਕੂਲੇ ਦੇ ਦੂਜੇ ਗੁਰਦੁਆਰਿਆਂ ਅਤੇ ਚੰਡੀਗੜ੍ਹ ਦੇ ਕਿਸੇ ਗੁਰਦੁਆਰੇ ਤੋਂ ਮਿਲਵਰਤਨ ਨਾ ਮਿਲਣ ਕਾਰਨ ਉਸ ਦੇ ਪਰਿਵਾਰ ਵੱਲੋਂ ਬਰਸੀ ਸਮਾਗਮ ਮਜਬੂਰੀ ਵਿਚ ਆਪਣੇ ਨਿਵਾਸ ਅਸਥਾਨ 'ਤੇ ਹੀ ਰੱਖਿਆ ਗਿਆ ਅਤੇ ਇਸ ਮੰਤਵ ਲਈ ਉਹਨਾਂ ਨੂੰ ਗ੍ਰੰਥੀ ਆਦਿ ਵੀ ਫ਼ੌਜੀ ਯੂਨਿਟਾਂ ਤੋਂ ਹੀ ਮੰਗਵਾਉਣੇ ਪਏ। ਪਰਿਵਾਰ ਵੱਲੋਂ ਘਰ ਵਿਚ ਥਾਂ ਘੱਟ ਹੋਣ ਕਾਰਨ ਲੰਗਰ ਦਾ ਪ੍ਰਬੰਧ ਵੀ ਘਰ ਨੇੜੇ ਪੈਂਦੇ ਇਕ ਇੰਸਟੀਚਿਊਟ ਵਿਚ ਕੀਤਾ ਗਿਆ।

ਇਸ ਜਨਰਲ ਦਿਆਲ ਦਾ ਸੰਬੰਧ ਇਕ ਸ਼ਰਧਾਵਾਨ ਸਿਖ ਪਰਿਵਾਰ ਨਾਲ ਸੀ, ਤੇ ਉਸ ਦੀ ਮਾਤਾ ਨੇ ਵੀ 1984 ਦੇ ਫ਼ੌਜੀ ਹਮਲੇ ਦੀ ਕਾਰਵਾਈ ਤੋਂ ਦੁਖੀ ਹੋ ਕੇ ਖਾਣਾ-ਪੀਣਾ ਬੰਦ ਕਰ ਦਿਤਾ ਸੀ, ਜਿਸ ਕਾਰਨ ਜਨਰਲ ਦਿਆਲ ਨੂੰ ਆਪਣੀ ਮਾਤਾ ਨੂੰ ਮਨਾਉਣ ਅਤੇ ਉਹਨਾਂ ਤੋਂ ਮੁਆਫ਼ੀ ਮੰਗਣ ਲਈ ਆਪਣਾ ਕੰਮ ਵਿਚੇ ਛੱਡ ਮਾਤਾ ਕੋਲ ਜਾਣਾ ਪਿਆ ਸੀ। ਭਾਰਤ ਸਰਕਾਰ ਵੱਲੋਂ ਸੁਰੱਖਿਆ ਕਾਰਨਾਂ ਕਰ ਕੇ ਜਨਰਲ ਦਿਆਲ ਨੂੰ ਸੇਵਾ ਮੁਕਤੀ ਤੋਂ ਬਾਅਦ ਪਾਂਡੀਚਰੀ ਤੇ ਅੰਡੇਮਾਨ ਨਿਕੋਬਾਰ ਦਾ ਲੈਫਟੀਨੈਂਟ ਗਵਰਨਰ ਨਿਯੁਕਤ ਕਰ ਦਿਤਾ ਗਿਆ ਸੀ, ਜਿਥੇ ਕਿ ਉਹ



ਕੋਈ 5 ਸਾਲ ਰਿਹਾ। ਸਿਖਾਂ ਦੀ ਸੁਪਰੀਮ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੀ ਗੁਰਦੁਆਰਾ ਪ੍ਰਬੰਧਕਾਂ ਵੱਲੋਂ ਜਨਰਲ ਦਿਆਲ ਦੀ ਬਰਸੀ ਲਈ ਇਜਾਜ਼ਤ ਨਾ ਦਿੱਤੇ ਜਾਣ ਦੇ ਫ਼ੈਸਲੇ ਦਾ ਸਵਾਗਤ ਕਰਦਿਆਂ ਇਸ ਸ਼ਲਾਘਾ ਕੀਤੀ ਗਈ। ਜਨਰਲ ਦਿਆਲ ਦੇ ਪਰਿਵਾਰ ਵੱਲੋਂ 30 ਦਸੰਬਰ 2012 ਨੂੰ ਉਸ ਦਾ ਬਰਸੀ ਸਮਾਗਮ ਰੱਖਿਆ ਗਿਆ ਸੀ, ਜਿਸ ਦੇ ਖਿਲਾਫ ਸਿਖ ਜਗਤ ਨੇ ਇਕਮੁੱਠ ਹੋ ਕੇ ਆਪਣੇ ਸਾਂਝੇ ਜਜ਼ਬਾਤ ਪ੍ਰਗਟਾਏ।

ਇਸ ਘਟਨਾ ਤੋਂ ਦੋ ਕੁ ਮਹੀਨੇ ਬਾਅਦ ਜਦ ਹੋਰ ਹਜ਼ਾਰਾਂ ਬੇਦੋਸ਼ਿਆਂ ਸਿਖਾਂ ਉੱਪਰ ਕਹਿਰ ਢਾਹੁਣ ਵਾਲੇ ਤੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਰਹੇ ਗਿਆਨੀ ਗੁਰਦੇਵ ਸਿੰਘ ਕਾਉਂਕੇ ਨੂੰ ਕੋਹ-ਕੋਹ ਕੇ ਕਤਲ ਕਰਨ ਵਾਲੇ ਬੁੱਚੜ ਸਵਰਨੇ ਘੋਟਣੇ ਦਾ ਭੋਗ 24 ਫਰਵਰੀ 2013 ਨੂੰ ਜਲੰਧਰ ਜਿਸ ਗੁਰਦੁਆਰੇ ਪੈਣਾ ਸੀ, ਓਥੇ ਪਹੁੰਚ ਕੇ ਭਾਈ ਬਲਵੰਤ ਸਿੰਘ ਗੋਪਾਲਾ ਤੇ ਭਾਈ ਸਤਨਾਮ ਸਿੰਘ ਮਨਾਵਾਂ ਨੇ ਸਿਖ ਹੋਣ ਦਾ ਫਰਜ਼ ਨਿਭਾਇਆ ਸੀ। ਖਾੜਕੂਵਾਦ ਸਮੇਂ ਸਿਖ ਨੌਜਵਾਨਾਂ 'ਤੇ ਅੰਨ੍ਹਾ ਤਸ਼ੱਦਦ ਅਤੇ ਝੂਠੇ ਪੁਲੀਸ ਮੁਕਾਬਲਿਆਂ ਲਈ ਜ਼ਿੰਮੇਵਾਰ ਰਹੇ ਪੰਜਾਬ ਪੁਲੀਸ ਦੇ ਸਾਬਕਾ ਐੱਸ.ਐੱਸ.ਪੀ. ਸਵਰਨ ਘੋਟਣਾ ਮੌਤ ਤੋਂ ਬਾਅਦ ਉਸ ਦੇ ਨਮਿਤ ਹੋਣ ਵਾਲੀ ਅੰਤਿਮ ਅਰਦਾਸ ਨੂੰ ਜਲੰਧਰ ਅਰਬਨ ਅਸਟੇਟ ਫੇਜ਼-1 ਦੇ ਗੁਰਦੁਆਰਾ ਸਾਹਿਬ ਵਿਖੇ ਗੁਰਦੁਆਰਾ ਸਿੰਘ ਸਭਾ ਦੇ ਪ੍ਰਧਾਨ ਕੋਲ ਗਏ ਅਤੇ ਉਸ ਨੂੰ ਇਹ ਸਮਾਗਮ ਰੋਕਣ ਲਈ ਬੇਨਤੀ ਕੀਤੀ। ਪ੍ਰਧਾਨ ਨੇ ਇਹ ਆਖ ਕੇ ਪੱਲਾ ਝਾੜ ਲਿਆ ਕਿ ਉਹ ਪਹਿਲਾਂ ਹਾਮੀ ਭਰ ਚੁੱਕੇ ਹਨ ਅਤੇ ਪਰਿਵਾਰ ਵੀ ਪ੍ਰਭਾਵਸ਼ਾਲੀ ਹੈ ਅਤੇ ਸਮਾਗਮ ਰੋਕਣ ਤੋਂ ਅਸਮਰਥਾ ਪ੍ਰਗਟਾਈ। ਜਿਸ 'ਤੇ ਦੋਹਾਂ ਸਿੰਘਾਂ ਨੇ ਆਖਿਆ ਕਿ ਉਹ ਹਰ ਹੀਲੇ ਇਸ ਸਮਾਗਮ ਨੂੰ ਰੋਕਣਗੇ, ਇਹ ਆਖ ਕੇ ਉਹ ਗੁਰੂ ਘਰ ਦੇ ਦਰਵਾਜ਼ੇ ਅੱਗੇ ਡਟ ਗਏ। ਰਾਤ 9 ਵਜੇ ਤੋਂ ਬਾਅਦ ਉਹਨਾਂ ਦੇ ਮੋਬਾਇਲ ਬੰਦ ਹੋ ਗਏ ਅਤੇ ਉਹਨਾਂ ਦੀ ਕੋਈ ਉੱਘ-ਸੁੱਘ ਨਾ ਲੱਗੀ। ਪੁਲੀਸ ਨੇ ਦੋਹਾਂ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਕੇ ਕਪੂਰਥਲਾ ਜੇਲ੍ਹ ਭੇਜ ਦਿਤਾ। ਪਰ ਸਿੰਘਾਂ ਦੇ ਜਲਵੇ ਕਾਰਨ ਇਸ ਬੁੱਚੜ ਪੁਲਸੀਏ ਦੇ ਭੋਗ 'ਤੇ ਜਾਣ ਵਾਲੇ ਲੋਕਾਂ ਵਿਚ ਘਬਰਾਹਟ ਤੇ ਡਰ ਸੀ ਕਿ ਕਿਧਰੇ ਸਿਖ ਸੰਗਤਾਂ ਨਾ ਘੇਰ ਕੇ ਪੁੱਛਣ ਕਿ ਇਸ ਸ਼ਖ਼ਸ ਨੇ ਆਪਣੀ ਡਿਊਟੀ ਦੌਰਾਨ ਕਨੂੰਨ ਤੇ ਮਨੁੱਖੀ ਅਧਿਕਾਰਾਂ ਦੀ ਘਾਣ ਕਰ ਕੇ ਜਿਵੇਂ ਜਥੇਦਾਰ ਅਕਾਲ ਤਖ਼ਤ ਸਾਹਿਬ ਸਮੇਤ ਹੋਰ ਹਜ਼ਾਰਾਂ ਸਿਖਾਂ ਨੂੰ ਮਾਰ ਮੁਕਾਇਆ, ਕੀ ਇਸ ਸ਼ਖ਼ਸ ਲਈ ਅਖੰਡ-ਪਾਠ ਤੇ ਅਰਦਾਸ ਹੋਣੀ ਚਾਹੀਦੀ ਹੈ? ਇਸ ਘਬਰਾਹਟ ਭਰੇ ਮਹੌਲ ਵਿਚ ਪੰਜਾਬ 'ਚ ਖਾੜਕੂਵਾਦ ਦੇ ਸਮੇਂ ਦੌਰਾਨ ਸਭ ਤੋਂ ਵੱਧ ਵਿਵਾਦਗ੍ਰਸਤ ਰਹੇ ਪੁਲੀਸ ਅਫ਼ਸਰ ਸਵਰਨ ਸਿੰਘ ਘੋਟਣੇ ਦੀ ਅੰਤਮ ਅਰਦਾਸ 'ਚ ਕਿਸੇ ਨੇ ਵੀ ਸ਼ਰਧਾਂਜਲੀ ਭੇਟ ਨਹੀਂ ਕੀਤੀ। ਸ਼੍ਰੋਮਣੀ ਅਕਾਲੀ ਦਲ ਸ਼ਹਿਰੀ ਦੇ ਪ੍ਰਧਾਨ ਤੇ ਜ਼ਿਲ੍ਹਾ ਯੋਜਨਾ ਬੋਰਡ ਦੇ ਚੇਅਰਮੈਨ ਗੁਰਚਰਨ ਸਿੰਘ ਚੰਨੀ ਵੀ ਬੱਸ ਥੋੜ੍ਹੇ ਸਮੇਂ ਲਈ ਹੀ ਆਏ ਤੇ ਮੱਥਾ ਟੇਕ ਕੇ ਚਲੇ ਗਏ।

ਸ਼੍ਰੋਮਣੀ ਅਕਾਲੀ ਦਲ ਦੇ ਵਿਧਾਇਕ ਤੇ ਸਾਬਕਾ ਉਲੰਪੀਅਨ ਪ੍ਰਗਟ ਸਿੰਘ ਨੇ ਵੀ ਇਸ ਵਿਵਾਦਗ੍ਰਸਤ ਰਹੇ ਪੁਲੀਸ ਅਫ਼ਸਰ ਦੀ ਅੰਤਮ ਅਰਦਾਸ ਦੀ ਹਾਜ਼ਰੀ ਭਰੀ। ਰਾਜਨੀਤਿਕ ਆਗੂਆਂ 'ਚ ਮੈਂਬਰ ਪਾਰਲੀਮੈਂਟ ਮਹਿੰਦਰ ਸਿੰਘ ਕੇ.ਪੀ. ਸਾਬਕਾ ਮੰਤਰੀ ਅਵਤਾਰ ਸਿੰਘ

ਹੈਨਰੀ, ਮੁੱਖ ਸੰਸਦੀ ਸੈਕਤਰ ਕੇ.ਡੀ. ਭੰਡਾਰੀ ਤੇ ਹੋਰ ਲੋਕਲ ਲੀਡਰ ਹਾਜ਼ਰ ਸਨ। ਜਲੰਧਰ ਦੇ ਗੜ੍ਹਾ ਇਲਾਕੇ ਦੇ ਰਹਿਣ ਵਾਲੇ ਬਾਬਾ ਅਖਵਾਉਂਦੇ ਕਸ਼ਮੀਰਾ ਸਿੰਘ ਨੂੰ ਪਰਿਵਾਰ ਨੇ ਆਏ ਲੋਕਾਂ ਦਾ ਧੰਨਵਾਦ ਕਰਨ ਲਈ ਕਿਹਾ ਤਾਂ ਉਸ ਨੇ ਸਵਰਨ ਘੋਟਣੇ ਨੂੰ 'ਬਹਾਦਰ ਪੁਲੀਸ ਅਫ਼ਸਰ' ਦੱਸਿਆ ਪਰ ਉਸ ਦੇ ਬੋਲਾਂ ਦੀ ਫੂਕ ਐਨੀ ਗੱਲ ਨੇ ਹੀ ਕੱਢ ਦਿੱਤੀ ਕਿ "ਅਸੀਂ ਦੋਵਾਂ ਨੇ ਇਕੱਠਿਆਂ ਪੁਲੀਸ 'ਚ ਕੰਮ ਕੀਤਾ ਹੈ..।" ਇਕ ਬੁੱਚੜ ਪੁਲਸੀਏ ਦੀ ਜੈ-ਜੈਕਾਰ ਇਹੋ ਜਿਹਾ ਬੰਦਾ ਕਿਉਂ ਨਾ ਕਰੇ, ਜੀਹਨੇ ਪੁਲਸੀਏ ਤੋਂ 'ਬਾਬਾ' ਬਣ ਕੇ ਸਿਖੀ 'ਤੇ ਹਮਲੇ ਕਰਨੇ ਸ਼ੁਰੂ ਕੀਤੇ ਹੋਣ? ਅੰਤਮ ਅਰਦਾਸ 'ਚ ਬਹੁਤ ਸਾਰੇ ਰਾਜਸੀ ਤੇ ਹੋਰ ਲੋਕਾਂ ਨੇ ਆਉਣ ਤੋਂ ਗੁਰੇਜ਼ ਕੀਤਾ ਕਿਉਂਕਿ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਬਲਦੇਵ ਸਿੰਘ ਵਡਾਲੇ ਸਮੇਤ ਹੋਰ ਜਥਿਆਂ ਵੱਲੋਂ ਸਵਰਨ ਘੋਟਣੇ ਦੀ ਅੰਤਮ ਅਰਦਾਸ 'ਚ ਕੀਰਤਨ ਕਰਨ ਤੋਂ ਮਨਾ ਕਰ ਦਿੱਤਾ ਸੀ। ਲੋਕਾਂ ਦੀ ਵੀ ਘੱਟ ਸ਼ਮੂਲੀਅਤ ਤੋਂ ਇਹ ਸਪਸ਼ਟ ਸੰਕੇਤ ਗਿਆ ਕਿ ਲੋਕ ਅਜੇ ਵੀ ਉਸ ਸਮੇਂ ਪੁਲੀਸ ਵੱਲੋਂ ਕੀਤੇ ਗਏ ਜ਼ੁਲਮਾਂ ਨੂੰ ਭੁੱਲੇ ਨਹੀਂ ਹਨ। ਐੱਸ.ਐੱਸ.ਪੀ. 'ਸਵਰਨ ਸਿੰਘ' ਨੂੰ ਕੋਈ ਇੰਨਾ ਨਹੀਂ ਜਾਣਦਾ ਸੀ ਪਰ ਉਸ ਦੇ ਨਾਂਅ ਨਾਲ ਜੁੜੇ 'ਘੋਟਣਾ' ਸ਼ਬਦ ਕਾਰਨ ਹੀ ਉਸ ਨੂੰ ਆਖਰੀ ਸਾਹ ਤਕ ਲੋਕ ਜਾਣਦੇ ਸਨ। ਬੇਕਸੂਰ ਸਿਖ ਮੁੰਡਿਆਂ 'ਤੇ ਕੀਤੇ ਤਸ਼ੱਦਦ ਦੌਰਾਨ ਪੁਲੀਸ ਵੱਲੋਂ ਥਰਡ ਡਿਗਰੀ ਵਾਲਾ ਹਥਿਆਰ 'ਘੋਟਣਾ' ਹੀ ਵਰਤਿਆ ਜਾਂਦਾ ਸੀ। ਜਾਣਕਾਰੀ ਅਨੁਸਾਰ ਪੁਲੀਸ ਵੱਲੋਂ ਘੋਟਣਾ ਫੇਰਨ ਨਾਲ ਸਿਖ ਮੁੰਡਿਆਂ ਦੀਆਂ ਲੱਤਾਂ ਜਵਾਬ ਦੇ ਜਾਂਦੀਆਂ ਸਨ ਤੇ ਉਹ ਸਾਰੀ ਉਮਰ ਲਈ ਨਕਾਰੇ ਹੋ ਜਾਂਦੇ ਸਨ। ਇਹ ਪਹਿਲਾ ਮੌਕਾ ਸੀ ਕਿ ਕਿਸੇ ਪੁਲੀਸ ਅਫ਼ਸਰ ਦੇ ਸੇਵਾ-ਮੁਕਤ ਹੋਣ ਤੋਂ 20 ਸਾਲਾਂ ਬਾਅਦ ਵੀ ਲੋਕਾਂ ਦੇ ਮਨਾਂ 'ਚ ਗੁੱਸਾ ਬਰਕਰਾਰ ਹੈ।

ਲੈਫ. ਜਨਰਲ (ਸੇਵਾਮੁਕਤ) ਰਣਜੀਤ ਸਿੰਘ ਦਿਆਲ ਦੇ ਬਰਸੀ ਸਮਾਗਮ ਮੌਕੇ ਪੰਚਕੂਲਾ ਵਿਚ ਗੁਰਦੁਆਰੇ ਦਾ ਵਿਹੜਾ ਵਰਤਣ ਤੋਂ ਨਾਂਹ ਕਰਨਾ ਫੇਰ ਸਾਬਕਾ ਪੁਲੀਸ ਅਧਿਕਾਰੀ ਸਵਰਨ ਘੋਟਣੇ ਦੇ ਭੋਗ ਮੌਕੇ ਰਾਗੀ ਜਥੇ ਵੱਲੋਂ ਕੀਰਤਨ ਕਰਨ ਤੋਂ ਨਾਂਹ ਕਰਨ ਦੇ ਫ਼ੈਸਲੇ ਨੇ ਸਿਖ ਸਮਾਜ ਵਿਚ ਨਵੀਂ ਚਰਚਾ ਛੇੜ ਦਿੱਤੀ ਸੀ। ਇਸ ਦੌਰਾਨ 26 ਫਰਵਰੀ 2013 ਨੂੰ ਸ਼੍ਰੋਮਣੀ ਰਾਗੀ ਸਭਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਫ਼ੈਸਲਾ ਕੀਤਾ ਕਿ ਉਹ ਖਾੜਕੂਵਾਦ ਵੇਲੇ ਸਿਖ ਨੌਜਵਾਨਾਂ ਨੂੰ ਝੂਠੇ ਪੁਲੀਸ ਮੁਕਾਬਲਿਆਂ ਵਿਚ ਮਾਰਨ ਵਾਲੇ ਅਤੇ ਤਸ਼ੱਦਦ ਕਰਨ ਵਾਲੇ ਪੁਲੀਸ ਕਰਮਚਾਰੀਆਂ ਦੇ ਘਰਾਂ ਵਿਚ ਹੋਣ ਵਾਲੇ ਗੁਰਮਤਿ ਸਮਾਗਮਾਂ 'ਚ ਸ਼ਾਮਲ ਨਹੀਂ ਹੋਣਗੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹੁਣ ਤਕ ਕਿਸੇ ਵੀ ਰਾਗੀ ਜਥੇ ਨੂੰ ਕਿਸੇ ਵੀ ਅਜਿਹੇ ਪੁਲੀਸ ਕਰਮਚਾਰੀ ਦੇ ਭੋਗ ਸਮਾਗਮ ਵਿਚ ਕੀਰਤਨ ਕਰਨ ਤੋਂ ਨਹੀਂ ਵਰਜਿਆ ਹੈ। ਆਮ ਚਰਚਾ ਹੈ ਕਿ ਰਾਗੀ ਸਿੰਘਾਂ ਨੇ ਵੀ ਪੰਜਾਬ ਦੁਖਾਂਤ ਨੂੰ ਵੇਖਿਆ ਅਤੇ ਹੰਢਾਇਆ ਹੈ। ਇਸ ਲਈ ਕਈ ਰਾਗੀ ਸਿੰਘਾਂ ਨੇ ਅੱਜ ਤਕ ਅਜਿਹੇ ਪੁਲੀਸ ਕਰਮਚਾਰੀਆਂ ਨੂੰ ਆਪਣੇ ਮਨਾਂ ਵਿਚੋਂ ਮੁਆਫ਼ ਨਹੀਂ ਕੀਤਾ ਹੈ, ਜਿਨ੍ਹਾਂ ਨੇ ਖਾੜਕੂਵਾਦ ਵੇਲੇ ਸਿਖ ਨੌਜਵਾਨਾਂ ਅਤੇ ਸਿਖ ਪਰਿਵਾਰਾਂ ਨਾਲ ਵਧੀਕੀਆਂ ਕੀਤੀਆਂ ਸਨ।

ਰਾਗੀ ਸਿੰਘਾਂ ਦੀ ਜਥੇਬੰਦੀ ਸ਼੍ਰੋਮਣੀ ਰਾਗੀ ਸਭਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਫ਼ੈਸਲਾ ਕੀਤਾ ਹੈ ਕਿ ਭਵਿੱਖ ਵਿਚ ਦਾਗੀ ਪੁਲੀਸ ਕਰਮਚਾਰੀਆਂ, ਜਿਨ੍ਹਾਂ ਨੇ ਖਾੜਕੂਵਾਦ ਵੇਲੇ



ਸਿਖ ਨੌਜਵਾਨਾਂ ਨੂੰ ਝੂਠੇ ਪੁਲੀਸ ਮੁਕਾਬਲਿਆਂ ਵਿਚ ਮਾਰਿਆ ਅਤੇ ਸਿਖ ਪਰਿਵਾਰਾਂ ਨੂੰ ਸਰਕਾਰੀ ਤਸ਼ੱਦਦ ਦਾ ਨਿਸ਼ਾਨਾ ਬਣਾਇਆ ਸੀ, ਦੇ ਘਰਾਂ ਵਿਚ ਹੋਣ ਵਾਲੇ ਖੁਸ਼ੀ ਜਾਂ ਗ਼ਮੀ ਦੇ ਸਮਾਗਮਾਂ ਸਮੇਂ ਸ਼ਮੂਲੀਅਤ ਨਹੀਂ ਕਰਨਗੇ। ਇਹ ਫ਼ੈਸਲਾ ਕਿਸੇ ਦਬਾਅ ਹੇਠ ਨਹੀਂ ਸਗੋਂ ਰਾਗੀ ਸਭਾ ਦੇ ਮੈਂਬਰਾਂ ਨੇ ਆਪਣੇ ਜ਼ਮੀਰ ਦੀ ਅਵਾਜ਼ 'ਤੇ ਕੀਤਾ।

ਪਿਛੇ ਜਿਹੇ ਜਨਰਲ ਬਰਾੜ 'ਤੇ ਲੰਡਨ ਵਿਚ ਹਮਲੇ ਦੀ ਚਰਚਾ ਰਹੀ ਹੈ। ਫ਼ੌਜੀ ਹਮਲੇ, ਨਵੰਬਰ 1984 ਦੇ ਕਤਲੇਆਮ, ਸਿਖਾਂ ਉੱਪਰ ਜ਼ੁਲਮ ਕਰਨ ਲਈ ਜ਼ਿੰਮੇਵਾਰ ਸਿਆਸੀ ਆਗੂ, ਹੋਰ ਸਿਵਲ ਤੇ ਫ਼ੌਜੀ ਅਧਿਕਾਰੀ, ਖਾਸ ਕਰਕੇ ਪੰਜਾਬ ਪੁਲੀਸ ਦੇ ਅਫ਼ਸਰ ਸਿਖਾਂ ਨੂੰ ਬੇਹੱਦ ਰੜਕਦੇ ਹਨ ਕਿਉਂਕਿ ਇਹਨਾਂ ਨੇ ਹਕੂਮਤ ਦੀ ਸਿਖਾਂ ਨੂੰ ਮਾਰਨ ਦੀ ਨੀਤੀ ਬੇਕਿਰਕੀ ਨਾਲ ਲਾਗੂ ਕੀਤੀ। ਸਿਖਾਂ ਨੂੰ ਉਹਨਾਂ ਜੁਝਾਰੂਆਂ ਦਾ ਗ਼ੁੱਸਾ ਘੱਟ ਹੈ ਜਿਹੜੇ ਹਥਿਆਰਬੰਦ ਹੋ ਕੇ ਮੈਦਾਨ ਵਿਚ ਨਿੱਤਰੇ ਸਨ ਪਰ ਜਿਹੜੇ ਉਹਨਾਂ ਸਿੰਘਾਂ ਦੇ ਰਿਸ਼ਤੇਦਾਰ, ਦੋਸਤ, ਵਾਕਫ਼, ਠਾਹਰਾਂ ਵਾਲੇ ਤੇ ਹਮਦਰਦ ਹੋਣ ਦੇ ਕਾਰਨ ਹੀ ਤਸੀਹੇ ਦੇ ਕੇ ਮਾਰ ਦਿੱਤੇ ਗਏ ਤੇ ਕੋਲ ਟੁੱਟੇ ਜਿਹੇ ਹਥਿਆਰ ਰੱਖ ਕੇ ਕਹਿ ਦਿੱਤਾ ਕਿ 'ਖਤਰਨਾਕ ਦਹਿਸ਼ਤਗਰਦ ਮੁਕਾਬਲੇ ਵਿਚ ਮਾਰਿਆ ਗਿਆ', ਉਹਨਾਂ ਬੇਦੋਸ਼ਿਆਂ ਦਾ ਅਥਾਹ ਗ਼ੁੱਸਾ ਹੈ। ਹਕੂਮਤ ਬੇਸ਼ੱਕ ਸੋਚਦੀ ਹੋਵੇ ਕਿ ਸਿਖ ਸਭ ਕੁਝ ਭੁੱਲਦੇ ਜਾ ਰਹੇ ਹਨ ਪਰ ਸੋਸ਼ਲ ਮੀਡੀਆ ਦੇ ਅਜੋਕੇ ਯੁਗ ਵਿਚ ਸਿਖ ਪਹਿਲਾਂ ਨਾਲੋਂ ਵੀ ਵੱਧ ਜਾਗਰਿਤ ਹਨ।

'ਗਿੱਲ' ਦੇ ਮਰਨ ਮਗਰੋਂ ਜਿਵੇਂ ਕੌਮ ਨੇ ਸਾਂਝੇ ਦੁੱਖ ਦਾ ਪ੍ਰਗਟਾਵਾ ਕੀਤਾ, ਇਸ ਦਾ ਅਸਰ ਸਾਫ਼ ਦਿਸਿਆ ਹੈ ਕਿ ਪੰਜਾਬ ਦਾ ਕੋਈ ਵੀ ਐਹੋ ਜਿਹਾ ਆਗੂ 'ਗਿੱਲ' ਦੇ ਸਸਕਾਰ ਮੌਕੇ ਨਹੀਂ ਗਿਆ, ਜਿਸ ਨੇ ਲੋਕਾਂ ਵਿਚ ਵਿਚਰਨਾ ਹੋਵੇ। ਬਾਦਲਕਿਆਂ, ਕਾਂਗਰਸੀਆਂ ਤੇ ਹੋਰ ਸਿਆਸੀ ਦਲਾਂ ਬਾਰੇ ਲੋਕਾਂ ਨੂੰ ਯਕੀਨ ਨਹੀਂ ਸੀ ਪਰ ਇਹ ਲੋਕ ਸਿਖ ਜਜ਼ਬਾਤਾਂ ਦੇ ਮੱਦੇਨਜ਼ਰ ਸਿਰਫ਼ ਜਾਬਤਾ ਜਿਹਾ ਪੂਰਾ ਕਰਕੇ ਡੰਗ ਸਾਰਨ ਤਕ ਸੀਮਿਤ ਰਹੇ। ਸ਼੍ਰੋਮਣੀ ਕਮੇਟੀ, ਜਥੇਦਾਰ ਅਕਾਲ ਤਖਤ ਅਤੇ ਹੋਰ ਅਹਿਮ ਅਹੁਦਿਆਂ 'ਤੇ ਬੈਠੇ ਸਿਖਾਂ ਉੱਪਰ ਲਗਾਤਾਰ ਦਬਾਅ ਵਧ ਰਿਹਾ ਹੈ ਕਿ 'ਗਿੱਲ' ਸਮੇਤ ਹੋਰ ਵੀ ਐਹੋ ਜਿਹੇ ਲੋਕਾਂ ਬਾਰੇ ਸਪਸ਼ਟ ਹੁਕਮਨਾਮਾ ਜਾਰੀ ਕੀਤਾ ਜਾਵੇ, ਜਿਹੜੇ ਸਿਖਾਂ ਦੇ ਘਰਾਂ ਵਿਚ ਜੰਮ ਕੇ ਸਿਖਾਂ ਦਾ ਘਾਣ ਕਰਦੇ ਹਨ।

ਸੁਭਾਵਿਕ ਹੀ ਉਹ ਪੁਲਸੀਏ ਜਿਹੜੇ ਪਹਿਲਾਂ ਹੀ ਕਲਪੇ ਹੋਏ ਹਨ ਕਿ ਪਹਿਲਾਂ ਹਕੂਮਤ ਨੇ ਸਾਥੋਂ ਸਿਖਾਂ ਦਾ ਘਾਣ ਕਰਵਾਇਆ ਤੇ ਫੇਰ ਅਦਾਲਤੀ ਕੇਸਾਂ ਵਿਚ ਫਸਾ ਦਿੱਤਾ ਹੁਣ ਹੋਰ ਕਲਪਣਗੇ ਕਿ ਸਾਡੇ ਮਰਨ ਮਗਰੋਂ ਵੀ ਸਿਖ ਸੰਗਤ ਨੇ 'ਗਿੱਲ' ਵਾਲੀ ਹੀ ਕਰਨੀ ਹੈ। ਪਰ ਕੀ ਇਹ ਲੋਕ ਆਪਣੇ ਕੀਤੇ ਪਾਪਾਂ ਲਈ ਅਕਾਲ ਤਖਤ ਸਾਹਿਬ 'ਤੇ ਪੇਸ਼ ਨਹੀਂ ਹੋ ਸਕਦੇ? ਇਹ ਲੋਕ ਖੁਦ ਆਪਣੇ ਕਾਲੇ ਕਾਰਨਾਮੇ ਲਿਖ ਕੇ ਸੰਗਤ ਤੋਂ ਮਾਫ਼ੀ ਮੰਗਣ। ਇਹ ਤਾਂ ਹੋ ਨਹੀਂ ਸਕਦਾ ਕਿ ਬੇਦੋਸ਼ੇ ਸਿਖਾਂ ਨੂੰ ਕਤਲ ਕਰਨ ਵਾਲਿਆਂ ਲਈ ਵੀ ਓਹੀ ਬਾਣੀ ਪੜ੍ਹ ਕੇ ਅਰਦਾਸ ਹੋਵੇ, ਜਿਹੜੀ ਬੇਦੋਸ਼ੇ ਸਿਖ ਦੇ ਭੋਗ ਮੌਕੇ ਕੀਤੀ ਗਈ ਹੋਵੇ। ਜਿਨ੍ਹਾਂ ਨੂੰ ਸਿਰਫ਼ ਸਿਖ ਹੋਣ ਕਰਕੇ ਮਾਰ ਦਿੱਤਾ ਗਿਆ, ਉਹ ਤਾਂ ਸਿਖੀ ਨਾਲ ਨਿਭਾ ਗਏ ਤੇ ਹੁਣ ਉਹਨਾਂ ਲਈ ਅਰਦਾਸ ਹੋਣੀ ਵੀ ਚਾਹੀਦੀ ਹੈ ਪਰ ਜਿਹੜੇ ਜੁਝਾਰੂ ਸਿਖਾਂ ਅਤੇ ਬੇਦੋਸ਼ਿਆਂ ਸਿਖਾਂ ਨੂੰ ਕੋਹਂਦੇ ਰਹੇ, ਉਹਨਾਂ ਲਈ

ਕਿਉਂ ਅਰਦਾਸ ਹੋਵੇ? ਇਕ ਪਾਸੇ ਇਹ ਲੋਕ ਖੁਦ ਨੂੰ ਸਹੀ ਦੱਸਦੇ ਹਨ ਤੇ ਜੋ ਕੀਤਾ ਉਸ ਦਾ ਵਿਰੋਧ ਕਰਨ 'ਤੇ ਸਿੱਖਾਂ ਨੂੰ ਹੁਣ ਵੀ ਨਿਸ਼ਾਨਾ ਬਣਾਉਣ ਨੂੰ ਤਿਆਰ ਬੈਠੇ ਨੇ, ਦੂਜੇ ਪਾਸੇ ਇਹ ਲੋਕ 'ਸਿੱਖ' ਹੋਣ ਦਾ ਦਾਅਵਾ ਵੀ ਨਹੀਂ ਭੁੱਲਦੇ ਤਾਂ ਸੰਗਤ ਨੂੰ ਤਾਂ ਅਕਾਲ ਤਖ਼ਤ ਸਾਹਿਬ ਤੇ ਸ਼੍ਰੋਮਣੀ ਕਮੇਟੀ ਵਰਗੀਆਂ ਸੰਸਥਾਵਾਂ 'ਤੇ ਦਬਾਅ ਬਣਾਉਣਾ ਹੀ ਪਵੇਗਾ ਕਿ ਇਹਨਾਂ ਪਾਪੀਆਂ ਬਾਰੇ ਸਪਸ਼ਟ ਫ਼ੈਸਲਾ ਲਿਆ ਜਾਵੇ।

'ਹਕੂਮਤੀ ਕੁਹਾੜੇ ਦਾ ਦਸਤਾ' ਬਣ ਕੇ ਸਿੱਖੀ ਤੇ ਸਿੱਖਾਂ ਦਾ ਘਾਣ ਕਰਨ ਵਾਲਿਆਂ ਇਹਨਾਂ ਲੋਕਾਂ ਦੇ ਕਿਸੇ ਖੁਸ਼ੀ-ਗ਼ਮੀ ਮੌਕੇ ਗੁਰੂ ਗਰੰਥ ਸਾਹਿਬ ਦਾ ਸਰੂਪ, ਕੀਰਤਨੀਆ, ਅਰਦਾਸੀਆ ਨਾ ਜਾਵੇ। ਇਹ ਲੋਕ ਦੁਨਿਆਵੀ ਤੌਰ 'ਤੇ ਬੇਸ਼ੱਕ ਆਪਣੇ ਕਾਲੇ ਕਾਰਨਾਮੇ ਖੁਦ ਲਿਖ ਕੇ ਅਕਾਲ ਤਖ਼ਤ ਸਾਹਿਬ ਰਾਹੀ ਖ਼ਾਲਸਾ ਪੰਥ ਤੋਂ ਮਾਫ਼ੀ ਮੰਗ ਲੈਣ ਪਰ ਉਹ ਇਸ ਅਕਾਲ ਪੁਰਖ ਵਾਹਿਗੁਰੂ ਦੀ ਦਰਗਾਹ ਵਿਚ ਤਾਂ ਲੇਖਾ ਜ਼ਰੂਰ ਦੇਣਗੇ। ਹੁਣ ਤਾਂ ਉਹ ਦੀਨ ਤੇ ਦੁਨੀ ਗਵਾ ਰਹੇ ਹਨ ਪਰ ਜੇ ਉਹ ਪੰਥ ਤੋਂ ਮਾਫ਼ੀ ਮੰਗ ਲੈਣ ਤਾਂ ਸ਼ਾਇਦ ਉਹਨਾਂ ਦੀ ਤੜਪਦੀ, ਬਲਦੀ, ਸੜਦੀ-ਭੁੱਜਦੀ ਆਤਮਾ ਨੂੰ ਕੁਝ ਸ਼ਾਂਤੀ ਮਿਲ ਜਾਵੇ।

ਇਹ ਪਾਪੀ ਪੁਲਸੀਏ, ਇਹਨਾਂ ਦੇ ਪਰਿਵਾਰਕ ਮੈਂਬਰ ਤੇ ਸਮਰਥਕ ਸਿੱਖਾਂ ਉੱਪਰ ਗੁੱਸਾ ਨਾ ਕਰਨ ਸਗੋਂ ਆਪਣੇ ਉਹਨਾਂ ਕਰਮਾਂ ਨੂੰ ਚੇਤੇ ਕਰਨ ਜਿਨ੍ਹਾਂ ਕਰਕੇ ਅੱਜ ਸਿੱਖਾਂ ਨੂੰ ਕਹਿਣਾ ਪੈ ਰਿਹਾ ਹੈ ਕਿ ਖ਼ਾਲਸਾ ਪੰਥ ਇਹਨਾਂ ਬਾਰੇ ਠੋਸ ਫ਼ੈਸਲਾ ਲਵੇ। ਅੱਜ ਦੁਨਿਆਵੀ ਤਾਕਤ ਦੇ ਸਿਰ 'ਤੇ ਸਿੱਖ ਜਜ਼ਬਾਤਾਂ ਨੂੰ ਵੰਗਾਰਨਾ ਸੌਖਾ ਲੱਗਦਾ ਹੋਵੇਗਾ ਪਰ ਅੰਤ ਕੁੱਤੇ ਵਾਲਾ ਹਸ਼ਰ ਹੋਵੇਗਾ ਕਿਉਂਕਿ "ਜਿਸ ਕੈ ਅੰਤਰਿ ਰਾਜ ਅਭਿਮਾਨੁ ॥ ਸੋ ਨਰਕਪਾਤੀ ਹੋਵਤ ਸੁਆਨੁ ॥" ਅਰਥ: ਜਿਸ ਮਨੁੱਖ ਦੇ ਮਨ ਵਿਚ ਰਾਜ ਦਾ ਮਾਣ ਹੈ, ਉਹ ਕੁੱਤਾ ਨਰਕ ਵਿੱਚ ਪੈਣ ਦਾ ਸਜ਼ਾਵਾਰ ਹੁੰਦਾ ਹੈ।

ਅਸੀਂ ਤਾਂ ਇਹਨਾਂ ਪਾਪੀਆਂ, ਇਹਨਾਂ ਦੇ ਪਰਿਵਾਰਕ ਮੈਂਬਰਾਂ ਤੇ ਹੋਰ ਸਮਰਥਕਾਂ ਨੂੰ ਇਹੀ ਕਹਾਂਗੇ ਕਿ ਖ਼ਾਲਸੇ ਦੇ ਸਾਂਝੀ ਭਾਵਨਾ ਨੂੰ ਵੰਗਾਰਨ, ਚਿੜਾਉਣ, ਦਬਾਉਣ ਤੇ ਅੱਖੋਂ-ਪਰੋਖੇ ਕਰਨ ਦੀ ਥਾਂ ਆਪਣੇ ਪਾਪਾਂ ਵੱਲ ਧਿਆਨ ਦੇਣ। ਚੰਗਾ ਹੋਵੇਗਾ ਜੇ ਸਿੱਖ ਜਜ਼ਬਾਤਾਂ ਬਾਰੇ ਕੋਈ ਗੱਲ ਮੂੰਹੋਂ ਕੱਢਣ ਤੋਂ ਪਹਿਲਾਂ ਗੁਰਬਾਣੀ ਪੜ੍ਹਨ ਤੇ ਵਿਚਾਰਨ।

ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥੧੩॥

....

ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥
ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥੨੭॥
ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥

.....



ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ ॥੩੭॥
ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥
ਆਜ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥੩੮॥

. . . . .

## ਕੇ.ਪੀ. ਬੁੱਚੜ

ਪੁੱਤ ਕੋਹ-ਕੋਹ ਮਾਰੇ ਮਾਂਵਾਂ ਦੇ, ਭੈਣਾਂ ਤੋਂ ਖੋਹ ਲਏ ਵੀਰੇ ਨੇ।
ਕਈ ਗੋਲੀਆਂ ਦੇ ਨਾਲ ਭੁੰਨੇ ਨੇ, ਕਈ ਨਾਲ ਸੰਗੀਨਾਂ ਚੀਰੇ ਨੇ।
ਮੁਗਲਾਂ ਦੀ ਯਾਦ ਦਿਵਾਉਂਦਾ ਸੀ, ਹੁਣ ਕੂਚ ਜਹਾਨੋਂ ਕਰ ਗਿਆ ਏ।
ਜੋ ਖਾ ਗਿਆ ਪਾਤ ਜਵਾਨੀ ਨੂੰ, ਮੈਂ ਸੁਣਿਆ ਬੁੱਚੜ ਮਰ ਗਿਆ ਏ।
ਜੋ ਵੱਢ-ਵੱਢ ਖਾ ਗਿਆ ਦੁਨੀਆਂ ਨੂੰ ਉਹ ਕੇ.ਪੀ. ਬੁੱਚੜ ਮਰ ਗਿਆ ਏ।

- ਸੁਖਵਿੰਦਰ ਸਿੰਘ ਰਟੌਲ

# ਪਾਪ ਕਮਾਉਣ ਵਾਲਿਆਂ ਦਾ ਕੌਣ ਬੇਲੀ ਬਣਦਾ?

ਜਿਹੜੇ ਲੋਕ ਹੁਣ ਵੀ ਸਿਖੀ ਤੇ ਸਿਖਾਂ ਦੇ ਦੁਸ਼ਮਣਾਂ ਨਾਲ ਘਿਓ-ਖਿਚੜੀ ਹੋ ਕੇ ਸਾਜ਼ਿਸ਼ਾਂ ਰਚਦੇ ਨੇ, ਉਹ ਅਖ਼ਬਾਰਾਂ ਵਿਚ 'ਗਿੱਲ' ਦੇ ਸਸਕਾਰ ਵਾਲੀਆਂ ਖ਼ਬਰਾਂ ਤੇ ਫ਼ੋਟੋਆਂ ਜ਼ਰੂਰ ਵੇਖਣ। ਉਂਝ ਜਿਉਂਦੇ ਜੀ 'ਗਿੱਲ' ਨੇ ਬੜੀ ਵਾਰ ਇਹ ਗੱਲ ਕਹੀ ਕਿ ਸਾਨੂੰ 'ਵਰਤਣ ਵਾਲਿਆਂ ਨੇ ਵਰਤ ਲਿਆ'। ਗੱਲ ਸਾਫ਼ ਹੈ ਕਿ 'ਗਿੱਲ' ਨੂੰ ਅਹਿਸਾਸ ਸੀ ਕਿ ਉਹ ਸਿਖਾਂ ਨੂੰ ਮਾਰਨ ਲਈ 'ਹਿੰਦੂ ਸਾਮਰਾਜ ਦੇ ਕੁਹਾੜੇ ਦਾ ਦਸਤਾ' ਬਣ ਬੈਠਾ। ਜਦ ਕਿਸੇ 'ਗਿੱਲ' ਵਰਗੇ ਅਜਿਹੇ ਹੈਂਕੜਬਾਜ਼ ਬੰਦੇ ਨੂੰ ਪਤਾ ਲੱਗੇ ਕਿ ਜਿਸ 'ਜ਼ੁਲਮ' ਨੂੰ ਉਹ ਆਪਣਾ 'ਪਵਿੱਤਰ ਫ਼ਰਜ਼' ਸਮਝਦਾ ਰਿਹਾ, ਅਸਲ ਵਿਚ ਉਸ ਲਈ ਉਸ ਨੂੰ ਸਾਰੇ ਲੋਕ 'ਭਾੜੇ ਦਾ ਟੱਟੂ' ਸਮਝਦੇ ਹਨ ਤਾਂ ਆਮ ਬੰਦਾ ਬੁਰੀ ਤਰ੍ਹਾਂ ਟੁੱਟ ਜਾਂਦਾ ਹੈ। ਪਰ 'ਗਿੱਲ' 'ਆਮ ਇਨਸਾਨ' ਨਹੀਂ ਸੀ। ਬੇਕਿਰਕੀ, ਨਿਰਦੈਤਾ, ਬੇਦਰਦੀ ਉਸ ਦੇ ਖ਼ੂਨ ਵਿਚ ਸੀ। ਇਸ ਕਰਕੇ ਆਪਣੀ ਹਿੰਦੋਸਤਾਨੀ ਨਿਜ਼ਾਮ ਦੀ ਨਜ਼ਰ ਵਿਚ ਆਪਣੀ ਔਕਾਤ ਸਮਝ ਆ ਜਾਣ ਮਗਰੋਂ ਉਸ ਨੇ ਸਿਖ ਜਗਤ ਤੇ ਮਨੁੱਖਤਾ ਤੋਂ ਮਾਫ਼ੀ ਨਹੀਂ ਮੰਗੀ ਕਿ "ਉਹ ਸਾਰੇ ਅਪਰੇਸ਼ਨ ਤਾਂ ਓ.ਪੀ. ਸ਼ਰਮਾ, ਅਜੀਤ ਡੋਭਾਲ, ਐਮ.ਕੇ. ਧਰ ਸਮੇਤ ਹੋਰ ਖੁਫ਼ੀਆ ਏਜੰਸੀਆਂ ਦੇ ਅਫ਼ਸਰਾਂ ਦੇ ਸਨ, ਜਿਨ੍ਹਾਂ ਕਾਰਨ ਸਿਖਾਂ ਦਾ ਘਾਣ ਹੋਇਆ, ਮੈਂ ਉਹਨਾਂ ਅਪਰੇਸ਼ਨਾਂ ਵਿਚ ਕੋਈ ਕਰਤਾ-ਧਰਤਾ ਕਮਾਂਡਰ ਨਹੀਂ, ਸਗੋਂ ਇਕ ਪਿਸੌਦਾਰ ਹੀ ਸੀ, ਜਿਸ ਕਾਰਨ ਮੈਂ ਸ਼ਰਮਸਾਰ ਵੀ ਹਾਂ।" ਉਲਟਾ ਉਹ ਹੋਰ ਆਕੜ ਗਿਆ ਤੇ ਬੜੀ ਬੇਹਯਾਈ ਨਾਲ ਆਪਣੇ-ਆਪ ਨੂੰ ਜਾਇਜ਼ ਦੱਸਦਾ ਰਿਹਾ। ਪਰ ਉਸ ਦੇ ਇਸ਼ਾਰਿਆਂ ਉੱਪਰ ਕਹਿਰ ਢਾਹੁਣ ਵਾਲੇ ਪੁਲੀਸ ਦੇ ਬਹੁਤ ਸਾਰੇ ਅਫ਼ਸਰ ਜਿਹੜੇ ਮਗਰੋਂ ਅਦਾਲਤਾਂ ਦੇ ਕਟਹਿਰੇ ਵਿਚ ਖੜ੍ਹੇ ਹੁੰਦੇ ਰਹੇ, ਉਹ ਜ਼ਰੂਰ ਇਹ ਸਬਕ ਸਿਖ ਗਏ ਕਿ ਹਕੂਮਤ ਦਾ ਹੱਥਠੋਕਾ ਬਣ ਕੇ ਕਦੇ ਵੀ ਆਮ ਲੋਕਾਂ ਦਾ ਘਾਣ ਨਹੀਂ ਕਰਨਾ ਚਾਹੀਦਾ ਕਿਉਂਕਿ ਹਕੂਮਤਾਂ ਵਰਤ ਕੇ ਔਹ ਮਾਰਦੀਆਂ ਨੇ।

ਜੇ ਕਿਤੇ ਅੱਜ ਤੋਂ ਵੀਹ-ਤੀਹ ਸਾਲ ਪਹਿਲਾਂ ਸੋਸ਼ਲ ਮੀਡੀਆ ਹੁੰਦਾ ਤਾਂ ਜਿਸ ਵੀ ਘਰ-ਪਰਿਵਾਰ 'ਤੇ ਕਹਿਰ ਟੁੱਟਣਾ ਸੀ, ਨਾਲ ਦੀ ਨਾਲ ਸਾਰੀ ਦੁਨੀਆਂ ਨੂੰ ਪਤਾ ਲੱਗ ਜਾਇਆ ਕਰਨਾ ਸੀ ਕਿ ਪੰਜਾਬ ਵਿਚ ਕਿਵੇਂ ਸਿਖਾਂ ਦਾ ਘਾਣ ਹੋ ਰਿਹਾ ਹੈ। ਪਰ ਇਸ ਵੇਲੇ ਸੋਸ਼ਲ ਮੀਡੀਆ ਦੀ ਤਾਕਤ ਸਿਰ ਚੜ੍ਹ ਕੇ ਬੋਲ ਰਹੀ ਹੈ। 'ਗਿੱਲ' ਦੇ ਸਸਕਾਰ ਮੌਕੇ ਪੰਜਾਬ ਦੇ ਆਗੂ ਜੇ ਨਹੀਂ ਗਏ ਤਾਂ ਇਹ ਸੋਸ਼ਲ ਮੀਡੀਆ ਦੀ ਤਾਕਤ ਹੈ। ਪੰਜਾਬ ਸਰਕਾਰ ਵੱਲੋਂ ਮੂੰਹ-ਰੱਖਣ ਲਈ ਨੁਮਾਇੰਦੇ ਭੇਜ ਕੇ ਡੰਗ ਸਾਰਨ ਵਾਲੀ ਨੀਤੀ ਵਰਤੀ ਗਈ। ਜੇ ਮੀਡੀਆ ਵਾਲੇ ਸਵਾਲ ਨਾ ਪੁੱਛਣ ਤਾਂ ਸ਼ਾਇਦ ਕੋਈ ਵੀ ਸਿਆਸੀ ਆਗੂ 'ਗਿੱਲ' ਦੇ ਹੱਕ ਜਾਂ ਵਿਰੋਧ ਵਿਚ ਆਪਣੇ ਆਪ ਨਾ ਬੋਲੇ। ਜਿਹੜੇ 'ਗਿੱਲ' ਦੇ ਪੱਖ ਵਿਚ ਬੋਲਦੇ ਵੀ ਰਹੇ ਨੇ, ਜਾਪਦਾ ਫਸੇ ਹੋਏ ਹੀ ਬੋਲਦੇ



ਰਹੇ ਨੇ। 'ਗਿੱਲ' ਦਾ ਇਹਨਾਂ ਲੋਕਾਂ ਲਈ ਕੋਈ ਅਰਥ ਨਹੀਂ।

ਜਿਹੜਾ ਮੀਡੀਆ 'ਗਿੱਲ' ਨੂੰ ਝੂਠੇ ਚੜ੍ਹਾਈ ਰੱਖਦਾ ਰਿਹਾ, ਉਸ ਦੀ ਮਾਮੂਲੀ ਗੱਲ ਵੀ ਚਮਕਾ ਕੇ ਮੁੱਖ ਸਫ਼ੇ 'ਤੇ ਅਹਿਮ ਖ਼ਬਰ ਵਾਂਗ ਲਾਉਂਦਾ ਰਿਹਾ, ਉਸ ਮੀਡੀਆ ਨੇ 'ਗਿੱਲ' ਦੇ ਸਸਕਾਰ ਦੀ ਖ਼ਬਰ ਮੁੱਖ ਸਫ਼ੇ 'ਤੇ ਤਾਂ ਕੀ ਲਾਉਣੀ ਸੀ, ਦੂਜੇ-ਤੀਜੇ ਸਫ਼ੇ 'ਤੇ ਵੀ ਨਹੀਂ ਲਾਈ। ਅਜੀਤ, ਜਗਬਾਣੀ ਤੇ ਪੰਜਾਬੀ ਟ੍ਰਿਬਿਊਨ ਨੇ 'ਗਿੱਲ' ਦੀ ਖ਼ਬਰ ਸਫ਼ਾ ਪੰਜ ਉੱਪਰ ਤੇ ਪੰਜਾਬੀ ਜਾਗਰਣ ਨੇ ਸਫ਼ਾ ਚਾਰ ਉੱਪਰ ਲਾਈ ਹੈ। ਛੇਤੀ ਹੀ ਉਹ ਵੇਲਾ ਵੀ ਆਇਆ ਲਓ, ਜਦ ਇਸ ਅਖੌਤੀ 'ਸੁਪਰਕੋਪ' ਬਾਰੇ ਕਿਸੇ ਅਖ਼ਬਾਰ ਨੇ ਚਾਰ ਸ਼ਬਦ ਵੀ ਨਹੀਂ ਛਾਪਣੇ।

ਇਹ 'ਗਿੱਲ' ਨੂੰ ਪਹਿਲਾਂ ਹੀ ਪਤਾ ਸੀ ਕਿ ਮਗਰੋਂ ਕਿਸੇ ਨੇ ਬਾਤ ਨਹੀਂ ਪੁੱਛਣੀ। ਚੰਗਾ ਹੁੰਦਾ ਜੇ ਉਹ ਮਰਨ ਤੋਂ ਪਹਿਲਾਂ ਖ਼ੁਦ ਇਹ ਗੱਲ ਗੱਜ-ਵੱਜ ਕੇ ਕਹਿ ਜਾਂਦਾ ਕਿ ਕਦੇ ਵੀ ਦੁਸ਼ਮਣ ਦੇ ਕੁਹਾੜੇ ਦਾ ਦਸਤਾ ਨਹੀਂ ਬਣਨਾ ਚਾਹੀਦਾ। ਸ਼ਾਇਦ ਉਹ ਪੁਲਸੀਏ, ਸਰਕਾਰੀ ਅਧਿਕਾਰੀ, ਸਿਆਸੀ ਤੇ ਧਾਰਮਿਕ ਆਗੂ ਤੇ ਹੋਰ ਲੋਕ ਸਮਝ ਜਾਂਦੇ ਜਿਹੜੇ ਹੁਣ ਵੀ ਦਿੱਲੀ ਤੇ ਨਾਗਪੁਰ ਦੇ ਏਜੰਟ ਬਣ ਕੇ ਸਿਖੀ ਤੇ ਸਿਖਾਂ ਖ਼ਿਲਾਫ਼ ਸਰਗਰਮ ਹਨ। ਜਿਹੜੇ ਪੁਲਸੀਏ 'ਗਿੱਲ' ਵਰਗਿਆਂ ਦੇ ਇਸ਼ਾਰਿਆਂ 'ਤੇ ਸਿਖਾਂ ਦਾ ਕਤਲੇਆਮ ਕਰਦੇ ਰਹੇ ਮਗਰੋਂ ਉਹਨਾਂ ਵਿਚੋਂ ਬਹੁਤ ਸਾਰਿਆਂ ਨੂੰ ਅਦਾਲਤਾਂ ਦੇ ਕਟਹਿਰੇ ਵਿਚ ਖੜ੍ਹਨਾ ਪਿਆ। ਕਈਆਂ ਨੂੰ ਸਜ਼ਾਵਾਂ ਹੋਈਆਂ ਤੇ ਕਈਆਂ ਨੇ ਪੀੜਿਤ ਪਰਿਵਾਰਾਂ ਨੂੰ ਡਰਾ-ਧਮਕਾ ਕੇ ਗਵਾਹੀਆਂ ਬਦਲਵਾ ਲਈਆਂ ਤੇ ਕਈ-ਸਾਲ ਜੇਲ੍ਹ ਰਹਿਣ ਮਗਰੋਂ ਸਜ਼ਾ ਤੋਂ ਬਚ ਗਏ। ਇਕ ਵੇਲਾ ਉਹ ਸੀ ਜਦ ਛੇ-ਸੱਤ ਸੌ ਪੁਲੀਸ ਵਾਲੇ ਛੋਟੇ-ਵੱਡੇ ਅਫ਼ਸਰ ਪੰਜਾਬ ਵਿਚ ਮਨੁੱਖੀ ਅਧਿਕਾਰਾਂ ਦੇ ਘਾਣ ਲਈ ਕੇਸ ਭੁਗਤ ਰਹੇ ਸਨ। ਬੇਦੋਸ਼ੇ ਲੋਕਾਂ ਉੱਪਰ ਕਹਿਰ ਢਾਹੁਣ ਵਾਲੇ ਇਹ 'ਸੁਪਰਕੋਪ ਦੇ ਬਹੁੰਗੜੇ' ਐਨੇ ਕੁ ਦਲੇਰ ਨਿਕਲੇ ਕਿ ਅਦਾਲਤੀ ਕਾਰਵਾਈ ਵਿਚ ਹੀ ਚੀਕਾਂ ਮਾਰਦੇ ਸੀ। ਓਦੋਂ ਸ਼ਰੇਆਮ ਕਹਿੰਦੇ ਸੀ ਕਿ ਜਿਹੜੇ ਜ਼ੁਲਮ ਅਸੀਂ ਕੀਤੇ ਨੇ ਉਹ ਤਾਂ 'ਗਿੱਲ' ਤੇ ਓ.ਪੀ. ਸ਼ਰਮੇ ਦੇ ਇਸ਼ਾਰੇ 'ਤੇ ਕੀਤੇ ਨੇ, ਉਹਨਾਂ ਨੂੰ ਕਿਉਂ ਨਹੀਂ ਫੜਦੇ?

ਹੁਣ ਵੀ ਜਿਹੜੇ ਸਰਕਾਰੀ ਅਫ਼ਸਰ ਹਕੂਮਤਾਂ ਦੇ ਇਸ਼ਾਰੇ 'ਤੇ ਲੋਕਾਂ ਦਾ ਘਾਣ ਕਰਦੇ ਨੇ, ਯਾਦ ਰੱਖਣ ਕਿ ਇਹ ਨਿਜ਼ਾਮ ਖੜ੍ਹਿਆ ਤਾਂ ਉਹਨਾਂ ਮਗਰ ਨਹੀਂ ਸੀ, ਜਿਨ੍ਹਾਂ ਨੇ ਹਜ਼ਾਰਾਂ ਬੇਦੋਸ਼ੇ ਸਿਖ ਮਾਰ ਸੁੱਟੇ। ਸਿਖਾਂ ਨੂੰ ਮਾਰਨ ਵਾਲਾ ਹਕੂਮਤ ਦਾ ਹੱਥਠੋਕਾ ਬਣਨ ਦਾ ਅਹਿਸਾਸ ਹੋਣ ਮਗਰੋਂ, ਉਸ ਨੇ ਆਪਣੇ ਆਪ ਲਈ ਜੋ ਲਫ਼ਜ਼ ਵਰਤੇ ਉਹ ਅੰਗਰੇਜ਼ੀ ਦੇ ਨਾਮਵਰ ਪੱਤਰਕਾਰ ਸ਼ੇਖਰ ਗੁਪਤਾ ਨੇ ਆਪਣੇ ਹਾਲੀਆ ਲੇਖ ਵਿਚ ਲਿਖੇ ਹਨ ਕਿ, "*Dekho bhai, We are as useful to the government as condoms. Tossed, once the job is over.*"

* * * * *

## ਮਰਨ ਤੋਂ ਪਹਿਲਾਂ

ਜੇ 'ਗਿੱਲ' ਜ਼ਮੀਰ ਵਾਲਾ ਹੁੰਦਾ ਤਾਂ ਮਰਨ ਤੋਂ ਪਹਿਲਾਂ ਉਹ ਮਾਫ਼ੀ ਮੰਗਦਾ ਕਿ ਮੈਂ ਸਿੱਖਾਂ ਅਤੇ ਸਿੱਖੀ ਦੇ ਖਿਲਾਫ਼ ਭੁਗਤਿਆ ਹਾਂ। ਉਸ ਦੀ ਜ਼ਮੀਰ ਜਿਊਂਦੀ-ਜਾਗਦੀ ਹੁੰਦੀ ਤਾਂ ਉਹ ਹਕੀਕਤ ਬਿਆਨ ਕਰਦਾ। ਉਹ ਕੋਈ ਬੇਸਮਝ, ਗੰਵਾਰ ਤੇ ਅਨਜਾਣ ਬੰਦਾ ਨਹੀਂ ਸੀ। ਉਹ ਸਮਝ ਰੱਖਦਾ ਸੀ ਕਿ ਅਸਲ ਵਿਚ ਜੋ ਕੁਝ ਵਾਪਰ ਰਿਹਾ ਹੈ ਇਹ ਸਿੱਖ ਵਿਚਾਰਧਾਰਾ ਉਪਰ ਬ੍ਰਾਹਮਣਵਾਦੀ ਵਿਚਾਰਧਾਰਾ ਦਾ ਹਮਲਾ ਹੈ। ਉਹ ਜਾਣਦਾ ਸੀ ਕਿ ਭਾਰਤੀ ਹਕੂਮਤੀ ਨਿਜ਼ਾਮ ਕਿਵੇਂ ਸਿੱਖੀ ਅਤੇ ਸਿੱਖਾਂ ਦਾ ਘਾਣ ਕਰ ਰਿਹਾ ਹੈ ਤੇ ਕਿਵੇਂ ਉਸ ਵਰਗੇ ਹਜ਼ਾਰਾਂ ਨਿੱਕੇ-ਵੱਡੇ 'ਗਿੱਲ' ਵਰਤੇ ਜਾ ਰਹੇ ਹਨ। ਉਹ ਬਿਹਤਰ ਜਾਣਦਾ ਸੀ ਕਿ ਸਿੱਖੀ ਅਤੇ ਸਿੱਖਾਂ ਦੇ ਘਾਣ ਲਈ ਜੋ ਹਿੰਦੂ ਸਾਮਰਾਜ ਨੇ 'ਕਾਤਲ ਮਸ਼ੀਨ' ਤਿਆਰ ਕੀਤੀ ਹੋਈ ਹੈ, ਉਸ ਵਿਚ ਉਸ ਵਰਗੇ ਲੱਖਾਂ ਹੀ ਕਲਪੁਰਜੇ ਫਿਟ ਹਨ ਜਿਨ੍ਹਾਂ ਨੂੰ ਅਹੁਦੇ, ਮਾਣ, ਰੁਤਬੇ, ਚੜ੍ਹਤ, ਵਕਾਰ, ਦੌਲਤ ਤੇ ਸੱਤਾ ਦਾ ਚੋਗਾ ਪਾ ਕੇ ਸਿੱਖਾਂ ਅਤੇ ਸਿੱਖੀ ਦੇ ਖਿਲਾਫ਼ ਭੁਗਤਾਇਆ ਜਾ ਰਿਹਾ ਹੈ। ਜਿਹੜਾ ਵੀ ਕਲਪੁਰਜਾ ਹਿੰਦੂ ਸਾਮਰਾਜ ਦੀ ਵਾਹੀ 'ਲਛਮਣ-ਰੇਖਾ' ਉਲੰਘਦਾ ਹੈ, ਉਹ ਦੇਸ਼-ਧਰੋਹੀ ਹੈ ਤੇ ਉਸ ਦੀ ਸਜ਼ਾ ਬੜੀ ਭਿਆਨਕ ਹੈ। ਉਹ ਜੇ ਐਡਾ ਹੀ ਦਲੇਰ, ਸੂਰਮਾ ਤੇ ਸੱਚਾ-ਸੁੱਚਾ ਸੀ ਤਾਂ ਮਰਨ ਤੋਂ ਪਹਿਲਾਂ ਗੱਜ-ਵੱਜ ਕੇ ਕਹਿੰਦਾ ਕਿ ਭਾਰਤੀ ਹਕੂਮਤੀ ਮਸ਼ੀਨਰੀ ਵਿਚ ਨੌਕਰੀਆਂ ਕਰਦੇ ਤੇ ਭਾਰਤੀ ਮੁਖਧਾਰਾ ਨੂੰ ਮੱਥਾ ਟੇਕੀ ਬੈਠੇ ਚਾਹੇ ਸਿੱਖ ਨੇ ਤੇ ਚਾਹੇ ਗੈਰ-ਸਿੱਖ, ਇਹ ਸਾਰੇ ਲੋਕ ਸਿੱਖੀ ਦੀ ਤਬਾਹੀ ਕਰਨ ਵਾਲੀ ਧਿਰ ਦੇ ਸਿਪਾਹੀ ਨੇ।

ਉਹ ਕਹਿੰਦਾ ਹੁੰਦਾ ਸੀ ਕਿ ਸਾਨੂੰ ਤਾਂ ਹਕੂਮਤ ਨੇ 'ਵਰਤਿਆ' ਹੈ ਪਰ ਨਾਲ ਹੀ ਉਸ ਦੀ ਹੈਂਕੜ ਉਸ ਤੋਂ ਕਹਾਉਂਦੀ ਸੀ ਕਿ ਜੋ ਕੁਝ ਕੀਤਾ, ਠੀਕ ਕੀਤਾ। ਜਾਂ ਤੇ ਕਹੇ ਕਿ ਵਰਤੇ ਗਏ ਹਾਂ, ਜੋ ਕੁਝ ਗਲਤ ਕੀਤਾ। ਜਾਂ ਕਹੇ ਕਿ ਜੋ ਕੀਤਾ ਸਹੀ ਕੀਤਾ। ਅਸਲ ਵਿਚ ਉਲਝਿਆ ਹੋਇਆ ਤਾਂ ਸੀ ਕਿਉਂਕਿ ਹਕੂਮਤੀ ਸੁੱਖ ਤਿਆਗਣ ਦੀ ਹਿੰਮਤ ਵੀ ਨਹੀਂ ਸੀ। ਜੇ ਚਾਹੁੰਦਾ ਤਾਂ ਜਿਊਂਦੇ ਜੀ ਸੱਚ ਬੋਲ ਕੇ ਦੁਨੀਆਂ ਨੂੰ ਦੱਸਦਾ ਕਿ ਮੇਰਾ ਨਾਂ ਵਰਤਿਆ ਗਿਆ, ਮੈਨੂੰ ਬਦਨਾਮ ਕੀਤਾ ਗਿਆ, ਮੈਨੂੰ ਵਰਗਲਾਇਆ ਗਿਆ ਤੇ ਮੇਰੀ ਹੀ ਕੌਮ ਦੇ ਖਿਲਾਫ਼ ਮੈਨੂੰ ਭੁਗਤਾਇਆ ਗਿਆ। ਪਰ ਉਸ ਨੂੰ ਯਕੀਨ ਸੀ ਕਿ ਜੋ ਗੁਨਾਹ ਜੋ ਪਾਪ, ਜੋ ਜ਼ੁਲਮ ਉਸ ਦੀ ਅਗਵਾਈ ਹੇਠ ਹੋਏ ਸਨ, ਉਹਨਾਂ ਦਾ ਬੋਝ ਹੁਣ ਕਿਸੇ ਵੀ ਹਾਲਤ ਵਿਚ ਨਹੀਂ ਲਹਿਣਾ। ਪਰ ਜੇ ਉਹ ਸੱਚ ਬੋਲਦਾ ਤਾਂ ਉਸ ਦੇ ਹੇਠਲਿਆਂ ਨੇ ਵੀ ਆਪਣੇ ਗੁਨਾਹ ਕਬੂਲ ਲੈਣੇ ਸੀ। ਓਸ ਦੌਰ ਦੇ ਹਜ਼ਾਰਾਂ ਪੁਲਸੀਆਂ ਨੇ ਆਪੋ-ਆਪਣੇ ਗੁਨਾਹਾਂ ਲਈ ਆਪਣੀ ਆਤਮਾ ਤੋਂ ਬੋਝ ਲਾਹੁਣ ਲਈ ਜੋ ਹਕੀਕਤ ਬਿਆਨ ਕਰਨੀ ਸੀ, ਉਸ ਨਾਲ ਦੁਨੀਆਂ ਨੂੰ ਪਤਾ ਲੱਗਣਾ ਸੀ ਕਿ 1978 ਤੋਂ



ਬਾਅਦ, ਖਾਸ ਕਰਕੇ 1984 ਤੋਂ 1995 ਤਕ ਪੰਜਾਬ ਵਿਚ ਸਿੱਖਾਂ ਨੇ ਕੀ ਕੁਝ ਝੱਲਿਆ। ਦੁਨੀਆਂ ਨੂੰ ਪਤਾ ਤਾਂ ਲੱਗਦਾ ਕਿ ਮੁਗਲਾਂ ਤੇ ਹੋਰ ਜ਼ਾਲਮ ਹਕੂਮਤਾਂ ਤਾਂ ਹਿੰਦੂਤਵੀਆਂ ਦੇ ਜ਼ੁਲਮਾਂ ਸਾਮ੍ਹਣੇ ਕੁਝ ਵੀ ਨਹੀਂ। ਦੁਨੀਆਂ ਨੂੰ ਪਤਾ ਤਾਂ ਲੱਗਦਾ ਕਿ ਜਿਹੜੇ ਪੁਲਸੀਏ ਆਲੀਸ਼ਾਨ ਕੋਠੀਆਂ, ਸ਼ਾਨਦਾਰ ਗੱਡੀਆਂ ਤੇ ਸ਼ਾਹੀ ਜ਼ਿੰਦਗੀ ਜਿਊਂਦੇ ਹਨ, ਇਹ ਪੰਜਾਬ ਦੇ ਲੋਕਾਂ ਦੇ ਲਹੂ ਦੀ ਕੀਮਤ ਹੈ ਜੋ ਇਹਨਾਂ ਪੁਲਸੀਆਂ ਨੇ ਬੇਫਿਕਰ ਹੋ ਕੇ ਵਹਾਇਆ। ਇਹਨਾਂ ਪੁਲਸੀਆਂ ਦੇ ਧੀਆਂ-ਪੁੱਤ, ਘਰਵਾਲੀਆਂ, ਮਾਪੇ, ਭੈਣ-ਭਰਾ, ਰਿਸ਼ਤੇਦਾਰ ਤੇ ਹੋਰ ਯਾਰ-ਦੋਸਤ ਜਾਣ ਤਾਂ ਸਕਦੇ ਕਿ ਜਿਹੜੀਆਂ ਐਸ਼ਾਂ ਅਸੀਂ ਇਸ ਕਮਾਈ ਨਾਲ ਕਰਦੇ ਰਹੇ ਹਾਂ, ਉਹ ਕਿਸੇ ਸੁਹਾਗਣ ਦਾ ਸੁਹਾਗ, ਕਿਸੇ ਭੈਣ ਦਾ ਵੀਰ, ਕਿਸੇ ਮਾਂ ਦਾ ਪੁੱਤ ਤੇ ਕਿਸੇ ਦਾ ਜਿਗਰੀ ਯਾਰ ਮਾਰ ਕੇ ਹੀ ਮਿਲੀਆਂ ਹਨ।

1997 ਵਿਚ ਆਈ 'ਗਿੱਲ' ਦੀ ਕਿਤਾਬ, 'ਕੂੜ ਫਿਰੇ ਪ੍ਰਧਾਨ' ਵਿਚ ਉਸ ਦੀ ਹੈਂਕੜਬਾਜ਼ੀ, ਝੂਠੀ, ਦੰਭੀ ਤੇ ਅਡੰਬਰੀ ਸੋਚ ਸਾਮ੍ਹਣੇ ਆਈ ਤਾਂ ਕਲਮਕਾਰਾਂ ਨੇ ਠੋਕਵੇਂ ਜਵਾਬ ਦਿੱਤੇ। ਸਿੱਖਾਂ ਵੱਲੋਂ ਆਪਣੀ ਹੋਂਦ-ਹਸਤੀ ਨੂੰ ਬਚਾਉਣ ਲਈ ਕੀਤੇ ਉਪਰਾਲਿਆਂ ਨੂੰ ਉਹ ਦਹਿਸ਼ਤ ਫੈਲਾਉਣੀ ਕਹਿੰਦਾ ਹੈ ਤੇ ਫ਼ਤਵਾ ਦਿੰਦਾ ਹੈ ਕਿ ਇਸ ਦੌਰ ਵਿਚ ਪੰਥ ਦੀ ਬੜੀ ਬਦਨਾਮੀ ਹੋਈ ਤੇ ਬੜੀ ਫਿਟਕਾਰ ਪਈ ਪਰ ਇਹ ਲਿਖਣ ਵੇਲੇ ਉਹ ਸ਼ਰੇਆਮ ਝੂਠ ਬੋਲ ਰਿਹਾ ਸੀ ਕਿ ਇਹ ਕੁੱਤੇ-ਕੰਮ ਉਸ ਦੀ ਕਮਾਂਡ ਹੇਠਲੇ ਅਫ਼ਸਰਾਂ ਨੇ ਹੀ ਕੈਟ ਟੋਲਿਆਂ ਤੋਂ ਕਰਵਾਏ ਸੀ। ਆਲਮ ਸੈਨਾ, ਵਿਰਕ ਸੈਨਾ ਤੇ ਹੋਰ ਇਹੋ ਜਿਹੇ ਬੇਅੰਤ ਕਾਤਲ ਟੋਲੇ ਪੰਜਾਬ ਦੇ ਲੋਕਾਂ ਨੂੰ ਭੁੱਲੇ ਨਹੀਂ ਹੋਏ। ਪਰ 'ਗਿੱਲ' ਤਾਂ ਮਰਨ ਮੌਕੇ ਵੀ ਇਹੋ ਜਿਹੇ ਸਾਰੇ ਗਲਤ ਕਾਰਿਆਂ ਨੂੰ ਗੁਰਸਿੱਖਾਂ ਦੇ ਨਾਂ ਮੜ੍ਹਨ ਦੀ ਜ਼ਿਦ ਕਰਦਾ ਰਿਹਾ। ਜਿਸ ਦੀ ਕਮਾਂਡ ਹੇਠ ਥਾਣਿਆਂ ਵਿਚ ਕਕਾਰ ਰੁਲਦੇ ਰਹੇ। ਕੰਘੇ, ਕੜੇ, ਕਛਹਿਰੇ, ਕੇਸ ਤੇ ਕਿਰਪਾਨਾਂ ਦੀ ਬੇਹੁਰਮਤੀ ਹੁੰਦੀ ਰਹੀ, ਅਖੰਡ ਪਾਠ ਖੰਡਿਤ ਹੁੰਦੇ ਰਹੇ, ਗਰੰਥੀਆਂ, ਰਾਗੀਆਂ, ਢਾਡੀਆਂ, ਪ੍ਰਚਾਰਕਾਂ, ਕੀਰਤਨੀਆਂ ਉੱਪਰ ਜ਼ੁਲਮ ਹੁੰਦੇ ਰਹੇ। ਬੀਬੀਆਂ ਬੇਪੱਤ ਹੁੰਦੀਆਂ ਰਹੀਆਂ, ਸੰਗਤ ਉੱਪਰ ਡਾਂਗਾਂ ਤੇ ਗੋਲੀਆਂ ਚੱਲਦੀਆ ਰਹੀਆਂ, ਉਹ ਸਖ਼ਸ਼ ਆਪਣੇ ਆਪ ਨੂੰ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ 'ਤੇ ਚੱਲਣ ਦਾ ਦਾਅਵਾ ਕਰਦਾ ਹੈ ਤਾਂ ਸ਼ੈਤਾਨ ਵੀ ਸ਼ਰਮਸ਼ਾਰ ਹੋ ਜਾਂਦਾ ਹੋਵੇਗਾ।

ਆਪਣੇ-ਆਪ ਨੂੰ ਸੱਚਾ, ਸਹੀ ਤੇ ਜਾਇਜ਼ ਠਹਿਰਾਉਣ ਲਈ ਜੋ ਬਹਾਨੇਬਾਜ਼ੀਆਂ 'ਗਿੱਲ' ਲਿਖੀਆਂ-ਲਿਖਵਾਈਆਂ ਕਿਤਾਬਾਂ ਵਿਚ ਘੜਦਾ ਰਿਹਾ, ਉਹਨਾਂ ਨੂੰ ਵੇਖ ਕੇ ਉਸ 'ਤੇ ਤਰਸ ਜਿਹਾ ਆਉਂਦਾ ਹੈ ਪਰ ਪੜ੍ਹਨ ਵਾਲਾ ਇਕ ਦਮ ਨਫ਼ਰਤ ਨਾਲ ਭਰ ਕੇ ਉਸ ਦੀ ਕਿਤਾਬ ਬੰਦ ਕਰ ਲੈਂਦਾ ਹੈ।

• • • • •

# ਕੀ 'ਗਿੱਲ' ਵਾਕਿਆ ਹੀ ਇਹਨਾਂ ਜ਼ੁਲਮਾਂ ਲਈ ਜ਼ਿੰਮੇਵਾਰ ਹੈ?

ਜਦੋਂ ਆਪਾਂ ਉਹਨਾਂ ਸਿਖਾਂ ਦੇ ਦੁੱਖ ਅਤੇ ਪੱਖ ਦੀ ਗੱਲ ਕਰਦੇ ਹਾਂ, ਜਿਹੜੇ ਭਾਰਤੀ ਹਕੂਮਤ ਦੀ ਪੰਥ ਤੇ ਪੰਜਾਬ-ਵਿਰੋਧੀ ਨੀਤੀ ਦਾ ਸ਼ਿਕਾਰ ਹੋ ਗਏ ਤਾਂ ਇਹ ਸਵਾਲ ਉੱਠਣਾ ਸੁਭਾਵਿਕ ਹੈ ਕਿ ਇਸ ਕਤਲੋਗਾਰਦ ਦੌਰਾਨ ਤਾਂ ਹੋਰ ਵੀ ਬੜੇ ਭਾਰਤੀ ਅਧਿਕਾਰੀ ਸਰਗਰਮ ਰਹੇ ਹਨ, ਫੇਰ ਕੇ.ਪੀ.ਐੱਸ. 'ਗਿੱਲ' ਨੂੰ ਕਿਉਂ ਮੁੱਖ ਦੋਸ਼ੀ ਗਰਦਾਨਿਆ ਜਾਵੇ? ਸਵਾਲ ਤਾਂ ਇਹ ਵੀ ਹੈ ਕਿ ਜਦ ਸਿਖਾਂ ਨੇ ਹਥਿਆਰਬੰਦ ਹੋ ਕੇ ਭਾਰਤ ਨੂੰ ਵੰਗਾਰਿਆ ਤਾਂ ਭਾਰਤੀ ਹਕੂਮਤ ਕੀ ਕਰਦੀ? ਭਾਰਤੀ ਨਿਜ਼ਾਮ ਦੇ ਸਮਰਥਕ ਇਹੋ ਜਿਹੇ ਬੇਅੰਤ ਸਵਾਲ ਖੜ੍ਹੇ ਕਰ ਕੇ ਸਿਖਾਂ ਨੂੰ ਹੀ ਕਟਹਿਰੇ ਵਿਚ ਖੜ੍ਹਾ ਕਰਦੇ ਰਹਿੰਦੇ ਹਨ ਪਰ ਇਸ ਚਰਚਾ ਦਾ ਦੂਜਾ ਪੱਖ ਵੀ ਹੈ।

ਪੰਥ ਅਤੇ ਪੰਜਾਬ ਦੇ ਹੱਕਾਂ ਉੱਪਰ ਡਾਕਾ ਪੈਂਦਾ ਵੇਖ ਕੇ ਜਿਹੜੇ ਸਿਖਾਂ ਨੇ ਲੋਕਤੰਤਰੀ ਅਤੇ ਸ਼ਾਂਤਮਈ ਤੌ ਸੰਘਰਸ਼ ਵਿਚ ਘਾਲਣਾ ਘਾਲੀ, ਉਹਨਾਂ ਉੱਪਰ ਜੋ ਵਧੀਕੀਆਂ ਭਾਰਤੀ ਨਿਜ਼ਾਮ ਨੇ ਕੀਤੀਆਂ ਤੇ ਧਰਮ ਯੁੱਧ ਮੋਰਚੇ ਦੌਰਾਨ ਜਿਵੇਂ ਸਿਖਾਂ ਨੂੰ ਸਤਾਇਆ ਗਿਆ, ਜ਼ਲੀਲ ਕੀਤਾ ਗਿਆ ਤੇ ਫੇਰ ਜੂਨ 1984 ਨੂੰ ਪੰਜਾਬ ਭਰ ਵਿਚ ਕਰਫਿਊ ਲਾ ਕੇ ਫ਼ੌਜ ਚਾੜ੍ਹ ਕੇ ਪੰਜਾਬ ਦੇ ਚੱਪੇ-ਚੱਪੇ ਉੱਪਰ ਸਿਖ ਜਜ਼ਬਾਤਾਂ ਨੂੰ ਦਬਾਉਣ ਲਈ ਜੋ ਕੁਝ ਕੀਤਾ ਗਿਆ, ਜਿਵੇਂ ਦਰਬਾਰ ਸਾਹਿਬ ਅਤੇ ਹੋਰ ਅਨੇਕਾਂ ਗੁਰਧਾਮਾਂ ਉੱਪਰ ਫ਼ੌਜੀ ਕਾਰਵਾਈ ਕੀਤੀ ਗਈ, ਜਿਵੇਂ ਅਕਾਲ ਤਖ਼ਤ ਸਾਹਿਬ ਨੂੰ ਬੰਬਾਂ-ਤੋਪਾਂ, ਟੈਂਕਾਂ ਨਾਲ ਢਹਿ-ਢੇਰੀ ਕੀਤਾ ਗਿਆ, ਉਸ ਮਗਰੋਂ ਸਿਖਾਂ ਕੋਲ ਕਿਹੜਾ ਰਾਹ ਬਚਿਆ ਸੀ? ਕਹਿੰਦੇ ਨੇ ਮੱਕਿਓਂ ਪਰ੍ਹਾਂ ਮੁਸਲਮਾਨ ਲਈ ਉਜਾੜ ਹੈ, ਇਵੇਂ ਹੀ ਦਰਬਾਰ ਸਾਹਿਬ ਤੋਂ ਪਰ੍ਹੇ ਸਿਖ ਲਈ ਕੀ ਬਚਿਆ ਰਹਿ ਗਿਆ ਸੀ? ਇਸ ਕਹਿਰੀ ਹਮਲੇ ਨੂੰ ਜਾਇਜ਼ ਠਹਿਰਾਉਣ ਵਾਲੇ ਦਲੀਲਾਂ ਦਿੰਦੇ ਨੇ ਕਿ ਦਰਬਾਰ ਸਾਹਿਬ ਕੰਪਲੈਕਸ ਵਿਚ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਬੱਬਰ ਖ਼ਾਲਸਾ ਤੇ ਹੋਰ ਹਥਿਆਰਬੰਦ ਸਿੰਘ ਸਨ, ਜਿਨ੍ਹਾਂ ਕਰਕੇ ਇਹ ਕਾਰਵਾਈ ਜ਼ਰੂਰੀ ਸੀ। ਪਰ ਭਾਰਤ ਸਰਕਾਰ ਤਾਂ ਖ਼ੁਦ ਮੰਨਦੀ ਹੈ ਕਿ ਸੰਤ ਭਿੰਡਰਾਂਵਾਲੇ ਕਿਸੇ ਵੀ ਮੁਕਦਮੇ ਵਿਚ ਲੋੜੀਂਦੇ ਨਹੀਂ ਸਨ। ਹੁਣੇ ਜਿਹੇ ਐਡਵੋਕੇਟ ਡੀ.ਐੱਸ.'ਗਿੱਲ', ਵਾਸੀ 116-ਸੀ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ ਨੇ 'ਸੂਚਨਾ ਦਾ ਅਧਿਕਾਰ ਕਨੂੰਨ' ਤਹਿਤ ਜਵਾਬੀ ਪੱਤਰ ਨੰਬਰ 24633 ਮਿਤੀ 30-10-2017 ਨੂੰ ਤਹਿਤ ਪੁਲੀਸ ਵਿਭਾਗ ਨੇ ਮੰਨਿਆ ਹੈ ਕਿ, "ਆਪ ਜੀ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਖ਼ਿਲਾਫ਼ ਸੰਨ 1978 ਤੋਂ 1984 ਤਕ ਕੋਈ ਮੁਕਦਮਾ ਦਰਜ



ਨਹੀਂ ਹੋਇਆ।" ਫੇਰ ਸੰਤਾਂ ਦੇ ਨਾਂ ਹੇਠ ਐਡਾ ਵੱਡਾ ਕਹਿਰ ਢਾਹੁਣ ਦੀ ਕੀ ਕਨੂੰਨੀ ਜਾਇਜ਼ਤਾ ਬਣਦੀ ਹੈ?

ਅਸਲ ਵਿਚ ਸਿਖ ਕੌਮ ਦੀ ਹੋਂਦ-ਹਸਤੀ, ਸਿਖ ਕੌਮ ਦੀ ਅਣਖ, ਗ਼ੈਰਤ, ਵਕਾਰ ਤੇ ਹੈਸੀਅਤ ਨੂੰ ਰੋਲਣਾ ਹੀ ਨਿਸ਼ਾਨਾ ਸੀ। ਅਸਲ ਵਿਚ ਸਿਖਾਂ ਦਾ ਸਵੈਮਾਣ ਤੇ ਸਿਰ ਉੱਚਾ ਕਰ ਕੇ ਤੁਰਨਾ ਰੜਕਦਾ ਸੀ। ਸਿਖਾਂ ਦਾ ਆਪਣੇ ਹੱਕਾਂ ਲਈ ਅਵਾਜ਼ ਬੁਲੰਦ ਕਰਨਾ ਰੜਕਦਾ ਸੀ। ਪਿਛਲੀਆਂ ਪੰਜ ਸਦੀਆਂ ਦੀ ਜ਼ਹਿਰ ਤੇ ਨਫ਼ਰਤ ਸਿਰ ਨੂੰ ਚੜ੍ਹ ਗਈ ਸੀ। ਸਿਖਾਂ ਨੂੰ ਨੇਸਤੋਨਾਬੂਦ ਕਰਨ, ਮਲੀਆਮੇਟ ਕਰਨ ਤੇ ਸਿਖਾਂ ਦੀ ਰੀੜ ਦੀ ਹੱਡੀ ਤੋੜ ਸੁੱਟਣ ਲਈ ਇਹ ਕੋਹਝਾ ਕਾਰਾ ਕੀਤਾ ਗਿਆ। ਇਹ ਹਿੰਦੂ ਸੱਭਿਅਤਾ ਦਾ ਸਿਖ ਸੱਭਿਅਤਾ ਉੱਪਰ ਹਮਲਾ ਹੈ। ਸਿਖਾਂ ਦੀ ਬੋਲੀ, ਸਿਖਾਂ ਦਾ ਧਰਮ, ਸਿਖਾਂ ਦਾ ਸੱਭਿਆਚਾਰ ਅਤੇ ਹਰ ਉਹ ਸਬੂਤ, ਨਿਸ਼ਾਨੀ ਤੇ ਪ੍ਰਤੀਕ ਤਬਾਹ ਕਰ ਦੇਣ ਦੀ ਜ਼ਿਦ ਹੈ, ਜਿਹੜੀ ਸਿਖਾਂ ਦੀ ਵੱਖਰੀ ਤੇ ਵਿਲੱਖਣ ਹੋਂਦ ਹਸਤੀ ਨੂੰ ਰੂਪਮਾਨ ਕਰੇ। ਸਰੀਰਕ ਹਮਲਿਆਂ ਦੇ ਨਾਲ ਹੀ ਮਾਨਸਿਕ ਹਮਲਿਆਂ ਦੀ ਲਾਮਡੋਰੀ ਤੋਰੀ ਗਈ ਹੈ। ਹਰ ਸਿਖ ਨੂੰ ਡਰਾ ਦੇਣ, ਝੁਕਾ ਦੇਣ ਤੇ ਹਿੰਦੂਪੁਣੇ ਦੀ ਈਨ ਮਨਵਾ ਲੈਣ ਦੀ ਜ਼ਿਦ ਫੜੀ ਹੋਈ ਹੈ। ਇਹ ਕਾਂਗਰਸ/ਭਾਜਪਾ ਜਾਂ ਕਿਸੇ ਹੋਰ ਸਿਆਸੀ ਦਲ ਤਕ ਸੀਮਿਤ ਨਹੀਂ, ਸਗੋਂ ਭਾਰਤੀ ਨਿਜ਼ਾਮ ਦਾ ਸਿਖੀ ਦਾ ਭੋਗ ਪਾਉਣ ਜਾਂ ਸਿਖੀ ਦਾ ਬ੍ਰਾਹਮਣੀਕਰਨ ਕਰਨ ਦਾ ਏਜੰਡਾ ਹੈ। ਜਿਹੜੇ ਸਿਖ ਕੌਮੀ ਹਿਤਾਂ ਲਈ ਅੜਨ-ਲੜਨ-ਝੁਕਣ ਤੋਂ ਇਨਕਾਰ ਕਰਨ, ਉਹਨਾਂ ਨੂੰ ਕੋਈ ਵੀ ਬਹਾਨਾ ਲਾ ਕੇ ਮਾਰ-ਮੁਕਾਉਣ ਅਤੇ ਬਾਕੀਆਂ ਨੂੰ ਮੰਦਰਾਂ ਵਿਚ ਜਾ ਕੇ ਤਿਲਕ ਲਵਾਉਣ, ਬ੍ਰਾਹਮਣੀ ਕਰਮਕਾਂਡ ਕਰਨ, ਅਵਤਾਰਵਾਦ, ਦੇਵਤਾਵਾਦ ਤੇ ਜਾਤ-ਵਰਣ ਵਾਲੀ ਓਸੇ ਸੋਚ ਦਾ ਧਾਰਨੀ ਕਰਨ ਦੀ ਜ਼ਿਦ ਹੈ, ਜਿਸ ਸੋਚ ਨੂੰ ਗੁਰੂ ਸਾਹਿਬਾਨ ਨੇ 'ਮਨਮਤਿ' ਕਹਿ ਕੇ ਰੱਦ ਕੀਤਾ ਹੋਇਆ ਹੈ। ਇਹ 'ਗੁਰਮਤਿ' ਤੇ 'ਮਨਮਤਿ' ਦੀ ਟੱਕਰ ਹੈ।

ਜੂਨ 1984 ਬਾਰੇ ਜਿਹੜੇ ਦਲੀਲਾਂ ਦਿੰਦੇ ਨੇ ਕਿ ਦਰਬਾਰ ਸਾਹਿਬ ਕੰਪਲੈਕਸ ਅੰਦਰ ਹਥਿਆਰਬੰਦ ਸਿਖਾਂ ਖ਼ਿਲਾਫ਼ ਇਹ ਕਾਰਵਾਈ ਜ਼ਰੂਰੀ ਹੋ ਗਈ ਸੀ, ਉਹ ਦੱਸਣ ਕਿ ਨਵੰਬਰ 1984 ਨੂੰ ਭਾਰਤ ਦੀ ਰਾਜਧਾਨੀ ਦਿੱਲੀ ਅਤੇ ਹੋਰ ਸ਼ਹਿਰਾਂ ਵਿਚ ਮਾਰੇ ਗਏ ਸਿਖਾਂ ਕੋਲ ਕਿਹੜੇ ਹਥਿਆਰ ਸੀ? ਉਹ ਤਾਂ ਸੰਤ ਭਿੰਡਰਾਂਵਾਲਿਆਂ ਦੇ ਸਮਰਥਕ ਨਹੀਂ ਸੀ, ਨਾ ਉਹ ਬੱਬਰ ਖ਼ਾਲਸਾ ਦੇ ਮੈਂਬਰ ਸੀ। ਉਹ ਤਾਂ ਕਈ ਪੀੜ੍ਹੀਆਂ ਤੋਂ ਪੰਜਾਬ ਨਾਲੋਂ ਦੂਰ ਵੱਸਦੇ ਸੀ। ਉਹਨਾਂ ਦੀਆਂ ਲੋੜਾਂ, ਉਹਨਾਂ ਦੇ ਸਰੋਕਾਰ ਤਾਂ ਦਿੱਲੀ ਤੇ ਹੋਰ ਸ਼ਹਿਰਾਂ ਨਾਲ ਜੁੜ ਗਏ ਸੀ ਜਿਥੇ ਉਹ ਹੁਣ ਵੱਸਦੇ ਸੀ। ਦਿੱਲੀ ਤੇ ਹੋਰਨਾਂ ਥਾਂਵਾਂ ਉੱਤੇ, ਪੰਜਾਬ ਤੋਂ ਦੂਰ ਵੱਸਦੇ ਇਹਨਾਂ ਸਿਖਾਂ ਨੂੰ ਤਾਂ ਇਹ ਵੀ ਨਹੀਂ ਸੀ ਪਤਾ ਕਿ ਸ. ਬੇਅੰਤ ਸਿੰਘ ਤੇ ਸ. ਸਤਵੰਤ ਸਿੰਘ ਨਾਂ ਦੇ ਦੋ ਸਿਖ, ਬੀਬੀ ਇੰਦਰਾ ਦੇ ਅੰਗ-ਰੱਖਿਅਕ ਹਨ। ਨਾ ਉਹਨਾਂ ਦਾ ਪੰਜਾਬ ਦੀ ਸਿਆਸਤ ਨਾਲ ਹੀ ਕੋਈ ਵਾਹ-ਵਾਸਤਾ ਸੀ। ਬਹੁਤਿਆਂ ਨੂੰ ਤਾਂ ਇਹ ਵੀ ਨਹੀਂ ਸੀ ਪਤਾ ਕਿ ਪੰਜਾਬ ਤੇ ਪੰਥ ਦੇ ਹੱਕਾਂ ਦੀ ਪ੍ਰਾਪਤੀ ਲਈ ਅਕਾਲੀ ਦਲ ਨੇ 'ਧਰਮ ਯੁੱਧ ਮੋਰਚਾ' ਲਾਇਆ ਹੋਇਆ ਹੈ। ਉਹ ਤਾਂ ਧਰਮ ਯੁੱਧ ਮੋਰਚੇ ਦੀਆਂ ਮੰਗਾਂ ਨਾਲ ਵੀ ਸਹਿਮਤ ਨਹੀਂ ਹੋਣੇ। 'ਸੰਤ ਭਿੰਡਰਾਂਵਾਲਿਆਂ' ਦਾ ਨਾਂ ਤਾਂ ਬਹੁਤਿਆਂ ਨੇ ਸੁਣਿਆ ਹੋਇਆ ਹੋਵੇਗਾ, ਪਰ ਵੇਖਿਆ ਕਦੇ ਨਹੀਂ ਸੀ। ਉਹ ਤਾਂ ਜਿਥੇ ਵੱਸਦੇ

ਸੀ, ਜਿਥੇ ਕੰਮ ਕਰਦੇ ਸੀ, ਓਥੇ ਦੇ ਹੀ ਸਨ। ਉਹਨਾਂ ਦੀਆਂ ਲੋੜਾਂ ਤੇ ਮਸਲੇ ਆਪਣੇ ਆਲੇ-ਦੁਆਲੇ ਦੇ ਲੋਕਾਂ ਨਾਲ ਸਾਂਝੇ ਸਨ। ਉਹਨਾਂ ਨੂੰ ਯਾਦ-ਚਿਤ ਵੀ ਨਹੀਂ ਸੀ ਕਿ ਉਹਨਾਂ ਦੇ ਮੁਹੱਲੇ ਦੇ ਲੋਕ ਹੀ ਉਹਨਾਂ ਦੇ ਕਤਲੇਆਮ ਲਈ ਉੱਠ ਪੈਣਗੇ, ਜਿਨ੍ਹਾਂ ਨੂੰ ਵੀਰ-ਭਰਾ ਸਮਝਦੇ ਸੀ, ਓਹੀ ਵੈਰੀ ਬਣ ਗਏ ਸੀ।

ਗੱਲ ਕੇਵਲ ਸਿਖਾਂ ਤਕ ਹੀ ਨਹੀਂ ਸੀ ਰੁਕੀ। ਗੁਰਦੁਆਰਿਆਂ ਨੂੰ ਵਿਸ਼ੇਸ਼ ਨਿਸ਼ਾਨਾ ਬਣਾਇਆ ਗਿਆ। ਜਿਥੇ ਨੌਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਹਿੰਦੂਆਂ ਦਾ ਧਰਮ ਬਚਾਉਣ ਲਈ ਆਪਣਾ ਸੀਸ ਕਟਵਾਇਆ, ਓਥੇ ਬਣੇ ਗੁਰਦੁਆਰਾ ਸੀਸ ਗੰਜ ਉੱਤੇ ਵਹਿਸ਼ੀ ਭੀੜ ਦਾ ਟੁੱਟ ਕੇ ਪੈਣਾ ਇਹ ਸਮਝਾਉਣ ਲਈ ਕਾਫ਼ੀ ਹੈ ਕਿ ਅਹਿਸਾਨ-ਫ਼ਰਾਮੋਸ਼ ਕੀ ਹੁੰਦਾ ਹੈ? ਦਸਮੇਸ਼ ਪਿਤਾ ਦੇ ਪਟਨਾ ਸਾਹਿਬ ਵਿਚ ਗੁਜ਼ਾਰੇ ਸਮੇਂ ਨਾਲ ਸੰਬੰਧਤ ਗੁਰਦੁਆਰਾ ਸਾਹਿਬ ਨੂੰ ਅੱਗ ਲਾ ਕੇ ਕੀ ਮਿਲਿਆ? ਪਲਵਲ ਦੇ ਗੁਰਦੁਆਰੇ ਵਿਚ ਤਾਂ ਗ੍ਰੰਥੀ ਸਿੰਘ ਨੂੰ ਵੀ ਮੰਜੇ ਨਾਲ ਬੰਨ੍ਹ ਕੇ ਅੱਗ ਲਾ ਦਿੱਤੀ ਗਈ। ਦਿੱਲੀ ਦੇ ਸਾਢੇ ਚਾਰ ਸੌ ਵਿਚੋਂ ਤਿੰਨ ਚੌਥਾਈ ਗੁਰੂ ਘਰਾਂ ਨੂੰ ਨਿਸ਼ਾਨਾ ਬਣਾਇਆ ਗਿਆ। ਕਾਨਪੁਰ, ਧੰਨਬਾਦ ਤੇ ਹੋਰ ਸ਼ਹਿਰਾਂ ਵਿਚ ਇਹ ਆਮ ਵਰਤਾਰਾ ਸੀ। ਗਵਾਲੀਅਰ ਦੇ ਕਿਲ੍ਹੇ ਵਿਚੋਂ ਛੇਵੇਂ ਪਾਤਸ਼ਾਹ ਵੱਲੋਂ 52 ਹਿੰਦੂ ਰਾਜਿਆਂ ਨੂੰ ਛੁਡਾਉਣ ਕਰਕੇ ਉਹਨਾਂ ਨੂੰ ਬੰਦੀ-ਛੋੜ ਕਿਹਾ ਜਾਂਦਾ ਹੈ। ਪਰ ਗਵਾਲੀਅਰ ਵਿਚ ਬਣੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਿਆਂ ਨੂੰ ਅੱਗ ਲਾ ਕੇ ਗੁਰੂ ਸਾਹਿਬ ਦੇ ਪੈਰਾਂ ਦੀਆਂ ਖੜਾਵਾਂ ਸਾੜ ਦਿੱਤੀਆਂ ਗਈਆਂ।

ਇਹ ਤਾਂ ਕਦੇ ਸੋਚਿਆ ਵੀ ਨਹੀਂ ਜਾ ਸਕਦਾ ਕਿ ਹਮਲਾਵਰਾਂ ਨੇ ਕਿਵੇਂ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਾਨ ਸਰੂਪਾਂ ਨੂੰ ਨਫ਼ਰਤ ਨਾਲ ਠੁੱਡੇ ਮਾਰੇ, ਹਵਾ ਵਿਚ ਉਛਾਲਿਆ ਤੇ ਪਾੜ ਕੇ ਪੈਰਾਂ ਹੇਠ ਮਧੋਲਿਆ ਤੇ ਉਹ ਕੁਝ ਕੀਤਾ ਜੋ ਲਿਖਦਿਆਂ ਇਸ ਕਲਮ ਨੂੰ ਗਸ਼ੀਆਂ ਪੈਂਦੀਆਂ ਹਨ। ਪਰ ਇਹ ਸਭ ਕੁਝ ਅਸਲ ਵਿਚ ਹੋਇਆ ਤੇ ਕਰਨ ਵਾਲੇ ਹੁਣ ਵੀ ਆਕੜ ਨਾਲ ਤੁਰਦੇ ਹਨ।

ਜਿਹੜੇ ਨਾਮਵਰ ਸਿਖਾਂ ਨੂੰ ਮਾਣ ਸੀ ਕਿ ਅਸੀਂ ਭਾਰਤ ਦੀ ਬੜੀ 'ਸੇਵਾ' ਕੀਤੀ ਹੈ, ਅਸੀਂ ਕਾਂਗਰਸ ਦੇ 'ਨੇੜੇ' ਹਾਂ; 1984 ਦੇ ਉਹਨਾਂ ਕਹਿਰੀ ਦਿਨਾਂ ਵਿਚ ਪਤਾ ਲੱਗਾ ਕਿ 'ਸਿਖ ਹੋਣ ਦਾ ਕੀ ਅਰਥ ਹੈ' ਇਥੇ? ਖੁਸ਼ਵੰਤ ਸਿੰਘ ਵਰਗੇ ਬੰਦੇ, ਜਿਸ ਨੇ ਕਦੇ ਵੀ ਸੰਤ ਭਿੰਡਰਾਂਵਾਲਿਆਂ ਜਾਂ ਅਕਾਲੀ ਮੋਰਚੇ ਦੀ ਹਮਾਇਤ ਨਹੀਂ ਸੀ ਕੀਤੀ, ਉਸ ਨੇ ਵੀ 31 ਅਕਤੂਬਰ ਨੂੰ ਘਰ ਉੱਤੇ ਲੱਗੀ ਨਾਂ ਵਾਲੀ ਤਖ਼ਤੀ ਲਾਹ ਲਈ ਸੀ। ਦਹਿਸ਼ਤ ਦਾ ਮਾਰਿਆ ਉਹ ਤਿੰਨ ਦਿਨ ਸਵੀਡਨ ਦੀ ਅੰਬੈਸੀ ਵਿਚ ਲੁਕਿਆ ਰਿਹਾ।

ਭਾਰਤ ਦੇ ਪ੍ਰਧਾਨ ਮੰਤਰੀ ਰਹੇ ਡਾ. ਮਨਮੋਹਨ ਸਿੰਘ ਨੂੰ ਵੀ ਸੇਕ ਲੱਗਿਆ ਸੀ। ਉਹ ਤਾਂ ਡਾ. ਮਨਮੋਹਨ ਸਿੰਘ ਦਾ ਹਿੰਦੂ ਜਵਾਈ 'ਵਿਜੇ' ਇਕਦਮ ਵਹਿਸ਼ੀ ਭੀੜ ਕੋਲ ਜਾ ਕੇ ਕਹਿਣ ਲੱਗ ਪਿਆ ਕਿ ਇਹ ਤਾਂ ਮੇਰਾ ਘਰ ਹੈ, ਵਰਨਾ ਕਹਾਣੀ ਹੋਰ ਹੀ ਹੋਣੀ ਸੀ। ਪਰ ਡਾ. ਮਨਮੋਹਨ ਸਿੰਘ ਦੀ ਪਤਨੀ ਗੁਰਸ਼ਰਨ ਕੌਰ ਦਾ ਸਕਾ ਭਰਾ, ਇਸ ਕਤਲੇਆਮ ਮੌਕੇ ਕਾਂਗਰਸੀਆਂ ਨੇ ਮਾਰ ਸੁੱਟਿਆ।



ਹਰਬੰਸ ਸਿੰਘ ਪਹਿਲਾ ਸਿਖ ਵਿਦਵਾਨ ਹੋਇਆ ਹੈ ਜੋ ਖ਼ਾਲਿਸਤਾਨ ਦਾ ਕੱਟੜ ਵਿਰੋਧੀ ਸੀ। ਕਾਂਗਰਸ ਤੇ ਬੀਬੀ ਇੰਦਰਾ ਉਸ 'ਤੇ ਐਨੀ ਨਿਹਾਲ ਸੀ ਕਿ ਢੱਠੇ ਹੋਏ ਅਕਾਲ ਤਖ਼ਤ ਸਾਹਿਬ ਦੀ ਮੁੜ ਉਸਾਰੀ ਦਾ ਠੇਕਾ ਉਸ ਹਰਬੰਸ ਸਿੰਘ ਦੇ ਬੇਟੇ ਤੇਜਵੰਤ ਸਿੰਘ ਨੂੰ ਦਿੱਤਾ ਗਿਆ। ਦਰਬਾਰ ਸਾਹਿਬ ਉੱਪਰ ਹਮਲੇ ਦਾ ਧੜੱਲੇ ਨਾਲ ਸਮਰਥਨ ਕਰਨ ਵਾਲੇ ਹਰਬੰਸ ਸਿੰਘ ਨੂੰ ਨਵੰਬਰ 84 ਮੌਕੇ ਆਪਣੇ ਪੁੱਤ ਸਮੇਤ ਕਾਤਲ ਗਰੋਹਾਂ ਤੋਂ ਜਾਨ ਬਚਾਉਣੀ ਔਖੀ ਹੋ ਗਈ ਸੀ।

1971 ਦੀ ਭਾਰਤ-ਪਾਕਿ ਜੰਗ ਦੇ ਹੀਰੋ ਜਨਰਲ ਜਗਜੀਤ ਸਿੰਘ ਅਰੋੜਾ ਨੂੰ ਆਪਣੇ ਟੱਬਰ ਸਣੇ ਆਪਣੇ ਦੋਸਤ ਇੰਦਰ ਕੁਮਾਰ ਗੁਜਰਾਲ ਦੇ ਘਰ ਲੁਕਣਾ ਪਿਆ। 1965 ਦੀ ਜੰਗ ਦੇ ਨਾਇਕ ਜਨਰਲ ਹਰਬਖ਼ਸ਼ ਸਿੰਘ ਨੂੰ ਕਿਸੇ ਹਿੰਦੂ ਦੋਸਤ ਦੇ ਘਰ ਸ਼ਰਨ ਲੈਣੀ ਪਈ। ਹੋਰ ਵੀ ਕਹਿੰਦੇ-ਕਹਾਉਂਦੇ ਉਹਨਾਂ ਸਿਖਾਂ ਨੂੰ ਉਸ ਕਹਿਰ ਦਾ ਸਾਮ੍ਹਣਾ ਕਰਨਾ ਪਿਆ। ਚਰਨਜੀਤ ਸਿੰਘ 'ਕੋਕਾ ਕੋਲਾ' ਵਾਲੇ ਨੂੰ ਬੜਾ ਮਾਣ ਸੀ ਕਿ ਕਾਂਗਰਸ ਦਾ ਮੈਂਬਰ ਪਾਰਲੀਮੈਂਟ ਹਾਂ। ਪਰ ਨਜਫ਼ਗੜ੍ਹ, ਓਖਲਾ ਤੇ ਬਦਰਪੁਰ ਵਿਚ ਉਸ ਦੀਆਂ ਫ਼ੈਕਟਰੀਆਂ ਸਵਾਹ ਕਰ ਦਿੱਤੀਆਂ ਗਈਆਂ। ਉਸ ਨੂੰ ਬੇਹੱਦ ਜ਼ਲੀਲ ਹੋਣਾ ਪਿਆ। ਇਹੀ ਹਾਲ ਦਿੱਲੀ ਦੇ ਕਾਂਗਰਸੀ ਮੇਅਰ ਮਹਿੰਦਰ ਸਿੰਘ ਸਾਥੀ ਦਾ ਹੋਇਆ, ਜਿਸ ਨੂੰ ਮਦਨ ਲਾਲ ਖੁਰਾਣਾ ਦੇ ਘਰ ਪਨਾਹ ਲੈਣੀ ਪਈ।

ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਪਹਿਲੀ ਨਵੰਬਰ ਨੂੰ ਤੀਨ ਮੂਰਤੀ ਭਵਨ ਵਿਚ ਬੀਬੀ ਇੰਦਰਾ ਨੂੰ ਸ਼ਰਧਾਂਜਲੀ ਦੇਣ ਚਲਾ ਗਿਆ। ਓਥੇ ਹਿੰਦੂ ਭੀੜਾਂ ਉਸ ਵੱਲ ਧਾਹ ਪਈਆਂ। ਪੰਜ ਹਜ਼ਾਰ ਲੋਕਾਂ ਦੀ ਵਹਿਸ਼ੀ ਭੀੜ ਜ਼ੋਰਦਾਰ ਨਾਹਰੇ ਮਾਰਦੀ ਹੋਈ ਸੁਰਜੀਤ ਵੱਲ ਵਧੀ ਤਾਂ ਉਹ ਮੂਹਰੇ ਭੱਜ ਪਿਆ। ਕੁਦਰਤੀ ਇਕ ਜੀਪ ਮਿਲ ਗਈ। ਅਗਲੇ ਤਿੰਨ ਦਿਨ ਉਹ ਪਾਰਟੀ ਦਫ਼ਤਰ 'ਚ ਲੁਕਿਆ ਰਿਹਾ। ਨਾਮਧਾਰੀ ਸਿਖਾਂ ਦਾ ਇਕ ਜਥਾ ਵੀ ਬੀਬੀ ਇੰਦਰਾ ਨੂੰ ਸ਼ਰਧਾਂਜਲੀ ਦੇਣ ਗਿਆ ਕਸੂਤਾ ਫਸ ਗਿਆ ਸੀ ਤੇ ਜਾਨ ਬਚਾ ਕੇ ਭੱਜਣਾ ਪਿਆ।

ਸਾਫ਼ ਤੱਥ ਹੈ ਕਿ ਓਦੋਂ ਇਹ ਨਹੀਂ ਵੇਖਿਆ ਗਿਆ ਕਿ ਪੱਗ ਵਾਲਾ ਹੈ, ਪਤਿਤ ਹੈ, ਕਾਂਗਰਸੀ ਹੈ, ਕਮਿਊਨਿਸਟ ਹੈ ਜਾਂ ਕੋਈ ਹੋਰ, ਕੋਈ ਸੰਤ ਭਿੰਡਰਾਂਵਾਲਿਆਂ ਦਾ ਜਾਂ ਅਕਾਲੀਆਂ ਦਾ ਮੁਖ਼ਾਲਿਫ਼ ਵੀ ਹੋਵੇ ਪਰ ਜੇ ਉਹ 'ਸਿਖ' ਹੈ ਤਾਂ ਮਾਰੇ ਜਾਣ ਦੇ ਲਾਇਕ ਹੈ। ਬੱਸ ਸਿਖ ਹੋਵੇ। ਕਾਤਲਾਂ ਲਈ ਹਰ ਸਿਖ, ਬੀਬੀ ਇੰਦਰਾ ਦਾ ਕਾਤਲ ਸੀ। ਹਰ ਸਿਖ 'ਸੰਤ ਭਿੰਡਰਾਂਵਾਲਾ' ਸੀ।

ਜਿਨ੍ਹਾਂ ਨੇ ਸਿਖਾਂ ਦਾ ਹੱਥੀਂ ਕਤਲੇਆਮ ਨਹੀਂ ਕੀਤਾ ਸੀ, ਉਹਨਾਂ ਨੂੰ ਬੜਾ ਰੰਜ ਸੀ ਕਿ ਅਸੀਂ ਵੀ ਕਿਸੇ ਤਰ੍ਹਾਂ ਦਰਸਾਈਏ ਬਈ ਅਸੀਂ ਵੀ ਸਿਖਾਂ ਦੇ ਕਤਲੇਆਮ ਦੇ ਸਮਰਥਕ ਹਾਂ। ਉਹਨਾਂ ਨੂੰ ਮੌਕਾ ਮਿਲਿਆ ਦਸੰਬਰ 1985 ਨੂੰ ਲੋਕ ਸਭਾ ਚੋਣਾਂ ਮੌਕੇ, ਹਿੰਦੋਸਤਾਨ ਦੇ ਲੋਕਾਂ ਨੇ ਸਿਖਾਂ ਦੇ ਕਤਲੇਆਮ ਦਾ ਸਮਰਥਨ ਕਰਦਿਆਂ ਕਾਂਗਰਸ ਨੂੰ ਐਨੀਆਂ ਵੋਟਾਂ ਪਾਈਆਂ ਕਿ ਪਾਰਲੀਮੈਂਟ ਵਿਚ 401 ਮੈਂਬਰ ਜਿੱਤ ਗਏ। ਇਹ 1947 ਤੋਂ ਬਾਅਦ ਹੁਣ ਤਕ ਪਹਿਲੀ ਵਾਰ ਹੋਇਆ ਸੀ। ਥਾਂ-ਥਾਂ ਪੋਸਟਰ ਲੱਗੇ ਹੋਏ ਸਨ, ਜਿਨ੍ਹਾਂ ਵਿਚ ਦੋ ਸਿਖਾਂ ਨੂੰ ਬੀਬੀ ਇੰਦਰਾਂ ਨੂੰ ਗੋਲੀ ਮਾਰਦਿਆਂ ਵਿਖਾਇਆ ਹੋਇਆ ਸੀ। ਓਧਰ ਚੋਣਾਂ ਵਿਚ ਬੀਬੀ ਮੇਨਕਾ ਗਾਂਧੀ ਦੀ ਜ਼ਮਾਨਤ ਜ਼ਬਤ ਹੋ ਗਈ ਸੀ। ਉਸ ਦੇ ਖ਼ਿਲਾਫ਼ ਨਾਹਰੇ ਲੱਗੇ ਸੀ, 'ਬੇਟੀ ਹੈ ਸਰਦਾਰ ਕੀ, ਦੇਸ਼

ਕੇ ਗ਼ੱਦਾਰ ਕੀ।' ਮੇਨਕਾ ਉਸੇ ਬੀਬੀ ਇੰਦਰਾ ਦੀ ਨੂੰਹ ਹੈ, ਪਰ 'ਸਿਖ ਦੀ ਧੀ' ਹੋਣ ਕਰਕੇ 'ਦੇਸ਼ ਦੇ ਗ਼ੱਦਾਰ ਦੀ ਧੀ' ਹੈ।

ਇੰਝ ਸਿਖ ਕਤਲੇਆਮ ਦੇ ਹੱਕ ਵਿਚ ਵੋਟਾਂ ਦੀ ਫ਼ਸਲ ਵੱਢ ਕੇ ਰਾਜੀਵ ਗਾਂਧੀ ਪ੍ਰਧਾਨ ਮੰਤਰੀ ਬਣਿਆ। ਜਿਸ ਦਾ ਮੰਨਣਾ ਸੀ ਕਿ ਬੀਬੀ ਇੰਦਰਾ ਇਕ 'ਵੱਡਾ ਦਰਖ਼ਤ' ਸੀ, ਜਿਸ ਦੇ ਡਿਗਣ ਨਾਲ 'ਧਰਤੀ ਕੰਬਣੀ' (ਹਜ਼ਾਰਾਂ ਸਿਖਾਂ ਦਾ ਕਤਲੇਆਮ ਹੋਣਾ) ਲਾਜ਼ਮੀ ਸੀ। ਇਸ ਬਿਆਨ ਨੇ ਇਹ ਸੁਨੇਹਾ ਦੇ ਦਿਤਾ ਕਿ ਸਿਖਾਂ ਦੇ ਕਾਤਲਾਂ ਨੂੰ ਕੋਈ ਸਜ਼ਾ ਨਹੀਂ ਮਿਲੇਗੀ।

ਬੀਬੀ ਇੰਦਰਾ ਨੂੰ ਗੋਲੀ 31 ਅਕਤੂਬਰ 1984 ਨੂੰ ਮਾਰੀ ਗਈ ਸੀ। ਸ. ਬੇਅੰਤ ਸਿੰਘ ਨੂੰ ਮੌਕੇ ਉੱਤੇ ਹੀ ਸੁਰੱਖਿਆ ਕਰਮਚਾਰੀਆਂ ਨੇ ਕਤਲ ਕਰ ਦਿਤਾ ਸੀ। ਸ. ਸਤਵੰਤ ਸਿੰਘ ਜ਼ਖਮੀ ਹਾਲਤ ਵਿਚ ਬਚ ਗਿਆ। ਜਿਸ 'ਤੇ ਹੋਰਾਂ ਦੇ ਨਾਲ ਕੇਸ ਚੱਲਿਆ। 6 ਜਨਵਰੀ 1989 ਨੂੰ ਇਸ ਕੇਸ ਦਾ ਫ਼ੈਸਲਾ ਹੋ ਗਿਆ ਤੇ ਸ. ਕੇਹਰ ਸਿੰਘ ਸਮੇਤ ਸ. ਸਤਵੰਤ ਸਿੰਘ ਨੂੰ ਫਾਂਸੀ ਦਿਤੀ ਗਈ। ਸਵਾ ਤਿੰਨ ਸਾਲ ਦੇ ਅੰਦਰ-ਅੰਦਰ ਅਦਾਲਤੀ ਪੜਤਾਲ ਵੀ ਹੋ ਗਈ, ਗਵਾਹੀਆਂ ਵੀ ਹੋ ਗਈਆਂ, ਸੈਸ਼ਨ ਕੋਰਟ ਦਾ ਫ਼ੈਸਲਾ ਵੀ ਹੋ ਗਿਆ, ਹਾਈਕੋਰਟ ਦਾ ਫ਼ੈਸਲਾ ਵੀ ਹੋ ਗਿਆ ਤੇ ਸੁਪਰੀਮ ਕੋਰਟ ਤਕ ਦੀ ਕਾਰਵਾਈ ਵੀ ਨਿੱਬੜ ਗਈ। ਇੰਝ ਬੀਬੀ ਇੰਦਰਾ ਦੇ 'ਕਤਲ' ਦੇ ਮੁਕਦਮੇ ਨੂੰ ਬੜੀ ਤੇਜ਼ੀ ਨਾਲ ਸਵਾ ਤਿੰਨ ਸਾਲ ਵਿਚ ਨਿਬੇੜ ਕੇ ਸ. ਕੇਹਰ ਸਿੰਘ ਤੇ ਸ. ਸਤਵੰਤ ਸਿੰਘ ਨੂੰ ਫਾਂਸੀ ਲਾ ਦਿੱਤੀ ਗਈ।

ਦੂਜੇ ਪਾਸੇ ਸਿਖਾਂ ਦੇ ਕਤਲੇਆਮ ਦੇ ਕੇਸਾਂ ਬਾਰੇ ਪੁਲੀਸ, ਪ੍ਰਸ਼ਾਸਨ ਤੇ ਅਦਾਲਤਾਂ ਸੁੰਨ-ਮ-ਸੁੰਨ ਹਨ। ਤਿਰਲੋਕਪੁਰੀ ਵਾਲੇ ਸਭ ਤੋਂ ਘਿਨਾਉਣੇ ਕਤਲ ਕਾਂਡ ਦੀ ਰਿਪੋਰਟ ਪੁਲੀਸ ਨੇ ਅਦਾਲਤ ਵਿਚ 13 ਮਹੀਨੇ ਪਿਛੜ ਕੇ ਦਸੰਬਰ 1985 ਵਿਚ ਪੇਸ਼ ਕੀਤੀ। ਦਸੰਬਰ 1985 ਤੋਂ ਜੁਲਾਈ 1995 ਤਕ ਲਗਾਤਾਰ ਦਸ ਸਾਲ-ਦੋਸ਼ੀ ਅਦਾਲਤ ਵਿਚ ਜਾਂਦੇ ਤੇ ਤਰੀਕ ਲੈ ਕੇ ਮੁੜ ਆਉਂਦੇ ਰਹੇ। ਕੇਸ ਸ਼ੁਰੂ ਹੀ ਨਾ ਹੋਇਆ। ਇਹੀ ਹਾਲ ਬਾਕੀ ਕੇਸਾਂ ਦਾ ਰਿਹਾ। ਸਪਸ਼ਟ ਹੈ ਕਿ ਇੰਦਰਾ ਬੀਬੀ ਦੀ ਜਾਨ ਉਹਨਾਂ ਹਜ਼ਾਰਾਂ ਸਿਖਾਂ ਨਾਲੋਂ ਕਿਤੇ ਵੱਧ 'ਅਹਿਮ' ਮੰਨੀ ਗਈ, ਜਿਨ੍ਹਾਂ ਨੂੰ ਸਿਰਫ਼ 'ਸਿਖ' ਹੋਣ ਕਰਕੇ ਮਾਰਿਆ ਗਿਆ ਸੀ। ਅੱਜ ਐਨੇ ਵਰ੍ਹਿਆਂ ਬਾਅਦ ਵੀ ਸਿਖਾਂ ਦੇ ਕਾਤਲ ਦਨਦਨਾਉਂਦੇ ਫਿਰਦੇ ਹਨ। ਕੋਈ ਪਾਰਲੀਮੈਂਟ ਦਾ ਮੈਂਬਰ ਬਣਿਆ, ਕਿਸੇ ਨੂੰ ਕੋਈ ਹੋਰ ਅਹੁਦਾ ਮਿਲਿਆ। ਜਿਵੇਂ ਪੁਰਾਣੇ ਵੇਲਿਆਂ ਵਿਚ ਦੁਸ਼ਮਣਾਂ ਨੂੰ ਮਾਰਨ ਵਾਲਿਆਂ ਨੂੰ ਨਿਵਾਜਿਆ ਜਾਂਦਾ ਸੀ, ਓਵੇਂ ਹੁਣ ਨਿਵਾਜਿਆ ਗਿਆ।

ਨਵੰਬਰ 1984 ਦੇ ਪਹਿਲੇ ਹਫ਼ਤੇ ਹਿੰਦੁਸਤਾਨ ਦੀ ਰਾਜਧਾਨੀ ਤੇ 80 ਹੋਰ ਸ਼ਹਿਰਾਂ, ਕਸਬਿਆਂ ਵਿਚ ਹਿੰਦੂਵਾਦੀ ਆਗੂਆਂ ਤੇ ਗੁੰਡਿਆਂ ਦੀ ਅਗਵਾਈ ਵਿਚ ਵਹਿਸ਼ੀ ਭੀੜਾਂ ਥਾਂ-ਥਾਂ ਸਿਖਾਂ 'ਤੇ ਜ਼ੁਲਮ ਢਾਹ ਰਹੀਆਂ ਸਨ। ਅੱਜ ਐਨੇ ਵਰ੍ਹਿਆਂ ਬਾਅਦ ਵੀ ਇਸ ਸਵਾਲ ਦਾ ਜਵਾਬ ਨਹੀਂ ਲੱਭ ਰਿਹਾ ਹੈ ਕਿ ਆਖ਼ਰ ਕਤਲ ਕੀਤੇ ਉਹਨਾਂ ਹਜ਼ਾਰਾਂ ਸਿਖਾਂ ਨੇ ਕੀ ਜੁਰਮ ਕੀਤਾ ਸੀ? ਠੀਕ ਹੈ ਕਿ ਦੋ ਸਿਖਾਂ ਸ. ਬੇਅੰਤ ਸਿੰਘ ਤੇ ਸ. ਸਤਵੰਤ ਸਿੰਘ ਨੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਗੋਲੀ ਮਾਰੀ ਸੀ, ਪਰ ਜਿਹੜੇ ਆਮ ਸਿਖ ਮਾਰੇ ਗਏ ਉਹਨਾਂ ਦਾ ਕੀ ਜੁਰਮ ਸੀ?



ਹਿੰਦੂ ਕੱਟੜਪੰਥੀਆਂ ਵੱਲੋਂ ਸਿੱਖਾਂ ਖਿਲਾਫ਼ ਲਗਾਤਾਰ ਭਰੀ ਜਾ ਰਹੀ ਜ਼ਹਿਰ ਦਾ ਲਾਵਾ ਫੁੱਟਿਆ ਤੇ ਮਸੂਮ, ਬੇਦੋਸ਼ੇ, ਸਧਾਰਨ ਸਿੱਖਾਂ ਨੂੰ ਨਿਸ਼ਾਨਾ ਬਣਾ ਲਿਆ। ਬੱਸਾਂ, ਗੱਡੀਆਂ, ਕਾਰਾਂ, ਰੇਲਾਂ, ਗਲੀਆਂ, ਬਜ਼ਾਰਾਂ ਵਿਚੋਂ ਸਿੱਖਾਂ ਨੂੰ ਧੂਹ-ਧੂਹ ਕੇ ਕੱਢਿਆ ਗਿਆ। ਪਹਿਲਾਂ ਵਹਿਸ਼ੀ ਭੀੜ ਸਿੱਖ ਦਾ ਮੂੰਹ-ਸਿਰ ਮੁੰਨਦੀ, ਪੱਗ ਨੂੰ ਠੁੱਡੇ ਮਾਰਦੀ, ਕਕਾਰਾਂ ਦੀ ਬੇਅਦਬੀ ਕਰਦੀ, ਫਿਰ ਕੋਈ ਲੋਹੇ ਦੀ ਰਾਡ ਨਾਲ ਰੱਜ ਕੇ ਕੁਟਾਪਾ ਚਾੜ੍ਹਦਾ, ਫਿਰ ਸਿੱਖ ਦੇ ਪਿੰਡੇ ਉੱਪਰ ਕੋਈ ਜਲਣਸ਼ੀਲ ਚਿੱਟਾ ਪਾਊਡਰ ਛਿੜਕਿਆ ਜਾਂਦਾ ਤੇ ਗਲ ਵਿੱਚ ਬਲਦਾ ਟਾਇਰ ਪਾ ਕੇ ਤੜਪਦੇ, ਲੇਰਾਂ ਮਾਰਦੇ ਸਿੱਖ ਨੂੰ ਵੇਖ-ਵੇਖ, ਤਾੜੀਆਂ ਮਾਰ-ਮਾਰ ਹੱਸਦੇ ਹੈਵਾਨ ਕਹਿੰਦੇ, 'ਦੇਖੋ ਸਿੱਖੜਾ ਡਾਂਸ ਕਰ ਰਹਾ ਹੈ।'

ਸੜ ਰਹੇ ਮਾਸ ਦੀ ਦੁਰਗੰਧ ਦੂਰ-ਦੂਰ ਤਕ ਫੈਲਦੀ ਤੇ ਉਹਨਾਂ ਘਰਾਂ ਤਕ ਵੀ ਜਾਂਦੀ, ਜਿਨ੍ਹਾਂ ਉੱਤੇ ਰਾਤੋ-ਰਾਤ ਨਿਸ਼ਾਨੀਆਂ ਲਾ ਕੇ ਨਿਸ਼ਾਨਦੇਹੀ ਕਰ ਦਿੱਤੀ ਗਈ ਸੀ ਕਿ ਇਹ ਸਿੱਖਾਂ ਦੇ ਘਰ ਹਨ। ਘਰਾਂ ਵਿੱਚ ਛੋਟੀ ਬੱਚੀ ਤੋਂ ਲੈ ਕੇ ਬਜ਼ੁਰਗ ਔਰਤ ਤਕ ਨੂੰ ਨਹੀਂ ਛੱਡਿਆ ਗਿਆ।

ਉਫ਼! ਐਡਾ ਕਹਿਰ!! ਲੁੱਟੀ ਹੋਈ ਅਸਮਤ ਦੀ ਕਹਾਣੀ ਲੈ ਕੇ ਜਿਊਣਾ, ਮਰਨ ਨਾਲੋਂ ਵੀ ਵੱਡੀ ਮੌਤ ਹੈ? ਕਿਹੜੇ ਦਰ 'ਤੇ ਜਾਣ ਉਹ ਬੀਬੀਆਂ? ਆਖ਼ਰ ਉਹਨਾਂ ਨਾਲ ਇੰਝ ਕਿਉਂ ਹੋਇਆ? ਕਿੱਥੇ ਹਨ ਦੋਸ਼ੀ? ਕਤਲ ਦਾ ਬਦਲਾ ਤਾਂ ਕਾਤਲ ਨੂੰ ਮਾਰ ਕੇ ਲੈ ਲਿਆ ਜਾਊ, ਪਰ ਇੱਜ਼ਤਾਂ ਦੇ ਲੁਟੇਰਿਆਂ ਦਾ ਕੀ ਕਰੀਏ?

ਨਵੰਬਰ 1984 ਦਾ ਕਤਲੇਆਮ ਹਿੰਦੋਸਤਾਨ ਦੇ ਮੱਥੇ ਉੱਤੇ ਤਾਂ ਕਲੰਕ ਹੈ ਹੀ, ਇਹ ਉਸ ਹਿੰਦੂ ਜ਼ਹਿਨੀਅਤ ਦਾ ਵੀ ਕੋਹਝ ਨੰਗਾ ਕਰਦਾ ਹੈ, ਜਿਸ ਨੇ ਗੁਰੂ ਸਾਹਿਬਾਨ ਤੇ ਸਿੱਖਾਂ ਦੇ ਕੀਤੇ ਅਹਿਸਾਨਾਂ ਨੂੰ ਭੁੱਲ ਕੇ ਅਕ੍ਰਿਤਘਣਤਾ ਦੀ ਸਿਖਰ ਛੋਹੀ ਹੈ। ਹਿੰਦੋਸਤਾਨੀ ਨਿਜ਼ਾਮ ਨੇ ਸਿੱਖਾਂ ਦੇ ਕਾਤਲਾਂ ਨੂੰ ਬਚਾਉਣ ਲਈ ਜੋ ਹੱਥਕੰਡੇ ਵਰਤਣੇ ਸੀ, ਵਰਤ ਲਏ ਪਰ ਇਸ ਨਾਲ ਸਿੱਖ ਮਨਾਂ ਅੰਦਰ ਇਹ ਹਕੀਕਤ ਘਰ ਕਰ ਗਈ ਕਿ ਇਸ ਮੁਲਕ ਵਿੱਚ ਸਿੱਖ ਤੇ ਸਿੱਖੀ ਸੁਰੱਖਿਅਤ ਨਹੀਂ। ਸਿੱਖਾਂ ਨੇ ਦੋ ਸਪਸ਼ਟ ਨਿਸ਼ਾਨੇ ਮਿੱਥੇ ਹਨ, ਇੱਕ ਤਾਂ ਸਿੱਖਾਂ ਦੇ ਕਾਤਲਾਂ ਨੂੰ ਹੱਥੀਂ ਸਜ਼ਾਵਾਂ ਦੇਣੀਆਂ ਤੇ ਦੂਜਾ ਸਿੱਖੀ ਤੇ ਸਿੱਖਾਂ ਦੀ ਚੜ੍ਹਦੀ ਕਲਾ ਲਈ ਖ਼ਾਲਿਸਤਾਨ ਦੀ ਸਿਰਜਣਾ। ਇਸ ਦੇ ਨਾਲ ਹੀ ਸਿੱਖੀ ਵਿੱਚ ਪ੍ਰਪੱਕਤਾ ਲਿਆਉਣੀ ਵੀ ਮੁਢਲਾ ਫ਼ਰਜ਼ ਹੈ। ਇਸ ਦਿਸ਼ਾ ਵੱਲ ਤੁਰ ਰਿਹਾ ਹਰ ਸਿੱਖ ਗੁਰੂ ਪੰਥ ਦੀਆਂ ਅੱਖਾਂ ਦਾ ਤਾਰਾ ਹੈ। ਇਸ ਸਫ਼ਰ ਦੌਰਾਨ ਸਿੱਖਾਂ ਨੇ ਖ਼ਾਲਸਈ ਰਵਾਇਤਾਂ 'ਤੇ ਡਟ ਕੇ ਪਹਿਰਾ ਦਿੱਤਾ ਹੈ।

ਭਾਵੇਂ ਨਵੰਬਰ 1984 ਮੌਕੇ ਹਿੰਦੋਸਤਾਨ ਭਰ ਵਿੱਚ ਸਿੱਖਾਂ ਦਾ ਕਤਲੇਆਮ ਹੋਇਆ ਪਰ ਇਹ ਨਹੀਂ ਕਿ ਸਿੱਖਾਂ ਨੇ ਉਸ ਦੇ ਬਦਲੇ ਪੰਜਾਬ ਵਿੱਚ ਹਿੰਦੂਆਂ ਨੂੰ ਨਿਸ਼ਾਨਾ ਬਣਾ ਲਿਆ ਹੋਵੇ। ਤੱਥ ਹੈ ਕਿ 10 ਨਵੰਬਰ 1984 ਤਕ ਪੰਜਾਬ ਦੇ ਹਰ ਦਰ-ਘਰ ਤਕ, ਸਾਰੇ ਹਿੰਦੋਸਤਾਨ ਵਿੱਚ ਸਿੱਖਾਂ ਦੇ ਕਤਲੇਆਮ ਦੀਆਂ ਖ਼ਬਰਾਂ ਪਹੁੰਚ ਗਈਆਂ ਸਨ। ਜੇ ਸਿੱਖ ਵੀ ਹਿੰਦੂ ਕੱਟੜਪੰਥੀਆਂ ਵਾਂਗ ਫ਼ਿਰਕੂ ਹੁੰਦੇ ਤਾਂ ਘੱਟੋ ਘੱਟ 10 ਦਸੰਬਰ ਤਕ ਪੰਜਾਬ ਦੇ ਹਿੰਦੂਆਂ ਨਾਲ ਓਹੀ ਕੁਝ ਹੁੰਦਾ ਜੋ, ਸਿੱਖਾਂ ਨਾਲ ਪੰਜਾਬ ਤੋਂ ਬਾਹਰ ਹੋਇਆ ਸੀ। ਪਰ ਪੰਜਾਬ ਦੀ ਧਰਤੀ 'ਤੇ ਅਜਿਹਾ ਕੁਝ ਨਹੀਂ ਹੋਇਆ। ਪਰ ਇੱਕ ਵੀ ਥਾਂ ਕਿਸੇ ਮੰਦਰ ਦੀ ਜਾਂ ਹਿੰਦੂਆਂ ਦੇ ਧਾਰਮਿਕ ਗ੍ਰੰਥ ਦੀ

ਬੇਅਦਬੀ ਨਹੀਂ ਕੀਤੀ ਜਿਵੇਂ ਕਿ ਗੁਰਦੁਆਰਿਆਂ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਦੀ ਸਾਰੇ ਭਾਰਤ ਵਿਚ ਹੋਈ ਸੀ। ਹਿੰਦੂਆਂ ਨੇ ਸਿੱਖ ਬੀਬੀਆਂ ਦੀ ਅਸਮਤ ਲੁੱਟੀ ਪਰ ਸਿੱਖਾਂ ਨੂੰ ਤਾਂ ਕਲਗੀਆਂ ਵਾਲੇ ਦੇ ਬਚਨ ਯਾਦ ਹਨ ਕਿ 'ਹਮ ਲੇ ਜਾਨੇ ਪੰਥ ਉਚੇਰੇ।' ਸੰਤਾਂ ਭਿੰਡਰਾਂਵਾਲੇ ਵੀ ਕਹਿੰਦੇ ਹੁੰਦੇ ਸੀ- "ਕਿੰਨੇ ਵੀ ਮਾੜੇ ਹਾਲਾਤ ਹੋ ਜਾਣ, ਕਿਸੇ ਦੀ ਧੀ-ਭੈਣ ਵੱਲ, ਹਿੰਦੂ ਦੀ ਤਾਂ ਖ਼ਾਸ ਕਰਕੇ...ਕਿਸੇ ਨੇ ਗ਼ਲਤ ਨਿਗਾਹ ਨਾਲ ਨਹੀਂ ਵੇਖਣਾ...।" ਇੱਕ ਵੀ ਹਿੰਦੂ ਬੀਬੀ ਵੱਲ ਕਿਸੇ ਸਿੱਖ ਨੇ ਗਲਤ ਨਜ਼ਰ ਨਾਲ ਨਾ ਵੇਖਿਆ।

ਸਿੱਖਾਂ ਨੂੰ ਪਤਾ ਸੀ ਕਿ ਅਸਲ ਦੋਸ਼ੀ ਤਾਂ ਬਾਹਰ ਬੈਠੇ ਹਨ ਤੇ ਇਹ ਪੰਜਾਬ ਦੇ ਹਿੰਦੂ, ਨਵੰਬਰ ਕਤਲੇਆਮ ਦੇ ਦੋਸ਼ੀ ਨਹੀਂ। ਇਸ ਕਰਕੇ ਬਾਅਦ ਵਿੱਚ ਜੁਝਾਰੂਆਂ ਨੇ ਆਪਣਾ ਰੁਖ ਦਿੱਲੀ ਵੱਲ ਰੱਖਿਆ।

ਨਵੰਬਰ 1984 ਦੇ ਕਾਤਲਾਂ ਨੂੰ ਹਿੰਦੋਸਤਾਨੀ ਹਕੂਮਤ ਨੇ ਨਾ ਤਾਂ ਹੁਣ ਤਕ ਸਜ਼ਾ ਦਿੱਤੀ ਹੈ ਤੇ ਨਾ ਕੋਈ ਸੰਭਾਵਨਾ ਹੈ। ਬਹੁਤੇ ਲੋਕ ਤਾਂ ਇਨਸਾਫ਼ ਉਡੀਕਦੇ-ਉਡੀਕਦੇ ਹੀ ਇਸ ਧਰਤੀ ਤੋਂ ਚਲੇ ਗਏ। ਬਣਾਏ ਗਏ ਕਮਿਸ਼ਨਾਂ ਤੇ ਕਮੇਟੀਆਂ ਨੇ ਜਾਂਚ ਕਰ ਕੇ ਇਹ ਵੀ ਨਹੀਂ ਦੱਸਿਆ ਕਿ ਆਖਰ ਮਾਰੇ ਗਏ ਹਜ਼ਾਰਾਂ ਸਿੱਖਾਂ ਦਾ ਦੋਸ਼ ਕੀ ਸੀ? ਕੀ ਸਿੱਖ ਹੋਣਾ ਜੁਰਮ ਹੈ? ਜਾਂ ਕੀ ਭਾਰਤ ਵਿੱਚ ਸਿੱਖ ਨੂੰ ਮਾਰਨ ਵਾਲਿਆਂ ਖਿਲਾਫ਼ ਕੋਈ ਕਾਰਵਾਈ ਨਹੀਂ ਹੋ ਸਕਦੀ? ਇਹੋ ਜਿਹੇ ਹਜ਼ਾਰਾਂ ਸਵਾਲਾਂ ਦੇ ਜਵਾਬ ਦੇਣ ਤੋਂ ਇਨਕਾਰੀ ਹਿੰਦੋਸਤਾਨੀ ਨਿਜ਼ਾਮ ਸਵਾਲ ਪੁੱਛਣ ਵਾਲਿਆਂ ਨੂੰ ਹਰ ਹੀਲੇ ਖ਼ਾਮੋਸ਼ ਕਰਵਾਉਣ ਲਈ ਬਜ਼ਿੱਦ ਹੈ।

ਜਿਹੜੇ ਲੋਕ ਜੂਨ 1984 ਨੂੰ ਭਾਰਤੀ ਨਿਜ਼ਾਮ ਵੱਲੋਂ ਸਿੱਖਾਂ ਉੱਪਰ ਢਾਹੇ ਕਹਿਰ ਦੀ ਵਕਾਲਤ ਕਰਦੇ ਹਨ, ਉਹ ਨਵੰਬਰ 1984 ਦੇ ਜ਼ੁਲਮਾਂ ਬਾਰੇ ਕੀ ਦਲੀਲ ਦੇਣਗੇ? ਕਿਵੇਂ ਜਇਜ਼ ਠਹਿਰਾਉਣਗੇ? ਇਹ ਤੱਥ ਫੱਟੀ ਵਿੱਚ ਗੱਡੇ ਕਿੱਲ ਵਰਗਾ ਹੈ ਕਿ ਦਿੱਲੀ ਵਿੱਚ ਮਾਰੇ ਗਏ ਸਿੱਖ ਨਾ ਹਥਿਆਰਾਂ ਨਾਲ ਲੈਸ ਸਨ, ਨਾ ਕਿਸੇ ਬਗਾਵਤੀ ਸੁਰ ਵਿੱਚ ਤੇ ਨਾ ਹੀ ਕਿਸੇ ਅੰਦੋਲਨ ਵਿੱਚ ਸਨ। ਉਹ ਤਾਂ ਹਰ ਰੋਜ਼ ਸਵੇਰੇ ਉੱਠ ਕੇ ਰੋਜ਼ੀ-ਰੋਟੀ ਕਮਾਉਣ ਕੰਮਾਂ 'ਤੇ ਚਲੇ ਜਾਂਦੇ ਸੀ ਤੇ ਸ਼ਾਮ ਨੂੰ ਵਾਪਿਸ ਆ ਜਾਂਦੇ ਸੀ। ਉਹਨਾਂ ਨੂੰ ਸਿਰਫ਼ ਸਿੱਖ ਹੋਣ ਕਰਕੇ ਮਾਰ ਦਿੱਤਾ ਗਿਆ।

ਇਸ ਵਹਿਸ਼ੀ ਜ਼ੁਲਮ ਦੀ ਵਿਉਂਤਬੰਦੀ ਕਰਨ ਵਾਲੇ ਜਾਣਦੇ ਸਨ ਕਿ ਸਿੱਖ ਲਾਜ਼ਮੀ ਪ੍ਰਤੀਕਿਰਿਆ ਕਰਨਗੇ। ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਬੇਇਨਸਾਫ਼ੀ, ਧੱਕੇ ਤੇ ਜ਼ੁਲਮ ਖਿਲਾਫ਼ ਲੜਨ ਵਾਲੇ ਸਿੱਖ ਛੇਤੀ ਹੀ ਮੈਦਾਨ ਵਿੱਚ ਆ ਗੱਜਣਗੇ। ਉਹ ਇਹ ਵੀ ਸੋਚਦੇ ਸਨ ਕਿ ਸਿੱਖ ਤਾਂ ਸਾਡੇ ਲਈ 'ਘੜੇ ਦੀ ਮੱਛੀ' ਹਨ। ਉਹਨਾਂ ਨੇ ਸਿੱਖਾਂ ਦੇ ਜੁਝਾਰੂ ਤੱਤ ਨਾਲ ਨਜਿੱਠਣ ਦੇ ਬਹਾਨੇ ਹੋਰ ਖ਼ਤਰਨਾਕ ਨੀਤੀ ਸੋਚੀ ਹੋਈ ਸੀ। ਇਸ ਨੀਤੀ ਤਹਿਤ ਵਿਉਂਤ ਸੀ ਕਿ ਪਹਿਲਾਂ ਪੰਜਾਬ ਵਿੱਚ ਖਾੜਕੂ ਕਾਰਵਾਈਆਂ ਇਸ ਹੱਦ ਤਕ ਵਧਣ ਦਿੱਤੀਆਂ ਕਿ ਪੰਜਾਬ ਤੋਂ ਬਾਹਰ ਹਰ ਭਾਰਤੀ ਨਾਗਰਿਕ ਓਦੋਂ ਹਕੂਮਤ ਦੀ ਬੋਲੀ ਹੀ ਬੋਲੇ ਜਦ ਸਿੱਖਾਂ ਦਾ ਇਕਤਰਫ਼ਾ ਘਾਣ ਕੀਤਾ ਜਾਵੇ। ਹਰ ਭਾਰਤੀ ਨਾਗਰਿਕ 'ਸਿੱਖਾਂ ਨੂੰ ਕੁਚਲ ਦਿਓ, ਸਿੱਖਾਂ ਨੂੰ ਮਾਰ ਦਿਓ' ਹੀ ਕਹੇ। ਇਹ ਮਹੌਲ ਬਣਾਉਣ ਲਈ ਪੰਜਾਬ ਵਿੱਚ ਲੋੜੀਂਦਾ ਮਹੌਲ ਸਿਰਜਣਾ ਪੈਣਾ ਸੀ। ਇਸ



ਲਈ ਪੰਜਾਬ ਵਿੱਚ ਸਿੱਖ ਨੌਜਵਾਨਾਂ ਨੂੰ ਘਰਾਂ ਤੋਂ ਭਜਾਉਣ, ਬਾਗੀ ਕਰਨ ਤੇ ਵੱਧ ਤੋਂ ਵੱਧ ਹਥਿਆਰਬੰਦ ਕਰਨ ਦੀ ਰਣਨੀਤੀ ਅਪਣਾਈ ਗਈ। ਦੁੱਧ ਨੂੰ ਉਬਲਣੋਂ ਰੋਕਣ ਦੀ ਬਜਾਏ ਹੋਰ ਸੇਕ ਵਧਾਇਆ ਗਿਆ।

ਫੇਰ ਜਦ ਮਹੌਲ ਬਣ ਗਿਆ ਤਾਂ ਸਿੱਖਾਂ ਦੀ ਨਸਲਕੁਸ਼ੀ ਲਈ ਸਿੱਖ ਪੁਲਸੀਏ ਹੀ ਲਾਏ ਗਏ। ਜਿਵੇਂ ਜੂਨ 1984 ਨੂੰ ਬਾਕੀ ਅਫ਼ਸਰ ਸਹਾਇਕ ਰੱਖੇ ਗਏ ਪਰ ਹਮਲੇ ਦਾ ਮੋਢੀ ਇੱਕ ਸਿੱਖ ਪਰਿਵਾਰ ਵਿੱਚ ਜੰਮਿਆ 'ਕੁਲਦੀਪ ਸਿੰਘ ਬਰਾੜ' ਰੱਖਿਆ ਗਿਆ, ਓਵੇਂ 1984 ਤੋਂ ਬਾਅਦ ਪੰਜਾਬ ਵਿੱਚ ਸਿੱਖਾਂ ਦੀ ਤਬਾਹੀ ਲਈ ਕੀਤੀ ਕਾਰਵਾਈ ਲਈ ਹੋਰ ਅਫ਼ਸਰ ਸਹਾਇਕ ਰੱਖੇ ਗਏ ਤੇ ਮੋਢੀ ਸਿੱਖ ਪਰਿਵਾਰ ਵਿੱਚ ਜੰਮਿਆ 'ਕੰਵਰਪਾਲ ਸਿੰਘ ਗਿੱਲ' (ਕੇ.ਪੀ.ਐੱਸ. 'ਗਿੱਲ') ਰੱਖਿਆ ਗਿਆ।

'ਗਿੱਲ' ਦੀ ਕਮਾਂਡ ਹੇਠ ਜੋ ਕਹਿਰ ਢਾਹਿਆ ਗਿਆ, ਉਸ ਦਾ ਸ਼ਿਕਾਰ ਹੋਏ ਸਿੱਖਾਂ ਉੱਪਰ ਜੋ ਬੁੱਚੜਪੁਣਾ ਕੀਤਾ ਗਿਆ, ਉਹਨਾਂ ਸਿੱਖਾਂ ਦਾ ਡੁੱਲਿਆ ਲਹੂ ਚੀਕ-ਚੀਕ ਕੇ ਕਹਿੰਦਾ ਹੈ ਕਿ ਬੇਸ਼ੱਕ ਸਾਡੇ ਉੱਪਰ ਜ਼ੁਲਮ ਕਰਨ ਮੌਕੇ 'ਗਿੱਲ' ਮੌਕੇ 'ਤੇ ਮੌਜੂਦ ਨਹੀਂ ਸੀ ਪਰ ਸਾਡੀ ਇਸ ਹਾਲਤ ਲਈ ਸਿਰਫ਼ ਓਹੀ ਸ਼ਖ਼ਸ ਜ਼ਿੰਮੇਵਾਰ ਹੈ। 'ਗਿੱਲ' ਜਦ ਸਿੱਖਾਂ ਉੱਪਰ ਭਾਰਤ ਦੀ ਫ਼ਤਹਿ ਦਾ ਸਿਹਰਾ ਆਪਣੇ ਸਿਰ ਬੰਨ੍ਹਦਾ ਹੈ ਤਾਂ ਮੱਲੋਮੱਲੀ ਇਸ ਦੌਰਾਨ ਹੋਏ ਜ਼ੁਲਮ ਵੀ 'ਗਿੱਲ' ਦੀ ਝੋਲੀ ਵਿੱਚ ਹੀ ਪੈਣੇ ਹਨ। ਕਹਿਰ ਭਰੇ ਦਿਨਾਂ 'ਚ 'ਗਿੱਲ' ਹੀ ਕਰਤਾ-ਧਰਤਾ ਬਣਿਆ ਹੋਇਆ ਸੀ, ਬੇਸ਼ੱਕ ਮਗਰੋਂ ਜਦ ਉਸ ਨੂੰ ਇਸ ਤੱਥ ਦੀ ਗੰਭੀਰਤਾ, ਅਹਿਮੀਅਤ ਤੇ ਖ਼ਤਰਨਾਕਤਾ ਸਮਝ ਲੱਗੀ ਤਾਂ ਉਸ ਨੇ 'ਸਾਂਝੀ ਜ਼ਿੰਮੇਵਾਰੀ' ਦੀ ਗੱਲ ਕਰਨੀ ਸ਼ੁਰੂ ਕਰ ਦਿੱਤੀ। ਜਦ ਭਾਰਤੀ ਨਿਜ਼ਾਮ ਨੇ ਮਹਿਸੂਸ ਕੀਤਾ ਕਿ ਜਿਹੜਾ ਕੰਮ 'ਗਿੱਲ' ਤੋਂ ਲੈਣਾ ਸੀ, ਲੈ ਲਿਆ ਹੈ, ਤਾਂ ਨਿਜ਼ਾਮ ਨੇ ਵੀ ਵੱਖ-ਵੱਖ ਢੰਗ-ਤਰੀਕਿਆਂ ਨਾਲ ਇਹ ਤੱਥ ਸਥਾਪਿਤ ਕਰਨਾ ਸ਼ੁਰੂ ਕਰ ਦਿੱਤਾ ਕਿ ਸਿੱਖਾਂ ਖਿਲਾਫ਼ ਜੰਗ 'ਗਿੱਲ' ਅਤੇ ਹੋਰ ਬੜੇ ਵੱਡੇ ਨੈਟਵਰਕ ਦੀਆਂ ਸਾਂਝੀਆਂ ਕਾਰਵਾਈਆਂ ਕਰਕੇ ਕਾਮਯਾਬ ਹੋਈ ਹੈ। ਬੇਸ਼ੱਕ ਇਹ ਗੱਲ ਸਹੀ ਵੀ ਹੈ ਪਰ ਇਹ ਵੀ ਗੱਲ ਸਹੀ ਹੈ ਕਿ ਇਸ 'ਪਾਪ ਦੀ ਜੰਞ' ਦਾ ਮੁਖੀਆ 'ਗਿੱਲ' ਹੀ ਹੈ।

ਸਿੱਖਾਂ ਨੂੰ ਹਥਿਆਰ ਚੁੱਕਣ ਲਈ ਕਿਸ ਨੇ ਮਜਬੂਰ ਕੀਤਾ? ਕਿਸ ਨੇ ਮਹੌਲ ਬਣਾਇਆ? ਕਿਸ ਨੇ ਹਾਲਾਤ ਬਣਾਏ ਕਿ ਹਰ ਸਿੱਖ ਖ਼ਾਲਿਸਤਾਨ ਦੇ ਰਾਹ ਪੈ ਜਾਵੇ? ਕਿਸ ਨੇ ਸਿੱਖਾਂ ਨੂੰ ਪਾਕਿਸਤਾਨ ਵੱਲ ਤੋਰਿਆ? ਜਵਾਬ ਇੱਕੋ ਹੈ-ਭਾਰਤੀ ਨਿਜ਼ਾਮ ਦੀਆਂ ਪੰਥ ਤੇ ਪੰਜਾਬ ਵਿਰੋਧੀ ਨੀਤੀਆਂ ਨੇ। ਭਾਰਤੀ ਨਿਜ਼ਾਮ ਸਰਹੱਦੀ ਸੂਬੇ ਪੰਜਾਬ ਵਿੱਚ, ਭਾਰਤੀ ਮੁਖਧਾਰਾ/ਹਿੰਦੂਤਵੀ ਮੁਖਧਾਰਾ ਦੀ ਚੜ੍ਹਤ ਬਣਾਉਣ ਲਈ ਇੱਥੇ ਪਹਿਲਾਂ ਛਾਈ ਹੋਈ ਸਿੱਖੀ ਮੁਖਧਾਰਾ ਨੂੰ ਹਰਾਉਣ, ਹੰਭਾਉਣ ਤੇ ਝੁਕਾਉਣ ਲਈ ਤਤਪਰ ਹੈ ਜਿਸ ਕਰਕੇ ਇਹ ਸਭ ਕੁਝ ਵਾਪਰ ਰਿਹਾ ਹੈ। ਸਿੱਖਾਂ ਨੇ ਜੋ ਕੀਤਾ, ਉਹ ਆਪਣੀ ਹੋਂਦ-ਹਸਤੀ ਬਚਾਉਣ ਲਈ ਕੀਤਾ। ਸਿੱਖਾਂ ਨੂੰ ਪੂਰਾ ਹੱਕ ਹੈ ਕਿ ਉਹ ਆਪਣੇ ਧਰਮ, ਬੋਲੀ ਤੇ ਸੱਭਿਆਚਾਰ ਦੇ ਖ਼ਤਰੇ ਵਿਰੁੱਧ ਜੂਝਣ। ਦਹਿਸ਼ਤਗਰਦ ਸਿੱਖ ਨਹੀਂ, ਉਹ ਨਿਜ਼ਾਮ ਹੈ ਜਿਹੜਾ ਸਿੱਖਾਂ ਦੀ ਤਬਾਹੀ ਲਈ ਏਜੰਡਾ ਬਣਾਈ ਬੈਠਾ ਹੈ। ਉਸ ਨਿਜ਼ਾਮ ਦਾ ਹੱਥ-ਠੋਕਾ ਬਣ ਕੇ, ਜ਼ੁਲਮੀ ਲਹਿਰ ਦੀ ਅਗਵਾਈ ਕਰਨ ਵਾਲਾ 'ਗਿੱਲ' ਹੋਵੇ ਜਾਂ

ਲੋਈ ਹੋਰ, ਸਿੱਖਾਂ ਲਈ 'ਪ੍ਰਮਾਣਿਕ' ਹੈ।

ਗੱਲ ਦੀਆਂ, ਗਿੱਲ ਵਰਗਿਆਂ ਦੀਆਂ, ਭਾਰਤੀ ਨਿਜ਼ਾਮ ਦੇ ਸਮਰਥਕਾਂ ਦੀਆਂ ਦਲੀਲ ਨੇ ਮਰਨੀ ਹੋਣ ਪਰ ਪੰਥ ਤੇ ਪੰਜਾਬ ਦੇ ਹਿੱਤਾਂ ਲਈ ਲੜਨ ਵਾਲੇ, ਅੜਨ ਵਾਲੇ ਸਿੱਖ ਹੀ 'ਜਹਿਦ' ਹਨ। ਹਮਲਾਵਰ ਦਿੱਲੀ ਹੈ ਤੇ ਦਿੱਲੀ ਦੀ ਫ਼ੌਜ ਦਾ ਜਰਨੈਲ 'ਗਿੱਲ'। ਇਸ ਕਰਕੇ ਜਦ ਵੀ ਇਹ ਸਵਾਲ ਉੱਠੇਗਾ ਕਿ ਕੀ 'ਗਿੱਲ' ਵਰਗਿਆਂ ਹੀ ਇਹਨਾਂ ਜ਼ੁਲਮਾਂ ਲਈ ਜ਼ਿੰਮੇਵਾਰ ਹੈ? ਤਾਂ ਜਵਾਬ ਮਿਲੇਗਾ ਕਿ ਜੀ ਹਾਂ, 'ਗਿੱਲ' ਹੀ ਜ਼ਿੰਮੇਵਾਰ ਹੈ।

.....



## 'ਗਿੱਲ' ਦਾ ਦਰਜ਼ਾ ਪੰਜਾਬ ਦੇ ਬੁੱਚੜ ਵਾਲ਼ਾ ਹੀ ਹੈ

ਕੇ.ਪੀ.ਐੱਸ. 'ਗਿੱਲ' ਦੀ ਅਗਵਾਈ ਹੇਠ ਪੰਜਾਬ ਨੂੰ ਇੱਕ ਖੁੱਲ੍ਹੇ ਸ਼ਮਸ਼ਾਨਘਾਟ ਵਿੱਚ ਬਦਲ ਦਿੱਤਾ ਗਿਆ ਤੇ ਦਮਗਜੇ ਮਾਰੇ ਗਏ ਕਿ ਅਸੀਂ ਪੰਜਾਬ ਵਿੱਚ 'ਸ਼ਾਂਤੀ' ਲਿਆਂਦੀ ਹੈ ਜਦਕਿ ਅਸਲ ਵਿੱਚ ਇਹ ਤਾਂ ਲੋਕਾਂ ਦੇ ਮਨੁੱਖੀ ਹੱਕਾਂ ਦੇ ਦਰੜੇ ਜਾਣ ਦੀ ਓਹ ਦਾਸਤਾਨ ਹੈ, ਜਿਸ ਦਾ ਮਕਸਦ ਸਿੱਖਾਂ ਦੀ ਨਸਲਕੁਸ਼ੀ ਹੈ।

ਸਿੱਖ ਕੌਮ ਦੇ ਆਪਸ ਵਿੱਚ ਬੜੇ ਹੀ ਵਖਰੇਵੇਂ, ਧੜੇ ਤੇ ਧਿਰਾਂ ਹਨ ਪਰ ਸਿੱਖਾਂ ਨੂੰ ਪਾਪੀ ਗਿੱਲ ਦੀ ਮੌਤ ਨੇ 'ਇੱਕੋ ਜਿਹਾ ਸਕੂਨ' ਦਿੱਤਾ। ਚਾਹੇ ਕੋਈ ਵੀ ਸਿੱਖ ਹੋਵੇ, ਜਿੱਥੇ ਮਰਜ਼ੀ ਰਹਿੰਦਾ ਹੈ, ਬੇਸ਼ੱਕ ਉਸ ਨੇ 'ਗਿੱਲ' ਦਾ ਬੁੱਚੜਪੁਣੇ ਵਾਲਾ ਦੌਰ ਵੇਖਿਆ ਸੀ ਜਾਂ ਨਹੀਂ, ਕਿਸੇ ਵੀ ਸਿਆਸੀ ਜਾਂ ਧਾਰਮਿਕ ਪਿਛੋਕੜ ਵਾਲ਼ਾ ਹੈ, ਨੌਕਰੀ-ਪੇਸ਼ਾ ਹੈ ਜਾਂ ਆਪਣਾ ਕੋਈ ਕਾਰੋਬਾਰ ਕਰਦਾ ਹੈ। ਸਾਰੇ ਸਿੱਖਾਂ ਨੇ ਇੱਕੋ ਜਿਹੀ ਤਸੱਲੀ, ਇੱਕੋ ਜਿਹੀ ਸੰਤੁਸ਼ਟੀ ਮਹਿਸੂਸ ਕੀਤੀ। ਉਹ ਸਿੱਖਾਂ ਦਾ ਸਾਂਝਾ ਦੁਸ਼ਮਣ ਸੀ।

'ਗਿੱਲ' ਦੀ ਕਮਾਂਡ ਹੇਠ ਜੋ ਜ਼ੁਲਮੀ ਹਨੇਰੀ ਝੁੱਲੀ, ਉਸ ਕਰਕੇ ਜਾਪਦਾ ਸੀ ਜਿਵੇਂ ਪੰਜਾਬ ਵਿੱਚੋਂ ਪੱਗ ਤੇ ਦਾੜ੍ਹਾ-ਕੇਸ ਸਦਾ ਲਈ ਮੁੱਕ ਜਾਣਗੇ। ਕਿਸੇ ਵੀ ਸਿੱਖ ਨੂੰ, ਚਾਹੇ ਓਹ ਕੁਝ ਵੀ ਹੋਵੇ, ਜਦ ਜੀ-ਚਾਹੇ ਖ਼ਾਕੀ ਵਰਦੀ ਵਾਲੇ ਚੁੱਕ ਕੇ ਲੈ ਜਾਂਦੇ, ਗ਼ੈਰ-ਕਨੂੰਨੀ ਹਿਰਾਸਤਾਂ, ਬੇਕਿਰਕੀ ਨਾਲ ਤਸੀਹੇ, ਝੂਠੇ ਮੁਕਾਬਲੇ ਦਾ ਦੌਰ ਸਿਖਰ 'ਤੇ ਰਿਹਾ। 'ਗਿੱਲ' ਦੀ ਅਗਵਾਈ ਹੇਠਲੇ ਕਾਤਲ ਟੋਲਿਆਂ ਨੇ ਸਿੱਖਾਂ ਵਰਗੇ ਪਹਿਰਾਵੇ ਵਿੱਚ ਅਗਵਾ, ਬਲਾਤਕਾਰ, ਲੁੱਟਾਂ-ਖੋਹਾਂ, ਕਤਲਾਂ ਨਾਲ ਹਰੇਕ ਨੂੰ ਦਹਿਸ਼ਤਜ਼ਦਾ ਕੀਤਾ। ਕੈਟਾਂ-ਟਾਊਟਾਂ ਤੇ ਹੋਰ ਸਮਾਜ-ਵਿਰੋਧੀ ਤੱਤਾਂ ਦੀ ਚੜ੍ਹਤ ਰਹੀ ਤੇ ਸਹੀ ਸੋਚ ਵਾਲੇ ਨਾਗਰਿਕ ਆਪਣੀ ਜਾਨ-ਮਾਲ, ਇੱਜ਼ਤ ਤੇ ਸਵੈਮਾਣ ਨੂੰ ਬਚਾਉਣ ਲਈ ਸਿਸਕੜੀਆਂ ਲੈਂਦੇ ਰਹੇ। 'ਗਿੱਲ' ਦੀ ਅਗਵਾਈ ਹੇਠ ਸਾਰਾ ਪੰਜਾਬ ਇੱਕ ਖੁੱਲ੍ਹੀ ਜੇਲ੍ਹ ਵਾਂਗ ਸੀ, ਜਿਵੇਂ ਜੇਲ੍ਹਾਂ ਵਿੱਚ ਹਜ਼ਾਰਾਂ ਲੋਕਾਂ ਦੇ ਹੁੰਦਿਆਂ ਵੀ ਚੌਰਾ ਅਵਾਜ਼ ਨਹੀਂ ਹੁੰਦੀ, ਉਵੇਂ ਪੰਜਾਬ ਵਿੱਚ 'ਗਿੱਲ' ਨੇ ਸ਼ਮਸ਼ਾਨਘਾਟ ਵਰਗੀ 'ਸ਼ਾਂਤੀ' ਲਿਆਂਦੀ। 'ਗਿੱਲ' ਨੇ ਪੁਲੀਸ ਨੂੰ ਵਹਿਸ਼ੀਪਣਾ ਤੇ ਦਰਿੰਦਗੀ ਦਾ ਐਨਾ ਬੁਰੀ ਤਰ੍ਹਾਂ ਆਦੀ ਬਣਾਇਆ ਕਿ ਬਹੁਤੇ ਪੁਲਸੀਏ ਤਸੀਹੇ ਦੇ-ਦੇ ਕੇ ਬੰਦੇ ਮਾਰਨ ਵਿੱਚ ਸਵਾਦ ਲੈਣ ਲੱਗ ਪਏ। ਉਹਨਾਂ ਅੰਦਰਲਾ 'ਬੰਦਾ' ਮਰ-ਮੁੱਕ ਹੀ ਗਿਆ ਤੇ ਲੋਕਾਂ ਦੀਆਂ ਮਰਨ ਤੋਂ ਪਹਿਲੀਆਂ ਚੀਕਾਂ ਉਹਨਾਂ ਨੂੰ ਅਨੰਦ ਦਿੰਦੀਆਂ। ਉਸ ਨੇ ਪੁਲੀਸ ਨੂੰ ਇੱਕ ਕਾਤਲ ਮਸ਼ੀਨ ਬਣਾ ਧਰਿਆ।

'ਗਿੱਲ' ਦੀ ਅਗਵਾਈ ਵਿੱਚ ਪੁਲੀਸ ਖਾਕੀ ਵਰਦੀਧਾਰੀ ਅਪਰਾਧਕ ਗਿਰੋਹ ਵਿੱਚ ਬਦਲ

ਚੁੱਕੀ ਸੀ। ਵਿਦੇਸ਼ੀ ਦਰਿੰਦੇ ਨਾਲੋਂ ਵੀ ਵੱਧ ਜ਼ਾਲਮ ਗ਼ੁਲਾਮ ਓਵਰਸੀਅਰ 'ਗਿੱਲ' ਨੇ ਹਕੂਮਤ ਲਈ ਓਹ ਕੰਮ ਕੀਤਾ ਜੋ ਸ਼ਾਇਦ ਕੋਈ ਹੋਰ ਨਾ ਹੀ ਕਰਦਾ। 16 ਸਤੰਬਰ 1994 ਨੂੰ ਸੁਪਰੀਮ ਕੋਰਟ ਨੇ ਕਿਹਾ ਕਿ 'ਗਿੱਲ' ਦੀ ਅਗਵਾਈ ਹੇਠ ਪੰਜਾਬ ਪੁਲੀਸ ਗੁੰਮਰਾਹ, ਤਾਨਾਸ਼ਾਹ ਤੇ ਬੇਲਗਾਮ ਫੋਰਸ ਬਣ ਗਈ ਹੈ। ਹਰ ਤਰ੍ਹਾਂ ਦੀਆਂ ਬੁਰੀਆਂ ਆਦਤਾਂ ਦੇ ਐਬੀ, ਸ਼ਰਾਬੀ ਤੇ ਮਨੁੱਖਤਾ ਦੇ ਬੇਰਹਿਮ ਕਾਤਲ ਨੂੰ ਇੱਕ ਔਰਤ ਨਾਲ ਗ਼ਲਤ ਵਿਹਾਰ ਦੇ ਮੁਕਦਮੇ ਵਿੱਚ ਜੁਰਮਾਨਾ ਤੇ ਸਜ਼ਾ ਸੁਣਾਉਣ ਮੌਕੇ ਅਦਾਲਤ ਨੇ 'ਚਰਿੱਤਰਹੀਣ' ਗਰਦਾਨਿਆ।

'ਗਿੱਲ' ਨੂੰ ਸਿੱਖਾਂ ਵਿੱਚ ਮੱਸੇ ਰੰਘੜ, ਜ਼ਕਰੀਆ ਖਾਂ, ਮੀਰ ਮੰਨੂ ਤੇ ਲਖਪਤ ਰਾਏ ਵਰਗੇ ਸਿੱਖੀ ਦੇ ਵੈਰੀਆਂ ਵਾਂਗ ਮੰਨਿਆ ਜਾਂਦਾ ਹੈ। 'ਗਿੱਲ' ਓਵੇਂ ਮਰਿਆ, ਜਿਵੇਂ ਉਸ ਦੀ ਲਿਖੀ ਹੋਣੀ ਸੀ। ਇਹ ਅਕਾਲ ਪੁਰਖ ਦੀ ਮੌਜ ਹੈ ਕਿ ਉਸ ਦੀ ਮੌਤ ਕਿਸੇ ਸਿੰਘ ਦੀ ਗੋਲੀ, ਕਿਸੇ ਮਨੁੱਖੀ ਬੰਬ ਦੇ ਧਮਾਕੇ ਜਾਂ ਕਿਸੇ ਹੋਰ ਕਾਰਵਾਈ ਵਿੱਚ ਨਹੀਂ ਸੀ ਜਾਣੀ ਤੇ ਉਸ ਨੇ ਨਰੈਣੂ ਮਹੰਤ ਵਾਂਗ ਆਪਣੀ ਮੌਤੇ ਆਪ ਮਰਨਾ ਸੀ।

ਜਿਸ ਨਿਜ਼ਾਮ ਲਈ 'ਗਿੱਲ' ਨੇ ਸਿੱਖਾਂ ਦਾ ਘਾਣ ਕੀਤਾ, ਉਸ ਨਿਜ਼ਾਮ ਨੇ ਆਪਣੇ ਇਸ ਹੱਥ-ਠੋਕੇ ਵਿੱਚ ਬੜੀ ਵਾਰ ਬੇ-ਯਕੀਨੀ ਵਿਖਾਈ। ਪੰਜਾਬ ਵਿੱਚ ਲੋਥਾਂ ਦੇ ਸੱਥਰ ਵਿਛਾ ਦੇਣ ਦੇ ਬਾਵਜੂਦ ਭਾਰਤੀ ਨਿਜ਼ਾਮ ਨੇ ਕਦੇ ਵੀ ਓਸ ਨੂੰ 'ਪੂਰਾ ਭਰੋਸੇਯੋਗ' ਨਹੀਂ ਸੀ ਮੰਨਿਆ। 'ਗਿੱਲ' ਨੂੰ ਵਾਰ-ਵਾਰ ਇਹ ਸਬਕ ਦਿੱਤਾ ਗਿਆ ਕਿ ਬੇਸ਼ਕ ਉਸ ਨੇ ਮੁਲਕ ਲਈ ਬੜਾ ਕੁਝ ਕੀਤਾ ਹੋਵੇਗਾ ਪਰ ਉਸ ਨੂੰ ਜਦ ਚਾਹੇ ਜਿੱਥੇ ਚਾਹੇ 'ਵਰਤਿਆ' ਜਾਵੇਗਾ ਤੇ ਆਪਣੀ ਮਰਜ਼ੀ ਨਹੀਂ ਕਰਨ ਦਿੱਤੀ ਜਾਵੇਗੀ। ਇਹੋ ਜਿਹੇ ਹੱਥ-ਠੋਕੇ ਹਕੂਮਤਾਂ ਕੋਲ ਨਾ ਮੁੱਕੇ ਹਨ, ਨਾ ਘਟੇ ਹਨ। 'ਗਿੱਲ' ਝੁਰਦਾ ਹੁੰਦਾ ਸੀ ਕਿ ਭਾਰਤੀ ਨਿਜ਼ਾਮ ਨੇ ਉਸ ਨੂੰ ਸਿੱਖਾਂ ਦੀ ਨਸਲਕੁਸ਼ੀ ਲਈ ਰੱਜ ਕੇ ਵਰਤਿਆ ਤੇ ਵਰਤ ਕੇ ਵਗਾਹ ਮਾਰਿਆ।

ਸਿੱਖ ਸੱਭਿਆਚਾਰ ਵਿੱਚ ਵਹਿਸ਼ੀ ਤੋਂ ਵਹਿਸ਼ੀ ਦੁਸ਼ਮਣ ਦੇ ਮਰਨ ਮਗਰੋਂ ਉਹ ਕੁਝ ਨਹੀਂ ਕਿਹਾ ਜਾਂਦਾ, ਜੋ ਹੁਣ 'ਗਿੱਲ' ਬਾਰੇ ਕਿਹਾ ਜਾ ਰਿਹਾ ਹੈ। 'ਗਿੱਲ' ਦੇ ਪਾਪਾਂ ਦੇ ਸਤਾਏ ਸਿੱਖ ਕੌਮ ਦੇ ਸਾਂਝੇ ਜਜ਼ਬਾਤ ਇੱਕਮੁੱਠ ਤੇ ਇੱਕਜੁੱਟ ਹੋ ਕੇ ਦੋਹਾਈਆਂ ਦਿੰਦੇ ਰਹੇ ਕਿ ਕੋਈ ਸਿੱਖ 'ਗਿੱਲ' ਦੇ ਸਸਕਾਰ ਤੇ ਅੰਤਿਮ ਅਰਦਾਸ 'ਤੇ ਨਾ ਜਾਵੇ । ਸਿੱਖ ਕੌਮ ਦੇ ਸਾਂਝੇ ਜਜ਼ਬਾਤਾਂ ਸਦਕਾ ਹੀ ਉਸ ਦੇ ਲਈ ਅਖੰਡ ਪਾਠ ਆਦਿਕ ਨਹੀਂ ਹੋ ਸਕੇ।

13 ਅਪ੍ਰੈਲ 1919 ਨੂੰ ਜਲ੍ਹਿਆਂਵਾਲੇ ਬਾਗ਼ ਵਿੱਚ ਲਹੂ ਦੀਆਂ ਨਦੀਆਂ ਵਗਾਉਣ ਵਾਲੇ ਜਨਰਲ ਡਾਇਰ ਨੂੰ ਦੁਨੀਆਂ 'ਅੰਮ੍ਰਿਤਸਰ ਦਾ ਬੁੱਚੜ' ਕਹਿ ਕੇ ਯਾਦ ਕਰਦੀ ਹੈ ਕਿਉਂਕਿ ਉਸ ਦੇ ਜ਼ੁਲਮਾਂ ਦਾ ਅੰਮ੍ਰਿਤਸਰ ਵਿੱਚ ਕਹਿਰ ਵਾਹਿਆ ਸੀ। ਜਨਰਲ ਡਾਇਰ ਵਾਂਗ ਹੀ ਕੇ.ਪੀ.ਐੱਸ. 'ਗਿੱਲ' ਨੇ ਸਾਰੇ ਪੰਜਾਬ ਵਿੱਚ ਅੱਤਿਆਚਾਰ ਕੀਤੇ ਸਨ, ਜਿਸ ਕਰਕੇ ਉਸ ਨੂੰ 'ਪੰਜਾਬ ਦਾ ਬੁੱਚੜ' ਕਹਿੰਦੇ ਹਨ। 'ਹੰਟਰ ਕਮਿਸ਼ਨ' ਦੀ ਰਿਪੋਰਟ ਵਿੱਚ ਜਨਰਲ ਡਾਇਰ ਦੀ ਸਖ਼ਤ ਨਿਖੇਧੀ ਕੀਤੀ ਗਈ ਸੀ ਤੇ ਵਿਨਸਟਨ ਚਰਚਿਲ ਨੇ ਵੀ ਉਸ ਨੂੰ ਬਰਤਰਫ਼ ਕਰਨ ਦੀ ਮੰਗ ਰੱਖੀ ਸੀ। ਜਨਰਲ ਡਾਇਰ ਕਹਿੰਦਾ ਸੀ ਕਿ ਮੈਂ ਲੋਕਾਂ ਦੇ ਦਿਲਾਂ ਵਿੱਚ ਦਹਿਸ਼ਤ ਪੈਦਾ ਕਰ ਕੇ ਉਹਨਾਂ ਦੇ ਹੌਂਸਲੇ ਪਸਤ ਕਰਨੇ ਚਾਹੁੰਦਾ ਸੀ। 'ਗਿੱਲ' ਵੀ ਕਹਿੰਦਾ ਸੀ ਕਿ ਜਿੰਨੇ ਕੁ ਬੰਦੇ ਮੈਂ ਮਾਰ ਦਿੱਤੇ ਹਨ ਹੁਣ ਸਿੱਖਾਂ ਦੀ ਸੋਚਣੀ ਹੀ ਬਦਲ ਗਈ ਹੈ। ਡਾਇਰ ਦੇ ਜ਼ੁਲਮਾਂ ਨੂੰ ਭਾਰਤ ਦੀ ਅਜ਼ਾਦੀ ਦੀ ਲਹਿਰ ਵਿੱਚ ਤੇਜ਼ੀ ਲਿਆਉਣ ਦਾ ਕਾਰਨ ਮੰਨਿਆ ਜਾਂਦਾ ਹੈ ਤੇ 'ਗਿੱਲ' ਬਾਰੇ ਵੀ ਕਹਿੰਦੇ ਨੇ ਕਿ ਇਸ ਦੇ ਜ਼ੁਲਮਾਂ ਦੇ ਸਤਾਏ ਉਹ ਲੋਕ ਵੀ ਖ਼ਾਲਿਸਤਾਨ ਦੇ ਸਮਰਥਕ ਬਣ ਗਏ, ਜਿਹੜੇ ਪਹਿਲਾਂ ਇਸ ਦੇ ਖ਼ਿਲਾਫ਼ ਸਨ। ਜਨਰਲ ਡਾਇਰ ਦੇ ਹੱਕ ਵਿੱਚ ਜਿਵੇਂ ਪ੍ਰੈੱਸ ਦਾ ਗਲਾ ਘੁਟਿਆ ਸੀ, ਓਵੇਂ ਹੀ 'ਗਿੱਲ' ਦੇ ਜ਼ੁਲਮਾਂ ਦੀ ਖ਼ਬਰ ਛਾਪਣ ਮੌਕੇ ਸੈਂਸਰ ਦਾ ਕੁਹਾੜਾ ਚੱਲਿਆ।

ਸਚਮੁਚ ਜੇ ਡਾਇਰ 'ਅੰਮ੍ਰਿਤਸਰ ਦਾ ਬੁੱਚੜ' ਐਲਾਨਿਆ ਗਿਆ ਹੈ ਤਾਂ 'ਗਿੱਲ' 'ਪੰਜਾਬ ਦਾ ਬੁੱਚੜ' ਹੈ। ਇਸ ਮਹਾਂ-ਪਾਪੀ ਨੂੰ 'ਸੁਪਰਕੌਪ' ਕਹਿਣ ਵਾਲੇ ਉਹਨਾਂ ਦੇ ਵਾਰਿਸ ਹਨ ਜਿਨ੍ਹਾਂ ਨੇ ਡਾਇਰ ਦੇ ਬੁੱਚੜਪੁਣੇ ਦੀ ਹਮਾਇਤ ਕੀਤੀ ਸੀ। ਬਰਤਾਨਵੀ ਪ੍ਰਧਾਨ ਮੰਤਰੀ 'ਡੇਵਿਡ ਕੈਮਰੌਨ' ਨੇ ਤਾਂ ਜਨਰਲ ਡਾਇਰ ਵੱਲੋਂ ਅੰਮ੍ਰਿਤਸਰ ਵਿੱਚ ਵਿਖਾਏ ਬੁੱਚੜਪੁਣੇ ਨੂੰ ਸ਼ਰਮਨਾਕ ਆਖ ਹੀ ਦਿੱਤਾ ਪਰ ਭਾਰਤੀ ਨਿਜ਼ਾਮ ਨੂੰ 'ਗਿੱਲ' ਦੇ ਬੁੱਚੜਪੁਣੇ 'ਤੇ ਫ਼ਖ਼ਰ ਹੈ। ਡਾਇਰ ਨੇ ਤਾਂ ਅੰਮ੍ਰਿਤਸਰ ਵਿੱਚ ਹੀ ਕਹਿਰ ਵਾਹਿਆ ਸੀ ਪਰ 'ਗਿੱਲ' ਨੇ ਪੂਰੇ ਪੰਜਾਬ ਵਿੱਚ ਬੁੱਚੜਪੁਣਾ ਵਿਖਾਇਆ। ਪੰਜਾਬ ਹੀ ਕਿਉਂ ਦੁਨੀਆ ਭਰ ਵਿੱਚ ਹਰੇਕ ਸਿੱਖ ਨੇ 'ਗਿੱਲ' ਦਾ ਸਰੀਰਕ ਜਾਂ ਮਾਨਸਿਕ ਸੰਤਾਪ ਭੋਗਿਆ।

• • • • •

# ਕੀ 'ਗਿੱਲ' ਨੂੰ 'ਬੁੱਚੜ' ਕਹਿਣ 'ਤੇ ਤਕਲੀਫ਼ ਹੁੰਦੀ ਹੈ?

ਲਾਜ਼ਮੀ ਹੀ ਉਹ ਲੋਕ ਵੀ ਹੋਣਗੇ ਜਿਨ੍ਹਾਂ ਨੂੰ 'ਗਿੱਲ' ਨੂੰ 'ਬੁੱਚੜ' ਕਹਿਣ 'ਤੇ ਤਕਲੀਫ਼ ਹੁੰਦੀ ਹੋਵੇਗੀ। ਇਹ ਉਹ ਲੋਕ ਹੋਣਗੇ ਜਿਹੜੇ ਪੰਥ ਤੇ ਪੰਜਾਬ ਦੀ ਬਰਬਾਦੀ ਦੇ ਸਮਰਥਕ ਹੋਣਗੇ। ਇਹ ਲੋਕ ਚਾਹੁੰਦੇ ਹੋਣਗੇ ਕਿ ਜਿਹੜਾ ਵੀ ਸਿੱਖ, ਪੰਥ ਤੇ ਪੰਜਾਬ ਨੂੰ ਬਰਬਾਦ ਕਰਨ ਵਾਲੀਆਂ ਤਾਕਤਾਂ ਦਾ ਵਿਰੋਧ ਕਰੇ, ਉਸ ਸਿੱਖ ਨੂੰ ਟੱਬਰ ਸਣੇ ਖ਼ਤਮ ਕਰ ਦੇਣਾ ਚਾਹੀਦਾ ਹੈ। ਇਹ ਲੋਕ ਉਹ ਹੋਣਗੇ, ਜਿਹੜੇ ਦਰਬਾਰ ਸਾਹਿਬ ਉੱਪਰ ਹਮਲੇ ਤੇ ਅਕਾਲ ਤਖ਼ਤ ਸਾਹਿਬ ਦੀ ਤਬਾਹੀ ਮਗਰੋਂ ਲੱਡੂ ਵੰਡਦੇ ਰਹੇ ਹੋਣਗੇ। ਇਹ ਲੋਕ ਪੰਜਾਬ ਦੀ ਬੋਲੀ, ਪੰਜਾਬ ਦੇ ਸੱਭਿਆਚਾਰ ਨੂੰ ਬਰਬਾਦ ਕਰਨ ਦੇ ਹਮਾਇਤੀ ਹੋਣਗੇ। ਮੁੱਕਦੀ ਗੱਲ ਇਹ ਲੋਕ ਸਿੱਖ ਕੌਮ-ਘਾਤ ਦੀ ਰਾਜਨੀਤੀ ਦੇ ਜ਼ਬਰਦਸਤ ਸਮਰਥਕ ਹੋਣਗੇ। ਇਹ ਲੋਕ ਖ਼ੁਸ਼ ਹੋਣਗੇ ਕਿ ਭਾਰਤੀ ਹਕੂਮਤ ਸਿੱਖੀ ਅਤੇ ਸਿੱਖਾਂ ਦਾ ਘਾਣ ਕਰ ਰਹੀ ਹੈ ਤਾਂ ਕਿ ਸਿੱਖਾਂ ਦੀ ਰੀੜ੍ਹ ਦੀ ਹੱਡੀ ਤੋੜ ਕੇ, ਸਿੱਖਾਂ ਦੀ ਅਣਖ-ਮਰੂਤ ਖ਼ਤਮ ਕਰਨੀ ਹੈ ਕਿ ਸਿੱਖਾਂ ਨੂੰ ਸਿਰ ਚੁੱਕ ਕੇ ਤੁਰਨ ਦੀ ਆਦਤ ਛੱਡਣੀ ਪਵੇਗੀ ਤੇ ਸਿੱਖਾਂ ਨੂੰ ਬ੍ਰਾਹਮਣਵਾਦੀਆਂ ਦੀ ਪੈਰ ਦੀ ਜੁੱਤੀ ਹੇਠ ਲੱਗ ਕੇ ਰਹਿਣਾ ਪਵੇਗਾ। ਇਹ ਲੋਕ ਉਸ ਨੀਤੀ ਦੇ ਹਮਾਇਤੀ ਹਨ, ਸਿੱਖਾਂ ਦੀ ਦੁਸ਼ਮਣ ਧਿਰ ਦੇ ਬੰਦੇ ਹਨ।

ਜਾਂ ਇਹ ਉਹ ਲੋਕ ਹੋਣਗੇ ਜਿਨ੍ਹਾਂ ਨੇ 'ਗਿੱਲ' ਦੇ ਦੌਰ ਵਿੱਚ ਐਸ਼ਾਂ ਕੀਤੀਆਂ, ਕਮਾਈਆਂ ਕੀਤੀਆਂ, ਲੋਕਾਂ ਉੱਪਰ ਜ਼ੁਲਮ ਕੀਤੇ ਤੇ ਹਕੂਮਤੀ ਦਹਿਸ਼ਤਗਰਦੀ ਦਾ ਝੰਡਾ ਚੁੱਕ ਕੇ ਪੰਥ ਤੇ ਪੰਜਾਬ ਨੂੰ ਮਲੀਆਮੇਟ ਕਰਨ ਵਾਲੀ ਧਿਰ ਦੇ ਹੱਕ ਵਿੱਚ ਭੁਗਤੇ। ਜੇ ਕੋਈ 'ਗਿੱਲ' ਦੀ ਹਮਾਇਤ ਕਰਦਾ ਹੈ, ਭਾਰਤੀ ਹਕੂਮਤ ਦੇ ਜ਼ੁਲਮਾਂ ਦਾ ਪੱਖ ਪੂਰਦਾ ਹੈ ਤੇ ਕਹਿੰਦਾ ਹੈ ਕਿ ਖ਼ਾਲਿਸਤਾਨ ਮੰਗਦੇ ਸਿੱਖਾਂ ਨੂੰ ਇੰਝ ਹੀ ਕਿੱਤਰ ਕੇਰਨ ਦੀ ਲੋੜ ਸੀ ਤਾਂ ਲਾਜ਼ਮੀ ਉਸ ਦੇ ਨਾਲ, ਉਸ ਦੇ ਟੱਬਰ ਦੇ ਕਿਸੇ ਜੀਅ ਨਾਲ ਜਾਂ ਕਿਸੇ ਹੋਰ ਕਰੀਬੀ ਨਾਲ 'ਗਿੱਲ' ਦੇ ਦੌਰ ਵਿੱਚ ਉਹ ਕੁਝ ਨਹੀਂ ਹੋਇਆ ਹੋਣਾ, ਜੋ ਕਈਆਂ ਨਾਲ ਹੋਇਆ।

'ਤਸੀਹਿਆਂ' ਦੀ ਅਸਲ ਪਰਿਭਾਸ਼ਾ ਇੱਕ ਬੇਕਸੂਰ ਹੀ ਦੱਸ ਸਕਦਾ ਹੈ। ਜਿਨ੍ਹਾਂ ਬੇਦੋਸ਼ਿਆਂ ਨੂੰ ਬੁੱਚੜਖ਼ਾਨਿਆਂ ਵਿੱਚ ਬੇਦਰਦੀ ਨਾਲ ਕੋਹਿਆ ਗਿਆ, ਉਹਨਾਂ ਨੂੰ ਪੁੱਛੋ ਕਿ 'ਗਿੱਲ' ਕੀ ਸੀ! ਜਿਨ੍ਹਾਂ ਔਰਤਾਂ, ਬੱਚੀਆਂ, ਧੀਆਂ-ਭੈਣਾਂ ਨੂੰ ਥਾਣਿਆਂ ਵਿੱਚ ਨਗਨ ਕਰ ਕੇ ਉਹਨਾਂ ਉੱਪਰ ਡਾਂਗਾਂ ਵਰ੍ਹੀਆਂ, ਚੱਡੇ ਪਾੜੇ ਗਏ, ਘੋਟਣੇ ਲਾਏ ਗਏ ਤੇ ਹੋਰ ਹਰ ਢੰਗ ਵਰਤ ਕੇ ਜ਼ਲੀਲ ਕੀਤਾ ਗਿਆ, ਉਹਨਾਂ ਨੂੰ ਪੁੱਛੋ ਕਿ 'ਗਿੱਲ' ਕੀ ਸੀ? ਜਿਨ੍ਹਾਂ ਬੇਦੋਸ਼ਿਆਂ ਦੇ ਸਾਮ੍ਹਣੇ ਲਿਆ ਕੇ ਉਹਨਾਂ ਦੀਆਂ



ਮਾਵਾਂ, ਧੀਆਂ, ਭੈਣਾਂ ਤੇ ਘਰਵਾਲੀਆਂ ਨੂੰ ਨਗਨ ਕਰਕੇ ਉਹ ਕੁਝ ਕੀਤਾ ਗਿਆ ਜਿਹੜਾ ਲਿਖਣ ਲੱਗਿਆਂ ਵੀ ਕਲਮ ਨੂੰ ਦੰਦਲ ਪੈਂਦੀ ਹੈ, ਉਹਨਾਂ ਨੂੰ ਪੁੱਛੋ ਕਿ 'ਗਿੱਲ' ਕੀ ਸੀ? ਜਿਨ੍ਹਾਂ ਬੇਦੋਸ਼ਿਆਂ ਨੂੰ ਥਾਣਿਆਂ ਵਿੱਚ ਲਿਜਾਣ ਸਾਰ ਨਗਨ ਕਰ ਕੇ, ਕੇਸਾਂ ਤੋਂ ਫੜ ਕੇ ਡਾਂਗ ਫੇਰੀ ਗਈ, ਪਟੇ ਫੇਰੇ ਗਏ, ਚੱਡੇ ਪਾੜੇ ਗਏ ਤੇ ਫੇਰ ਘਰਦਿਆਂ ਨੂੰ ਦਲਾਲਾਂ ਰਾਹੀਂ ਸੁਨੇਹੇ ਲਾਏ ਗਏ ਕਿ ਕੇਸ ਤੋਂ ਤਾਂ ਬਚਾਅ ਮੁਸ਼ਕਿਲ ਹੈ ਪਰ ਕੁੱਟ ਤੋਂ ਬਚਾਅ ਹੋ ਜਾਊ ਜੇ ਪੰਜ ਲੱਖ ਤਿਆਰ ਕਰ ਲਵੋ। ਤੇ ਕੋਲੋਂ ਅਸਲੇ ਪਾ ਕੇ ਝੂਠੇ ਕੇਸ ਬਣਾ ਕੇ ਨਾਭੇ ਤੇ ਹੋਰ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿੱਚ ਸੜਨ ਲਈ ਮਜਬੂਰ ਕੀਤਾ। ਬੇਦੋਸ਼ੇ ਸਿੱਖਾਂ ਨੂੰ ਪੁੱਛਗਿੱਛ ਦੇ ਨਾਂ 'ਤੇ ਕੋਹਣ ਵਾਲੇ ਓਦੋਂ ਕਿਸੇ ਦੀ ਨਹੀਂ ਸੀ ਸੁਣਦੇ ਕਿ ਜਿਸ ਦੇ ਬਾਰੇ ਮੈਥੋਂ ਪੁੱਛ ਰਹੇ ਹੋ, ਉਹ ਕਿਹੜਾ ਮੇਰੀ ਸਲਾਹ ਨਾਲ ਘਰੋਂ ਤੁਰਿਆ, ਉਹ ਕਿਹੜਾ ਮੈਨੂੰ ਰੋਜ਼ ਮਿਲਦਾ, ਉਹ ਕਿਹੜਾ ਮੇਰੇ ਕਹਿਣੇ ਵਿੱਚ ਹੈ। ਬੱਸ ਇੱਕੋ ਰਟ ਫੜੀ ਹੁੰਦੀ ਸੀ ਬੰਦਾ ਫੜਾ, ਅਸਲਾ ਦੇਹ। 'ਗਿੱਲ' ਦੇ ਕਰਿੰਦੇ ਬੁੱਚੜ ਪੁਲਸੀਆਂ ਨੇ ਲੱਖਾਂ ਬੇਦੋਸ਼ੇ ਤੇ ਬੇਕਸੂਰੇ ਸਿੱਖਾਂ ਉੱਪਰ ਜੋ ਜ਼ੁਲਮ ਕੀਤੇ, ਉਹਨਾਂ ਦੇ ਸਰੀਰਕ ਜ਼ਖ਼ਮ ਤਾਂ ਭਰ ਜਾਣਗੇ ਪਰ ਜੋ ਰੂਹ ਉੱਪਰ ਜ਼ਖ਼ਮ ਹੋਏ ਨੇ, ਉਹ ਕਿਵੇਂ ਭਰਨਗੇ?

ਜੇ ਕੋਈ ਮੁਜਰਿਮ ਹੈ, ਉਸ ਨੂੰ ਕਨੂੰਨ ਦੇ ਦਾਇਰੇ ਵਿੱਚ ਰਹਿ ਕੇ ਫੜੋ, ਉਸ ਦੇ ਨਾਲ ਕਨੂੰਨ ਦੇ ਦਾਇਰੇ ਵਿੱਚ ਰਹਿ ਕੇ ਨਜਿੱਠੋ। ਇਹ ਕਿੱਥੇ ਲਿਖਿਆ ਕਿ ਜਿਹੜਾ ਵੀ ਬੰਦਾ ਪੁਲੀਸ ਨੂੰ ਲੋੜੀਂਦਾ ਹੈ, ਉਸ ਦੇ ਟੱਬਰ ਦੇ ਮੈਂਬਰ ਚੁੱਕ ਲਿਆਓ, ਉਹਨਾਂ 'ਤੇ ਤਸ਼ੱਦਦ ਕਰੋ। ਜਿਸ ਕਿਸੇ ਦਾ ਪੁੱਛਗਿੱਛ ਵਿੱਚ ਮਾਮੂਲੀ ਜ਼ਿਕਰ ਵੀ ਆ ਜਾਂਦਾ ਸੀ, ਉਸ ਦੇ ਘਰ ਗੱਡੀਆਂ ਭਰ ਕੇ ਪੁਲੀਸ ਜਾਂਦੀ ਤੇ ਸਾਰੇ ਟੱਬਰ ਨੂੰ ਦਹਿਸ਼ਤਜ਼ਦਾ ਕਰ ਕੇ ਲੋੜੀਂਦਾ ਬੰਦਾ ਇੰਝ ਚੁੱਕ ਕੇ ਲਿਆਉਂਦੀ ਕਿ ਉਸ ਦੇ ਵਾਰਿਸ ਓਦੋਂ ਹੀ ਆਸ ਮੁਕਾ ਦਿੰਦੇ ਕਿ ਹੁਣ ਬਚਣਾ ਨਾ-ਮੁਮਕਿਨ ਹੈ। ਕਿਸੇ ਕੋਲ ਜੇ ਰਾਤ ਨੂੰ ਮੋਟਰ 'ਤੇ ਪਾਣੀ ਲਾਉਂਦੇ ਕੋਲ ਕੋਈ ਦੋ ਘੜੀ ਬਹਿ ਗਿਆ, ਚਾਹ ਦੀ ਘੁੱਟ ਪੀ ਗਿਆ ਜਾਂ ਕਿਸੇ ਦੇ ਕੋਲ ਰੋਟੀ-ਪ੍ਰਸ਼ਾਦਾ ਛਕ ਗਿਆ, ਜਾਂ ਉਂਝ ਹੀ ਲੰਘਦਾ-ਲੰਘਦਾ ਰਾਹ ਪੁੱਛ ਗਿਆ ਤਾਂ ਇੰਨੀ ਮਮੂਲੀ ਜਿਹੀ ਗੱਲ ਬਦਲੇ ਕਿਸੇ ਨੂੰ ਚੁੱਕ ਕੇ ਬੇਦਰਦੀ ਨਾਲ ਕੁਟਾਪਾ ਚਾੜ੍ਹਨ ਵਾਲੇ ਬੁੱਚੜਾਂ ਨੇ ਹਜ਼ਾਰਾਂ ਘਰ ਬਰਬਾਦ ਕਰ ਦਿੱਤੇ।

ਉਹਨਾਂ ਦਾ ਦੁਖ ਘੱਟ ਹੈ ਜਿਹੜੇ ਘਰੋਂ ਨਿਕਲੇ ਹੀ ਸਿਰਾਂ ਉੱਪਰ ਖੱਫਣ ਬੰਨ੍ਹ ਕੇ ਸੀ। ਉਹਨਾਂ ਨੇ ਤਾਂ ਮਰਨਾ ਹੀ ਮਿੱਥਿਆ ਸੀ। ਉਹਨਾਂ ਦੀਆਂ ਸ਼ਹਾਦਤਾਂ ਅਤੇ ਕੁਰਬਾਨੀਆਂ ਦਾ ਲੇਖਾ ਬਿਲਕੁਲ ਵੱਖਰਾ ਹੈ। ਦੁੱਖ ਤਾਂ ਉਹਨਾਂ ਦਾ ਹੈ ਜਿਹੜੇ ਵਿਚਾਰੇ ਰਾਤ ਨੂੰ ਪਾਣੀ ਲਾਉਂਦੇ ਖੇਤ ਵਿੱਚੋਂ ਚੁੱਕ ਲਿਆਂਦੇ ਤੇ ਕਈ ਦਿਨ ਬੇਦਰਦੀ ਨਾਲ ਜ਼ੁਲਮ ਕਰਨ ਮਗਰੋਂ ਮਾਰ ਕੇ ਕਹਿ ਦਿੱਤਾ ਕਿ ਚੋਟੀ ਦਾ ਅਣਪਛਾਤਾ ਖਾੜਕੂ ਮੁਕਾਬਲੇ ਵਿੱਚ ਮਾਰਿਆ ਗਿਆ ਜਿਸ ਦੇ ਕੋਲ ਅਸਾਲਟ ਰਾਈਫ਼ਲ ਤੇ ਹੋਰ ਅਸਲਾ ਬਰੂਦ ਮਿਲਿਆ ਹੈ। ਹਜ਼ਾਰਾਂ ਲੋਕ ਬਜ਼ਾਰਾਂ ਵਿੱਚੋਂ ਚੁੱਕ ਲਏ, ਘਰਾਂ ਵਿੱਚੋਂ ਚੁੱਕ ਲਏ, ਕੰਮ ਵਾਲੀਆਂ ਥਾਂ ਤੋਂ ਚੁੱਕ ਲਏ ਤੇ ਮਾਰ ਕੇ ਕਹਿ ਦਿੱਤਾ ਕਿ ਚੋਟੀ ਦਾ ਖਾੜਕੂ ਮਾਰਿਆ ਗਿਆ। ਕਦੇ ਕਹਿ ਦੇਣਾ ਕਿ ਸਾਥੀ ਛੁਡਵਾਉਣ ਆ ਪਏ ਤਾਂ ਦੁਵੱਲੀ ਫਾਇਰਿੰਗ ਵਿੱਚ ਮਾਰਿਆ ਗਿਆ, ਕਦੇ ਕਹਿ ਦੇਣਾ ਕਿ ਭੱਜਣ ਲੱਗਿਆ ਸੀ ਮਾਰਿਆ ਗਿਆ, ਕਦੇ ਕਹਿ ਦੇਣਾ ਨਾਲ ਦੇ ਸਾਥੀ ਮਾਰ ਕੇ ਸੁੱਟ ਗਏ, ਕਦੇ ਕਹਿ ਦੇਣਾ ਕਿ ਹੱਥਕੜੀਆਂ ਸਮੇਤ ਫ਼ਰਾਰ ਹੋ ਗਿਆ।

ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਰਹੇ ਭਾਈ ਸਾਹਿਬ ਭਾਈ ਗੁਰਦੇਵ ਸਿੰਘ ਕਾਉਂਕੇ ਬਾਰੇ ਵੀ ਹੁਣ ਤਕ ਇਹੀ ਗੱਲ ਕਹੀ ਜਾਂਦੀ ਹੈ ਕਿ ਹੱਥਕੜੀਆਂ ਸਮੇਤ ਫਰਾਰ ਹੋ ਗਏ ਸੀ।

ਖਾੜਕੂ ਤਾਂ ਕਨੂੰਨ ਨੂੰ ਚੁਣੌਤੀ ਦੇ ਕੇ ਹੀ ਹਥਿਆਰਬੰਦ ਹੋਏ ਸਨ। ਉਹ ਤਾਂ ਕਨੂੰਨ ਦੀ ਮਰਿਆਦਾ ਤੋਂ ਬਾਹਰ ਸਨ। ਪਰ ਪੁਲੀਸ ਉੱਪਰ ਕਿਸੇ ਕਨੂੰਨ ਦਾ ਕੋਈ ਸ਼ਿਕੰਜਾ ਨਹੀਂ ਸੀ। ਕੋਈ ਵੀ ਪੁਲੀਸ ਵਾਲਾ ਕਿਸੇ ਨਾਗਰਿਕ ਨਾਲ ਵਧੀਕੀ ਨਹੀਂ ਕਰ ਸਕਦਾ। ਬਗੈਰ ਗੱਲ ਤੋਂ ਪੁਲੀਸ ਵਾਲਾ ਕਿਸੇ ਨਾਗਰਿਕ ਨੂੰ ਬੁਲਾਅ ਵੀ ਨਹੀਂ ਸਕਦਾ ਪਰ 'ਗਿੱਲ' ਨੇ ਪੁਲਸੀਆਂ ਨੂੰ ਹਰ ਤਰ੍ਹਾਂ ਦੀਆਂ ਕਨੂੰਨੀ ਉਲਝਣਾਂ ਤੋਂ ਮੁਕਤ ਕਰ ਦਿੱਤਾ ਕਿ ਆਹ ਬੰਦੇ ਮਾਰੋ, ਇਨਾਮ ਤੇ ਤਰੱਕੀਆਂ ਲਵੋ। 'ਗਿੱਲ' ਨੇ ਹੀ ਪੁਲਸੀਆਂ ਨੂੰ ਬੁੱਚੜਪੁਣੇ ਦੀ ਖੁੱਲ੍ਹ ਦਿੱਤੀ ਕਿ ਜਿਹੜਾ ਮਿਲਦਾ, ਫੜ ਲਓ, ਮਾਰ ਦਿਓ। ਅੱਜ ਵੀ ਉਹੀ ਆਦਤਾਂ ਪੁਲੀਸ ਦੀ ਬਦਨਾਮੀ ਦਾ ਕਾਰਨ ਬਣਦੀਆਂ ਹਨ। 'ਗਿੱਲ' ਨੇ ਜੋ ਖੁੱਲ੍ਹ ਦਿੱਤੀ ਸੀ, ਉਸ ਦੇ ਕਰਕੇ ਆਦਤਾਂ ਵਿਗੜ ਗਈਆਂ, ਪੁਲਸੀਆਂ ਨੂੰ ਲੱਗਦਾ ਕਿ ਅਸੀਂ ਤਾਂ ਧਰਤੀ ਤੇ ਰੱਬ ਹਾਂ, ਜਿਸ ਦੇ ਨਾਲ ਜੋ ਮਰਜ਼ੀ ਕਰੀਏ। ਮੁਲਕ ਦਾ ਸਿਆਸੀ ਢਾਂਚਾ ਐਸਾ ਹੋ ਗਿਆ ਹੈ ਕਿ ਪੰਜਾਬ ਦੇ ਪੁਲਸੀਓ! ਖੁੱਲ੍ਹਾਂ ਵਾਲਾ ਸਮਾਂ ਹੁਣ ਨਹੀਂ ਰਿਹਾ ਪਰ ਜਿਨ੍ਹਾਂ ਦੇ ਮੂੰਹ ਨੂੰ ਲਹੂ ਲੱਗਾ ਹੋਇਆ ਹੈ, ਉਹ ਕਿੱਥੋਂ ਕਿਸੇ ਦੀ ਸੁਣਦੇ ਹਨ। ਹੁਣ ਵੀ ਝੂਠੇ ਕੇਸ ਬਣਾਉਣ, ਬਗੈਰ ਗੱਲੋਂ ਨਜਾਇਜ਼ ਹਿਰਾਸਤ ਵਿੱਚ ਰੱਖ ਕੇ ਤਸੀਹੇ ਦੇਣ, ਪੈਸੇ ਲੈ ਕੇ [illegible] ਬੰਦਾ ਛੁਡਾਣ ਵਰਗੀਆਂ ਕਰਤੂਤਾਂ ਕਰਨੋਂ ਬਾਜ਼ ਨਹੀਂ ਆਉਂਦੇ।

'ਗਿੱਲ' ਨੇ ਬੁੱਚੜਪੁਣੇ ਦੀ ਜੋ ਖੁੱਲ੍ਹ ਦਿੱਤੀ ਉਹਦੀ ਕਰਕੇ ਪੁਲਸੀਆਂ ਨੇ ਮਨਭਾਉਂਦੇ ਨਤੀਜੇ ਲੈਣ ਲਈ ਜੋ ਅਣਮਨੁੱਖੀ ਜ਼ੁਲਮ ਕੀਤੇ ਹਨ ਉਹ ਖਾਕੀ ਵਰਦੀ ਉੱਪਰ ਕਾਲਾ ਧੱਬਾ ਹਨ ਜੋ ਕਦੇ ਨਹੀਂ ਲੱਥਣਾ। ਔਰਤ ਜਾਤੀ ਨਾਲ ਜੋ ਵਧੀਕੀਆਂ ਇਸ ਦੌਰ ਵਿੱਚ ਹੋਈਆਂ ਉਹ ਇਸ ਤੋਂ ਪਹਿਲਾਂ ਕਦੇ ਨਹੀਂ ਹੋਈਆਂ ਹੋਣਗੀਆਂ। ਖਾਕੀ ਵਰਦੀ ਵਾਲੇ ਬਘਿਆੜਾਂ ਨੇ ਮਸੂਮ ਬੱਚੀਆਂ ਨੂੰ ਬੇਪੱਤ ਕਰਨ ਵੇਲੇ ਸਿਰੇ ਦੀ ਬੇਸ਼ਰਮੀ ਵਿਖਾਈ। ਅੱਜ ਉਹਨਾਂ ਪੁਲਸੀਆਂ ਦੀਆਂ ਧੀਆਂ-ਭੈਣਾਂ ਕਿਹੜੇ ਮੂੰਹ ਨਾਲ ਇਸ ਪੁਲਸੀਏ 'ਤੇ ਮਾਣ ਕਰਦੀਆਂ ਹੋਣਗੀਆਂ, ਜਿਸ ਨੇ ਬਿਗਾਨੀਆਂ ਧੀਆਂ ਨੂੰ ਖੁਦ ਪਿੰਜਿਆ ਜਾਂ ਉਸ ਦੇ ਉੱਪਰ ਹੁੰਦੇ ਜ਼ੁਲਮ ਨੂੰ ਅੱਖੀਂ ਵੇਖਿਆ ਜਾਂ ਜ਼ੁਲਮ ਹੁੰਦੇ ਕਦੇ ਵਿਰੋਧ ਨਹੀਂ ਕੀਤਾ। ਜਦ ਮਾਂ ਦੇ ਸਾਹਮਣੇ ਧੀ ਉੱਪਰ ਜ਼ੁਲਮ ਹੁੰਦਾ ਹੋਵੇਗਾ ਤਾਂ ਧਰਤੀ ਪਾਟਦੀ ਨਹੀਂ ਹੋਵੇਗੀ? ਜਦ ਮਮਤਾ ਨੂੰ ਸੂਲੀ ਚਾੜ੍ਹਿਆ ਜਾਂਦਾ ਹੋਵੇਗਾ ਤਾਂ ਧਰਤੀ ਪਾਟਦੀ ਨਹੀਂ ਹੋਵੇਗੀ? ਜਦ ਮਾਂ ਦੇ ਸਾਹਮਣੇ ਬੱਚੇ ਨੂੰ ਬਰਫ਼ ਉੱਪਰ ਪਾ ਕੇ ਓਦੋਂ ਤਕ ਨਾ ਚੁੱਕਿਆ ਜਾਵੇ ਜਦ ਤਕ ਉਸ ਦੀ ਬਰਫ਼ ਵਿੱਚ ਹੀ ਜਾਨ ਨਾ ਨਿਕਲ ਜਾਵੇ ਤਾਂ 'ਗਿੱਲ' ਦੇ ਜ਼ੁਲਮ-ਕਰਤਾਰ ਹੋਰ ਇਸ ਤੋਂ ਵੱਧ ਬੁੱਚੜਪੁਣਾ ਕੀ ਕਰ ਸਕਦੇ ਸੀ?

ਕਿਸੇ ਦੇ ਸਰੀਰ ਵਿੱਚ ਗਰਮ ਸਰੀਏ ਰੱਖ ਦਿੱਤੇ। ਕਿਸੇ ਸਿੱਖ ਦੇ ਸਰੀਰ ਨੂੰ ਪਾੜ ਕੇ ਵਿੱਚ ਲੂਣ-ਮਿਰਚ ਭਰ ਦਿੱਤਾ। ਕਿਸੇ ਨੂੰ ਆਲੂ ਵਾਂਗ ਪਾਣੀ ਵਿੱਚ ਉਬਾਲ ਦਿੱਤਾ, ਕਿਸੇ ਦੀ ਲੱਤ ਭੰਨੀ, ਕਿਸੇ ਦੀ ਬਾਂਹ ਭੰਨੀ, ਕਿਸੇ ਦੇ ਦੰਦ ਪਲਾਸ ਨਾਲ ਖਿੱਚੇ, ਕਿਸੇ ਦੇ ਪੈਰਾਂ-ਹੱਥਾਂ ਦੇ ਨਹੁੰ ਖਿੱਚ ਕੇ ਪੁੱਟ ਦਿੱਤੇ, ਕਿਸੇ ਨੂੰ ਜੀਪਾਂ ਨਾਲ ਬੰਨ੍ਹ ਕੇ ਵਿਚਾਲਿਓਂ ਪਾੜ ਦਿੱਤਾ, ਕਿਸੇ ਦੇ ਸਿਰ ਵਿੱਚ ਕਿੱਲ ਠੋਕ ਦਿੱਤੇ, ਕਿਸੇ ਦੇ ਸਰੀਰ ਦੇ ਟੁਕੜੇ ਕਰ ਦਿੱਤੇ, ਕਿਸੇ ਉੱਪਰ ਪੈਟਰੋਲ ਪਾ ਕੇ ਅੱਗ ਲਾ



ਦਿੱਤੀ, ਕਿਸੇ ਦੇ ਸਿਰ ਉੱਪਰ ਤਪਦਾ ਲੋਹਾ ਰੱਖ ਦਿੱਤਾ ਗਿਆ, ਕਿਸੇ ਨੂੰ ਭੌਣੀ ਨਾਲ ਟੰਗ ਕੇ ਰੀੜ ਦੀ ਹੱਡੀ ਤੋੜ ਦਿੱਤੀ ਗਈ, ਕਿਸੇ ਦੀਆਂ ਅੱਖਾਂ ਕੱਢੀਆਂ ਗਈਆਂ, ਕਿਸੇ ਦੇ ਗੁਪਤ ਅੰਗਾਂ ਨੂੰ ਕਰੰਟ ਲਾਇਆ ਗਿਆ, ਕਿਸੇ ਦੀ ਇੰਦਰੀ ਨੂੰ ਬੇਦਰਦੀ ਨਾਲ ਕੁਚਲ ਦਿੱਤਾ ਤੇ ਕਿਸੇ ਦੇ ਮਲ-ਤਿਆਗ ਵਾਲੀ ਥਾਂ 'ਤੇ ਪਾਣੀ ਜਾਂ ਹਵਾ ਭਰ ਦਿੱਤੀ, ਮਿਰਚਾਂ ਵਾਲੇ ਡੰਡੇ ਧੱਕੇ, ਕਿਸੇ ਨੂੰ ਤਾਂ ਤਿੱਖੀ ਲੱਕੜ ਗਰੀਸ ਨਾਲ ਲਿਬੇੜ ਕਿ ਉਸ ਦੀ ਗੁਦਾ ਵਿੱਚ ਘੁਸੇੜ ਦਿੱਤੀ। ਇਹੋ ਜਿਹੇ ਅਣਕਿਆਸੇ ਜ਼ੁਲਮ ਮੁਗਲਾਂ-ਅੰਗਰੇਜ਼ਾਂ ਵੇਲੇ ਵੀ ਨਹੀਂ ਹੋਏ ਹੋਣੇ, ਜਿਹੋ ਜਿਹੇ ਹਿੰਦੂ ਸਾਮਰਾਜ ਮੌਕੇ 'ਗਿੱਲ' ਦੀ ਕਮਾਂਡ ਹੇਠ ਉਹ ਪੁਲਸੀਏ ਕਰਦੇ ਰਹੇ ਜਿਹੜੇ ਸਿਰ 'ਤੇ ਪੱਗਾਂ ਬੰਨ੍ਹਦੇ ਹਨ।

ਪੁਲਸੀਆਂ ਨੂੰ ਇਹੋ ਜਿਹੇ ਜੱਲਾਦ ਬਣਾਉਣ ਵਾਲਾ 'ਗਿੱਲ' ਹੈ। ਇਸੇ ਕਰਕੇ ਉਹ 'ਬੁੱਚੜ' ਐਲਾਨਿਆ ਗਿਆ ਹੈ। ਜਿਹੜੇ ਜ਼ੁਲਮ ਹੋਰਾਂ ਨਾਲ ਹੋਏ ਨੇ ਜੇ ਕਿਤੇ ਉਹਨਾਂ ਨਾਲ ਹੋਏ ਹੁੰਦੇ ਜਿਹੜੇ 'ਗਿੱਲ' ਨੂੰ ਬੁੱਚੜ ਕਹਿਣ 'ਤੇ ਇਤਰਾਜ਼ ਕਰਦੇ ਨੇ, ਫੇਰ ਪੁੱਛਦੇ ਜੇ ਉਹਨਾਂ ਦੀਆਂ ਧੀਆਂ-ਭੈਣਾਂ ਨਾਲ ਇਹ ਕੁਝ ਹੋਇਆ ਹੁੰਦਾ, ਉਹਨਾਂ ਦੇ ਮਸੂਮ ਬੱਚਿਆਂ ਨੂੰ ਬਰਫ਼ 'ਤੇ ਲਿਟਾਕੇ ਮਾਰਿਆ ਜਾਂਦਾ ਤੇ ਉਹਨਾਂ ਦੇ ਟੱਬਰ ਦੇ ਕਿਸੇ ਮੈਂਬਰ ਜਾਂ ਕਿਸੇ ਰਿਸ਼ਤੇਦਾਰ ਦੀ ਗੁਦਾ ਵਿੱਚ ਗਰੀਸ ਨਾਲ ਲਿਬੇੜ ਕੇ ਲੱਕੜ ਧੱਕੀ ਹੁੰਦੀ। 'ਗਿੱਲ' ਬੁੱਚੜ ਕਿਵੇਂ ਸੀ, ਇਹ ਤਾਂ ਉਹਨਾਂ ਨੂੰ ਪੁੱਛੋ ਜਿਨ੍ਹਾਂ ਦੇ ਘਰਾਂ ਵਿੱਚ ਉਸ ਦਾ ਕਹਿਰ ਵਰਤਿਆ ਹੈ।

'ਗਿੱਲ' ਦੇ ਜ਼ੁਲਮਾਂ ਦਾ ਸ਼ਿਕਾਰ ਲੋਕਾਂ ਨੂੰ 'ਗਿੱਲ' ਨੂੰ 'ਬੁੱਚੜ' ਕਹਿਣ ਨਾਲ ਕੋਈ ਮਾਨਸਿਕ ਸਕੂਨ ਨਹੀਂ ਮਿਲਦਾ, ਨਾ ਹੀ ਕੋਈ ਸ਼ਾਂਤੀ ਜਾਂ ਤ੍ਰਿਪਤੀ ਹਾਸਿਲ ਹੁੰਦੀ ਹੈ, ਬੱਸ ਨਫ਼ਰਤ ਦਾ ਇਜ਼ਹਾਰ ਹੈ। ਪਰ ਜਦੋਂ 'ਗਿੱਲ' ਨੂੰ 'ਸੁਪਰਕੋਪ' ਕਹਿ ਕੇ ਜਾਂ ਕਿਸੇ ਹੋਰ ਢੰਗ-ਤਰੀਕੇ ਨਾਲ ਉਸ ਦੀ ਵਡਿਆਈ ਕੀਤੀ ਜਾਂਦੀ ਹੈ ਤਾਂ ਪੰਜਾਬ ਦੇ ਹਰ ਘਰ ਤੇ ਹਰ ਦਰ ਤੋਂ ਬੇਵੱਸੀ ਅਤੇ ਲਾਚਾਰਗੀ ਦੇ ਹਉਕੇ ਸੁਣਦੇ ਹਨ।

• • • • •

# 'ਗਿੱਲ' ਕੀਹਦੇ ਲਈ 'ਨਾਇਕ' ਤੇ ਕੀਹਦੇ ਲਈ 'ਖਲਨਾਇਕ'

'ਗਿੱਲ' ਸਿੱਖਾਂ ਲਈ 'ਖਲਨਾਇਕ' ਹੈ ਤੇ ਭਾਰਤੀਆਂ ਲਈ 'ਨਾਇਕ'। ਭਾਰਤੀਆਂ ਦੀ ਇਹ ਜ਼ਿਦ ਨਜਾਇਜ਼ ਹੈ ਕਿ ਇਸ ਦਾੜ੍ਹੀ-ਦਸਤਾਰ ਵਾਲੇ ਸਿੱਖਾਂ ਦੇ ਘਰ ਜਨਮੇ ਸਖ਼ਸ ਨੂੰ ਸਿੱਖ ਕੌਮ ਆਪਣਾ ਨਾਇਕ ਤਸਲੀਮ ਕਰੇ। 'ਗਿੱਲ' ਨੇ ਸਿੱਖ ਹਿੱਤਾਂ ਦੇ ਉਲਟ ਚੱਲ ਕੇ ਭਾਰਤੀ ਹਕੂਮਤ ਦੇ ਹਿੱਤ ਵਿੱਚ ਚੱਲ ਕੇ ਸਿੱਖਾਂ ਉੱਪਰ ਜੋ ਜ਼ੁਲਮ ਢਾਹੇ, ਉਸ ਇਤਿਹਾਸ ਨੂੰ ਵੇਖਦਿਆਂ ਸਿੱਖਾਂ ਨੇ ਉਸ ਨੂੰ ਕਿੱਥੋਂ ਨਾਇਕ ਮੰਨਣਾ ਹੈ, ਉਲਟਾ ਸਿੱਖਾਂ ਨੂੰ ਤਾਂ ਓਦੋਂ ਖਿੱਝ ਚੜ੍ਹਦੀ ਹੈ ਜਦ ਭਾਰਤੀ ਲੋਕ ਉਸ ਨੂੰ ਆਪਣਾ ਨਾਇਕ ਬਣਾ ਕੇ ਉਸ ਦੀ ਸ਼ੋਭਾ ਕਰਦੇ ਹਨ।

ਹਰ ਮੁਲਕ, ਧਰਮ ਤੇ ਕੌਮ ਦੇ ਨਾਇਕ, ਖਲਨਾਇਕ, ਸ਼ਹੀਦ, ਦੁਸ਼ਮਣ, ਦੋਸਤ ਸਭ ਕੁਝ ਵੱਖੋ-ਵੱਖਰੇ ਹੁੰਦੇ ਹਨ। ਇਹ ਹੋ ਹੀ ਨਹੀਂ ਸਕਦਾ ਕਿ ਕੋਈ ਵਿਅਕਤੀ ਸਾਰੇ ਮੁਲਕਾਂ ਲਈ ਅੱਤਵਾਦੀ ਹੋਵੇ, ਖਲਨਾਇਕ ਹੋਵੇ, ਦੁਸ਼ਮਣ ਹੋਵੇ। ਇੰਝ ਹੀ ਇਹ ਨਹੀਂ ਹੋ ਸਕਦਾ ਕਿ ਕੋਈ ਵਿਅਕਤੀ ਸਾਰੇ ਮੁਲਕਾਂ ਲਈ ਸ਼ਹੀਦ, ਯੋਧਾ, ਨਾਇਕ ਹੋਵੇ। ਮੁਲਕਾਂ ਵਾਂਗ ਹੀ ਕੌਮਾਂ-ਧਰਮਾਂ ਦੇ ਨਜ਼ਰੀਏ ਹਨ। ਇੱਥੋਂ ਤਕ ਕਿ ਬੋਲੀਆਂ ਤੇ ਸੱਭਿਆਚਾਰਾਂ ਦੇ ਨਜ਼ਰੀਏ ਹਨ। ਪੰਜਾਬੀ ਬੋਲੀ ਲਈ ਉਹ ਬੋਲੀਆਂ ਦੁਸ਼ਮਣ, ਵਿਰੋਧੀ ਤੇ ਸ਼ਰੀਕ ਹਨ ਜਿਹੜੀਆਂ ਇਸ ਬੋਲੀ ਨੂੰ ਹੜੱਪ ਜਾਣ ਦੀ ਬਿਰਤੀ ਰੱਖਦੀਆਂ ਹੋਣ। ਪੰਜਾਬੀ ਬੋਲੀ ਉਹਨਾਂ ਬੋਲੀਆਂ ਨੂੰ ਮਿੱਤਰ ਮੰਨਦੀ ਹੈ, ਜਿਹੜੀਆਂ ਇਸ ਦਾ ਵਾਧਾ ਤੇ ਸਤਿਕਾਰ ਕਰਦੀਆਂ ਹੋਣ। ਪੰਜਾਬੀ ਬੋਲੀ ਨੂੰ ਹਿੰਦੀ ਤੋਂ ਪੂਰਾ ਖਤਰਾ ਹੈ ਪਰ ਹੋਰ ਬੋਲੀਆਂ ਤੋਂ ਖਤਰਾ ਘੱਟ ਹੈ। ਇਸ ਕਰਕੇ ਪੰਜਾਬੀ ਬੋਲੀ ਲਈ ਹਿੰਦੀ ਦੁਸ਼ਮਣ, ਵਿਰੋਧੀ ਤੇ ਸ਼ਰੀਕ ਬੋਲੀ ਹੈ।

ਇੰਝ ਹੀ ਸਿੱਖ ਸੱਭਿਅਤਾ ਨੂੰ ਹਿੰਦੂ ਸੱਭਿਅਤਾ ਤੋਂ ਖਤਰਾ ਹੈ ਜਦਕਿ ਅੱਜ ਇਸਲਾਮਿਕ ਸੱਭਿਅਤਾ ਤੇ ਈਸਾਈ ਸੱਭਿਅਤਾ ਤੋਂ ਉਹੋ ਜਿਹਾ ਖਤਰਾ ਨਹੀਂ। ਸਿੱਖਾਂ ਲਈ ਇੰਦਰਾ ਕੁਝ ਹੋਰ ਹੈ ਤੇ ਹਿੰਦੂਆਂ ਲਈ ਹੋਰ। ਹਿੰਦੂਆਂ ਲਈ ਰਾਮ ਚੰਦਰ ਹੋਰ ਹੈ ਪਰ ਦਰਾਵਿੜ ਲੋਕਾਂ ਲਈ ਕੁਝ ਹੋਰ। ਹਿੰਦੂਆਂ ਲਈ ਰਾਵਣ ਦੇ ਅਰਥ ਕੁਝ ਹੋਰ ਹੋਣਗੇ ਪਰ ਉਹ ਲੋਕ ਵੀ ਹਨ ਜਿਹੜੇ ਰਾਵਣ ਨੂੰ ਮਹਾਤਮਾ ਮੰਨਦੇ ਹਨ, ਪੂਜਾ ਕਰਦੇ ਹਨ ਤੇ ਦਿਲੋਂ ਸਤਿਕਾਰਦੇ ਹਨ ਤੇ ਉਸ ਦੇ ਪੁਤਲੇ ਫੂਕਣ 'ਤੇ ਦੁਖੀ ਹੁੰਦੇ ਹਨ। ਹਿੰਦੂਤਵੀਆਂ ਲਈ ਮੁਹੰਮਦ ਬਿਨ ਕਾਸਿਮ ਤੋਂ ਲੈ ਕੇ ਬਾਹਰੋਂ ਆਏ ਹਮਲਾਵਰ ਹੋਰ ਅਰਥ ਰੱਖਦੇ ਹਨ ਜਦਕਿ ਮੁਸਲਮਾਨਾਂ ਲਈ ਹੋਰ। ਦਸਮੇਸ਼ ਪਿਤਾ ਵਿਰੁਧ ਲੜਨ ਮੌਕੇ ਇਕੱਠੇ ਹੋਏ ਸੂਬਾ ਸਰਹਿੰਦ ਤੇ ਹਿੰਦੂ ਪਹਾੜੀ ਰਾਜੇ ਸਿੱਖਾਂ ਲਈ ਕੀ



ਅਰਥ ਰੱਖਦੇ ਹਨ?

ਸਪਸ਼ਟ ਹੈ ਕਿ ਹਰੇਕ ਹਸਤੀ ਦਾ ਆਪੋ-ਆਪਣਾ ਅਕਸ ਹੁੰਦਾ ਹੈ। ਹਰੇਕ ਕੌਮ-ਧਰਮ-ਮੁਲਕ ਲਈ ਉਹ ਵੱਖਰੇ ਅਰਥ ਰੱਖਦਾ ਹੁੰਦਾ ਹੈ। ਭਾਰਤੀ ਖਿੱਤੇ ਵਿੱਚ ਵੱਸਦੇ ਅਨੇਕਾਂ ਬੋਲੀਆਂ, ਸੱਭਿਆਚਾਰਾਂ ਦੀ ਵੱਖੋ-ਵੱਖਰੀ ਹੋਂਦ ਹਸਤੀ ਨੂੰ ਮੰਨਣ-ਪ੍ਰਵਾਨ ਕਰਨ ਵਾਲੇ ਇਹ ਹਕੀਕਤ ਨੂੰ ਚੰਗੀ ਤਰ੍ਹਾਂ ਜਾਣਦੇ ਹਨ ਕਿ ਹਰ ਸੂਬੇ ਦੇ ਆਪੋ-ਆਪਣੇ ਨਾਇਕ, ਖਲਨਾਇਕ, ਸ਼ਹੀਦ, ਯੋਧੇ, ਦੋਸਤ ਤੇ ਦੁਸ਼ਮਣ ਹਨ ਤੇ ਕਦੇ ਵੀ ਸਾਰੇ ਭਾਰਤ-ਵਾਸੀਆਂ ਦੇ ਇੱਕੋ ਜਿਹੇ ਦੋਸਤ ਤੇ ਇੱਕੋ ਜਿਹੇ ਦੁਸ਼ਮਣ ਨਹੀਂ ਹੋ ਸਕਦੇ।

ਜਿਵੇਂ ਸਿੱਖਾਂ ਨੇ ਸੰਤ ਭਿੰਡਰਾਂਵਾਲਿਆਂ, ਭਾਈ ਬੇਅੰਤ ਸਿੰਘ, ਭਾਈ ਸਤਵੰਤ ਸਿੰਘ, ਭਾਈ ਕੇਹਰ ਸਿੰਘ, ਭਾਈ ਹਰਜਿੰਦਰ ਸਿੰਘ ਜਿੰਦਾ, ਭਾਈ ਸੁਖਦੇਵ ਸਿੰਘ ਸੁੱਖਾ ਤੇ ਹੋਰ ਹਜ਼ਾਰਾਂ ਖ਼ਾਲਿਸਤਾਨੀ ਜੁਝਾਰੂਆਂ ਨੂੰ ਸਦਾ ਹੀ ਸ਼ਹੀਦ ਕਹਿ ਕੇ ਸਤਿਕਾਰਨਾ ਹੈ ਤੇ ਕਦੇ ਵੀ ਉਹ ਕੁਝ ਨਹੀਂ ਮੰਨਣਾ, ਜੋ ਇਹਨਾਂ ਨੂੰ ਭਾਰਤੀ ਨਿਜ਼ਾਮ ਮੰਨਦਾ ਹੈ। ਸਿੱਖਾਂ ਲਈ ਭਾਈ ਦਿਲਾਵਰ ਸਿੰਘ ਸ਼ਹੀਦ ਹੈ ਜਦਕਿ ਹਰ ਸਾਲ ਭਾਰਤੀਆਂ ਦੇ ਇਸ਼ਤਿਹਾਰ ਵੇਖਦੇ ਹਾਂ, ਜਿਨ੍ਹਾਂ ਵਿੱਚ ਮੁੱਖ-ਮੰਤਰੀ ਬੇਅੰਤ ਸਿੰਘ ਨੂੰ 'ਸ਼ਹੀਦ' ਲਿਖਿਆ ਹੁੰਦਾ ਹੈ, ਜਿਸ ਨੂੰ ਸਿੱਖਾਂ ਵਿੱਚ ਨਫ਼ਰਤ ਦਾ ਪਾਤਰ ਮੰਨਿਆ ਜਾਂਦਾ ਹੈ। ਸਿੱਖਾਂ ਦਾ ਨਾਇਕ ਭਾਈ ਜਗਤਾਰ ਸਿੰਘ ਹਵਾਰਾ ਹੈ ਜਦਕਿ ਭਾਰਤੀਆਂ ਨੂੰ ਉਹ ਕੇ.ਪੀ.ਐੱਸ. 'ਗਿੱਲ' ਨਾਇਕ ਲੱਗਦਾ ਹੈ ਜਿਹੜਾ ਸਿੱਖਾਂ ਲਈ ਖਲਨਾਇਕ ਹੈ।

ਭਾਰਤੀ ਹਕੂਮਤ ਤੇ ਮੀਡੀਆ ਨੇ ਸਿੱਖਾਂ ਨੂੰ ਲਾਈਲੱਗ ਬਣਾਉਣ ਦੀ ਜ਼ਿਦ ਫੜੀ ਹੋਈ ਹੈ ਕਿ ਉਹ ਉਹਨਾਂ ਲੋਕਾਂ ਨੂੰ ਨਾਇਕ ਮੰਨ ਲੈਣ ਜਿਹੜੇ ਅਸਲ ਵਿੱਚ ਸਿੱਖਾਂ ਲਈ ਖਲਨਾਇਕ ਹਨ ਤੇ ਉਹਨਾਂ ਲੋਕਾਂ ਨੂੰ ਖਲਨਾਇਕ ਮੰਨ ਲੈਣ, ਜਿਹੜੇ ਅਸਲ ਵਿੱਚ ਸਿੱਖਾਂ ਲਈ ਨਾਇਕ ਹਨ। ਇਸ ਏਜੰਡੇ ਲਈ ਤੱਥਾਂ ਦੀ ਛੇੜ-ਛਾੜ, ਝੂਠ ਨੂੰ ਸੱਚ ਤੇ ਸੱਚ ਨੂੰ ਝੂਠ ਬਣਾਉਣ ਦੀ ਕਵਾਇਦ ਬੜੇ ਜ਼ੋਰ-ਸ਼ੋਰ ਨਾਲ ਚੱਲ ਰਹੀ ਹੈ। ਸਿੱਖ ਮਾਨਸਿਕਤਾ ਵਿੱਚ ਇਹ ਗੱਲ ਵਸਾਉਣ ਲਈ ਬੜੀ ਮਿਹਨਤ ਕੀਤੀ ਜਾ ਰਹੀ ਹੈ ਕਿ ਸੰਤ ਭਿੰਡਰਾਂਵਾਲੇ ਤੇ ਹੋਰ ਸਿੱਖ ਜੁਝਾਰੂ ਗ਼ਲਤ ਸਨ, ਉਹਨਾਂ ਦੇ ਕੰਮ ਤੇ ਸੋਚ ਗ਼ਲਤ ਸੀ। ਇਸ ਦੇ ਨਾਲ ਹੀ ਸਿੱਖ ਮਾਨਸਿਕਤਾ ਵਿੱਚ ਇਹ ਗੱਲ ਵਸਾਉਣ ਦੇ ਵੀ ਯਤਨ ਜ਼ੋਰਾਂ 'ਤੇ ਹਨ ਕਿ ਇੰਦਰਾ ਗਾਂਧੀ, ਬੇਅੰਤ ਸਿੰਘ, ਕੇ.ਪੀ.ਐੱਸ. 'ਗਿੱਲ', ਜਨਰਲ ਵੈਦਿਆ ਤੇ ਹੋਰ ਇਹੋ ਜਿਹੇ ਤਾਂ ਪੰਥ ਤੇ ਪੰਜਾਬ ਦੇ ਬੜੇ ਖੈਰ-ਖੁਆਹ ਸਨ। ਸਰਕਾਰੀ ਨੀਤੀ ਦਾ ਅਸਰ ਕਿਤੇ ਨਾ ਕਿਤੇ ਹੋਇਆ ਵੀ ਦਿਸਦਾ ਹੈ ਕਿਉਂਕਿ ਸੋਸ਼ਲ ਮੀਡੀਆ 'ਤੇ ਨਵੀਂ ਜਵਾਨ ਹੋਈ ਸਿੱਖ ਪੀੜ੍ਹੀ ਕਈ ਵਾਰ ਦੁਬਿਧਾ ਵਿੱਚ ਉਲਝੀ ਦਿਸਦੀ ਹੈ ਕਿ ਉਹਨਾਂ ਦੇ ਨਾਇਕ ਤੇ ਖਲਨਾਇਕ ਕੌਣ ਹਨ। ਜੋ ਕੁਝ ਉਹਨਾਂ ਨੇ ਪੜ੍ਹਿਆ ਹੈ, ਉਸ ਹਿਸਾਬ ਨਾਲ ਉਹਨਾਂ ਦੇ ਦਿਮਾਗ ਨੂੰ ਜੋ ਨਾਇਕ ਜਾਪਦੇ ਹਨ, ਦਿਲ ਕਹਿੰਦਾ ਹੈ ਕਿ ਉਹ ਤਾਂ ਖਲਨਾਇਕ ਹਨ। ਦਰਅਸਲ ਵਿੱਦਿਆ-ਨੀਤੀ ਦੇ ਹਥਿਆਰ ਰਾਹੀਂ ਸਿੱਖ-ਮਨਾਂ ਨੂੰ ਗੁੰਮਰਾਹ ਕਰਨ ਦੀ ਨੀਤੀ ਕਰਕੇ ਇਹ ਕਸ਼ਮਕਸ਼ ਬਣ ਰਹੀ ਹੈ। ਪਰ ਕਦੇ ਵੀ ਇੰਝ ਨਹੀਂ ਵਾਪਰ ਸਕਦਾ ਕਿ ਸਿੱਖ ਉਹਨਾਂ ਲੋਕਾਂ ਦੇ ਗੁਨਾਹਾਂ ਨੂੰ ਭੁੱਲ ਜਾਣ ਤੇ ਨਾਇਕ ਮੰਨ ਲੈਣ। ਵਕਤੀ ਤੌਰ 'ਤੇ ਕਿਸੇ ਸਿੱਖ ਨੂੰ ਭੁਚਲਾਇਆ ਤਾਂ ਜਾ ਸਕਦਾ ਹੈ ਪਰ ਜਦ ਵੀ ਉਸ ਨੂੰ ਹਕੀਕਤ ਦੀ ਸਮਝ ਲੱਗੇਗੀ ਤਾਂ ਉਹ

ਸਮਝ ਜਾਵੇਗਾ ਕਿ ਉਸ ਦੇ ਨਾਇਕ ਉਹ ਨਹੀਂ, ਜੋ ਸਰਕਾਰ ਕਹਿੰਦੀ ਹੈ, ਉਸ ਦੇ ਨਾਇਕ ਉਹ ਹਨ, ਜਿਨ੍ਹਾਂ ਨੂੰ ਸਿੱਖ ਕੌਮ ਨਾਇਕ ਮੰਨਦੀ ਹੈ। 6 ਜੂਨ, 31 ਅਕਤੂਬਰ ਤੇ ਹੋਰ ਦਿਹਾੜੇ ਉਸ ਦੀ ਸੋਚ ਨੂੰ ਹੋਰ ਤਿੱਖਾ ਕਰ ਕੇ ਸਪਸ਼ਟ ਕਰਦੇ ਰਹਿਣਗੇ। ਸੋ ਇੰਦਰਾ ਗਾਂਧੀ, ਬੇਅੰਤ ਸਿੰਘ, ਕੇ.ਪੀ.ਐੱਸ. 'ਗਿੱਲ', ਜਨਰਲ ਵੈਦਿਆ ਤੇ ਹੋਰ ਇਹੋ ਜਿਹੇ ਲੋਕਾਂ ਦੇ 'ਗੁਣ' ਦੱਸ ਕੇ ਸਿੱਖਾਂ ਨੂੰ ਭਰਮਾਇਆ ਨਹੀਂ ਜਾ ਸਕਦਾ।

ਯਾਦ ਰਹੇ ਕਿ ਹਿਟਲਰ ਨੇ ਆਪਣੇ 10-12 ਸਾਲ ਦੇ ਸ਼ਾਸਨ ਦੌਰਾਨ ਜਰਮਨੀ ਨੂੰ ਇੱਕ ਮਜ਼ਬੂਤ ਵਿਸ਼ਵ ਸ਼ਕਤੀ ਬਣਾ ਦਿੱਤਾ ਸੀ ਤੇ 'ਟਾਈਮ' ਮੈਗਜ਼ੀਨ ਨੇ ਉਸ ਨੂੰ 1939 ਦਾ 'ਮੈਨ ਆਫ਼ ਦ ਯੀਅਰ' ਚੁਣਿਆ ਸੀ। ਇਹ ਗੱਲਾਂ ਹਜ਼ਾਰ ਵਾਰ ਸੁਣ ਕੇ ਯਹੂਦੀ ਲੋਕਾਂ ਦੀਆਂ ਨਜ਼ਰਾਂ ਵਿੱਚ ਉਸ ਦਾ ਅਕਸ ਇੱਕ ਆਨਾ ਵੀ ਸੁਧਰ ਨਹੀਂ ਸਕਦਾ। ਉਹ ਨਹੀਂ ਭੁੱਲ ਸਕਦੇ ਕਿ ਕਦੇ ਉਸ ਨੇ ਗੈਸ ਚੈਂਬਰਾਂ ਵਿੱਚ ਉਸ ਕੌਮ ਦਾ ਸਮੂਹਿਕ ਘਾਣ ਕੀਤਾ ਸੀ। ਇੰਝ ਹੀ ਅਹਿਮਦ ਸ਼ਾਹ ਦੁਰਾਨੀ ਸਿੱਖ ਤਵਾਰੀਖ ਦਾ ਖਲਨਾਇਕ ਹੈ, ਬੇਸ਼ੱਕ ਅਫ਼ਗਾਨ ਲੋਕ ਅਹਿਮਦ ਸ਼ਾਹ ਨੂੰ 'ਅਹਿਮਦ ਸ਼ਾਹ ਬਾਬਾ' ਕਹਿੰਦੇ ਹੋਣ।

'ਗਿੱਲ' 'ਨਾਇਕ' ਹੈ ਪਰ ਭਾਰਤੀਆ ਦਾ, ਸਿੱਖਾਂ ਲਈ ਉਹ 'ਖਲਨਾਇਕ' ਹੀ ਹੈ।

* * * * *



# ਸਰਕਾਰੀ ਹੁਕਮਾਂ 'ਤੇ ਬੁੱਚੜਪੁਣਾ ਕਰਨ ਵਾਲ਼ਾ ਹਕੂਮਤੀ ਕਰਿੰਦਾ

ਭਾਰਤ ਵੱਖ-ਵੱਖ ਕੌਮੀ ਸੱਭਿਆਚਾਰਾਂ ਦਾ ਇੱਕ ਮਹਾਂਦੀਪ ਹੈ ਜਿਸ ਵਿੱਚ ਹਰ ਸੱਭਿਆਚਾਰ ਦੀ ਆਪਣੀ ਨਿਵੇਕਲੀ ਵਿਰਾਸਤ ਤੇ ਨਿਵੇਕਲੀ ਮੁਖਧਾਰਾ ਹੈ। ਹਰ ਸੱਭਿਆਚਾਰ ਦੀ ਬੋਲੀ, ਵਿਸ਼ਵਾਸ ਤੇ ਹੋਰ ਬੜਾ ਕੁਝ ਹੈ, ਜੋ ਬਾਕੀਆਂ ਨਾਲੋਂ ਉਸ ਨੂੰ ਵੱਖਰਾ ਦਰਸਾਉਂਦਾ ਹੈ। ਇੱਥੇ ਵੱਸਦੀ ਹਰੇਕ ਕੌਮ ਦੇ ਧਰਮ, ਸੱਭਿਆਚਾਰ ਤੇ ਬੋਲੀ ਆਦਿਕ ਦੀ ਰਾਖੀ ਤੇ ਪ੍ਰਫੁੱਲਤਾ ਕਰਨੀ-ਕਰਾਉਣੀ ਇਸ ਮੁਲਕ ਦੇ ਹਕੂਮਤੀ ਢਾਂਚੇ ਦੀ ਜ਼ਿੰਮੇਵਾਰੀ ਹੈ ਤਾਂ ਕਿ ਕਿਸੇ ਵੀ ਕੌਮ ਨੂੰ ਆਪਣੀ ਹੋਂਦ-ਹਸਤੀ ਲਈ ਕੋਈ ਖਤਰਾ ਨਾ ਮਹਿਸੂਸ ਹੋਵੇ। ਅੱਡ-ਅੱਡ ਬੋਲੀਆਂ ਦੇ ਆਧਾਰ 'ਤੇ ਬਣੇ ਸੂਬਿਆਂ ਦੇ ਇਸ ਮੁਲਕ ਨੂੰ ਜੇ 'ਯੂਨਾਇਟਡ ਸਟੇਟਸ ਆਫ਼ ਅਮਰੀਕਾ' ਵਾਂਗ 'ਯੂਨਾਇਟਡ ਸਟੇਟਸ ਆਫ਼ ਇੰਡੀਆ' ਸਿਰਜਣ ਦੀ ਸੋਚ ਹੁੰਦੀ ਤਾਂ ਸ਼ਾਇਦ ਇਸ ਖਿੱਤੇ ਵਿੱਚ ਉਹ ਖੂਨ-ਖਰਾਬਾ ਨਾ ਹੁੰਦਾ ਜੋ ਹੋਇਆ ਤੇ ਜੋ ਲਗਾਤਾਰ ਜਾਰੀ ਹੈ। ਜਿਨ੍ਹਾਂ ਲੋਕਾਂ ਨੂੰ ਆਪਣੀ ਬੋਲੀ, ਧਰਮ ਤੇ ਸੱਭਿਆਚਾਰਾਂ ਨੂੰ ਇਸ ਹਕੂਮਤੀ ਢਾਂਚੇ ਵਿੱਚ ਖਤਰਾ ਮਹਿਸੂਸ ਹੋਇਆ, ਜਿਨ੍ਹਾਂ ਕੌਮਾਂ ਦੇ ਹਿੱਤਾਂ ਦਾ ਘਾਣ ਹੋਣ ਲੱਗਾ, ਉਹਨਾਂ ਕੌਮਾਂ ਦੇ ਸੁਚੇਤ ਹਿੱਸਿਆਂ ਨੇ ਬਚਾਅ ਲਈ ਹੱਥ-ਪੈਰ ਮਾਰਨੇ ਹੀ ਸਨ। ਪਰ ਇਸ ਸਹਿਜ-ਸੁਭਾਵਿਕ ਪ੍ਰਤੀਕਰਮ ਦੇ ਬਦਲੇ ਵਿੱਚ ਇਸ ਮੁਲਕ ਦੇ ਹਕੂਮਤੀ ਢਾਂਚੇ ਨੇ ਸ਼ੁੱਧ ਹਿੰਦੂ ਸਾਮਰਾਜ ਦਾ ਰੂਪ ਧਾਰਨ ਕਰਦਿਆਂ ਗੈਰ-ਹਿੰਦੂ ਲੋਕਾਂ, ਕੌਮਾਂ, ਧਰਮਾਂ, ਬੋਲੀਆਂ ਤੇ ਸੱਭਿਆਚਾਰਾਂ ਨਾਲ ਦੁਸ਼ਮਣੀ ਵਿੱਢ ਲਈ। ਇਸੇ ਕਾਰਨ ਮੁਲਕ ਦੇ ਹਰ ਖਿੱਤੇ ਵਿੱਚ ਇੱਕ ਕਸ਼ਮਕਸ਼, ਇੱਕ ਲੜਾਈ ਇੱਕ ਜੰਗ ਜਾਰੀ ਹੈ। ਇਹ 'ਪਛਾਣ' ਦੀ ਲੜਾਈ ਹੈ। ਕੋਈ ਵੀ ਖੁਦ ਨੂੰ ਸੁਰੱਖਿਅਤ ਨਹੀਂ ਸਮਝਦਾ। ਜਿਸ ਹਿੰਦੂ ਤੋਂ ਬਾਕੀ ਸਾਰੇ ਭਾਰਤੀ ਗੈਰ-ਹਿੰਦੂ ਖਤਰਾ ਮਹਿਸੂਸ ਕਰਦੇ ਹਨ, ਉਹ ਹਿੰਦੂ ਵੀ ਖੁਦ ਨੂੰ ਖਤਰੇ ਹੇਠ ਸਮਝਦਾ ਹੈ। ਇਸ ਮੁਲਕ ਦੇ ਹਾਕਮਾਂ ਦੀਆਂ ਨੀਤੀਆਂ ਸਦਕਾ ਹਰ ਨਾਗਰਿਕ ਦੂਜੇ ਨਾਗਰਿਕ ਨੂੰ ਦੁਸ਼ਮਣ ਸਮਝੀ ਬੈਠਾ ਹੈ।

ਜਦ ਲੋਕਾਂ ਦੇ ਹਿੱਤਾਂ ਤੇ ਹੱਕਾਂ ਉੱਪਰ ਡਾਕਾ ਵੱਜੇਗਾ ਤਾਂ ਉਹਨਾਂ ਨੇ ਜਮਹੂਰੀ ਢੰਗ ਨਾਲ ਆਪਣੀ ਅਵਾਜ਼ ਬੁਲੰਦ ਕਰਨੀ ਹੀ ਹੈ। ਹੋਰ ਮੁਲਕਾਂ ਵਿੱਚ ਤਾਂ ਜਮਹੂਰੀ ਢੰਗ ਨਾਲ ਅਵਾਜ਼ ਬੁਲੰਦ ਕਰਨ ਵਾਲਿਆਂ ਦੀ ਭਰਪੂਰ ਸੁਣਵਾਈ ਹੁੰਦੀ ਹੋਵੇਗੀ ਪਰ ਇਸ ਮੁਲਕ ਵਿੱਚ ਤਾਂ ਲੋਕਤੰਤਰੀ ਸੰਘਰਸ਼ਾਂ ਨੂੰ ਹਰ ਹੀਲੇ ਕੁਚਲਣ ਦੀ ਨੀਤੀ ਹੀ ਲਾਗੂ ਰਹਿੰਦੀ ਹੈ।

ਪੰਥ ਤੇ ਪੰਜਾਬ ਦੇ ਹੱਕਾਂ-ਹਿੱਤਾਂ ਲਈ ਉੱਠਣ ਵਾਲੇ ਹਰ ਸਿਰ ਨੂੰ ਫੇਹ ਦੇਣ ਲਈ ਜੋ ਕੁਝ

ਭਾਰਤੀ ਹਕੂਮਤ ਨੇ ਕੀਤਾ, ਉਸ ਦੇ ਨਤੀਜੇ ਵਜੋਂ ਸਿੱਖਾਂ ਅੰਦਰ ਰੋਹ ਵਧਦਾ ਗਿਆ। 'ਧਰਮ ਯੁੱਧ ਮੋਰਚਾ' ਪੰਥ ਤੇ ਪੰਜਾਬ ਦੇ ਹੱਕਾਂ ਲਈ ਸਭ ਤੋਂ ਵੱਡੀ ਲੋਕਤੰਤਰੀ ਜੱਦੋਜਹਿਦ ਮੰਨੀ ਜਾ ਸਕਦੀ ਹੈ। ਪੰਜਾਬੀ ਸੂਬਾ ਮੋਰਚਾ ਅਤੇ ਐਮਰਜੈਂਸੀ ਖਿਲਾਫ ਸਫਲ ਮੋਰਚਿਆਂ ਮਗਰੋਂ [illegible] ਸੀ ਕਿ ਧਰਮ ਯੁੱਧ ਮੋਰਚੇ ਵਿੱਚ ਵੀ ਪੰਥ ਤੇ ਪੰਜਾਬ ਨੂੰ ਕਾਮਯਾਬੀ ਮਿਲੇਗੀ ਪਰ ਮੁਲਕ ਦੀ ਫਿਰਕਾਪ੍ਰਸਤ ਸੋਚ ਵਾਲੀ ਹਕੂਮਤੀ ਨੀਤੀ ਨੇ ਸਿੱਖਾਂ ਨੂੰ ਸਬਕ ਸਿਖਾਉਣ ਲਈ ਇੱਕ ਵਹਿਸ਼ੀ ਯੋਜਨਾ ਬਣਾ ਲਈ। ਜੂਨ 1984 ਅਤੇ ਨਵੰਬਰ 1984 ਦੇ ਵਹਿਸ਼ੀ ਘਲੂਘਾਰਿਆਂ ਮਗਰੋਂ ਅਣਖ ਤੇ ਗੈਰਤਮੰਦ ਸਿੱਖਾਂ ਲਈ ਘਰ ਬਹਿਣਾ ਔਖਾ ਹੋ ਗਿਆ। ਇਸ ਤਰ੍ਹਾਂ ਹਰ ਸਿੱਖ ਇਸ ਮੁਲਕ ਨੂੰ ਬੇਗਾਨਾ ਮੰਨ ਕੇ ਖਾਲਿਸਤਾਨ ਦੇ ਰਾਹ ਪੈ ਗਿਆ। 'ਖਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਨਾਲ ਲੈਸ ਹਿੰਦੂਤਵੀ ਜ਼ੁਲਮਾਂ ਦੇ ਸਤਾਏ ਤੇ ਵਧੀਕੀਆਂ ਖਿਲਾਫ ਬਦਲੇ ਦੀ ਅੱਗ ਵਿਚ ਲੱਟ-ਲੱਟ ਮੱਚਦੇ ਸਿੱਖਾਂ ਨੂੰ ਨਜਿੱਠਣ ਲਈ ਭਾਰਤੀ ਹਕੂਮਤ ਨੇ ਖਾਕੀ ਵਰਦੀ ਨੂੰ ਸਿੱਖਾਂ ਦਾ ਇਕਤਰਫਾ ਘਾਣ ਕਰਨ ਦੀ ਖੁੱਲ੍ਹ ਦੇ ਦਿੱਤੀ। ਕੇ.ਪੀ.ਐੱਸ. 'ਗਿੱਲ' ਇਸ ਕਾਤਲ ਮੁਹਿੰਮ ਦਾ ਨਾਇਕ ਬਣਾ ਕੇ ਸਿੱਖਾਂ ਦਾ ਜੋ ਸ਼ਿਕਾਰ ਖੇਡਿਆ ਗਿਆ, ਉਸ ਦੀ ਦਾਸਤਾਨ ਸਦੀਆਂ ਤਕ ਇਸ ਖਿੱਤੇ ਵਿੱਚ ਖੂਨ ਖਰਾਬੇ ਨੂੰ ਸੱਦੇ ਦਿੰਦੀ ਰਹੇਗੀ। 'ਗਿੱਲ' ਉਹ ਹਕੂਮਤੀ ਕਰਿੰਦਾ ਸਾਬਿਤ ਹੋਇਆ, ਜਿਹੜਾ ਸਰਕਾਰੀ ਹੁਕਮਾਂ ਉੱਪਰ ਪੰਜਾਬ ਵਿੱਚ ਲੋਥਾਂ ਦੇ ਸੱਥਰ ਵਿਛਾ ਦੇਵੇ।

ਬੁੱਧੀਜੀਵੀ ਇਕਮਤ ਹਨ ਕਿ ਪਹਿਲਾਂ ਸਿੱਖਾਂ ਨੂੰ ਭਾਰਤੀ ਹਕੂਮਤ ਨੇ ਆਪਣੀ ਹੋਂਦ-ਹਸਤੀ ਦੀ ਰਾਖੀ ਲਈ ਹਥਿਆਰਬੰਦ ਹੋਣ ਲਈ ਮਜਬੂਰ ਕੀਤਾ ਅਤੇ ਫੇਰ ਇਸ ਬਹਾਨੇ ਸਿੱਖਾਂ ਦਾ ਕਤਲੇਆਮ ਕੀਤਾ ਕਿ ਖਿੱਤੇ ਵਿੱਚ ਅਮਨ-ਸ਼ਾਂਤੀ ਬਹਾਲ ਕਰਨੀ ਹੈ। ਇਸ ਦੌਰਾਨ ਕੇ.ਪੀ.ਐੱਸ. 'ਗਿੱਲ' ਨੂੰ ਚਾਅ ਚੜ੍ਹਿਆ ਰਿਹਾ ਕਿ ਹਰ ਰੋਜ਼ ਮੀਡੀਆ ਵਿੱਚ ਉਸ ਦੀ ਬੱਲੇ-ਬੱਲੇ ਹੁੰਦੀ ਹੈ ਤੇ ਹਰ ਰੋਜ਼ ਲਾਸ਼ਾਂ ਦੇ ਢੇਰ ਲੱਗ ਰਹੇ ਹਨ। ਮਨੁੱਖ ਦੇ ਜੰਮਣ ਤੋਂ ਪਹਿਲਾਂ ਹੀ ਮਾਪਿਆਂ ਨੂੰ ਕਿੰਨਾ ਚਾਅ ਹੁੰਦਾ ਹੈ, ਕਿੰਨੀਆਂ ਉਮੀਦਾਂ ਤੇ ਚਾਅ ਹੁੰਦੇ ਹਨ। ਬੱਚਾ ਜੰਮਣ ਤੋਂ ਬਾਅਦ ਆਰ-ਪਰਿਵਾਰ ਕਿਵੇਂ ਖੁਸ਼ੀਆਂ ਮਨਾਉਂਦਾ ਹੈ। ਉਸ ਦੇ ਪਲ-ਪਲ ਵੱਡਾ ਹੋਣ ਦਾ, ਉਸ ਦੇ ਖਾਣ-ਪੀਣ, ਪਹਿਨਣ ਦਾ ਕਿਵੇਂ ਚਰਚਾ ਹੁੰਦਾ ਹੈ। ਮਾਮੂਲੀ ਬਿਮਾਰ ਹੋਣ 'ਤੇ ਕਿਵੇਂ ਮਾਪੇ ਚਿੰਤਤ ਹੋ ਜਾਂਦੇ ਹਨ। ਅੱਧੀ ਰਾਤ ਨੂੰ ਡਾਕਟਰਾਂ ਕੋਲ ਭੱਜਦੇ ਹਨ। ਬੱਚਾ ਵੱਡਾ ਹੁੰਦਾ ਹੈ ਤਾਂ ਸਕੂਲ ਪੜ੍ਹਨ ਭੇਜਦੇ ਹਾਂ। ਕਈ ਮਾਪੇ ਕਈ ਮਹੀਨੇ ਤੇ ਕਈ ਸਾਲ ਆਪਣੇ ਬੱਚੇ ਨੂੰ ਸਕੂਲ ਲਿਜਾਣ ਤੇ ਲੈ ਕੇ ਆਉਣ ਵਿੱਚ ਲੱਗੇ ਰਹਿੰਦੇ ਹਨ। ਬੱਚੇ ਦੀਆਂ ਲੋੜਾਂ ਦਾ ਖਾਸ ਖਿਆਲ ਰੱਖਿਆ ਜਾਂਦਾ ਹੈ। ਸਮਾਂ ਬੀਤਦਾ ਹੈ, ਵੱਡੇ ਹੋ ਕੇ ਬੱਚੇ ਨੂੰ ਜਵਾਨ ਹੋ ਜਾਣ 'ਤੇ, ਉਸ ਲਈ ਰੋਜ਼ਗਾਰ ਲੱਭਣ, ਵਿਆਹੁਣ ਦੀ ਗੱਲ ਚੱਲਦੀ ਹੈ। ਪਰ ਅਚਨਚੇਤ ਪਤਾ ਲੱਗਦਾ ਹੈ ਕਿ ਉਸ ਨੂੰ ਤਾਂ 'ਦਹਿਸ਼ਤਗਰਦ' ਦੱਸ ਕੇ ਪੁਲੀਸ ਨੇ ਚੁੱਕ ਲਿਆ ਹੈ ਤੇ ਸੀ.ਆਈ.ਏ. ਸਟਾਫ਼ ਵਿੱਚ ਉਸ ਦੇ ਉੱਪਰ ਤਸ਼ੱਦਦ ਹੋ ਰਿਹਾ ਹੈ। ਪਰਿਵਾਰ ਭੱਜ-ਨੱਸ ਕਰਦਾ ਹੈ। ਰਿਸ਼ਵਤ ਦੇ ਕੇ ਛੁਡਵਾਉਣ, ਕਿਸੇ ਦੀ ਸਿਫਾਰਸ਼ ਲਵਾਉਣ ਦੇ ਉਪਰਾਲੇ ਹੁੰਦੇ ਹਨ। ਫਿਰ ਅਖ਼ਬਾਰਾਂ ਵਿੱਚ ਖ਼ਬਰ ਛਪਦੀ ਹੈ ਕਿ ਪੁਲੀਸ ਦਾ ਦਾਅਵਾ ਹੈ ਕਿ ਕੱਲ੍ਹ ਰਾਤ ਹੋਏ ਮੁਕਾਬਲੇ ਵਿੱਚ ਦੋ ਖਤਰਨਾਕ ਖਾੜਕੂਆਂ ਦੇ ਨਾਲ ਇੱਕ ਅਣਪਛਾਤਾ ਸਿੱਖ ਨੌਜਵਾਨ ਮਾਰਿਆ ਗਿਆ। ਅਖ਼ਬਾਰਾਂ ਵਿੱਚ ਛਪੀ ਫੋਟੋ ਵੇਖ



ਸਾਰ ਮਾਪੇ ਕਲਪਦੇ ਹਨ ਕਿ ਪਿਛਲੇ ਚਾਰ ਦਿਨ ਤੋਂ ਤਾਂ ਸਾਨੂੰ ਲਾਰਾ ਲਾਉਂਦੇ ਰਹੇ ਨੇ ਕਿ ਪੁੱਛਗਿੱਛ ਮਗਰੋਂ ਛੱਡ ਦਿਆਂਗੇ।

ਇਹੋ ਜਿਹੇ ਮਾਰੇ ਗਏ ਹਜ਼ਾਰਾਂ ਸਿੱਖਾਂ ਨੂੰ ਸਿਰਫ ਇਸ ਕਰਕੇ ਮਾਰ ਦਿੱਤਾ ਗਿਆ ਕਿਉਂਕਿ ਉਹ ਸਿੱਖਾਂ ਦੇ ਘਰ ਜਨਮੇ ਸਨ, ਸਿੱਖਾਂ ਵਾਂਗ ਦਾੜ੍ਹੇ-ਕੇਸ ਤੇ ਦਸਤਾਰਾਂ ਸਜਾਉਂਦੇ ਸਨ। ਇਹੋ ਜਿਹੇ ਬੇਦੋਸ਼ੇ ਤਸੀਹੇ ਦੇ ਕੇ ਮਾਰੇ ਗਏ ਸਿੱਖਾਂ ਬਾਰੇ ਝੂਠੀਆਂ ਖਬਰਾਂ ਲਵਾ ਕੇ ਕਿਹਾ ਗਿਆ ਕਿ ਬਹੁਤ 'ਕੱਟੜ ਦਹਿਸ਼ਤਗਰਦ' ਮੁਕਾਬਲੇ ਵਿੱਚ ਮਾਰਿਆ ਗਿਆ। ਮਾਰੇ ਗਏ ਸਿੱਖਾਂ ਦੇ ਮਾਪਿਆਂ ਨੂੰ ਇੱਕੋ ਨਾਂ ਚੇਤੇ ਰਿਹਾ ਕਿ ਉਹਨਾਂ ਦਾ ਪੁੱਤ ਦਾ ਕਾਤਲ 'ਗਿੱਲ' ਹੈ। ਇਹ ਗੱਲ ਬੜੀ ਬੁਰੀ ਤਰ੍ਹਾਂ ਰਟਾਈ ਤੇ ਸਥਾਪਿਤ ਕੀਤੀ ਗਈ ਤੇ ਹਰ ਕਤਲ 'ਗਿੱਲ' ਦੇ ਖਾਤੇ ਪਾਇਆ ਗਿਆ। 'ਗਿੱਲ' ਨੂੰ ਇਸ ਗੱਲ ਦਾ ਬੜਾ ਫ਼ਖਰ ਰਿਹਾ ਕਿ ਇਹ ਕਤਲੇਆਮ ਉਸ ਦਾ ਕੱਦ ਵੱਡਾ ਕਰ ਰਿਹਾ ਹੈ ਤੇ ਇਸ ਕਤਲੇਆਮ ਕਰਕੇ ਉਸ ਦੀ ਕਦਰ ਵਧ ਰਹੀ ਹੈ।

ਕੇ.ਪੀ.ਐੱਸ. 'ਗਿੱਲ' ਦੇ ਮਰਨ ਮਗਰੋਂ ਭਾਰਤੀ ਮੀਡੀਆ ਨੇ ਓਹੀ ਰਾਗ ਬੜੇ ਜ਼ੋਰ-ਸ਼ੋਰ ਨਾਲ ਵਜਾਉਣਾ ਸ਼ੁਰੂ ਕਰ ਦਿੱਤਾ, ਜਿਹੜਾ ਪਹਿਲਾਂ ਵੀ ਬੜੀ ਸ਼ਿੱਦਤ ਨਾਲ ਵੱਜਦਾ ਰਿਹਾ ਹੈ। 'ਗਿੱਲ' ਨੂੰ ਵੱਡੇ ਤੋਂ ਵੱਡਾ ਵਿਖਾਉਣ ਦੀ ਨੀਤੀ ਤਹਿਤ ਹਕੂਮਤੀ ਨੀਤੀ ਤਹਿਤ ਇਹ ਪ੍ਰਚਾਰਿਆ ਜਾਂਦਾ ਰਿਹਾ ਹੈ ਕਿ ਉਸ ਨੇ ਖਾਲਿਸਤਾਨੀ ਲਹਿਰ ਨੂੰ ਢਹਿ-ਢੇਰੀ ਕਰ ਦਿੱਤਾ। ਇਹ ਸਭ ਕੁਝ ਇੰਝ ਬਿਆਨ ਕੀਤਾ ਜਾਂਦਾ ਹੈ ਜਿਵੇਂ ਸਭ ਕੁਝ ਕੇਵਲ ਇੱਕੋ ਬੰਦੇ ਨੇ ਕਰ ਦਿੱਤਾ ਹੋਵੇ। ਹੋ ਸਕਦਾ ਹੈ ਕਿ ਹਕੂਮਤੀ ਨੀਤੀ ਇਹ ਹੋਵੇ ਕਿ ਖਾਲਿਸਤਾਨੀ ਲਹਿਰ ਨੂੰ ਕੁਚਲਣ ਮੌਕੇ ਜੋ ਜ਼ੁਲਮ ਹੋਏ ਹਨ, ਉਸ ਦੇ ਕਾਰਨ ਜੋ ਸਿੱਖ ਜਗਤ ਅੰਦਰ ਗੁੱਸਾ ਹੈ, ਉਸ ਗੁੱਸੇ ਨੂੰ ਇੱਕੋ ਸ਼ਖ਼ਸੀਅਤ ਦੁਆਲੇ ਕੇਂਦਰਿਤ ਕਰ ਦਿੱਤਾ ਜਾਵੇ ਤੇ ਉਸ ਸ਼ਖ਼ਸੀਅਤ ਨੂੰ ਹਰ ਤਰ੍ਹਾਂ ਸੁਰੱਖਿਆ ਵੀ ਦਿੱਤੀ ਜਾਵੇ ਤਾਂ ਕਿ ਖਾੜਕੂਆਂ ਦੇ ਹਮਲੇ ਦਾ ਸ਼ਿਕਾਰ ਵੀ ਨਾ ਹੋ ਜਾਵੇ।

'ਗਿੱਲ' ਨੂੰ ਜਿਵੇਂ ਖਾੜਕੂਆਂ ਦੇ ਖਾਤਮੇ ਦਾ ਸਿਹਰਾ ਬੰਨ੍ਹਿਆ ਗਿਆ ਹੈ ਤੇ ਜੋ ਅਸਲ ਹਕੀਕਤ ਹੈ, ਉਸ ਹਿਸਾਬ ਨਾਲ ਤਾਂ ਇਹ ਸੋਚਣਾ ਹੀ ਬਣਦਾ ਹੈ ਕਿ ਹਕੂਮਤ ਨੇ ਜਾਣ-ਬੁੱਝ ਕੇ 'ਗਿੱਲ' ਨੂੰ ਖਾੜਕੂਆਂ ਦੇ ਨਿਸ਼ਾਨੇ 'ਤੇ ਰੱਖੀ ਰੱਖਿਆ। ਸ਼ਾਇਦ ਹੁਣ ਇਹ ਸੋਚਿਆ ਜਾ ਰਿਹਾ ਹੋਵੇ ਕਿ 'ਗਿੱਲ' ਦੇ ਮਰਨ ਮਗਰੋਂ ਸਿੱਖਾਂ ਦਾ ਹਕੂਮਤੀ ਜਬਰ ਖਿਲਾਫ ਰੋਹ ਵੀ ਮਰ ਜਾਵੇਗਾ।

ਬੇਸ਼ੱਕ ਹਕੂਮਤੀ ਨੀਤੀ ਨਾਲ ਸੁਰ ਮਿਲਾ ਕੇ ਭਾਰਤੀ ਮੀਡੀਆ 'ਗਿੱਲ' ਨੂੰ ਵਡਿਆਉਂਦਾ ਰਿਹਾ ਹੈ ਪਰ 'ਗਿੱਲ' ਨੂੰ ਸਭ ਸਮਝ ਸੀ। 'ਰਾਹੁਲ ਚੰਦਨ' ਨੇ ਜਦ ਆਪਣੀ ਕਿਤਾਬ ਲਈ 'ਗਿੱਲ' ਨਾਲ ਮੇਲ-ਮੁਲਾਕਾਤਾਂ ਕੀਤੀਆਂ ਤਾਂ 'ਗਿੱਲ' ਨੇ ਸਾਫ਼ ਕਿਹਾ ਕਿ ਉਸ ਦੇ ਬਾਰੇ ਲਿਖੀ ਜਾਣ ਵਾਲੀ ਕਿਤਾਬ ਵਿੱਚ ਇਸ ਗੱਲ ਦਾ ਜ਼ਰੂਰ ਜ਼ਿਕਰ ਆਵੇ ਕਿ ਪੰਜਾਬ ਵਿੱਚ ਖਾੜਕੂਵਾਦ ਕੁਚਲਣ ਵਾਲਾ ਇਕੱਲਾ 'ਗਿੱਲ' ਨਹੀਂ, ਸਗੋਂ 'ਗਿੱਲ' ਤਾਂ ਓਸ ਟੀਮ ਦਾ ਕਮਾਂਡਰ ਸੀ, ਜਿਸ ਦੇ ਵਿੱਚ ਬਹੁਤ ਸਾਰੇ ਸੁਰੱਖਿਆ ਬਲ ਸਨ। 'ਗਿੱਲ' ਕਹਿੰਦਾ, "ਮੇਰੀ ਟੀਮ ਵਿੱਚ ਪਹਿਲਾਂ ਤਾਂ ਪੰਜਾਬ ਪੁਲੀਸ ਦਾ ਅਮਲਾ ਸੀ.ਉਹਨਾਂ ਵਿੱਚ ਸਿਪਾਹੀ, ਹੋਮਗਾਰਡ, ਸਹਾਇਕ, ਸਬ-ਇੰਸਪੈਕਟਰ, ਇੰਸਪੈਕਟਰ, ਸਹਾਇਕ ਅਫਸਰ ਤੇ ਹੋਰ ਗਜ਼ਟਿਡ ਅਫ਼ਸਰ ਤੇ ਹੋਰ ਗਜ਼ਟਿਡ ਅਧਿਕਾਰੀ ਸਨ। ਦੂਜੇ ਸਾਰੇ ਫ਼ੌਜੀ ਜਵਾਨ ਤੇ ਅਫਸਰ ਤੀਜਾ ਸੀ.ਆਰ.ਪੀ.ਐੱਫ. ਦੇ ਅਧਿਕਾਰੀ,

ਚੰਡਾ ਬੀ.ਐੱਸ.ਐੱਫ. ਦੇ ਅਧਿਕਾਰੀ, ਪੰਜਵਾਂ ਪੱਤਰਕਾਰ ਜੋ ਸੁਰੱਖਿਆ ਬਲਾਂ ਦੇ ਬਰਾਬਰ ਖੜ੍ਹੇ ਰਹੇ। ਛੇਵਾਂ ਪੰਜਾਬ ਦਾ ਆਮ ਆਦਮੀ ਸੀ, ਜਿਸ ਨੇ ਸੂਚਨਾ ਉਪਲਬਧ ਕਰਵਾਈ। ਟੀਮ ਦੇ ਹਰੇਕ ਮੈਂਬਰ ਨੇ, ਇਸ ਲੜਾਈ ਨੂੰ ਕਾਮਯਾਬ ਕਰਨ ਵਿਚ ਆਪਣਾ ਹਿੱਸਾ ਪਾਇਆ। ਮੈਂ ਨਹੀਂ ਸਮਝਦਾ ਕਿ ਮੈਂ ਕੋਈ ਦੰਦ-ਕਥਾ ਹਾਂ ਪਰ ਮੇਰੀ ਟੀਮ ਸੱਚੀਮੁੱਚੀਂ ਦੰਦ ਕਥਾ ਵਰਗੀ ਹੈ।"

ਰਾਹੁਲ ਚੰਦਨ ਦੀ 'ਗਿੱਲ' ਬਾਰੇ ਕਿਤਾਬ, 'ਕੇ.ਪੀ.ਐੱਸ. 'ਗਿੱਲ' ਧੜੱਲੇਦਾਰ ਪੁਲੀਸ ਅਧਿਕਾਰੀ' ਦੇ ਸਫ਼ਾ 208 'ਤੇ ਦਰਜ ਹੈ ਕਿ ਪਹਿਲਾਂ 'ਗਿੱਲ' ਦੇ ਹੱਥ ਬੰਨ੍ਹੇ ਹੋਏ ਸਨ ਪਰ ਮੁੱਖ-ਮੰਤਰੀ ਬਣਨ ਮਗਰੋਂ ਬੇਅੰਤ ਸਿੰਘ ਨੇ ਉਸ ਨੂੰ ਹਰ ਤਰ੍ਹਾਂ ਦੀ ਖੁੱਲ੍ਹ ਦੇ ਦਿੱਤੀ ਤੇ ਕਿਹਾ, "'ਗਿੱਲ' ਸਾਹਬ, ਮੈਨੂੰ ਪੰਜਾਬ ਵਿਚ ਅਮਨ ਚਾਹੀਦਾ ਹੈ, ਇਹ ਤੁਹਾਡੇ 'ਤੇ ਹੈ ਕਿ ਇਹ ਤੁਸੀਂ ਕਿਵੇਂ ਲਿਆਉਂਦੇ ਹੋ।" ਬੇਅੰਤ ਸਿੰਘ ਤੇ ਪ੍ਰਧਾਨ ਮੰਤਰੀ ਨਰਸਿਮਹਾ ਰਾਓ ਨੇ 'ਗਿੱਲ' ਨੂੰ ਜਿਵੇਂ ਖੁੱਲ੍ਹ ਦਿੱਤੀ, ਇਸ ਬਾਰੇ 'ਗਿੱਲ' ਨੇ ਇਸ ਕਿਤਾਬ ਦੇ ਸਫ਼ਾ 212 'ਤੇ ਦੱਸਿਆ ਹੈ। ਸਿਆਸੀ ਸਰਪ੍ਰਸਤੀ ਅਤੇ ਹਰ ਤਰ੍ਹਾਂ ਦੀ ਖੁੱਲ੍ਹ ਮਿਲਣ ਮਗਰੋਂ 'ਗਿੱਲ' ਨੂੰ ਜੋ ਮੌਤ ਦਾ ਤਾਂਡਵ ਖੇਡਿਆ, ਉਸ ਨੂੰ ਨੇਪਰੇ ਚੜ੍ਹਾਉਣ ਲਈ ਵੱਖੋ-ਵੱਖਰੀਆਂ ਧਿਰਾਂ ਤਿਆਰ-ਬਰ-ਤਿਆਰ ਸਨ। ਦਰਅਸਲ ਸਿੱਖਾਂ ਦੇ ਕਤਲੇਆਮ ਲਈ ਵੱਖੋ-ਵੱਖਰੀਆਂ ਹਕੂਮਤੀ ਏਜੰਸੀਆਂ ਪਹਿਲਾਂ ਹੀ ਸਰਗਰਮ ਸਨ। ਹਕੂਮਤੀ ਨੀਤੀ ਨੇ ਸਿੱਖਾਂ ਦੇ ਘਾਣ ਲਈ ਜੋ 'ਕਿਲਿੰਗ ਮਸ਼ੀਨ' (ਕਾਤਲ-ਮਸ਼ੀਨ) ਤਿਆਰ ਕੀਤੀ ਸੀ, ਉਸ ਦੇ ਸਿਖ਼ਰ 'ਤੇ ਬਿਠਾਉਣ ਲਈ 'ਗਿੱਲ' ਦੀ ਲੋੜ ਸੀ। 'ਗਿੱਲ' ਪਹਿਲਾਂ ਹੀ ਤਿਆਰ ਸੀ। ਹਕੂਮਤੀ ਨੀਤੀ ਤਹਿਤ 'ਗਿੱਲ' ਨੂੰ ਇਸ ਕਾਤਲ-ਮੁਹਿੰਮ ਦਾ ਸਿਰਮੌਰ ਐਲਾਨਿਆ ਤੇ ਗਰਦਾਨਿਆ ਗਿਆ। ਪਿਛਲੀਆਂ ਸਦੀਆਂ ਵਿਚ ਸਿੱਖਾਂ ਦਾ ਘਾਣ ਕਰਨ ਵਾਲੇ ਬਹੁਤ ਲੋਕ ਸਿੱਖ ਮਨਾਂ ਵਿਚ ਨਫ਼ਰਤ ਦੇ ਨਾਲ ਯਾਦ ਕੀਤੇ ਜਾਂਦੇ ਹਨ ਪਰ ਉਹ ਗੈਰ-ਸਿੱਖ ਸਨ। 'ਗਿੱਲ' ਸਿੱਖ ਪਰਿਵਾਰ ਵਿਚ ਜੰਮਿਆ ਉਹ ਸਖ਼ਸ਼ ਹੈ, ਜਿਸ ਦਾ ਨਾਂ ਇਤਿਹਾਸ ਵਿਚ ਸਿੱਖਾਂ ਦੇ ਉਪਰ ਅੱਤਿਆਚਾਰ ਕਰਨ ਵਾਲੇ ਜ਼ਾਲਮਾਂ ਵਿਚ ਸ਼ਾਮਿਲ ਹੋਇਆ ਹੈ। ਇਹ ਤੱਥ ਕਿਸੇ ਨੂੰ ਭੁੱਲਾ ਨਹੀਂ ਹੋਇਆ ਕਿ ਕਿਵੇਂ ਫਰੁਖਸੀਅਰ ਵੇਲੇ, ਨਵਾਬ ਅਬਦ ਸਮਦ ਖਾਂ ਵੇਲੇ, ਜ਼ਕਰੀਆ ਖਾਂ ਵੇਲੇ, ਯਹੀਆ ਖਾਂ ਵੇਲੇ, ਮੀਰ ਮੰਨੂ ਵੇਲੇ, ਅਬਦਾਲੀ ਵੇਲੇ ਵੱਡੀਆਂ ਕਤਲੇਆਮਾਂ ਹੋਈਆਂ। ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਗਏ। ਘਰ-ਘਾਟ ਉਜਾੜੇ ਗਏ ਤੇ ਹਰ ਤਰ੍ਹਾਂ ਤਬਾਹੀ ਮਚਾਈ। ਇਹ ਲੋਕ ਵੀ 'ਗਿੱਲ' ਵਾਂਗ ਜ਼ੁਲਮ ਕਰਨ ਵਾਲੀ ਫ਼ੌਜ ਦੇ ਕਮਾਂਡਰ ਹੀ ਸਨ। 'ਗਿੱਲ' ਅਤੇ ਭਾਰਤੀ ਹਕੂਮਤ ਨੇ ਮਿਲ ਕੇ, ਮਿਥ ਕੇ ਇਹ ਤੱਥ ਸਥਾਪਿਤ ਕੀਤਾ ਕਿ ਦਰਬਾਰ ਸਾਹਿਬ ਉੱਪਰ ਹੋਏ ਹਮਲੇ ਤੋਂ ਬਾਅਦ ਭਾਰਤੀ ਹਕੂਮਤ ਦੇ ਜ਼ੁਲਮਾਂ ਖਿਲਾਫ਼ 'ਖਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਨਾਲ ਮੈਦਾਨ ਵਿਚ ਆਏ ਸਿੱਖਾਂ ਨਾਲ ਨਜਿੱਠਣ ਦੇ ਬਹਾਨੇ ਪੂਰੇ ਸਿੱਖ ਸਮਾਜ ਦਾ ਲੱਕ ਤੋੜਨ ਵਾਲੀ ਭਾਰਤੀ ਮੁਹਿੰਮ ਦਾ ਸਿਰਮੌਰ 'ਗਿੱਲ' ਨੂੰ ਹੀ ਬਣਾਇਆ ਜਾਵੇ। 'ਗਿੱਲ' ਇਸ ਚੀਜ਼ ਦਾ ਸਵਾਦ ਵੀ ਮਾਣਦਾ ਰਿਹਾ। ਹਕੂਮਤੀ ਢਾਂਚਾ ਵੀ ਆਪਣੀਆਂ ਗਿਣਤੀਆਂ-ਮਿਣਤੀਆਂ ਵਿਚੋਂ ਇਸ ਗੱਲ ਨੂੰ ਸ਼ਹਿ ਤੇ ਸਰਪ੍ਰਸਤੀ ਦਿੰਦਾ ਰਿਹਾ।

ਪਰ ਉਸ ਦੇ ਜਿਊਂਦੇ-ਜੀ ਜਿਹੜੀ ਚਰਚਾ ਦੱਬੀ-ਘੁੱਟੀ ਜਿਹੀ ਚੱਲਦੀ ਹੁੰਦੀ ਸੀ, ਉਸ ਦੇ ਮਰਨ ਮਗਰੋਂ ਸਪਸ਼ਟ ਹੋ ਕੇ ਸਾਮ੍ਹਣੇ ਆ ਗਈ ਕਿ ਸਿੱਖਾਂ ਦਾ ਘਾਣ ਕਰਨ ਦਾ ਸਿਹਰਾ ਤਾਂ



'ਗਿੱਲ' ਦੇ ਸਿਰ 'ਤੇ ਗਿਣ-ਮਿਥ ਕੇ ਹੀ ਸਜਾਇਆ ਗਿਆ ਹੈ ਜਦਕਿ ਇਹ ਸਭ ਕੁਝ ਹਕੂਮਤੀ ਏਜੰਸੀਆ ਦਾ ਸਾਂਝਾ ਮਿਸ਼ਨ ਸੀ। ਸਾਬਕਾ ਰਾਜ ਸਭਾ ਮੈਂਬਰ ਸ. ਤਰਲੋਚਨ ਸਿੰਘ ਨੇ 'ਗਿੱਲ' ਦੀ ਮੌਤ ਮਗਰੋਂ ਜਲੰਧਰ ਤੋਂ ਛਪਦੇ ਪੰਜਾਬੀ ਅਖ਼ਬਾਰ 'ਅਜੀਤ' ਵਿਚ 7 ਜੂਨ 2017 ਨੂੰ ਆਪਣੇ ਵਿਚਾਰ, 'ਪੰਜਾਬ 'ਚ ਅਮਨ ਕਿਸੇ ਇੱਕ ਪੁਲੀਸ ਅਫ਼ਸਰ ਦੀ ਦੇਣ ਨਹੀਂ' ਸਿਰਲੇਖ ਹੇਠ ਛਪਵਾਏ ਹਨ।

ਤਰਲੋਚਨ ਸਿੰਘ ਅਨੁਸਾਰ, "ਪੰਜਾਬ ਦੇ ਸਾਬਕਾ ਪੁਲੀਸ ਮੁਖੀ ਕੇ.ਪੀ.ਐੱਸ. 'ਗਿੱਲ' ਦੀ ਮੌਤ ਤੋਂ ਬਾਅਦ ਅਖ਼ਬਾਰਾਂ ਤੇ ਟੀ.ਵੀ. ਚੈਨਲਾਂ ਵੱਲੋਂ ਉਸ ਦੀ ਪ੍ਰਸੰਸਾ ਦੇ ਪੁਲ ਬੰਨ੍ਹ ਦਿੱਤੇ ਗਏ ਹਨ। ਇੱਥੋਂ ਤਕ ਕਿਹਾ ਗਿਆ ਹੈ ਕਿ ਉਹ 'ਭਾਰਤ ਰਤਨ' ਦੇ ਹੱਕਦਾਰ ਹਨ। ਮੀਡੀਆ ਵਾਲੇ ਇਹ ਨਹੀਂ ਦੱਸ ਸਕੇ ਕਿ ਪੰਜਾਬ ਵਿਚ ਅਮਨ ਕਿਵੇਂ ਵਾਪਸ ਆਇਆ। ਇੱਕੋ ਗੱਲ ਦੀ ਰਟ ਲਾ ਰਹੇ ਹਨ ਕਿ ਹਜ਼ਾਰਾਂ ਖਾੜਕੂ ਉਸ ਨੇ ਖ਼ਤਮ ਕਰ ਦਿੱਤੇ ਸਨ। ਹੈਰਾਨਗੀ ਇਹ ਹੈ ਕਿ ਕਿਸੇ ਵੱਡੇ ਪੱਤਰਕਾਰ ਨੇ ਉਸ ਵਕਤ ਦੀ ਸਮੀਖਿਆ ਨਹੀਂ ਕੀਤੀ। ਸਾਰਾ ਰਿਕਾਰਡ ਮੌਜੂਦ ਹੈ। ਕਿੰਨੇ ਲੋਕ ਪੁਲੀਸ ਮੁਕਾਬਲੇ ਵਿਚ ਮਾਰੇ ਗਏ, ਉਹ ਹਰ ਥਾਵਾਂ 'ਤੇ ਲਿਖਿਆ ਹੈ। ਕਾਸ਼ ਅਕਾਲੀ ਸਰਕਾਰ ਘੱਟ ਤੋਂ ਘੱਟ ਇਹਨਾਂ ਪੁਲੀਸ ਮੁਕਾਬਲਿਆਂ ਦੀ ਜਾਂਚ ਕਰਵਾਉਂਦੀ। ਮੈਂ ਕੇ.ਪੀ.ਐੱਸ. 'ਗਿੱਲ' ਦਾ 1959 ਤੋਂ ਵਾਕਫ਼ ਹਾਂ। ਮੈਂ ਭਾਖੜਾ ਡੈਮ 'ਤੇ ਪੀ.ਆਰ.ਓ. ਸੀ ਤੇ 'ਗਿੱਲ' ਦੇ ਪਿਤਾ ਆਰ.ਐੱਸ. 'ਗਿੱਲ' ਓਥੇ ਉੱਚ ਕੋਟੀ ਦੇ ਇੰਜੀਨੀਅਰ ਤੇ ਡਾਇਰੈਕਟਰ ਸਨ ਤੇ ਮੇਰੇ ਮਿੱਤਰ ਵੀ ਸਨ। ਮੈਂ 'ਗਿੱਲ' ਦੇ ਵਿਆਹ, ਜੋ ਅਲਾਵਲਪੁਰ (ਜਲੰਧਰ) ਉਸ ਸਮੇਂ ਦੇ ਪੁਲੀਸ ਮੁਖੀ ਦੀ ਪੁੱਤਰੀ ਨਾਲ ਹੋਇਆ ਸੀ, ਵਿਚ ਵੀ ਸ਼ਾਮਿਲ ਹੋਇਆ ਸਾਂ। 'ਗਿੱਲ' ਤੇ ਮੈਂ ਇੰਡੀਅਨ ਓਲੰਪਿਕ ਸੰਘ ਵਿਚ ਵੀ ਕਈ ਸਾਲ ਇਕੱਠੇ ਰਹੇ ਹਾਂ। 2002 ਵਿਚ ਗੁਜਰਾਤ 'ਚ ਜੋ ਵਾਕਿਆ ਹੋਇਆ, ਮੈਂ ਉਸ ਸਮੇਂ ਮਿਨਾਰਟੀ ਕਮਿਸ਼ਨ ਵਿਚ ਸੀ। ਮੈਂ ਪ੍ਰਧਾਨ ਮੰਤਰੀ ਵਾਜਪਾਈ ਜੀ ਨੂੰ ਰਿਪੋਰਟ ਦਿੱਤੀ ਕਿ ਕੋਈ ਘੱਟ-ਗਿਣਤੀ ਦਾ ਪੁਲੀਸ ਅਫ਼ਸਰ ਗੁਜਰਾਤ ਵਿਚ ਭੇਜੋ। ਉਹਨਾਂ 'ਗਿੱਲ' ਨੂੰ ਤੁਰੰਤ ਭੇਜ ਦਿੱਤਾ। ਮੈਂ ਪ੍ਰੈੱਸ ਕਾਨਫਰੰਸ ਕਰ ਕੇ ਅਹਿਮਦਾਬਾਦ ਵਿਚ ਉਹਨਾਂ ਦੀ ਜਾਣ-ਪਛਾਣ ਕਰਵਾਈ। ਇੱਕ ਗੱਲ ਮੈਂ ਵੇਖੀ ਹੈ ਉਹ ਪੱਕੇ ਸਿੱਖ ਰਹੇ, ਸਾਬਤ-ਸੂਰਤ, ਲਿਟਰੇਚਰ ਦਾ ਗਿਆਨ ਪੂਰਾ ਤੇ ਉਹਨਾਂ ਨੂੰ ਉਰਦੂ ਦੇ ਸ਼ਿਅਰ ਵੀ ਬੜੇ ਯਾਦ ਸਨ। ਪੰਜਾਬ ਦਾ ਅਮਨ 4 ਜੂਨ 1984 ਨੂੰ ਭਾਰਤੀ ਫ਼ੌਜ ਵੱਲੋਂ ਅਕਾਲ ਤਖ਼ਤ 'ਤੇ ਹਮਲਾ ਕੀਤੇ ਜਾਣ ਤੋਂ ਬਾਅਦ ਜ਼ਿਆਦਾ ਵਿਗੜਿਆ ਸੀ। ਉਸ ਪਿੱਛੋਂ ਇੱਕ ਅਵਸਰ ਆਇਆ ਕਿ ਸਿੱਖ ਤਖ਼ਤਾਂ ਦੇ ਜਥੇਦਾਰਾਂ ਦੀ ਪ੍ਰਧਾਨ ਮੰਤਰੀ ਨਾਲ ਵਾਰਤਾ ਹੋਈ ਸੀ। ਉਸ ਸਮੇਂ ਜੇ ਮੰਗਾਂ ਮੰਨ ਕੇ ਇੰਦਰਾ ਗਾਂਧੀ ਨਾ ਮੁਕਰਦੀ ਤਾਂ ਸ਼ਾਇਦ ਖਾੜਕੂਵਾਦ ਖ਼ਤਮ ਹੋ ਜਾਂਦਾ। ਅਮਨ ਲਿਆਉਣ ਦਾ ਰਸਤਾ ਪ੍ਰਧਾਨ ਮੰਤਰੀ ਨੇ ਗੁਆ ਲਿਆ। ਇਹ ਰਿਕਾਰਡ ਮੇਰੇ ਕੋਲ ਮੌਜੂਦ ਹੈ। ਪੰਜਾਬ ਵਿਚ 'ਵੁਡਰੋਜ਼ ਅਪ੍ਰੇਸ਼ਨ' ਦੇ ਨਾਂਅ 'ਤੇ ਫ਼ੌਜ ਨੇ ਹਰ ਪਿੰਡ ਦੀ ਤਲਾਸ਼ੀ ਲੈਣੀ ਅਰੰਭ ਕਰ ਦਿੱਤੀ। ਹਾਹਾਕਾਰ ਮਚ ਗਈ। ਇਹ ਚਲਦਾ ਰਿਹਾ। ਫਿਰ ਲੌਂਗੋਵਾਲ-ਰਾਜੀਵ ਸਮਝੌਤਾ ਹੋ ਗਿਆ। ਸ: ਸੁਰਜੀਤ ਸਿੰਘ ਬਰਨਾਲਾ ਮੁੱਖ ਮੰਤਰੀ ਬਣ ਗਏ। ਪਰ ਕਾਮਯਾਬ ਨਾ ਹੋ ਸਕੇ। ਮੁੜ ਕਈ ਸਾਲਾਂ ਤਕ ਰਾਸ਼ਟਰਪਤੀ ਰਾਜ ਰਿਹਾ। ਕਈ ਰਾਜਪਾਲ, ਕਈ ਪੁਲੀਸ ਮੁਖੀ ਬਦਲੇ। ਅਖੀਰ ਮਹਾਰਾਸ਼ਟਰ ਤੋਂ ਰਿਬੈਰੋ ਆਇਆ। ਉਸ ਨੇ ਸਖ਼ਤੀ ਦਾ ਦੌਰ ਅਰੰਭ ਕੀਤਾ। ਅਣਗਿਣਤ ਨੌਜਵਾਨ ਮਾਰ

ਦਿੱਤੇ ਗਏ। ਉਸ ਸਮੇਂ ਚੋਣਾਂ ਕਰਵਾ ਕੇ ਬੇਅੰਤ ਸਿੰਘ ਨੂੰ ਮੁੱਖ ਮੰਤਰੀ ਬਣਾਇਆ ਗਿਆ।
'ਗਿੱਲ' ਰਿਬੈਰੋ ਦੇ ਨਾਲ ਲੱਗ ਗਏ। ਪਿੱਛੋਂ ਇਹ ਪੁਲੀਸ ਮੁਖੀ ਬਣਾਏ ਗਏ। 'ਗਿੱਲ' ਦੀ ਨੀਤੀ
ਸੀ ਪੁਲੀਸ ਵਾਲਿਆਂ ਨੂੰ 'ਅੱਤਵਾਦੀ' ਬਣਾ ਦੇਵੋ। ਪੁਲੀਸ ਮੁਖਬਰ ਖਾੜਕੂਆਂ ਦੀਆਂ ਸ਼ਕਲਾਂ
ਵਿੱਚ ਲੋਕਾਂ ਨੂੰ ਲੁੱਟਣ ਲੱਗ ਪਏ। ਇਹ ਪੁਲਸੀਏ ਪਿੰਡਾਂ ਵਿੱਚ ਜਬਰ ਕਰਦੇ, ਲੜਕੀਆਂ ਦੀ
ਬੇਹੁਰਮਤੀ ਕਰਦੇ, ਬਦਨਾਮ ਖਾੜਕੂ ਹੁੰਦੇ। ਫਿਰ ਹੁਕਮ ਕੱਢ ਦਿੱਤਾ ਗਿਆ ਜੋ ਪੁਲੀਸ ਵਾਲਾ
ਖਾੜਕੂ ਮਾਰੇਗਾ, ਇਨਾਮ ਤੇ ਤਰੱਕੀ ਮਿਲੇਗੀ। ਇਸ ਦੌਰ ਵਿੱਚ ਜਥੇਦਾਰ ਕਾਉਂਕੇ ਨੂੰ ਲੁਧਿਆਣਾ
ਜੇਲ੍ਹ ਤੋਂ ਕੱਢ ਕੇ ਮਾਰ ਦਿੱਤਾ ਗਿਆ। ਸ: ਜਸਵੰਤ ਸਿੰਘ ਖਾਲੜਾ ਨੇ ਪਟੀਸ਼ਨ ਪਾਈ ਕਿ
25000 ਬੇਗੁਨਾਹ ਮਾਰ ਕੇ ਅਣਪਛਾਤੇ ਕਰਾਰ ਦੇ ਕੇ ਉਹਨਾਂ ਦੇ ਸੰਸਕਾਰ ਕਰ ਦਿੱਤੇ ਗਏ।
ਉਸ ਨੂੰ ਆਪਣੀ ਜਾਨ ਦੇਣੀ ਪਈ। ਸੁਪਰੀਮ ਕੋਰਟ ਨੇ ਕਈ ਸਾਲ ਪਿੱਛੋਂ ਇਸ ਪਟੀਸ਼ਨ ਦੇ
ਆਧਾਰ 'ਤੇ ਜਾਂਚ ਲਈ ਕਿਹਾ। ਮੈਂ ਕੌਮੀ ਮਨੁੱਖੀ ਅਧਿਕਾਰ ਕਮਿਸ਼ਨ ਦਾ ਮੈਂਬਰ ਸੀ। 2003
ਵਿੱਚ ਜਦ ਫੈਸਲਾ ਕੀਤਾ ਕਿ ਅਣਪਛਾਤੇ ਕਹਿ ਕੇ ਮਾਰੇ ਗਏ ਲੋਕਾਂ ਦੀ ਸ਼ਨਾਖਤ ਹੋਵੇ। ਕਈ
ਸੋ ਨੌਜਵਾਨਾਂ ਦੇ ਨਾਂਅ ਪ੍ਰਕਾਸ਼ਿਤ ਹੋਏ ਜੋ ਪੁਲੀਸ ਦਾ ਸ਼ਿਕਾਰ ਹੋਏ ਸਨ। ਕਦੀ ਇਹ ਸੋਚੋ ਕਿ
ਕੋਈ ਵੀ ਅੰਦੋਲਨ ਹੋਵੇ ਜੇ ਹਰ ਇੱਕ ਨੂੰ ਗੋਲੀ ਨਾਲ ਹੀ ਮਾਰਨਾ ਹੈ ਤਾਂ ਫਿਰ ਜਮਹੂਰੀਅਤ ਤੇ
ਜਮਹੂਰੀ ਅਧਿਕਾਰ ਕਿੱਥੇ ਜਾਣਗੇ। ਜੇ ਅੰਗਰੇਜ਼ ਇਹ ਪਾਲਿਸੀ ਵਰਤਦਾ ਤਾਂ ਕਾਂਗਰਸ ਪਾਰਟੀ
ਦਾ ਕੀ ਹਾਲ ਹੋਣਾ ਸੀ? ਬਲੈਕ ਥੰਡਰ ਦੀ ਚਰਚਾ ਹੋ ਰਹੀ ਹੈ, ਇਹ ਅਪ੍ਰੇਸ਼ਨ ਭਾਰਤ ਸਰਕਾਰ
ਵੱਲੋਂ ਕੀਤਾ ਗਿਆ ਸੀ। ਪੰਜਾਬ ਪੁਲੀਸ ਨੂੰ ਤਾਂ ਪਤਾ ਹੀ ਪਿੱਛੋਂ ਲੱਗਾ। ਉਸ ਸਮੇਂ ਦਰਬਾਰ
ਸਾਹਿਬ ਅੰਦਰ ਖਾੜਕੂ ਕੋਈ ਹੀ ਹੋਵੇਗਾ, ਸੇਵਾਦਾਰ ਵਧੇਰੇ ਸਨ। ਬੇਅੰਤ ਸਿੰਘ ਮਾਰਚ,
1992 ਵਿੱਚ ਮੁੱਖ ਮੰਤਰੀ ਬਣੇ। ਉਸ ਸਮੇਂ ਪੁਲੀਸ ਅੱਤਿਆਚਾਰ ਦੀ ਚਰਚਾ ਵਧ ਗਈ ਸੀ।
ਇਹ ਰਿਕਾਰਡ ਚੈੱਕ ਕਰਵਾਇਆ ਜਾਵੇ। ਬੇਅੰਤ ਸਿੰਘ ਨੇ ਭਾਰਤ ਦੇ ਰਾਜ ਗ੍ਰਹਿ ਮੰਤਰੀ,
ਰਾਜੇਸ਼ ਪਾਇਲਟ ਨੂੰ 'ਗਿੱਲ' ਨੂੰ ਵਾਪਸ ਬੁਲਾਉਣ ਬਾਰੇ ਲਿਖਿਆ ਸੀ। ਉਹ ਸਮਝ ਗਏ ਸਨ
ਕਿ ਬੇਗੁਨਾਹ ਮਰ ਰਹੇ ਹਨ। ਖਾੜਕੂ ਬੇਅੰਤ ਸਿੰਘ ਵਿਰੁੱਧ ਸਨ ਤੇ ਉਹਨਾਂ ਨੇ ਅਗਸਤ,
1995 ਨੂੰ ਇੱਕ ਹਮਲੇ ਵਿੱਚ ਸਕੱਤਰੇਤ ਵਿੱਚ ਬੰਬ ਨਾਲ ਮੁੱਖ ਮੰਤਰੀ ਨੂੰ ਮਾਰ ਦਿੱਤਾ। ਉਸ
ਵਕਤ ਪੰਜਾਬ ਪੁਲੀਸ ਕਿੱਥੇ ਸੀ। ਕਿਉਂ ਨਾ ਬਚਾ ਸਕੇ ਆਪਣੇ ਮੁੱਖ ਮੰਤਰੀ ਨੂੰ। ਪੰਜਾਬ ਵਿੱਚ
ਅਮਨ ਓਦੋਂ ਆਇਆ, ਜਦ ਪੰਜਾਬ ਦੇ ਲੋਕਾਂ ਨੇ ਆਪ ਸੋਚ ਲਿਆ ਕਿ ਖਾੜਕੂਵਾਦ ਸਾਡੇ ਹਿੱਤ
ਵਿੱਚ ਨਹੀਂ ਹੈ ਤਾਂ ਉਹ ਖਾੜਕੂਆਂ ਦੇ ਨਾਂਅ 'ਤੇ ਵਿਚਰਨ ਵਾਲੇ ਅਤੇ ਲੁੱਟਾਂ-ਖੋਹਾਂ ਕਰਨ ਵਾਲੇ
ਨੌਜਵਾਨਾਂ ਵਿਰੁੱਧ ਖੜ੍ਹੇ ਹੋ ਗਏ। ਪੰਜਾਬੀਆਂ ਨੇ ਆਪ ਅਮਨ ਲਿਆਂਦਾ ਹੈ। ਕਦੇ ਰਿਕਾਰਡ ਵੇਖੋ
ਅਗਸਤ, 1995 ਪਿੱਛੋਂ ਸਰਦਾਰਨੀ ਭੱਠਲ ਤੇ ਸ: ਹਰਚਰਨ ਸਿੰਘ ਮੁੱਖ ਮੰਤਰੀ ਬਣੇ। ਅਮਨ
ਕਰਵਾਉਣ ਵਿੱਚ ਹਿੱਸਾ ਪਾਇਆ। ਮੁੜ ਬਾਦਲ ਸਰਕਾਰ ਆ ਗਈ। ਹਰ ਪਾਸੇ ਸ਼ਾਂਤੀ ਹੋ
ਗਈ। ਮੈਂ ਮੰਨਦਾ ਹਾਂ ਕਿ 'ਗਿੱਲ' ਨੇ ਬੜੀ ਦਲੇਰੀ ਨਾਲ ਕੰਮ ਕੀਤਾ। ਪਰ ਜੋ 20,000
ਨੌਜਵਾਨ ਝੂਠੇ ਪੁਲੀਸ ਮੁਕਾਬਲਿਆਂ ਵਿੱਚ ਮਾਰੇ ਗਏ ਉਹਨਾਂ ਦੀ ਲਿਸਟ ਵੀ ਲੱਭੋ। ਅੱਜ ਵੀ
ਇਸ ਦੀ ਲੋੜ ਹੈ। ਜਾਂਚ ਹੋਣੀ ਚਾਹੀਦੀ ਹੈ ਕਿ ਕਿੰਨੇ ਖਾੜਕੂ ਤੇ ਕਿੰਨੇ ਬੇਗੁਨਾਹ ਮਾਰੇ ਗਏ।
'ਗਿੱਲ' ਵਿਰੁੱਧ ਇੱਕ ਆਈ.ਏ.ਐੱਸ. ਅਫ਼ਸਰ ਦੀ ਸ਼ਿਕਾਇਤ ਹੋਈ। ਅੱਜ ਦੇ ਕਨੂੰਨ ਵਿੱਚ
ਇਹੋ ਜਿਹੀ ਹਰਕਤ ਦੀ ਸਜ਼ਾ ਸੁਣ ਲਵੋ। ਸੁਪਰੀਮ ਕੋਰਟ ਨੇ 'ਗਿੱਲ' ਨੂੰ ਦੋਸ਼ੀ ਕਰਾਰ ਦਿੱਤਾ।



'ਗਿੱਲ' ਨੇ ਮੀਡੀਆ ਨਾਲ ਵਧੀਆ ਸੰਪਰਕ ਰੱਖਿਆ ਸੀ। ਦਿੱਲੀ ਬੈਠੇ ਪੱਤਰਕਾਰਾਂ ਨੂੰ ਖੁਸ਼ ਕਰਨ ਲਈ ਉਚੇਚੇ ਅਫ਼ਸਰ ਰੱਖੇ ਹੋਏ ਸਨ। ਕੋਈ ਪੰਜਾਬੀ ਅਮਨ ਦੇ ਖਿਲਾਫ਼ ਨਹੀਂ। ਸਦੀਆਂ ਤੋਂ ਪੰਜਾਬ ਸੰਤਾਪ ਭੋਗਦਾ ਆ ਰਿਹਾ ਹੈ। ਪੰਜਾਬੀ ਦੇਸ਼ ਦਾ ਰਾਖਾ ਹੈ ਤੇ ਅੰਨ ਭੰਡਾਰ ਭਰਦਾ ਹੈ। ਅੱਜ ਸਾਰਾ ਮੀਡੀਆ ਅਮਨ ਕਾਇਮ ਕਰਨ ਦਾ ਸਿਹਰਾ ਇੱਕ ਅਫ਼ਸਰ ਦੇ ਸਿਰ ਦੇਣ ਦੀ ਬਜਾਏ ਸਮੁੱਚੀ ਪੰਜਾਬੀ ਕੌਮ ਨੂੰ ਦੇਵੇ। ਮੈਂ ਪੜ੍ਹਿਆ ਹੈ ਕਿ ਕਿਸੇ ਜਥੇਦਾਰ ਸਾਹਿਬ ਨੇ ਇਹ ਕਿਹਾ ਹੈ ਕਿ 'ਗਿੱਲ' ਦੇ ਸਸਕਾਰ ਜਾਂ ਭੋਗ 'ਤੇ ਕੋਈ ਪਾਠੀ ਰਾਗੀ ਜਾਂ ਸਿੱਖ ਨਾ ਜਾਣ। ਇਹ ਗਲਤ ਹੈ। ਕੋਈ ਵੀ ਸਿੱਖ ਹੈ ਉਸ ਦਾ ਇਹ ਹੱਕ ਹੈ ਕਿ ਸਿੱਖੀ ਮਰਿਆਦਾ ਅਨੁਸਾਰ ਉਸ ਦਾ ਭੋਗ ਪਵੇ।"

ਇਸੇ ਤਰਾਂ ਸੀਨੀਅਰ ਪੱਤਰਕਾਰ ਸ. ਸਤਨਾਮ ਸਿੰਘ ਮਾਣਕ ਨੇ ਵੀ 4 ਤੇ 5 ਜੂਨ 2017 ਨੂੰ 'ਅਜੀਤ' ਅਖ਼ਬਾਰ ਵਿੱਚ ਕੇ.ਪੀ.ਐੱਸ. 'ਗਿੱਲ' ਬਾਰੇ ਆਪਣੇ ਵਿਚਾਰ ਦਿੱਤੇ ਹਨ। ਮਾਣਕ ਨੇ ਲਿਖਿਆ ਹੈ, "..........ਚਰਚਾ ਵਿੱਚ ਰਿਹਾ ਦੂਜਾ ਮੁੱਦਾ ਪੰਜਾਬ ਦੇ ਸਾਬਕਾ ਪੁਲੀਸ ਮੁਖੀ ਕੇ.ਪੀ.ਐੱਸ. 'ਗਿੱਲ' ਨਾਲ ਸੰਬੰਧਤ ਹੈ। ਪਿਛਲੇ ਦਿਨੀਂ ਦਿੱਲੀ ਵਿੱਚ ਉਹਨਾਂ ਦਾ ਦਿਹਾਂਤ ਹੋ ਗਿਆ। ਉਹ ਪਿਛਲੇ ਕਾਫ਼ੀ ਸਮੇਂ ਤੋਂ ਬਿਮਾਰ ਚਲੇ ਆ ਰਹੇ ਸਨ। ਕੈਪਟਨ ਅਮਰਿੰਦਰ ਸਿੰਘ ਨੇ ਮੁੱਖ ਮੰਤਰੀ ਬਣਨ ਤੋਂ ਬਾਅਦ ਜਾ ਕੇ ਉਹਨਾਂ ਨਾਲ ਮੁਲਾਕਾਤ ਕੀਤੀ ਸੀ। ਉਹਨਾਂ ਦੀ ਸਿਹਤ ਦਾ ਹਾਲ-ਚਾਲ ਪੁੱਛਿਆ ਸੀ ਅਤੇ ਪੰਜਾਬ ਦੇ ਇੱਕ ਡਾਕਟਰ ਅਤੇ ਵੈਨ ਦੀ ਸਥਾਈ ਤੌਰ 'ਤੇ ਉਹਨਾਂ ਦੇ ਨਾਲ ਡਿਊਟੀ ਵੀ ਲਾ ਦਿੱਤੀ ਸੀ। ਇਹ ਵਰਣਨਯੋਗ ਹੈ ਕਿ ਕੇ.ਪੀ.ਐੱਸ. 'ਗਿੱਲ' ਲੰਮਾ ਸਮਾਂ ਪੰਜਾਬ ਦੇ ਪੁਲੀਸ ਮੁਖੀ ਰਹੇ। ਰਾਜ ਵਿੱਚ ਖਾੜਕੂ ਲਹਿਰ ਨਾਲ ਨਿਪਟਣ ਲਈ ਕੇਂਦਰ ਸਰਕਾਰ ਵੱਲੋਂ ਉਹਨਾਂ ਨੂੰ ਪੂਰੀ ਖੁੱਲ੍ਹੀ ਛੁੱਟੀ ਦਿੱਤੀ ਗਈ ਸੀ। ਉਹਨਾਂ ਨੇ ਇਸ ਖੁੱਲ੍ਹੀ ਛੁੱਟੀ ਦੀ ਵਰਤੋਂ ਕਰਦਿਆਂ ਵੱਡੀ ਪੱਧਰ 'ਤੇ ਖਾੜਕੂਆਂ ਨੂੰ ਪੁਲੀਸ ਮੁਕਾਬਲੇ ਵਿਖਾ ਕੇ ਮਾਰ ਮੁਕਾਇਆ। ਮਨੁੱਖੀ ਅਧਿਕਾਰਾਂ ਲਈ ਉਸ ਸਮੇਂ ਕਾਰਜਸ਼ੀਲ ਬਹੁਤ ਸਾਰੀਆਂ ਜਥੇਬੰਦੀਆਂ ਨੇ ਠੋਸ ਸਬੂਤ ਪੇਸ਼ ਕਰਕੇ ਮੀਡੀਆ ਅਤੇ ਇੱਥੋਂ ਤਕ ਕਿ ਅਦਾਲਤਾਂ ਵਿੱਚ ਵੀ ਇਹ ਆਪਣਾ ਪੱਖ ਰੱਖਿਆ ਸੀ ਕਿ ਕੇ.ਪੀ.ਐੱਸ. 'ਗਿੱਲ' ਵੱਲੋਂ ਬਣਾਏ ਗਏ ਬਹੁਤੇ ਪੁਲੀਸ ਮੁਕਾਬਲੇ ਝੂਠੇ ਸਨ। ਖਾੜਕੂ ਲਹਿਰ ਨਾਲ ਸੰਬੰਧਤ ਨੌਜਵਾਨਾਂ ਨੂੰ ਵੱਖ-ਵੱਖ ਥਾਂਵਾਂ ਤੋਂ ਗ੍ਰਿਫ਼ਤਾਰ ਕਰ ਕੇ ਪਿੰਡਾਂ ਤੇ ਸ਼ਹਿਰਾਂ ਤੋਂ ਬਾਹਰ ਦੂਰ-ਦਰਾਜ ਦੀਆਂ ਥਾਵਾਂ 'ਤੇ ਲਿਜਾ ਕੇ ਗੋਲੀਆਂ ਮਾਰ ਦਿੱਤੀਆਂ ਜਾਂਦੀਆਂ ਸਨ। ਇਸ ਸੰਬੰਧੀ ਮਨੁੱਖੀ ਅਧਿਕਾਰ ਕਾਰਕੁੰਨ ਜਸਵੰਤ ਸਿੰਘ ਖਾਲੜਾ ਨੇ ਵੱਖ-ਵੱਖ ਸ਼ਮਸ਼ਾਨਘਾਟਾਂ ਦਾ ਰਿਕਾਰਡ ਫਰੋਲ ਕੇ ਜ਼ਿਲ੍ਹਾ ਅੰਮ੍ਰਿਤਸਰ ਅਤੇ ਤਰਨ ਤਾਰਨ ਦੇ ਸ਼ਮਸ਼ਾਨਘਾਟਾਂ ਤੋਂ ਹੀ 2500 ਦੇ ਲਗਪਗ ਅਜਿਹੇ ਨੌਜਵਾਨਾਂ ਦੀ ਲਿਸਟ ਬਣਾਈ ਸੀ, ਜਿਨ੍ਹਾਂ ਨੂੰ ਮਾਰਨ ਉਪਰੰਤ ਪੁਲੀਸ ਨੇ ਅਣਪਛਾਤੇ ਕਰਾਰ ਦੇ ਕੇ ਉਹਨਾਂ ਦਾ ਵੱਖ-ਵੱਖ ਸ਼ਮਸ਼ਾਨਘਾਟਾਂ ਵਿੱਚ ਸਸਕਾਰ ਕਰਾ ਦਿੱਤਾ ਸੀ। ਇਹ ਤੱਥ ਉਹਨਾਂ ਨੇ ਅਦਾਲਤਾਂ ਸਾਮ੍ਹਣੇ ਵੀ ਰੱਖੇ ਸਨ। ਪਰ ਇਸੇ ਸਮੇਂ ਦੌਰਾਨ ਜਸਵੰਤ ਸਿੰਘ ਖਾਲੜਾ ਨੂੰ ਅੰਮ੍ਰਿਤਸਰ ਵਿਖੇ ਉਹਨਾਂ ਦੇ ਘਰ ਤੋਂ ਸਿਵਲ ਕੱਪੜਿਆਂ ਵਿੱਚ ਆਈ ਪੁਲੀਸ ਨੇ ਚੁੱਕ ਲਿਆ ਅਤੇ ਤਸ਼ੱਦਦ ਕਰਕੇ ਉਹਨਾਂ ਨੂੰ ਮਾਰ ਦਿੱਤਾ ਗਿਆ। ਪੰਜਾਬ ਦੇ ਸੰਕਟ ਨੂੰ ਨੇੜੇ ਤੋਂ ਜਾਣਨ ਵਾਲੇ ਲੋਕਾਂ ਦਾ ਵੀ ਇਹ ਮੱਤ ਹੈ ਕਿ ਉਸ ਦੌਰ ਵਿੱਚ ਪੁਲੀਸ ਨੇ ਵੱਡੀ ਪੱਧਰ 'ਤੇ ਖਾੜਕੂਆਂ ਨੂੰ ਝੂਠੇ ਪੁਲੀਸ ਮੁਕਾਬਲਿਆਂ ਵਿੱਚ ਮਾਰਿਆ।

ਅਤੇ ਜਦੋਂ ਇਹ ਰੁਝਾਨ ਰਾਜ ਵਿਚ ਆਮ ਹੋ ਗਿਆ ਤਾਂ ਹੇਠਲੀ ਪੱਧਰ 'ਤੇ ਪੁਲੀਸ ਅਧਿਕਾਰੀਆਂ ਨੇ ਵੀ ਨੌਜਵਾਨਾਂ ਨੂੰ ਚੁੱਕ ਕੇ ਉਹਨਾਂ 'ਤੇ ਤਸ਼ੱਦਦ ਕੀਤੇ ਅਤੇ ਉਹਨਾਂ ਦੀ ਜਾਨ ਬਖਸ਼ੀ ਲਈ ਉਹਨਾਂ ਦੇ ਪਰਿਵਾਰਾਂ ਤੋਂ ਵੱਡੀ ਪੱਧਰ 'ਤੇ ਪੈਸੇ ਇਕੱਠੇ ਕੀਤੇ ਅਤੇ ਜਿਹੜੇ ਪਰਿਵਾਰ ਪੈਸੇ ਦੇ ਕੇ ਆਪਣੇ ਨੌਜਵਾਨਾਂ ਨੂੰ ਨਾ ਛੁਡਵਾ ਸਕੇ ਅਤੇ ਜਿਨ੍ਹਾਂ ਪਰਿਵਾਰਾਂ ਨੂੰ ਇਹ ਵੀ ਪਤਾ ਨਾ ਲੱਗਾ ਕਿ ਉਹਨਾਂ ਦੇ ਨੌਜਵਾਨਾਂ ਨੂੰ ਕਿਹੜੇ ਜ਼ਿਲ੍ਹੇ ਦੀ ਪੁਲੀਸ ਲੈ ਕੇ ਗਈ ਅਤੇ ਉਹਨਾਂ ਨੂੰ ਕਿਥੇ ਰੱਖਿਆ ਗਿਆ ਹੈ, ਉਹਨਾਂ ਪਰਿਵਾਰਾਂ ਦੇ ਨੌਜਵਾਨ ਜਾਂ ਤਾਂ ਸਦਾ-ਸਦਾ ਲਈ ਗੁੰਮ ਹੋ ਗਏ ਅਤੇ ਜਾਂ ਫਿਰ ਉਹਨਾਂ ਨੂੰ ਉਹਨਾਂ ਦੀਆਂ ਲਾਸ਼ਾਂ ਹੀ ਮਿਲੀਆਂ। ਦੂਜੇ ਪਾਸੇ ਇਹ ਵੀ ਸੱਚ ਹੈ ਕਿ ਖਾੜਕੂ ਸੰਗਠਨਾਂ ਵਿਚ ਵਿਚਰਨ ਵਾਲੇ ਨੌਜਵਾਨਾਂ ਨੇ ਆਪਣੇ ਖਾਲਿਸਤਾਨ ਦੇ ਰਾਜਨੀਤਕ ਉਦੇਸ਼ ਨੂੰ ਪੂਰਾ ਕਰਨ ਲਈ ਅਤੇ ਇਸ ਮੰਤਵ ਲਈ ਕੇਂਦਰ ਸਰਕਾਰ ਅਤੇ ਰਾਜ ਸਰਕਾਰ 'ਤੇ ਦਬਾਅ ਪਾਉਣ ਲਈ ਵੱਡੀ ਪੱਧਰ 'ਤੇ ਬੇਕਸੂਰ ਹਿੰਦੂਆਂ ਅਤੇ ਹੋਰ ਫਿਰਕਿਆਂ ਨਾਲ ਸੰਬੰਧਤ ਲੋਕਾਂ ਨੂੰ ਆਪਣੀ ਹਿੰਸਾ ਦਾ ਨਿਸ਼ਾਨਾ ਬਣਾਇਆ। ਧਮਕੀਆਂ ਦੇ ਕੇ ਲੋਕਾਂ ਤੋਂ ਫਿਰੌਤੀਆਂ ਵੀ ਵਸੂਲੀਆਂ। ਕਈਆਂ ਥਾਂਵਾਂ 'ਤੇ ਖਾੜਕੂਆਂ ਦੇ ਭੇਸ ਵਿਚ ਵਿਚਰਨ ਵਾਲਿਆਂ ਵੱਲੋਂ ਬਲਾਤਕਾਰ ਅਤੇ ਔਰਤਾਂ ਨਾਲ ਜ਼ਿਆਦਤੀਆਂ ਕਰਨ ਦੀਆਂ ਘਟਨਾਵਾਂ ਵੀ ਸਾਮ੍ਹਣੇ ਆਈਆਂ। ਇਸ ਸੰਬੰਧੀ ਭਾਵੇਂ ਖਾੜਕੂਆਂ ਦਾ ਪੱਖ ਇਹ ਹੁੰਦਾ ਸੀ ਕਿ ਲੋਕਾਂ ਨਾਲ ਜ਼ਿਆਦਤੀਆਂ ਕਰਨ ਵਾਲੇ ਉਹਨਾਂ ਦੇ ਸੰਗਠਨਾਂ ਨਾਲ ਸੰਬੰਧਤ ਲੋਕ ਨਹੀਂ ਹਨ, ਸਗੋਂ ਪੁਲੀਸ ਕੈਟਸ ਹਨ, ਜਿਨ੍ਹਾਂ ਤੋਂ ਪੁਲੀਸ ਆਪ ਹੀ ਜਾਣ-ਬੁਝ ਕੇ ਇਸ ਤਰ੍ਹਾਂ ਦੀਆਂ ਕਾਰਵਾਈਆਂ ਕਰਵਾਉਂਦੀ ਹੈ ਤਾਂ ਜੋ ਉਹਨਾਂ ਨੂੰ ਬਦਨਾਮ ਕੀਤਾ ਜਾ ਸਕੇ।"

ਅੱਗੇ ਚੱਲ ਕੇ ਸ. ਮਾਣਕ ਲਿਖਦੇ ਹਨ, "ਬਿਨਾਂ ਸ਼ੱਕ ਪੰਜਾਬ ਵਿਚ ਉਸ ਸਮੇਂ ਬਹੁਤ ਹੀ ਅਸਧਾਰਨ ਸਥਿਤੀਆਂ ਸਨ ਅਤੇ ਇਹਨਾਂ ਅਸਧਾਰਨ ਸਥਿਤੀਆਂ ਵਿਚ ਪੁਲੀਸ ਅਤੇ ਹੋਰ ਸੁਰੱਖਿਆ ਦਲਾਂ ਨੇ ਜੋ ਵੀ ਕਾਰਵਾਈਆਂ ਕੀਤੀਆਂ, ਉਸ ਸਮੇਂ ਦੀਆਂ ਕੇਂਦਰੀ ਸਰਕਾਰਾਂ, ਉਸ ਸਮੇਂ ਦੇ ਰਾਜ ਦੇ ਪ੍ਰਸ਼ਾਸਨ ਤੇ ਮੀਡੀਏ ਦੇ ਇੱਕ ਵੱਡੇ ਹਿੱਸੇ ਨੇ ਦੇਸ਼ ਦੀ ਏਕਤਾ ਅਤੇ ਅਖੰਡਤਾ ਦੇ ਨਾਂਅ 'ਤੇ ਅਤੇ ਰਾਜ ਵਿਚ ਅਮਨ ਕਰਨ ਦੇ ਨਾਂਅ 'ਤੇ ਪੁਲੀਸ ਅਤੇ ਸੁਰੱਖਿਆ ਦਲਾਂ ਦੇ ਇਹਨਾਂ ਸਾਰੇ ਕਾਰਿਆਂ ਦਾ ਸਮਰਥਨ ਕੀਤਾ।"

ਸ. ਮਾਣਕ ਇਸ ਸਥਿਤੀ ਬਾਰੇ ਆਪਣੀ ਰਾਇ ਦਿੰਦੇ ਹਨ ਕਿ, "ਪੰਜਾਬ ਸੰਕਟ, ਜੰਮੂ-ਕਸ਼ਮੀਰ ਸੰਕਟ, ਨਕਸਲਵਾਦੀ ਅੰਦੋਲਨ ਅਤੇ ਉੱਤਰ-ਪੂਰਬ ਦੇ ਇਲਾਕਿਆਂ ਵਿਚ ਚੱਲ ਰਹੀਆਂ ਵਿਦਰੋਹੀ ਕਾਰਵਾਈਆਂ ਦੇ ਸੰਦਰਭ ਵਿਚ ਸਾਡੀ ਇਹ ਸਪਸ਼ਟ ਰਾਇ ਰਹੀ ਹੈ ਕਿ ਭਾਰਤ ਰਾਜਨੀਤਕ, ਧਾਰਮਿਕ, ਆਰਥਿਕ, ਸੱਭਿਆਚਾਰਕ ਅਤੇ ਭਾਸ਼ਾਈ ਤੌਰ 'ਤੇ ਇੱਕ ਬਹੁਤ ਹੀ ਵਿਸ਼ਾਲ ਦੇਸ਼ ਹੈ। ਲੋਕਾਂ ਦੀਆਂ ਵੱਖ-ਵੱਖ ਭੂਗੋਲਿਕ ਖੇਤਰਾਂ ਵਿਚ ਬਹੁਤ ਸਾਰੀਆਂ ਗੰਭੀਰ ਸਮੱਸਿਆਵਾਂ ਹਨ। ਕੁਝ ਸਮੱਸਿਆਵਾਂ ਇਤਿਹਾਸਕ ਘਟਨਾਕ੍ਰਮ ਦੀ ਦੇਣ ਹਨ ਅਤੇ ਕੁਝ ਸਮੱਸਿਆਵਾਂ ਲੋਕਾਂ ਦੇ ਅੰਦੋਲਨਾਂ ਨਾਲ ਸਮੇਂ ਸਿਰ ਨਾ ਨਿਪਟੇ ਜਾਣ ਕਾਰਨ ਅਤੇ ਉਹਨਾਂ ਦੇ ਦਹਾਕਿਆਂ ਤਕ ਲਟਕਦੇ ਰਹਿਣ ਕਾਰਨ ਪੈਦਾ ਹੋਈਆਂ ਹਨ। ਇਸ ਦੇਸ਼ ਦਾ ਇਤਿਹਾਸ ਦੱਸਦਾ ਹੈ ਅਤੇ ਹੋਰ ਦੇਸ਼ਾਂ ਦੇ ਇਤਿਹਾਸ ਵੀ ਦੱਸਦੇ ਹਨ ਕਿ ਅਰੰਭ ਵਿਚ ਲੋਕ ਆਪਣੇ ਹੱਕਾਂ-



ਹਿੱਤਾਂ ਲਈ ਪੁਰ-ਅਮਨ ਢੰਗ ਨਾਲ ਅੰਦੋਲਨ ਕਰਦੇ ਹਨ ਪਰ ਜਦੋਂ ਲੰਮੇ ਸਮੇਂ ਤਕ ਸਮੇਂ ਦੀਆਂ ਸਰਕਾਰਾਂ ਉਹਨਾਂ ਦੇ ਅੰਦੋਲਨਾਂ ਨੂੰ ਨਜ਼ਰਅੰਦਾਜ਼ ਕਰਦੀਆਂ ਹਨ ਜਾਂ ਉਹਨਾਂ ਨੂੰ ਸਾਬੋਤਾਜ ਕਰਨ ਲਈ ਕੋਝੇ ਢੰਗ-ਤਰੀਕਿਆਂ ਦੀ ਵਰਤੋਂ ਕਰਦੀਆਂ ਹਨ ਤਾਂ ਹੌਲੀ-ਹੌਲੀ ਉਹ ਅੰਦੋਲਨ ਹਿੰਸਕ ਹੋ ਜਾਂਦੇ ਹਨ ਅਤੇ ਜਦੋਂ ਅੰਦੋਲਨ ਹਿੰਸਕ ਹੋ ਜਾਂਦੇ ਹਨ ਤਾਂ ਸਮੇਂ ਦੇ ਸਿਆਸੀ ਹੁਕਮਰਾਨ ਅਜਿਹੀਆਂ ਸਥਿਤੀਆਂ ਨਾਲ ਨਿਪਟਣ ਲਈ ਸੁਰੱਖਿਆ ਦਲਾਂ ਨੂੰ ਅੱਗੇ ਕਰ ਦਿੰਦੇ ਹਨ ਅਤੇ ਆਪ ਪਿੱਛੇ ਹਟ ਜਾਂਦੇ ਹਨ। ਸੁਰੱਖਿਆ ਦਲਾਂ ਨੂੰ ਇਹ ਛੋਟੀ ਦਿੱਤੀ ਜਾਂਦੀ ਹੈ ਕਿ ਉਹ ਹਰ ਤਰ੍ਹਾਂ ਦੇ ਕਨੂੰਨੀ ਅਤੇ ਗ਼ੈਰ-ਕਨੂੰਨੀ ਢੰਗ-ਤਰੀਕੇ ਵਰਤ ਕੇ ਅੰਦੋਲਨਕਾਰੀਆਂ ਦਾ ਸਫਾਇਆ ਕਰ ਦੇਣ। ਤਾਨਾਸ਼ਾਹੀ ਵਾਲੇ ਦੇਸ਼ਾਂ ਵਿਚ ਅਜਿਹਾ ਅਕਸਰ ਹੁੰਦਾ ਹੈ ਅਤੇ ਇਸ ਸੰਬੰਧੀ ਪੀੜਤ ਧਿਰਾਂ ਦੀ ਕੋਈ ਸੁਣਵਾਈ ਵੀ ਨਹੀਂ ਹੁੰਦੀ। ਪਰ ਦੂਜੇ ਪਾਸੇ ਜਮਹੂਰੀ ਦੇਸ਼ ਜਿਥੇ ਸੰਵਿਧਾਨ ਮੁਤਾਬਿਕ ਸਰਕਾਰਾਂ ਬਣਦੀਆਂ ਤੇ ਚਲਦੀਆਂ ਹਨ, ਦੇਸ਼ ਵਿਚ ਕਨੂੰਨ ਦਾ ਸ਼ਾਸਨ ਹੁੰਦਾ ਹੈ ਅਤੇ ਉਹਨਾਂ ਵਿਚ ਅਜ਼ਾਦ ਤੇ ਸ਼ਕਤੀਸ਼ਾਲੀ ਪ੍ਰੈੱਸ ਵੀ ਹੁੰਦੀ ਹੈ, ਓਥੇ ਜਦੋਂ ਸਮੇਂ ਦੀਆਂ ਸਰਕਾਰਾਂ ਵੱਲੋਂ ਅੰਦੋਲਨਕਾਰੀਆਂ ਨਾਲ ਗੰਭੀਰਤਾ ਨਾਲ ਗੱਲਬਾਤ ਕਰਕੇ ਅਤੇ ਉਹਨਾਂ ਦੀਆਂ ਜਾਇਜ਼ ਮੰਗਾਂ ਮੰਨ ਕੇ ਮਸਲਿਆਂ ਦੇ ਸੁਖਾਵੇਂ ਹੱਲ ਨਹੀਂ ਕੱਢੇ ਜਾਂਦੇ ਅਤੇ ਸੁਰੱਖਿਆ ਦਲਾਂ ਨੂੰ ਹਰ ਜਾਇਜ਼-ਨਾਜਾਇਜ਼ ਢੰਗ-ਤਰੀਕਾ ਵਰਤ ਕੇ ਅੰਦੋਲਨਕਾਰੀਆਂ ਨਾਲ ਨਿਪਟਣ ਲਈ ਆਖਿਆ ਜਾਂਦਾ ਹੈ, ਤਾਂ ਸਰਕਾਰਾਂ ਅਤੇ ਸੁਰੱਖਿਆ ਦਲਾਂ ਦੇ ਅਜਿਹੇ ਅਮਲਾਂ ਦਾ ਸੰਬੰਧਤ ਜਮਹੂਰੀ ਦੇਸ਼ ਦੇ ਲੋਕਾਂ ਦੇ ਵੱਡੇ ਹਿੱਸੇ ਵੱਲੋਂ ਤਿੱਖਾ ਵਿਰੋਧ ਵੀ ਕੀਤਾ ਜਾਂਦਾ ਹੈ। ਭਾਵੇਂ ਕਿ ਸਰਕਾਰਾਂ ਆਪਣੇ ਮੀਡੀਏ, ਸੂਹੀਆ ਏਜੰਸੀਆਂ ਅਤੇ ਸਥਾਪਤੀ ਦੇ ਹੋਰ ਅਦਾਰਿਆਂ ਰਾਹੀਂ ਪ੍ਰਚਾਰ-ਪ੍ਰਸਾਰ ਕਰਕੇ ਦੇਸ਼ ਦੀ ਏਕਤਾ ਅਖੰਡਤਾ ਦੇ ਨਾਂਅ 'ਤੇ ਅਤੇ ਦੇਸ਼ ਵਿਚ ਅਮਨ ਕਾਇਮ ਕਰਨ ਦੇ ਨਾਂਅ 'ਤੇ ਆਪਣੇ ਇਹਨਾਂ ਕਾਰਿਆਂ ਨੂੰ ਜਾਇਜ਼ ਠਹਿਰਾਉਣ ਦੀ ਕੋਸ਼ਿਸ਼ ਵੀ ਕਰਦੀਆਂ ਰਹਿੰਦੀਆਂ ਹਨ। ਕਈ ਵਾਰ ਉਹਨਾਂ ਨੂੰ ਅਸਥਾਈ ਤੌਰ 'ਤੇ ਅਜਿਹੇ ਹਿੰਸਕ ਅੰਦੋਲਨਾਂ ਨੂੰ ਕਮਜ਼ੋਰ ਕਰਨ ਵਿਚ ਸਫਲਤਾ ਵੀ ਮਿਲ ਜਾਂਦੀ ਹੈ। ਕੁਝ ਸਾਲਾਂ ਤਕ ਅੰਦੋਲਨ ਤੋਂ ਪ੍ਰਭਾਵਿਤ ਖੇਤਰਾਂ ਵਿਚ ਕਬਰਾਂ ਵਰਗੀ ਸ਼ਾਂਤੀ ਵੀ ਹੋ ਜਾਂਦੀ ਹੈ ਪਰ ਲੋਕਾਂ ਨੂੰ ਦਰਪੇਸ਼ ਮਸਲਿਆਂ ਦੇ ਰਾਜਨੀਤਕ ਹੱਲ ਨਾ ਕੱਢੇ ਜਾਣ ਕਾਰਨ ਕਿਸੇ ਨਾ ਕਿਸੇ ਰੂਪ ਵਿਚ ਉਹ ਅੰਦੋਲਨ ਮੁੜ ਖੜ੍ਹੇ ਹੋ ਜਾਂਦੇ ਹਨ।

ਜੇਕਰ ਜਮਹੂਰੀ ਦੇਸ਼ਾਂ ਵਿਚ ਸਰਕਾਰਾਂ ਦੇ ਅਜਿਹੇ ਅਮਲਾਂ ਦਾ ਸਮਰਥਨ ਕੀਤਾ ਜਾਂਦਾ ਰਹੇਗਾ ਤਾਂ ਹੌਲੀ-ਹੌਲੀ ਉਹਨਾਂ ਦੇਸ਼ਾਂ ਵਿਚ ਜਮਹੂਰੀਅਤ ਦਾ ਭੋਗ ਪੈ ਜਾਏਗਾ। ਸੰਵਿਧਾਨ ਅਤੇ ਕਨੂੰਨੀ ਵਿਵਸਥਾਵਾਂ ਦੀ ਘੋਰ ਉਲੰਘਣਾ ਹੋਵੇਗੀ। ਲੋਕਾਂ ਦੇ ਮਨੁੱਖੀ ਅਧਿਕਾਰ ਖ਼ਤਮ ਹੋ ਜਾਣਗੇ ਅਤੇ ਅਨੁਸ਼ਾਸਿਤ ਸੁਰੱਖਿਆ ਦਲ ਵੀ ਭ੍ਰਿਸ਼ਟ ਹੋ ਜਾਣਗੇ ਅਤੇ ਉਹਨਾਂ ਵਿਚ ਸ਼ਾਮਿਲ ਬਹੁਤ ਸਾਰੇ ਲੋਕਾਂ 'ਤੇ ਤਸ਼ੱਦਦ ਕਰਕੇ ਪੈਸੇ ਇਕੱਠੇ ਕਰਨ ਅਤੇ ਤਰੱਕੀ ਦੀਆਂ ਫੀਤੀਆਂ ਲਵਾਉਣ ਲਈ ਝੂਠੇ ਪੁਲੀਸ ਮੁਕਾਬਲਿਆਂ ਦੇ ਰਸਤੇ 'ਤੇ ਪੈ ਜਾਣਗੇ। ਜੰਮੂ-ਕਸ਼ਮੀਰ, ਪੰਜਾਬ, ਉੱਤਰ-ਪੂਰਬੀ ਰਾਜਾਂ ਅਤੇ ਇਥੋਂ ਤਕ ਕਿ ਨਕਸਲ ਪ੍ਰਭਾਵਿਤ ਇਲਾਕਿਆਂ ਵਿਚੋਂ ਅਕਸਰ ਇਹੋ ਜਿਹੀਆਂ ਮਨੁੱਖੀ ਅਧਿਕਾਰਾਂ ਦੀ ਉਲੰਘਣਾਵਾਂ ਦੀਆਂ ਸ਼ਿਕਾਇਤਾਂ ਮਿਲਦੀਆਂ ਹੀ ਰਹਿੰਦੀਆਂ ਹਨ। ਕਈ ਜਾਂਚ ਕਮਿਸ਼ਨਾਂ ਨੇ ਵੀ ਸਮੇਂ-ਸਮੇਂ 'ਤੇ ਇਸ ਤਰ੍ਹਾਂ ਦੀਆਂ ਸ਼ਿਕਾਇਤਾਂ ਦੇ ਸੰਦਰਭ

ਵਿੱਚ ਸੁਰੱਖਿਆ ਦਲਾਂ ਨੂੰ ਦੋਸ਼ੀ ਪਾਇਆ ਹੈ। ਇਸ ਚਰਚਾ ਦੇ ਸੰਦਰਭ ਵਿੱਚ ਸਾਡੀ ਇਹ ਸਪਸ਼ਟ ਰਾਇ ਹੈ ਕਿ ਇੱਕ ਜਮਹੂਰੀ ਦੇਸ਼ ਵਿੱਚ ਸੁਰੱਖਿਆ ਦਲ ਦੇਸ਼ ਦੇ ਸੰਵਿਧਾਨ ਅਤੇ ਕਨੂੰਨ ਦੇ ਮੁਤਾਬਿਕ ਹੀ ਹੋਂਦ ਵਿੱਚ ਆਉਂਦੇ ਹਨ ਅਤੇ ਕਨੂੰਨ ਦੇ ਮੁਤਾਬਿਕ ਹੀ ਆਪਣੇ ਫਰਜ਼ ਨਿਭਾਉਂਦੇ ਹਨ। ਇਸੇ ਕਰਕੇ ਹੀ ਉਹਨਾਂ ਨੂੰ ਪੂਰੇ ਜਮਹੂਰੀ ਦੇਸ਼ ਦੇ ਲੋਕਾਂ ਵੱਲੋਂ ਇੱਜ਼ਤ ਮਾਣ ਮਿਲਦਾ ਹੈ ਅਤੇ ਉਹਨਾਂ ਵੱਲੋਂ ਦਿੱਤੇ ਗਏ ਟੈਕਸਾਂ ਵਿੱਚੋਂ ਹੀ ਉਹਨਾਂ ਨੂੰ ਤਨਖਾਹ ਤੇ ਹੋਰ ਸਹੂਲਤਾਂ ਮਿਲਦੀਆਂ ਹਨ। ਬਿਨਾਂ ਸ਼ੱਕ ਦੇਸ਼ ਦੀ ਏਕਤਾ ਤੇ ਅਖੰਡਤਾ ਦੀ ਰਾਖੀ ਕਰਨਾ ਅਤੇ ਆਮ ਲੋਕਾਂ ਦੇ ਜਾਨ-ਮਾਲ ਦੀ ਰਾਖੀ ਕਰਨਾ ਉਹਨਾਂ ਦਾ ਫਰਜ਼ ਹੁੰਦਾ ਹੈ ਅਤੇ ਉਹਨਾਂ ਨੂੰ ਅਜਿਹੇ ਕਾਰਜ ਕਰਦਿਆਂ ਬੇਹੱਦ ਔਖੇ ਸਮਿਆਂ ਵਿੱਚੋਂ ਵੀ ਗੁਜ਼ਰਨਾ ਪੈਂਦਾ ਹੈ। ਅਜਿਹਾ ਕਰਦਿਆਂ ਉਹ ਸ਼ਹੀਦੀਆਂ ਵੀ ਦਿੰਦੇ ਹਨ। ਪਰ ਫਿਰ ਵੀ ਕਿਸੇ ਜਮਹੂਰੀ ਦੇਸ਼ ਵਿੱਚ ਸੁਰੱਖਿਆ ਦਲਾਂ ਨੂੰ ਇਹ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ ਕਿ ਉਹ ਦੇਸ਼ ਦੇ ਸੰਵਿਧਾਨ ਅਤੇ ਕਨੂੰਨ ਦੀ ਘੋਰ ਉਲੰਘਣਾ ਕਰਕੇ ਆਪਣੇ ਫਰਜ਼ ਨਿਭਾਉਣ ਲਈ ਨਿਵੇਕਲੇ ਗ਼ੈਰ-ਕਨੂੰਨੀ ਢੰਗ-ਤਰੀਕੇ ਅਪਣਾਉਣ ਜਾਂ ਲੋਕਾਂ ਨੂੰ ਆਪਣੇ ਬਚਾਓ ਲਈ ਢਾਲ ਬਣਾਉਣ ਦੀ ਕੋਸ਼ਿਸ਼ ਕਰਨ। ਕਿਸੇ ਥਾਂ ਇਸ ਤਰ੍ਹਾਂ ਦੀ ਜੇ ਮਾਮੂਲੀ ਘਟਨਾ ਵਾਪਰਦੀ ਹੈ ਤਾਂ ਉਸ ਨੂੰ ਨਜ਼ਰਅੰਦਾਜ਼ ਕੀਤਾ ਜਾ ਸਕਦਾ ਹੈ ਪਰ ਉਸ ਨੂੰ ਮਿਸਾਲ ਵਜੋਂ ਅਪਣਾਉਣ ਲਈ ਵਡਿਆਇਆ ਨਹੀਂ ਜਾ ਸਕਦਾ ਅਤੇ ਨਾ ਹੀ ਅਜਿਹੇ ਕਾਰੇ ਕਰਨ ਵਾਲੇ ਸੁਰੱਖਿਆ ਦਲਾਂ ਦੇ ਅਫ਼ਸਰਾਂ ਅਤੇ ਸਿਪਾਹੀਆਂ ਨੂੰ ਸਨਮਾਨ ਦਿੱਤੇ ਜਾ ਸਕਦੇ ਹਨ ਅਤੇ ਨਾ ਹੀ ਲੋਕਾਂ ਵੱਲੋਂ ਉਹਨਾਂ ਨੂੰ ਆਪਣੇ ਹੀਰੋ ਮੰਨਿਆ ਜਾ ਸਕਦਾ ਹੈ। ਦੇਸ਼ ਦੇ ਸੁਰੱਖਿਆ ਦਲ, ਦੇਸ਼ ਦੇ ਸੰਵਿਧਾਨ ਅਤੇ ਦੇਸ਼ ਦੇ ਕਨੂੰਨ ਤੋਂ ਉੱਪਰ ਨਹੀਂ ਹਨ ਅਤੇ ਨਾ ਹੀ ਕਿਸੇ ਜਮਹੂਰੀ ਦੇਸ਼ ਵਿੱਚ ਉਹਨਾਂ ਨੂੰ ਦੇਸ਼ ਦੇ ਸੰਵਿਧਾਨ ਅਤੇ ਕਨੂੰਨਾਂ ਦੀ ਘੋਰ ਉਲੰਘਣਾ ਕਰਨ ਦੀ ਇਜਾਜ਼ਤ ਦਿੱਤੀ ਜਾ ਸਕਦੀ ਹੈ। ਨਾ ਤਾਂ ਦੇਸ਼ ਦੇ ਕਨੂੰਨ ਦੀ ਉਲੰਘਣਾ ਕਰਕੇ ਆਪਣੇ ਫ਼ਰਜ਼ ਨਿਭਾਉਣ ਵਾਲੇ ਸੁਰੱਖਿਆ ਦਲਾਂ ਦੇ ਅਫ਼ਸਰ ਤੇ ਜਵਾਨ ਲੋਕਾਂ ਦੇ ਹੀਰੋ ਹੋ ਸਕਦੇ ਹਨ ਅਤੇ ਨਾ ਹੀ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕਰਕੇ ਆਪਣੇ ਰਾਜਨੀਤਕ ਜਾਂ ਧਾਰਮਿਕ ਉਦੇਸ਼ਾਂ ਦੀ ਪ੍ਰਾਪਤੀ ਲਈ ਨਿਰਦੋਸ਼ ਲੋਕਾਂ ਨੂੰ ਹਿੰਸਾ ਦਾ ਨਿਸ਼ਾਨਾ ਬਣਾਉਣ ਵਾਲੇ ਅੰਦੋਲਨਕਾਰੀ ਲੋਕਾਂ ਦੇ ਹੀਰੋ ਹੋ ਸਕਦੇ ਹਨ। ਬਿਹਤਰ ਇਹੀ ਹੋਵੇਗਾ ਕਿ ਕਿਸੇ ਵੀ ਜਮਹੂਰੀ ਦੇਸ਼ ਦੀ ਸਰਕਾਰ ਸਮੇਂ ਸਿਰ ਲੋਕਾਂ ਦੇ ਅੰਦੋਲਨਾਂ ਵੱਲ ਧਿਆਨ ਦੇਵੇ ਅਤੇ ਸ਼ਾਂਤਮਈ ਢੰਗ ਨਾਲ ਗੱਲਬਾਤ ਕਰ ਕੇ ਉਹਨਾਂ ਦੇ ਹੱਲ ਕੱਢਣ ਦੀ ਕੋਸ਼ਿਸ਼ ਕਰੇ ਅਤੇ ਇਸ ਸੰਦਰਭ ਵਿੱਚ ਅੰਦੋਲਨਕਾਰੀ ਵੀ ਗੱਲਬਾਤ ਲਈ ਤਰਕਸੰਗਤ ਤੇ ਵਾਜਿਬ ਵਤੀਰਾ ਧਾਰਨ ਕਰਨ। ਜਮਹੂਰੀ ਦੇਸ਼ ਵਿੱਚ ਅੰਦਰੂਨੀ ਅੰਦੋਲਨਾਂ ਨਾਲ ਨਿਪਟਣ ਲਈ ਸੁਰੱਖਿਆ ਦਲਾਂ ਦੀ ਜਿੰਨੀ ਘੱਟ ਤੋਂ ਘੱਟ ਵਰਤੋਂ ਹੋਵੇ ਓਨਾ ਹੀ ਚੰਗਾ ਹੈ। ਅਤੇ ਜੇਕਰ ਅੰਦੋਲਨਕਾਰੀ ਗ਼ੈਰ-ਵਾਜਿਬ ਮੰਗਾਂ ਉਠਾਉਣ ਅਤੇ ਹਿੰਸਾ ਦਾ ਰਸਤਾ ਫੜਨ ਤਾਂ ਅਜਿਹੇ ਅੰਦੋਲਨਕਾਰੀਆਂ ਵਿਰੁੱਧ ਦੇਸ਼ ਪੱਧਰ 'ਤੇ ਲੋਕ ਰਾਇ ਬਣਾ ਕੇ ਦੇਸ਼ ਦੇ ਸੰਵਿਧਾਨ ਅਤੇ ਕਨੂੰਨ ਦੇ ਘੇਰੇ ਵਿੱਚ ਰਹਿ ਕੇ ਸਰਕਾਰਾਂ ਤੇ ਸੁਰੱਖਿਆ ਦਲ ਪ੍ਰਭਾਵੀ ਢੰਗ ਨਾਲ ਉਹਨਾਂ ਦਾ ਮੁਕਾਬਲਾ ਕਰਨ।"

ਪੰਜਾਬੀ ਟ੍ਰਿਬਿਊਨ ਵਿੱਚ 29 ਮਈ 2017 ਚਰਚਿਤ ਕਾਲਮਨਵੀਸ 'ਹਰੀਸ਼ ਖਰੇ' ਨੇ ਆਪਣੇ ਕਾਲਮ 'ਕੌਫ਼ੀ ਤੇ ਗੱਪ-ਸ਼ੱਪ' ਵਿੱਚ "ਦੋਧਾਰੀ ਸ਼ਖ਼ਸੀਅਤ ਸਨ ਕੇ.ਪੀ.ਐੱਸ. 'ਗਿੱਲ'"



ਸਿਰਲੇਖ ਹੇਠ ਲਿਖਿਆ ਹੈ ਕਿ:

"ਸ਼ੁੱਕਰਵਾਰ ਬਾਅਦ ਦੁਪਹਿਰ ਜਦੋਂ ਕੇ.ਪੀ.ਐੱਸ. 'ਗਿੱਲ' ਦੇ ਦਿਹਾਂਤ ਬਾਰੇ ਪਤਾ ਲੱਗਿਆ ਤਾਂ ਮੇਰੇ ਸਾਥੀਆਂ ਨੇ ਉਹਨਾਂ ਦੇ ਪੁਰਾਣੇ ਸਹਿਕਰਮੀਆਂ ਨਾਲ ਸੰਪਰਕ ਕਰ ਕੇ 'ਸੁਪਰਕੌਪ' ਵਜੋਂ ਜਾਣੀ ਜਾਂਦੀ ਇਸ ਸ਼ਖ਼ਸੀਅਤ ਦੇ ਵੱਖ-ਵੱਖ ਪੱਖਾਂ 'ਤੇ ਰੌਸ਼ਨੀ ਪਾਉਣ ਵਾਲੀਆਂ ਲਿਖਤਾਂ ਭੇਜਣ ਦੀ ਬੇਨਤੀ ਕੀਤੀ। ਕੁਝ ਤਾਂ ਮੰਨ ਗਏ ਪਰ ਕਈਆਂ ਨੇ ਪੂਰੀ ਹਲੀਮੀ ਨਾਲ ਕੋਰੀ ਨਾਂਹ ਕਰ ਦਿੱਤੀ। ਇਉਂ ਲੱਗਾ ਜਿਵੇਂ 'ਗਿੱਲ' ਦੇ ਪ੍ਰਸ਼ੰਸਕਾਂ ਨਾਲੋਂ ਉਹਨਾਂ ਨਾਲ ਇਖ਼ਤਿਲਾਫ਼ ਰੱਖਣ ਵਾਲੇ ਜ਼ਿਆਦਾ ਸਨ। ਇਸ ਵਿੱਚ ਹੈਰਾਨੀ ਦੀ ਕੋਈ ਗੱਲ ਵੀ ਨਹੀਂ। ਦਰਅਸਲ, ਕੇ.ਪੀ.ਐੱਸ. ਸਾਡੇ ਸਮਿਆਂ ਦੇ ਦਵੰਦ ਦੀ ਨੁਮਾਇੰਦਗੀ ਕਰਦੇ ਸਨ। ਸਿਆਸਤਦਾਨ ਅਤੇ ਸਫ਼ੀਰ ਇੱਕ ਦੂਜੇ ਨਾਲ ਖਹਿੰਦੇ ਦਾਅਵਿਆਂ-ਪ੍ਰਤੀਦਾਅਵਿਆਂ ਅਤੇ ਮੰਗਾਂ ਨੂੰ ਸੁਲਝਾਉਣ ਤੇ ਸੁਲ੍ਹਾ-ਸਫ਼ਾਈ ਕਰਵਾਉਣ ਦੇ ਆਪਣੇ ਫ਼ਰਜ਼ਾਂ ਨੂੰ ਨਿਭਾਉਣ ਦੀ ਥਾਂ ਗ਼ਲਤੀਆਂ ਤੇ ਨਾਕਾਮੀਆਂ ਦਾ ਕੂੜ ਭੰਡਾਰ ਛੱਡ ਜਾਂਦੇ ਹਨ। ਛੋਟੀਆਂ-ਛੋਟੀਆਂ ਗ਼ਲਤੀਆਂ ਅਤੇ ਨਾਕਾਮੀਆਂ ਦਾ ਅੰਬਾਰ ਲੱਗਦਾ ਜਾਂਦਾ ਹੈ ਜਿਸ ਦਾ ਸਿੱਟਾ ਆਖ਼ਿਰ ਨੂੰ ਖ਼ਤੋਤ ਵਿੱਚ ਹੀ ਨਿਕਲ ਕੇ ਸਾਮ੍ਹਣੇ ਆਉਂਦਾ ਹੈ। ਅਸਹਿਣਸ਼ੀਲਤਾ ਨੂੰ ਪ੍ਰਣਾਈਆਂ ਤਾਕਤਾਂ ਅਤੇ ਹਿੰਸਾ 'ਤੇ ਉਤਾਰੂ ਅਨਸਰ ਬੇਲਗ਼ਾਮ ਹੋ ਜਾਂਦੇ ਹਨ ਅਤੇ ਅਜਿਹਾ ਕੁਝ ਵੇਖ ਕੇ ਮਮੂਲੀ ਕੱਦ-ਬੁੱਤ ਵਾਲੇ ਲੋਕਾਂ ਦੀਆਂ ਖ਼ਾਹਿਸ਼ਾਂ ਅਸਮਾਨ ਛੂਹਣ ਲੱਗਦੀਆਂ ਹਨ। ਸੌੜੀ ਮਾਨਸਿਕਤਾ ਵਾਲੇ ਤੁੱਛ-ਬੁੱਧੀ ਲੋਕ ਇਹਨਾਂ ਭੰਬਲਭੂਸੇ ਵਾਲੇ ਹਾਲਾਤ ਉੱਪਰ ਹਾਵੀ ਹੋਣ ਵਿੱਚ ਅਕਸਰ ਨਾਕਾਮ ਰਹਿੰਦੇ ਹਨ।

ਸਮਾਜ, ਖ਼ਾਸ ਤੌਰ 'ਤੇ ਉਹ ਲੋਕ ਜਿਹੜੇ ਕਨੂੰਨ ਅਤੇ ਸੰਵਿਧਾਨ ਦੀ ਇੱਜ਼ਤ ਕਰਨ ਵਾਲੀ ਕੌਮ ਹੋਣ ਦਾ ਦਮ ਭਰਦੇ ਹੋਣ, ਹਮੇਸ਼ਾਂ ਲਈ ਹਫੜਾ-ਦਫੜੀ ਅਤੇ ਹਿੰਸਾ ਵਾਲੇ ਮਾਹੌਲ ਵਿੱਚ ਨਹੀਂ ਰਹਿ ਸਕਦੇ। ਛੇਤੀ ਨਹੀਂ ਤਾਂ ਦੇਰ ਨਾਲ ਹੀ ਸਹੀ, ਪਰ ਉਥੇ ਇਸ ਸੂਰਤ-ਏ-ਹਾਲ ਨੂੰ ਸੁਧਾਰਨ ਦੀ ਪ੍ਰਬਲ ਇੱਛਾ ਜਨਮ ਲੈਂਦੀ ਹੀ ਹੈ। ਇਹੋ ਉਹ ਮੁਕਾਮ ਹੁੰਦਾ ਹੈ ਜਦੋਂ ਨਵੀਂ ਸੋਚ ਵਾਲੇ ਵਿਅਕਤੀਆਂ ਨੂੰ ਸੱਦਾ ਦੇ ਕੇ ਕਿਹਾ ਜਾਂਦਾ ਹੈ ਕਿ ਹੁਣ ਵਕਤ ਆ ਗਿਆ ਹੈ ਪਿਛਾਖੜੀ ਤਾਕਤਾਂ ਦੇ ਬੋਝ ਤੋਂ ਨਿਜਾਤ ਪਾਉਣ ਦਾ ਅਤੇ ਅਜਿਹਾ ਕਰਨ ਲਈ ਰਵਾਇਤੀ ਤੌਰ-ਤਰੀਕਿਆਂ ਦੀਆਂ ਤਣੀਆਂ 'ਚ ਕੱਸੇ ਰਹਿਣ ਦੀ ਲੋੜ ਨਹੀਂ। ਅਜਿਹੇ ਹੀ ਪੜਾਅ 'ਤੇ ਕਿਸੇ ਕੇ.ਪੀ.ਐੱਸ. 'ਗਿੱਲ' ਦਾ ਮੋਢਾ ਟੁਣਕਾ ਕੇ ਕਿਹਾ ਜਾਂਦਾ ਹੈ, ਲੈ ਭਈ, ਤੂੰ ਹੀ ਸਾਂਭ ਕਮਾਨ। ਇਹੋ ਜਿਹੇ ਦਿਲ-ਜਿਗਰੇ ਵਾਲੇ ਬੰਦੇ ਹੀ ਰਹਿਨੁਮਾ ਬਣ ਕੇ ਆਪਣੇ ਜਵਾਨਾਂ ਅਤੇ ਅਫ਼ਸਰਾਨ ਨੂੰ ਸਾਰੇ ਸ਼ੱਕ-ਸੁਬਹੇ ਅਤੇ ਭੇਦਭਾਵ ਲਾਂਭੇ ਕਰ ਕੇ ਮਿਸ਼ਨ ਲਈ ਡਟ ਜਾਣ ਵਾਸਤੇ ਹੱਲਾਸ਼ੇਰੀ ਦਿੰਦੇ ਹਨ। ਉਹ ਵਿਰੋਧੀ ਤਾਕਤਾਂ ਦਾ ਵਾਰ ਸਹਿਣ ਵੀ ਕਰਦੇ ਹਨ ਅਤੇ ਵਾਰ ਕਰਨ ਤੋਂ ਵੀ ਨਹੀਂ ਕਤਰਾਉਂਦੇ। ਉਹਨਾਂ ਅੰਦਰ ਉਦੇਸ਼ ਦੀ ਸਪਸ਼ਟਤਾ ਅਤੇ ਲੋੜੀਂਦੀ ਦ੍ਰਿੜ੍ਹਤਾ ਹੁੰਦੀ ਹੈ। ਉਹ ਗ਼ੈਰ-ਰਵਾਇਤੀ ਤਰੀਕਿਆਂ ਅਤੇ ਦਖ਼ਲਅੰਦਾਜ਼ੀ-ਰਹਿਤ ਮਾਹੌਲ ਦੀ ਬਦੌਲਤ ਆਪਣੇ ਟੀਚੇ ਵਿੱਚ ਕਾਮਯਾਬੀ ਹਾਸਲ ਕਰਦੇ ਹਨ। ਕਈ ਵਾਰ ਉਹ ਇਸ ਮੁਗ਼ਾਲਤੇ ਦੇ ਸ਼ਿਕਾਰ ਵੀ ਹੋ ਜਾਂਦੇ ਹਨ ਕਿ ਉਹ ਕਨੂੰਨ ਨਾਲ ਵੀ ਅਠਖੇਲੀਆਂ ਕਰ ਸਕਦੇ ਹਨ (ਜਿਵੇਂ ਕਿ ਰੂਪਨ ਦਿਓਲ ਬਜਾਜ ਕੇਸ)। ਅਜਿਹੇ ਸ਼ਖ਼ਸਾਂ ਉੱਪਰ ਅਕਸਰ 'ਵਿਵਾਦਤ' ਹੋਣ ਦਾ ਠੱਪਾ ਲੱਗ ਜਾਂਦਾ ਹੈ।

ਜ਼ਾਹਿਰ ਹੈ, ਇਸ ਮਾਮਲੇ ਵਿੱਚ 'ਗਿੱਲ' ਸਾਹਬ ਵੀ ਕੋਈ ਅਪਵਾਦ ਨਹੀਂ ਸਨ। ਹਿੰਸਾ ਦਾ ਸਮਾਜ ਅਤੇ ਇਸ ਦੇ ਇਖਲਾਕੀ ਤਾਣੇ-ਬਾਣੇ ਉੱਤੇ ਮਾੜਾ ਪ੍ਰਭਾਵ ਪੈਂਦਾ ਹੈ। ਹਿੰਸਾ ਦੇ ਸਿੱਟਿਆਂ ਤੋਂ ਨਾ ਤਾਂ ਜੇਤੂ ਧਿਰ ਬਚ ਸਕਦੀ ਹੈ ਅਤੇ ਨਾ ਹੀ ਇਸ ਦਾ ਸ਼ਿਕਾਰ ਵਰਗ। ਕਿਸੇ ਵਰਦੀਧਾਰੀ ਨੂੰ ਐਨੀਆਂ ਤਾਕਤਾਂ ਨਾਲ਼ ਲੈਸ ਕਰ ਦੇਣਾ ਜਮਹੂਰੀਅਤ ਲਈ ਕੋਈ ਬਹੁਤਾ ਵਧੀਆ ਸੰਕੇਤ ਨਹੀਂ, ਪਰ ਇੱਕ ਗੱਲ ਤਾਂ ਮੰਨਣੀ ਪਊ ਕਿ ਅੱਜ ਜੇ ਪੰਜਾਬ ਵਿੱਚ ਸ਼ਾਂਤੀ ਹੈ ਤਾਂ ਉਹ ਇਸ ਕਰ ਕੇ ਕਿ ਕਦੇ ਇੱਥੇ ਕੋਈ ਕੇ.ਪੀ.ਐੱਸ. 'ਗਿੱਲ' ਨਾਂ ਦਾ ਸ਼ਖ਼ਸ ਹੋਇਆ ਕਰਦਾ ਸੀ।"

ਸ. ਤਰਲੋਚਨ ਸਿੰਘ, ਸ. ਸਤਨਾਮ ਸਿੰਘ ਮਾਣਕ ਤੇ ਸ੍ਰੀ ਹਰੀਸ਼ ਖਰੇ ਜਿਹੇ ਹੋਰ ਵੀ ਹਜ਼ਾਰਾਂ ਲੋਕ ਹਨ, ਜਿਹੜੇ ਕਈ ਨੁਕਤਿਆਂ ਉੱਪਰ ਆਪਸ ਵਿੱਚ ਬਿਲਕੁਲ ਵੱਖਰੇ ਵਿਚਾਰ ਰੱਖਦੇ ਹੋਣ ਦੇ ਬਾਵਜੂਦ ਮੋਟੇ ਤੌਰ 'ਤੇ ਸਹਿਮਤ ਹਨ ਕਿ ਭਾਰਤੀ ਹਕੂਮਤੀ ਢਾਂਚਾ ਹੀ ਐਹੋ ਜਿਹੇ ਹਾਲਾਤ ਸਿਰਜਣ ਦਾ ਦੋਸ਼ੀ ਹੈ, ਜਿੱਥੇ ਲੋਕਾਂ ਨੂੰ ਹਥਿਆਰ ਚੁਕਣੇ ਪੈਣ ਤੇ ਫੇਰ 'ਗਿੱਲ' ਵਰਗਿਆਂ ਨੂੰ ਖੁੱਲ੍ਹ ਦੇ ਕੇ ਲੋਕਾਂ ਦਾ ਘਾਣ ਕਰਵਾਇਆ ਜਾਵੇ। ਇਹ ਵਿਦਵਾਨ, ਬੁੱਧੀਜੀਵੀ ਤੇ ਕਲਮਕਾਰ ਨਾ ਤਾਂ ਪ੍ਰਤੀਬੱਧ ਸਿੱਖ ਹਨ ਤੇ ਨਾ ਹੀ ਖਾਲਿਸਤਾਨੀ। ਜੇ ਹਕੂਮਤ ਨੂੰ ਇਸ ਬੁੱਚੜਪੁਣੇ ਲਈ ਕੋਈ ਸਿੱਖ ਕਟਹਿਰੇ ਵਿੱਚ ਖੜ੍ਹਾ ਕਰੇ ਤਾਂ ਬੜਾ ਸੌਖਾ ਨਿਸ਼ਾਨੇ 'ਤੇ ਲਿਆ ਜਾ ਸਕਦਾ ਹੈ ਪਰ ਹੁਣ ਤਾਂ ਇਸ ਮੁਲਕ ਦੇ ਹਜ਼ਾਰਾਂ ਅਹਿਮ ਲੋਕ ਮੰਨਦੇ ਹਨ ਕਿ ਸਿੱਖਾਂ ਨੂੰ ਪਹਿਲਾਂ ਬੁਰੀ ਤਰ੍ਹਾਂ ਕੁਚਲਿਆ ਗਿਆ ਤੇ ਜਦ ਸਿੱਖਾਂ ਨੇ ਪ੍ਰਤੀਕਿਰਿਆ ਕੀਤੀ ਤਾਂ 'ਗਿੱਲ' ਦੀ ਕਮਾਂਡ ਹੇਠ ਖਾਕੀ ਵਰਦੀ ਦਾ ਕਹਿਰ ਸਿੱਖਾਂ ਉੱਪਰ ਢਾਹਿਆ ਗਿਆ। 'ਗਿੱਲ' ਦਾ ਰੋਲ ਹਕੂਮਤੀ ਹੁਕਮਾਂ 'ਤੇ ਲੋਥਾਂ ਦੇ ਸੱਥਰ ਵਿਛਾਉਣ ਤੇ ਕੋਲ ਖੜ੍ਹ ਕੇ ਫੋਟੋਆਂ ਖਿਚਵਾਉਣ ਦਾ ਸੀ। ਉਸ ਨੇ ਇਹ ਰੋਲ ਬਾਖੂਬੀ ਨਿਭਾਇਆ। 'ਗਿੱਲ' ਸਰਕਾਰੀ ਹੁਕਮਾਂ ਤੇ ਬੁੱਚੜਪੁਣਾ ਕਰਨ ਵਾਲਾ ਹਕੂਮਤੀ ਕਰਿੰਦਾ ਬਣਨ ਵਿੱਚ ਖੁਸ਼ ਰਿਹਾ।

ਸਿੱਖਾਂ ਦੇ ਉਹ ਮਸਲੇ ਹੱਲ ਨਹੀਂ ਹੋਏ, ਜਿਨ੍ਹਾਂ ਕਰਕੇ ਸਿੱਖਾਂ ਨੂੰ ਹਥਿਆਰ ਚੁੱਕਣੇ ਪਏ ਸੀ। ਇਸ ਕਰਕੇ ਪੰਜਾਬ ਵਿੱਚ ਹੋਰ 'ਗਿੱਲ' ਦੀ ਖਪਤ ਸਦਾ ਹੀ ਬਣੀ ਹੋਈ ਹੈ ਜਿਹੜਾ ਇੱਥੇ ਹਕੂਮਤ ਦੀਆਂ ਨੀਤੀਆਂ ਦੇ ਘੋਰ ਵਿਰੋਧੀਆਂ ਦਾ ਕਤਲ ਕਰਵਾ ਕੇ, ਮਨਮਰਜ਼ੀ ਦੀਆਂ ਝੂਠੀਆਂ ਕਹਾਣੀਆਂ ਅਖ਼ਬਾਰਾਂ ਰਾਹੀਂ ਫੈਲਾਅ ਸਕਦਾ ਹੋਵੇ।

* * * * *



# 'ਗਿੱਲ' ਨੇ ਭਾਰਤ ਲਈ ਕੀ ਕੀਤਾ ਹੈ?

ਕੇ.ਪੀ.ਐੱਸ. 'ਗਿੱਲ' ਨੇ ਭਾਰਤ ਮੁਲਕ ਲਈ ਕੀ ਕੀਤਾ ਹੈ? ਇਹ ਸਵਾਲ ਵੇਖਣ ਨੂੰ ਜਿੰਨਾ ਸਿੱਧ-ਪੱਧਰਾ ਲੱਗਦਾ ਹੈ, ਓਨਾ ਹੀ ਸੌਖਾ ਜਿਹਾ ਜਵਾਬ ਦੇ ਕੇ ਸਵਾਲ ਪੁੱਛਣ ਵਾਲੇ ਨੂੰ ਚੁੱਪ ਕਰਵਾਇਆ ਜਾ ਸਕਦਾ ਹੈ ਕਿ 'ਗਿੱਲ' ਨੇ ਪੰਜਾਬ ਵਿੱਚ 'ਅਮਨ-ਸ਼ਾਂਤੀ' ਬਹਾਲ ਕੀਤੀ ਹੈ ਪਰ ਗੱਲ ਇੰਝ ਨਹੀਂ ਹੈ। ਇਹ ਸੱਚ ਹੈ ਕਿ ਬਹੁਤੇ ਲੋਕ ਸਾਰੀ ਗੱਲ ਨੂੰ ਅਮਨ-ਕਨੂੰਨ ਦਾ ਮਸਲਾ ਹੀ ਸਮਝਦੇ ਹਨ ਪਰ ਮਸਲਾ ਤਾਂ ਹਿੰਦੂ ਸਾਮਰਾਜ ਵੱਲੋਂ ਸਿੱਖੀ ਦਾ ਬ੍ਰਾਹਣੀਕਰਨ ਕਰ ਕੇ, ਸਿੱਖਾਂ ਦਾ ਹਿੰਦੂਕਰਨ ਕਰਨ ਅਤੇ ਸਿੱਖਾਂ ਨੂੰ ਬਤੌਰ ਕੌਮ ਮਲੀਆਮੇਟ ਕਰਨ ਦਾ ਹੈ। ਮਾਰੇ ਗਏ ਸਿੱਖ ਇਸ ਕਰਕੇ ਨਹੀਂ ਮਾਰੇ ਗਏ ਕਿ ਉਹ ਅਮਨ-ਕਨੂੰਨ ਲਈ ਖਤਰਾ ਸਨ। ਮਾਰੇ ਇਸ ਕਰਕੇ ਗਏ ਕਿ ਉਹ ਸਿੱਖੀ ਅਤੇ ਸਿੱਖਾਂ ਉੱਪਰ ਹਿੰਦੂ ਸਾਮਰਾਜ ਦੇ ਹਮਲੇ ਖਿਲਾਫ਼ ਲੜ ਰਹੇ ਸਨ। ਸਿੱਖ ਹਿੱਤਾਂ ਦੀ ਰਾਖੀ ਲਈ ਲੜਨ ਵਾਲਿਆਂ ਦੇ ਨਾਲ-ਨਾਲ ਉਹਨਾਂ ਦੇ ਪਰਿਵਾਰਾਂ, ਸਮਰਥਕਾਂ, ਭਵਿੱਖ ਵਿੱਚ ਪੰਥ-ਪ੍ਰਸਤੀ ਦੀ ਭਾਵਨਾ ਰੱਖ ਸਕਣ ਵਾਲ਼ੇ ਤੇ ਹੋਰ ਬੇਦੋਸ਼ੇ ਸਿੱਖਾਂ ਨੂੰ ਇਸ ਕਰਕੇ ਮਾਰਿਆ ਗਿਆ ਤਾਂ ਕਿ ਹਿੰਦੂ ਹਮਲੇ ਦੇ ਖਿਲਾਫ਼ ਸਿਰ ਚੁੱਕਣ ਦੀ ਸਿੱਖਾਂ ਦੀ ਜੁਰਅੱਤ ਸਦਾ ਲਈ ਖਤਮ ਹੋ ਜਾਵੇ। ਸਿੱਖਾਂ ਉੱਪਰ ਜ਼ੁਲਮ ਢਾਹੁਣ ਦਾ ਹਿੰਦੂ ਸਾਮਰਾਜ ਦਾ ਮਕਸਦ ਪੂਰਾ ਕਰਨ ਲਈ ਜਿਸ ਤਰ੍ਹਾਂ ਦੇ ਬੰਦੇ ਦੀ ਲੋੜ ਸੀ, ਉਹ 'ਗਿੱਲ' ਨੇ ਪੂਰੀ ਕੀਤੀ। 'ਗਿੱਲ' ਨੇ ਆਪਣਾ ਚਿਹਰਾ-ਮੋਹਰਾ ਹਿੰਦੂ ਹਾਕਮਾਂ ਅੱਗੇ ਪੇਸ਼ ਕੀਤਾ ਤਾਂ ਕਿ ਉਹ ਇਸ ਦੀ ਵਰਤੋਂ ਕਰ ਕੇ ਦੁਨੀਆ ਨੂੰ ਦੱਸ ਸਕਣ ਕਿ ਸਿੱਖਾਂ ਦਾ ਕਤਲੇਆਮ ਕਰਨ ਵਾਲੀ ਮੁਹਿੰਮ ਦਾ ਮੋਢੀ ਵੀ ਸਿੱਖ ਹੀ ਹੈ।

ਉਹ ਕਿਹੋ ਜਿਹਾ ਸਿੱਖ ਸੀ, ਉਹ ਕਿੰਨਾ ਕੁ ਸਿੱਖੀ ਨੂੰ ਪ੍ਰਣਾਇਆ ਹੋਇਆ ਸੀ, ਇਹ ਗੱਲਾਂ ਪਿੱਛੇ ਰਹਿ ਜਾਂਦੀਆਂ ਹਨ, ਜਦ ਦੁਨੀਆ ਉਸ ਦੀ ਸਿੱਖਾਂ ਵਰਗੀ ਦਿੱਖ ਵੇਖਦੀ ਤਾਂ ਇਸੇ ਨਤੀਜੇ 'ਤੇ ਪਹੁੰਚਦੀ ਕਿ ਉਹ ਸਿੱਖ ਹੀ ਹੈ ਤੇ ਉਹ ਸਿੱਖਾਂ ਨੂੰ ਮਲੀਆਮੇਟ ਕਰ ਰਿਹਾ ਹੈ। 'ਗਿੱਲ' ਦੀ ਥਾਂ ਕਿਸੇ ਗੈਰ-ਸਿੱਖ ਦਾ ਚਿਹਰਾ-ਮੋਹਰਾ ਕਿਉਂ ਨਹੀਂ ਵਰਤਿਆ ਗਿਆ? 'ਗਿੱਲ' ਹੀ ਕਿਉਂ ਇਸ ਪਾਪ ਲਈ ਤਿਆਰ ਹੋਇਆ। ਕੀ 'ਗਿੱਲ' ਨੂੰ ਪਤਾ ਹੀ ਨਹੀਂ ਸੀ ਕਿ ਅਸਲ ਵਿੱਚ ਇਹ ਸਿੱਖਾਂ ਉੱਪਰ ਹਿੰਦੂ ਹਮਲਾ ਹੈ।

30 ਨਵੰਬਰ 1993 ਨੂੰ ਦਿੱਲੀ ਵਿੱਚ ਇੱਕ ਕਿਤਾਬ ਬਾਰੇ ਹੋਏ ਸਮਾਰੋਹ ਮੌਕੇ ਉਸ ਨੇ ਕਿਹਾ, "ਚੰਡੀਗੜ੍ਹ ਜਾਂ ਦਰਿਆਈ ਪਾਣੀਆਂ ਵਰਗੇ ਮਸਲੇ ਕੋਈ ਅਸਲੀ ਮਸਲੇ ਨਹੀਂ ਸਨ, ਹਿੰਦੂਆਂ ਦੇ ਖਿਲਾਫ਼ ਸਿੱਖਾਂ ਦਾ ਮੁੱਖ ਇਤਰਾਜ਼ ਬ੍ਰਾਹਮਣੀ ਸਮਾਜ ਦਾ ਗ਼ਲਬਾ ਹੈ ਤੇ ਜਿੰਨੇ ਕੁ ਬੰਦੇ ਮੈਂ ਮਾਰ ਦਿੱਤੇ ਨੇ, ਉਸ ਨਾਲ਼ ਸਿੱਖਾਂ ਦੀ ਸੋਚਣੀ ਬਦਲ ਗਈ ਹੈ।" ਇਹ ਬੋਲ ਦੱਸਦੇ ਹਨ

ਕਿ 'ਗਿੱਲ' ਨੂੰ ਸਭ ਕੁਝ ਪਤਾ ਸੀ ਪਰ ਉਹ ਉਹਨਾਂ ਸਿੱਖਾਂ ਨੂੰ ਮਾਰਨ ਲਈ ਤਿਆਰ ਰਿਹਾ, ਜਿਹੜੇ ਹਿੰਦੂ ਸਾਮਰਾਜ ਦੀਆਂ ਸਿੱਖ ਮਾਰੂ ਨੀਤੀਆਂ ਦਾ ਕਿਸੇ ਵੀ ਤਰ੍ਹਾਂ ਵਿਰੋਧ ਕਰਦੇ ਹੋਣ। ਬੇਸ਼ੱਕ ਉਹ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਭਾਈ ਗੁਰਦੇਵ ਸਿੰਘ ਕਾਉਂਕੇ ਹੋਣ, ਬੇਸ਼ੱਕ ਇਸ ਕਤਲੇਆਮ ਨੂੰ ਨਸ਼ਰ ਕਰਨ ਵਾਲਾ ਭਾਈ ਜਸਵੰਤ ਸਿੰਘ ਖਾਲੜਾ ਹੋਵੇ, ਉਹ ਹਰੇਕ ਨੂੰ ਮਾਰਨ-ਮਰਵਾਉਣ ਲਈ ਤਿਆਰ ਸੀ।

ਉਸ ਦੇ ਭੋਗ ਮੌਕੇ ਸਿੱਖਾਂ ਨੇ ਇੱਕਮੁੱਠ ਹੋ ਕੇ ਨਾ ਜਾਣ ਦਾ ਫ਼ੈਸਲਾ ਕੀਤਾ। ਉਸ ਦੀ ਮੌਤ 'ਤੇ ਸਿਰਫ਼ ਉਹਨਾਂ ਨੂੰ ਹੀ ਅਫ਼ਸੋਸ ਹੋਇਆ, ਜਿਹੜੇ ਸਿੱਖੀ ਦਾ ਭੋਗ ਛੇਤੀ ਤੋਂ ਛੇਤੀ ਪੈਂਦਾ ਵੇਖਣਾ ਚਾਹੁੰਦੇ ਹੋਣ। ਸਿੱਖੀ ਦੇ ਵੈਰੀਆਂ ਵਿੱਚੋਂ ਉਹ ਮੋਢੀਆਂ ਵਿੱਚ ਸ਼ਾਮਿਲ ਹੋ ਚੁੱਕਾ ਹੈ। 'ਗਿੱਲ' ਉਹਨਾਂ ਸਿੱਖਾਂ ਦਾ ਪ੍ਰਤੀਨਿਧ ਹੈ, ਜਿਹੜੇ ਸਿੱਖ ਦਾੜ੍ਹੀ-ਕੇਸ-ਦਸਤਾਰ ਸਜਾ ਕੇ ਸਿੱਖੀ ਦਾ ਘਾਣ ਕਰਨ ਅਤੇ ਹਿੰਦੂ ਸਾਮਰਾਜ ਦੇ ਹਿੱਤਾਂ ਵਿੱਚ ਭੁਗਤਦੇ ਹਨ। 'ਗਿੱਲ' ਵਰਗੀ ਬਿਰਤੀ ਕਿਸੇ ਐਹੋ ਜਿਹੇ ਸਖ਼ਸ਼ ਦੀ ਵੀ ਹੋ ਸਕਦੀ ਹੈ, ਜਿਸ ਨੇ ਪੰਜ ਕਕਾਰ ਪਹਿਨੇ ਹੋਣ। ਇਹ ਲੋਕ ਸਿੱਖਾਂ ਵਰਗੇ ਲੱਗਦੇ ਹੁੰਦੇ ਹਨ, ਪਰ ਹੁੰਦੇ ਸਿੱਖ ਨਹੀਂ। ਇਹ ਲੋਕ ਸਿੱਖਾਂ ਦੇ ਹਮਦਰਦ ਹੋਣ ਦਾ ਢੌਂਗ ਕਰ ਸਕਦੇ ਹਨ ਪਰ ਢਾਹੁੰਦੇ ਸਿੱਖਾਂ ਉੱਪਰ ਕਹਿਰ ਹੀ ਹਨ। ਪੁਲੀਸ ਦੀ ਵਰਦੀ ਵਿੱਚ ਹੋਣ, ਸਿਆਸੀ ਆਗੂ ਬਣਨ, ਧਾਰਮਿਕ ਆਗੂ ਹੋਣ ਦਾ ਭਰਮ ਪਾਉਣ ਜਾਂ ਇਹੋ ਜਿਹਾ ਕੋਈ ਰੁਤਬਾ ਤੇ ਬੁਰਕਾ ਪਾ ਲੈਣ, ਇਹਨਾਂ ਲੋਕਾਂ ਦੀ ਅਸਲ ਪਛਾਣ ਤਾਂ ਇਹਨਾਂ ਦੇ ਕੰਮ ਤੋਂ ਹੁੰਦੀ ਹੈ। ਜੇ ਉਹ ਸਿੱਖੀ ਦੇ ਖ਼ਿਲਾਫ਼ ਭੁਗਤਣ, ਜੇ ਉਹ ਪੰਥਕ ਸੋਚ ਵਾਲਿਆਂ ਸਿੱਖਾਂ ਨੂੰ ਵੈਰੀ ਸਮਝਣ, ਜੇ ਉਹ ਸਿੱਖੀ ਤੇ ਸਿੱਖਾਂ ਦੇ ਦੁਸ਼ਮਣਾਂ ਨਾਲ ਨੇੜਤਾ ਤੇ ਸਾਂਝ ਰੱਖਣ, ਜੇ ਉਹਨਾਂ ਨੂੰ ਹਰ ਵੇਲੇ ਸਿੱਖ ਹੀ ਗ਼ਲਤ ਲੱਗਦੇ ਹੋਣ ਤਾਂ ਸਾਫ਼ ਗੱਲ ਹੈ ਕਿ ਉਹ 'ਗਿੱਲ' ਵਰਗੇ ਹੀ ਹਨ।

ਇਹ ਲੋਕ ਭਾਰਤੀ ਹਕੂਮਤ ਦੇ ਸਿੱਖਾਂ ਨੂੰ ਹਰਾਉਣ, ਝੁਕਾਉਣ ਤੇ ਕੁਰਾਹੇ ਪਾਉਣ ਦੇ ਏਜੰਡੇ ਦਾ ਹਿੱਸਾ ਹਨ ਤੇ ਆਸ ਕਰਦੇ ਹਨ ਕਿ ਇੱਕ ਦਿਨ ਸਿੱਖ ਹੋਮਲੈਂਡ ਵਿੱਚੋਂ ਖ਼ਾਲਸਾਈ ਸੋਚ ਦੀ ਬਜਾਏ ਪੂਰੀ ਤਰ੍ਹਾਂ ਬ੍ਰਾਹਮਣਵਾਦ ਛਾਅ ਜਾਏਗਾ ਤੇ ਓਦੋਂ ਸਾਨੂੰ ਕਦੇ ਇਹ ਡਰ ਨਹੀਂ ਹੋਵੇਗਾ ਕਿ ਕਿਤੇ ਕੋਈ ਪੰਥਕ ਬਿਰਤੀ ਵਾਲਾ ਸਿੱਖ ਟੋਕ ਹੀ ਨਾ ਦੇਵੇ। ਇਹ 'ਗਿੱਲ' ਵਰਗੇ ਲੋਕ ਇਸੇ ਆਸ ਵਿੱਚ ਹਿੰਦੂ ਸਾਮਰਾਜ ਦੀ ਨੀਤੀ ਤਹਿਤ ਦਿੱਲੀ ਤੇ ਨਾਗਪੁਰ ਤੋਂ ਆਏ ਹੁਕਮਾਂ 'ਤੇ ਫੁੱਲ ਚੜ੍ਹਾਈ ਜਾਂਦੇ ਹਨ ਕਿ ਜਦ ਸਿੱਖ ਹੋਮਲੈਂਡ ਪੰਜਾਬ ਵਿੱਚੋਂ ਖ਼ਾਲਸਾਈ ਸੋਚ ਪੂਰੀ ਤਰ੍ਹਾਂ ਮਨਫ਼ੀ ਹੋ ਜਾਊਗੀ ਤਾਂ ਹਰ ਥਾਂ ਸਾਡੀ ਹੀ ਬੱਲੇ-ਬੱਲੇ ਹੋਵੇਗੀ। ਇਸ ਗ਼ੱਦਾਰ-ਬਿਰਤੀ ਵਾਲੇ ਸਿੱਖਾਂ ਕਰਕੇ ਹੀ ਹਿੰਦੂਤਵੀਆਂ ਨੂੰ ਸਿੱਖੀ ਖ਼ਿਲਾਫ਼ ਥੋੜੀ ਬਹੁਤੀ ਕਾਮਯਾਬੀ ਮਿਲੀ ਹੈ ਨਹੀਂ ਤਾਂ ਹਿੰਦੂਆਂ ਦੀ ਐਨੀ ਕਦੇ ਜੁਰਅੱਤ ਹੀ ਨਹੀਂ ਸੀ ਹੋਣੀ। ਆਪਣੇ ਸਵਾਰਥਾਂ ਲਈ ਸਿੱਖੀ ਖ਼ਿਲਾਫ਼ ਭੁਗਤਣ ਵਾਲੇ ਇਹਨਾਂ ਲੋਕਾਂ ਕਰਕੇ ਖ਼ਾਲਸਾ ਪੰਥ ਨੂੰ ਬੇਹੱਦ ਕਸ਼ਟ ਝੱਲਣੇ ਪੈ ਰਹੇ ਹਨ।

1947 ਮੌਕੇ ਇਸ ਮੁਲਕ ਦੇ ਬਹੁਗਿਣਤੀ ਹਿੰਦੂ ਕੱਟੜਪੰਥੀਆਂ ਨੇ ਵੇਖਿਆ ਕਿ ਕਈ ਸਦੀਆਂ ਮਗਰੋਂ ਉਹ ਇਹੋ ਜਿਹੀ ਸਿਆਸੀ ਸਥਿਤੀ ਵਿੱਚ ਆ ਗਏ ਹਨ ਜਦੋਂ ਉਹ ਇਸ ਮੁਲਕ ਨੂੰ ਹਿੰਦੂ ਸਾਮਰਾਜ ਵਿੱਚ ਬਦਲ ਸਕਦੇ ਹਨ। ਅੰਗਰੇਜ਼ਾਂ ਦੇ ਜਾਣ ਤੋਂ ਪਹਿਲਾਂ,



ਪਾਕਿਸਤਾਨ ਹੋਂਦ ਵਿੱਚ ਆਉਣ ਤੋਂ ਪਹਿਲਾਂ ਉਹਨਾਂ ਨੇ ਸਿੱਖਾਂ, ਦਲਿਤਾਂ ਤੇ ਹੋਰ ਲੋਕਾਂ ਨਾਲ ਜੋ ਵਾਅਦੇ ਕੀਤੇ ਸਨ, ਉਹਨਾਂ ਨੂੰ ਪਿੱਠ ਦੇ ਕੇ ਇਸ ਮੁਲਕ ਵਿੱਚ ਹਿੰਦੂਤਵੀ ਝੰਡਾ ਝੁਲਾਉਣ ਦੀਆਂ ਤਿਆਰੀਆਂ ਹੋਣ ਲੱਗੀਆਂ। ਬੜੀ ਛੇਤੀ ਸਿੱਖਾਂ ਨੂੰ ਅਕਲ ਆ ਗਈ ਕਿ ਜਿਨ੍ਹਾਂ ਲੋਕਾਂ 'ਤੇ ਯਕੀਨ ਕਰ ਕੇ ਉਹ ਆਪਣੀ ਕਿਸਮਤ ਇਸ ਮੁਲਕ ਨਾਲ ਜੋੜ ਬੈਠੇ ਹਨ, ਉਹ ਤਾਂ ਸਿੱਖਾਂ ਦੀ ਹੋਂਦ-ਹਸਤੀ ਮਿਟਾ ਦੇਣ ਲਈ ਕਾਹਲੇ ਹਨ। ਵੰਡ ਨੂੰ ਅਜੇ 55 ਦਿਨ ਹੋਏ ਸਨ ਕਿ ਸਿੱਖਾਂ ਨੂੰ 'ਜ਼ਰਾਇਮ-ਪੇਸ਼ਾ ਕੌਮ' ਕਰਾਰ ਦੇ ਦਿੱਤਾ ਗਿਆ। ਪਹਿਲਾਂ ਹਿੰਦੂ ਕਾਂਗਰਸੀ ਆਗੂ ਸਿੱਖਾਂ ਨਾਲ ਵਾਅਦੇ ਕਰਦੇ ਰਹੇ ਸਨ ਕਿ 'ਭਾਰਤ ਵਿੱਚ ਕੋਈ ਕਨੂੰਨ ਓਦੋਂ ਤਕ ਪਾਸ ਨਹੀਂ ਹੋਵੇਗਾ, ਜਦ ਤਕ ਸਿੱਖ ਮਨਜ਼ੂਰ ਨਹੀਂ ਕਰਦੇ'। ਪਰ ਮੁਲਕ ਦੇ ਸੰਵਿਧਾਨ ਵਿੱਚ ਸਿੱਖਾਂ ਨੂੰ ਹਿੰਦੂ ਗਰਦਾਨ ਦਿੱਤਾ ਗਿਆ ਤੇ ਹਿੰਦੂਆ ਵਾਲੇ ਸਾਰੇ ਕਨੂੰਨ ਥੋਪ ਦਿੱਤੇ ਗਏ। ਹੋਰ ਬੋਲੀਆਂ ਦੇ ਆਧਾਰ 'ਤੇ ਸੂਬੇ ਬਣਾ ਦਿੱਤੇ ਗਏ ਪਰ ਪੰਜਾਬੀ ਬੋਲੀ ਦਾ ਸੰਬੰਧ ਸਿੱਖਾਂ ਨਾਲ ਜੁੜਦਾ ਵੇਖ ਕੇ ਪੰਜਾਬੀ ਬੋਲੀ ਦੇ ਆਧਾਰ 'ਤੇ ਸੂਬਾ ਬਣਾਉਣ ਤੋਂ ਇਨਕਾਰ ਕਰ ਦਿੱਤਾ। ਸਿੱਖ ਰੋਹ ਵਿੱਚ ਆ ਗਏ ਤੇ ਕਲਪਣ ਲੱਗੇ ਤੇ 1929, 1931, 1946, 1947 ਵਿੱਚ ਹਿੰਦੂ ਕਾਂਗਰਸੀ ਲੀਡਰਾਂ ਦੇ ਵਾਅਦਿਆਂ ਦੀ ਗੱਲ ਕੀਤੀ ਤਾਂ ਅੱਗੋਂ ਇਹੀ ਜਵਾਬ ਮਿਲਿਆ, "ਅਬ ਵਕਤ ਬਦਲ ਗਿਆ ਹੈ..।"

ਵਾਕਿਆ ਵਕਤ ਬਦਲ ਚੁੱਕਾ ਸੀ। ਹੁਣ ਹਿੰਦੂ ਹਾਕਮ ਸੀ ਤੇ ਸਿੱਖ ਉਹਨਾਂ ਦੀ ਪਰਜਾ। ਮਿਸਟਰ ਜਿਨਾਹ ਦੇ ਬੋਲ ਸਿੱਖਾਂ ਦੇ ਕੰਨਾਂ ਵਿੱਚ ਗੂੰਜਣ ਲੱਗੇ ਕਿ ਸਿੱਖੋ! ਤੁਸੀਂ ਹਿੰਦੂਆਂ ਨੂੰ ਅਜੇ ਅੰਗਰੇਜ਼ਾਂ ਦੇ ਗ਼ੁਲਾਮ-ਸਾਥੀ ਦੇ ਰੂਪ ਵਿੱਚ ਹੀ ਵੇਖਿਆ ਹੈ, ਤੁਸੀਂ ਹਿੰਦੂ ਨੂੰ ਅਸਲ ਵਿੱਚ ਓਦੋਂ ਜਾਣੋਗੇ ਜਦ ਉਹ ਤੁਹਾਡੇ ਹਾਕਮ ਹੋਣਗੇ ਤੇ ਤੁਸੀਂ ਉਹਨਾਂ ਦੀ ਪਰਜਾ। ਹਿੰਦੂ ਦਾ ਜ਼ਹਿਰੀ, ਨਫ਼ਰਤ ਭਰਿਆ, ਤਲਖ਼ ਤੇ ਪਾਪੀ ਰੂਪ ਜਦ ਸਿੱਖਾਂ ਸਾਮ੍ਹਣੇ ਆਇਆ ਤਾਂ ਸਿੱਖ ਹੱਕੇ-ਬੱਕੇ ਹੀ ਰਹਿ ਗਏ ਕਿ ਇਹ ਓਹੀ ਲੋਕ ਹਨ, ਜਿਨ੍ਹਾਂ ਨੂੰ ਅਸੀਂ ਆਪਣੇ ਭਰਾ ਸਮਝਦੇ ਰਹੇ ਹਾਂ। ਸਿੱਖ ਕੁਰਲਾਉਂਦੇ ਫਿਰਨ ਕਿ ਮਿਸਟਰ ਗਾਂਧੀ ਨੇ ਗੁਰਦੁਆਰਾ ਸੀਸ ਗੰਜ ਸਾਹਿਬ ਵਿੱਚ 16 ਮਾਰਚ 1931 ਨੂੰ ਕਿਹਾ ਸੀ ਕਿ "ਕਾਂਗਰਸ ਕਦੇ ਵੀ ਸਿੱਖਾਂ ਨਾਲ ਵਿਸਾਹਘਾਤ ਨਹੀਂ ਕਰੇਗੀ ਤੇ ਲਾਹੌਰ ਦੇ ਮਤੇ ਅਨੁਸਾਰ ਕੋਈ ਅਜਿਹਾ ਕਨੂੰਨ ਨਹੀਂ ਬਣਾਇਆ ਜਾਵੇਗਾ ਜੋ ਸਿੱਖਾਂ ਨੂੰ ਮਨਜ਼ੂਰ ਨਾ ਹੋਵੇ..।" ਸਿੱਖ ਦੱਸਦੇ ਫਿਰਨ ਕਿ 9 ਦਸੰਬਰ 1946 ਨੂੰ ਜਦ ਭਾਰਤੀ ਵਿਧਾਨ ਘੜਨ ਵਾਲੀ ਵਿਧਾਨ ਪ੍ਰੀਸ਼ਦ ਦੀ ਪਲੇਠੀ ਮੀਟਿੰਗ ਹੋਈ ਤਾਂ ਨਹਿਰੂ ਨੇ ਕਿਹਾ ਕਿ "ਸਾਡਾ ਇਹ ਐਲਾਨ ਸਾਡਾ ਵਚਨ ਹੈ, ਪ੍ਰਤਿੱਗਿਆ ਹੈ ਤੇ ਸਾਡੇ ਲਈ ਧਾਰਮਿਕ ਸਹੁੰ ਵਾਂਗ ਹੈ ਤੇ ਅਸੀਂ ਵਿਧਾਨ ਵਿੱਚ ਘੱਟ-ਗਿਣਤੀਆਂ ਤੇ ਪੱਛੜੀਆਂ ਸ਼੍ਰੇਣੀਆਂ-ਜਾਤੀਆਂ ਦੀ ਪੂਰੀ ਰੱਖਿਆ ਦਾ ਪ੍ਰਬੰਧ ਕਰਾਂਗੇ..।"

6 ਜੁਲਾਈ 1946 ਨੂੰ ਕਾਂਗਰਸ ਦੇ ਪ੍ਰਧਾਨ ਪੰਡਿਤ ਜਵਾਹਰ ਲਾਲ ਨਹਿਰੂ ਨੇ ਇੱਕ ਪ੍ਰੈੱਸ ਕਾਨਫਰੰਸ ਕਲਕੱਤੇ ਵਿੱਚ ਕੀਤੀ ਜਿਸ ਵਿੱਚ ਇਹ ਸ਼ਬਦ ਕਹੇ ਗਏ, "ਪੰਜਾਬ ਦੇ ਬਹਾਦਰ ਸਿੱਖ ਵਿਸ਼ੇਸ਼ ਸਲੂਕ ਦੇ ਅਧਿਕਾਰੀ ਹਨ। ਮੈਨੂੰ ਇਸ ਵਿੱਚ ਕੋਈ ਇਤਰਾਜ਼ ਨਹੀਂ ਦਿੱਸਦਾ ਕਿ ਹਿੰਦੁਸਤਾਨ ਦੇ ਉੱਤਰ ਵਿੱਚ ਇੱਕ ਅਜਿਹਾ ਇਲਾਕਾ ਵੱਖਰਾ ਕਰ ਦਿੱਤਾ ਜਾਵੇ ਜਿੱਥੇ ਕਿ

ਸੁਤੰਤਰਤਾ ਦਾ ਨਿੱਘ ਸਿੱਖਾਂ ਦੇ ਲਹੂ ਨੂੰ ਵੀ ਗਰਮਾਵੇ।"

ਸਿੱਖ ਪੁੱਛਦੇ ਫਿਰਨ ਕਿ ਗਾਂਧੀ-ਨਹਿਰੂ ਤੇ ਹੋਰ ਹਿੰਦੂ-ਕਾਂਗਰਸੀ ਆਗੂਆਂ ਦੀਆਂ 'ਸੁਗੰਧਾਂ' ਦਾ, 'ਪ੍ਰਤਿੱਗਿਆਵਾਂ' ਦਾ ਅਤੇ 'ਵਚਨਾਂ' ਦਾ ਕੀ ਬਣਿਆ?

ਇਤਿਹਾਸਕ ਤੇ ਨੈਤਿਕ ਪੱਖ ਤੋਂ ਹਿੰਦੂ ਦੋਸ਼ੀਆਂ ਵਾਲੇ ਕਟਹਿਰੇ ਵਿੱਚ ਖੜ੍ਹੇ ਹਨ। ਸਿੱਖ ਤਾਂ ਪਾਕਿਸਤਾਨ ਦੀ ਬਜਾਇ ਭਾਰਤ ਵਿੱਚ ਰਹਿਣ ਦਾ ਫੈਸਲਾ ਕਰ ਕੇ 1947 ਤੋਂ ਪਹਿਲਾਂ ਕੀਤੇ ਵਾਅਦਿਆਂ 'ਤੇ ਯਕੀਨ ਕਰ ਚੁੱਕੇ ਸਨ। ਇਹ ਤਾਂ ਹਿੰਦੂਆਂ ਤੇ ਕਾਂਗਰਸੀ ਆਗੂਆਂ ਦੇ ਸਿਰ ਜ਼ਿੰਮੇਵਾਰੀ ਸੀ ਕਿ ਉਹ ਆਪਣੇ ਕੀਤੇ ਵਾਅਦੇ ਪੂਰੇ ਕਰਦੇ। ਜੇ ਹਿੰਦੂ ਅਤੇ ਕਾਂਗਰਸੀ ਆਗੂ ਚਾਹੁੰਦੇ ਤਾਂ ਸਿੱਖਾਂ ਨਾਲ ਐਹੋ ਜਿਹਾ ਵਿਹਾਰ ਕਰਦੇ ਕਿ ਹਰ ਸਿੱਖ ਕਹਿੰਦਾ, "ਸਾਰੇ ਜਹਾਂ ਸੇ ਅੱਛਾ, ਹਿੰਦੋਸਤਾਂ ਹਮਾਰਾ-ਹਮ ਬੁਲਬੁਲੇਂ ਹੈਂ ਇਸਕੀ, ਯੇਹ ਗੁਲਸਿਤਾਂ ਹਮਾਰਾ" ਪਰ ਸਿੱਖਾਂ ਨਾਲ ਐਹੋ ਜਿਹਾ ਸਲੂਕ ਹੋਇਆ ਕਿ ਹਰ ਸਿੱਖ ਕਲਪ ਰਿਹਾ ਸੀ , "ਮੁੱਦਤੇਂ ਬੀਤੀ ਹੈ ਕੈਸੇ-ਗ਼ਮ ਸਹਿਤੇ ਹੂਏ, ਸ਼ਰਮ ਸੀ ਆਤੀ ਹੈ, ਇਸ ਵਤਨ ਕੋ ਵਤਨ ਕਹਿਤੇ ਹੂਏ।"

1947 ਤੋਂ ਹੀ ਸਿੱਖਾਂ ਦੀ ਬੋਲੀ, ਧਰਮ ਤੇ ਸੱਭਿਆਚਾਰ ਨੂੰ ਮਲੀਨ ਕਰਨ, ਮਲੀਆਮੇਟ ਕਰਨ ਅਤੇ ਘਾਣ ਕਰਨ ਦਾ ਏਜੰਡਾ ਲਾਗੂ ਹੋ ਗਿਆ ਜੋ ਅੱਜ ਤਕ ਜਾਰੀ ਹੈ। ਜੋ ਕੁਝ ਪੰਜਾਬ ਵਿੱਚ ਵਾਪਰਿਆ ਹੈ ਤੇ ਜੋ ਕੁਝ ਵਾਪਰ ਰਿਹਾ ਹੈ ਇਹ ਕੋਈ ਅਮਨ-ਕਨੂੰਨ ਦਾ ਮਸਲਾ ਨਹੀਂ, ਇਹ ਤਾਂ ਸਿੱਖ ਸੱਭਿਆਚਾਰ ਤੇ ਹਿੰਦੂ ਸੱਭਿਆਚਾਰ ਵਿਚਾਲੇ ਟਕਰਾਅ ਦੀ ਦਾਸਤਾਨ ਹੈ। ਸਿੱਖ ਸੱਭਿਆਚਾਰ, ਪੰਜਾਬੀ ਬੋਲੀ ਤੇ ਸਿੱਖ ਧਰਮ ਦੀ ਰਾਖੀ ਲਈ ਉੱਠਣ ਵਾਲੇ ਹਰ ਸਿੱਖ ਨੂੰ ਖੂਨੀ ਦਰਿੰਦਾ, ਦਹਿਸ਼ਤਗਰਦ ਤੇ ਕੱਟੜਪੰਥੀ ਕਹਿ ਕੇ, ਬਦਨਾਮ ਕਰ ਕੇ ਮਾਰ-ਮੁਕਾਉਣ ਦੀ ਵਹਿਸ਼ੀ ਮੁਹਿੰਮ ਚਲਾ ਕੇ ਸਿੱਖਾਂ ਅੰਦਰੋਂ ਸਿੱਖੀ ਲਈ ਅੜਨ, ਖੜ੍ਹਨ, ਲੜਨ ਦੀ ਬਿਰਤੀ ਨੂੰ ਮੁਕਾ ਕੇ ਸਿੱਖਾਂ ਨੂੰ ਹਿੰਦੂ ਸੱਭਿਆਚਾਰ ਦੀ ਅਧੀਨਗੀ ਕਬੂਲਣ ਦੀ ਜ਼ਿੱਦ ਕੀਤੀ ਜਾ ਰਹੀ ਹੈ। ਇਸ ਹਿੰਦੂ ਹਮਲੇ ਦੇ ਕਈ ਰੂਪ-ਸਰੂਪ ਹਨ, ਕਈ ਮਹੀਨ, ਅਦ੍ਰਿਸ਼ਟ ਚਾਲਾਂ ਹਨ। ਕਈ ਸਾਜ਼ਿਸ਼ਾਂ ਹਨ। ਸਿੱਖ ਸੱਭਿਅਤਾ ਉੱਪਰ ਹਿੰਦੂ ਸੱਭਿਅਤਾ ਦੀ ਸਵਾਰੀ ਕਰਵਾਉਣ ਲਈ ਸਿੱਖਾਂ ਦੇ ਇੱਕ ਹਿੱਸੇ ਦਾ ਸਰੀਰਕ ਖ਼ਾਤਮਾ ਹੋ ਰਿਹਾ ਹੈ, ਦੂਜੇ ਹਿੱਸੇ ਨੂੰ ਝੂਠੇ ਦੋਸ਼ਾਂ ਤਹਿਤ ਜੇਲ੍ਹ-ਖਾਨਿਆਂ ਵਿੱਚ ਜ਼ਲੀਲ ਕਰਕੇ, ਤਸੀਹੇ ਦੇ ਕੇ ਉਹਨਾਂ ਨੂੰ ਡਰਾ-ਧਮਕਾ ਕੇ ਖ਼ਾਮੋਸ਼ ਕਰਵਾਉਣ ਦੀ ਕਵਾਇਦ ਚੱਲ ਰਹੀ ਹੈ। ਤੀਜੇ ਹਿੱਸੇ ਨੂੰ ਧਮਕੀ, ਚੇਤਾਵਨੀ ਤੇ ਸਿਰ ਤੇ ਤਲਵਾਰ ਲਮਕਾ ਕੇ ਝੁਕਣ ਲਈ ਮਜਬੂਰ ਕੀਤਾ ਜਾ ਰਿਹਾ ਹੈ। ਸਿੱਖਾਂ ਦੇ ਹਿੰਦੂਕਰਨ ਲਈ ਬਹੁਤ ਸਾਰੇ ਢੰਗ-ਤਰੀਕੇ ਵਰਤੇ ਜਾ ਰਹੇ ਹਨ। ਸਿੱਖਾਂ ਦਾ ਹਿੰਦੀਕਰਨ ਕਰਕੇ ਉਹਨਾਂ ਨੂੰ ਪੰਜਾਬੀ ਮਾਂ-ਬੋਲੀ ਤੋਂ ਤੋੜਿਆ ਜਾ ਰਿਹਾ ਹੈ। ਸਿੱਖਾਂ ਨੂੰ 'ਅੰਮ੍ਰਿਤਧਾਰੀ ਬ੍ਰਾਹਮਣ' ਬਣਾਉਣ ਲਈ ਬੇਹੱਦ ਸੂਖਮ ਤਰੀਕੇ ਨਾਲ ਗੁਰਬਾਣੀ ਦੀ ਸਨਾਤਨੀ ਵਿਆਖਿਆ ਕੀਤੀ ਜਾ ਰਹੀ ਹੈ। ਸਿੱਖੀ ਦੇ ਖ਼ਾਤਮੇ ਲਈ ਭਾਰਤੀ ਏਜੰਸੀਆਂ ਦਾ ਪੰਜ ਸੂਤਰੀ ਏਜੰਡਾ ਹੈ:

1. ਗੁਰਬਾਣੀ ਦੀ ਬ੍ਰਾਹਮਣਵਾਦੀ ਵਿਆਖਿਆ ਕਰਨੀ ਹੈ
2. ਸਿੱਖਾਂ ਨੂੰ ਗੁਰਬਾਣੀ ਤੋਂ ਤੋੜਨਾ ਹੈ



3. ਸਿੱਖਾਂ ਨੂੰ ਹਿੰਦੂ ਸਾਬਿਤ ਕਰਨਾ ਹੈ
4. ਸਿੱਖ ਇਤਿਹਾਸ ਨੂੰ ਤਰੋੜ-ਮਰੋੜ ਕੇ ਬ੍ਰਾਹਮਣਵਾਦ ਦੇ ਪੱਖ ਵਿੱਚ ਭੁਗਤਾਉਣਾ ਹੈ
5. ਸਿੱਖਾਂ ਦੀ ਹਿੰਦੂ ਤੋਂ ਵੱਖਰੀ ਹੋਂਦ-ਹਸਤੀ ਤੇ ਵੱਖਰੀ ਵਿਚਾਰਧਾਰਾ ਦਾ ਖ਼ਾਤਮਾ ਕਰਨਾ ਹੈ।

ਇੰਝ ਸਿੱਖਾਂ ਦੀ ਬੋਲੀ, ਧਰਮ, ਵਿਰਾਸਤ, ਇਤਿਹਾਸ, ਰਵਾਇਤਾਂ, ਪਰੰਪਰਾਵਾਂ, ਵਿਚਾਰਧਾਰਾ, ਸੱਭਿਆਚਾਰ ਬੇਹੱਦ ਭਾਰੀ ਖ਼ਤਰੇ ਵਿੱਚ ਹਨ। ਸਿੱਖਾਂ ਨੂੰ ਸਿੱਖ ਧਰਮ, ਸਿੱਖ ਆਦਰਸ਼ਾਂ ਤੇ ਸਿੱਖ ਮਰਿਆਦਾ ਤੋਂ ਦੂਰ ਕਰਨ ਲਈ ਹਿੰਦ ਹਕੂਮਤ ਵੱਲੋਂ ਹਰ ਵਰ੍ਹੇ ਕਰੋੜਾਂ ਰੁਪਏ ਖ਼ਰਚੇ ਜਾ ਰਹੇ ਹਨ। ਇਸ ਮੁਹਿੰਮ ਤਹਿਤ ਹਰ ਸਿੱਖ ਬੱਚੇ-ਬੱਚੀ ਨੂੰ ਸਿੱਖੀ ਤੋਂ ਪਰੇ ਲਿਜਾ ਕੇ, ਉਹਨਾਂ ਦੇ ਦਿਲ-ਦਿਮਾਗ ਵਿੱਚ ਸਿੱਖ-ਵਿਰੋਧੀ ਖ਼ਿਆਲ ਭਰ ਦੇਣ ਦੀ ਜ਼ਿੱਦ ਫੜੀ ਹੋਈ ਹੈ। ਦਿੱਲੀ ਤੇ ਨਾਗਪੁਰ ਤੋਂ ਸਿੱਖੀ ਅਤੇ ਸਿੱਖਾਂ ਦੀ ਬਰਬਾਦੀ ਦੀ ਦਾਸਤਾਨ ਲਿਖੀ ਜਾ ਰਹੀ ਹੈ। ਸਿੱਖਾਂ ਨੂੰ ਆਰਥਿਕ ਪੱਖੋਂ ਕਮਜ਼ੋਰ ਕਰਨ ਲਈ ਨਿੱਤ ਨਵੀਂ ਪੈਂਤੜੇਬਾਜ਼ੀ ਕੀਤੀ ਜਾ ਰਹੀ ਹੈ। ਪੰਜਾਬੀ ਸੂਬਾ ਬਣਵਾਉਣ ਦੀ ਭਾਵਨਾ ਸੀ ਕਿ ਇਹ ਸਿੱਖ ਬਹੁਗਿਣਤੀ ਵਾਲਾ ਤੇ ਪੰਜਾਬੀ ਬੋਲਣ ਵਾਲਿਆਂ ਦਾ ਸੂਬਾ ਹੈ ਪਰ ਇੱਥੇ ਗੈਰ-ਪੰਜਾਬੀ ਲੋਕ ਐਨੀ ਵੱਡੀ ਪੱਧਰ 'ਤੇ ਲਿਆ ਕੇ ਵਸਾਏ ਜਾ ਰਹੇ ਹਨ ਕਿ ਪੰਜਾਬੀ ਸੂਬਾ ਬਣਾਉਣ ਦੀ ਭਾਵਨਾ ਦਾ ਹੀ ਭੋਗ ਪੈ ਜਾਵੇ। ਇਹ ਹੁਣ ਹਿੰਦੀ ਬੋਲਣ ਵਾਲੇ ਲੋਕਾਂ ਦਾ ਸੂਬਾ ਬਣਦਾ ਜਾ ਰਿਹਾ ਹੈ। ਇੱਥੋਂ ਦੇ ਲੋਕਾਂ ਕੋਲੋਂ ਰੋਜ਼ੀ-ਰੋਟੀ ਦਾ ਹੱਕ ਵੀ ਖੋਹਿਆ ਜਾ ਰਿਹਾ ਹੈ। ਪੰਜਾਬ ਦੇ ਬੇਜ਼ਮੀਨੇ, ਗੈਰ-ਕਾਸ਼ਤਕਾਰ ਲੋਕ ਜਿਹੜੇ ਧੰਦੇ ਕਰਦੇ ਸਨ, ਉਹਨਾਂ ਉੱਪਰ ਗੈਰ-ਪੰਜਾਬੀ ਬਾਹਰੋਂ ਆਏ ਹਿੰਦੀ ਬੋਲਣ ਵਾਲੇ ਲੋਕਾਂ ਨੇ ਕਬਜ਼ਾ ਕਰ ਲਿਆ ਹੈ। ਪੰਜਾਬ ਦੀ ਕਿਸਾਨੀ ਲਈ ਹਰੀ ਕ੍ਰਾਂਤੀ ਬਿਪਤਾ ਬਣ ਗਈ ਹੈ। ਕਰਜ਼ਾਈ ਹੋ ਕੇ ਕਿਸਾਨੀ ਖ਼ੁਦਕੁਸ਼ੀਆਂ ਕਰ ਰਹੀ ਹੈ। ਪੰਜਾਬ ਦੇ ਲੋਕਾਂ ਨੂੰ ਨਸ਼ੇੜੀ, ਅੱਯਾਸ਼ ਤੇ ਭ੍ਰਿਸ਼ਟ ਬਣਾਉਣ ਦਾ ਪ੍ਰੋਜੈਕਟ ਸਿਖ਼ਰਾਂ ਉੱਪਰ ਹੈ। ਪੰਜਾਬ ਨੂੰ ਇੱਕ ਬਸਤੀ ਬਣਾ ਕੇ ਲੁੱਟਿਆ ਜਾ ਰਿਹਾ ਹੈ। ਪੰਜਾਬ ਦੇ ਆਰਥਿਕ ਸੋਮਿਆਂ ਉੱਪਰ ਦਿੱਲੀ ਦਾ ਕਬਜ਼ਾ ਹੈ। ਐਹੋ ਜਿਹੇ ਹਾਲਾਤ ਬਣਾਏ ਜਾ ਰਹੇ ਹਨ ਕਿ ਪੰਜਾਬ ਦਾ ਸਾਰਾ 'ਬੌਧਿਕ ਸਰਮਾਇਆ' ਅਤੇ 'ਸਰੀਰਕ ਸਮਰੱਥਾ' ਇੱਥੋਂ ਵਿਦੇਸ਼ਾਂ ਨੂੰ ਪਰਵਾਸ ਕਰ ਜਾਵੇ ਤੇ ਇੱਥੇ ਸਿਰਫ਼ ਉਹ ਸਿੱਖ ਬਚੇ ਰਹਿਣ, ਜਿਹੜੇ ਹਰ ਖੇਤਰ ਵਿੱਚ ਪੱਛੜੇ ਹੋਏ ਸਮਝੇ ਜਾਣ।

ਸਿੱਖਾਂ ਨੂੰ ਸਰੀਰਕ ਤੇ ਵਿਚਾਰਧਾਰਕ ਤੌਰ 'ਤੇ ਪਤਿਤ ਕਰਨ ਦੇ ਏਜੰਡੇ ਬਾਰੇ ਵੀ ਹੁਣ ਕੋਈ ਵਹਿਮ ਨਹੀਂ ਕਿ ਕਿਵੇਂ ਐਹੋ ਜਿਹਾ ਮਹੌਲ ਸਿਰਜਿਆ ਜਾ ਰਿਹਾ ਹੈ ਕਿ ਸਿੱਖ ਬੱਚੇ-ਬੱਚੀਆਂ ਖ਼ੁਦ ਹੀ ਸਿੱਖੀ ਸਰੂਪ ਤਿਆਗ ਦੇਣ ਤੇ ਉਹ ਹਿੰਦੂਆਂ ਵਰਗੇ ਦਿਸਣ ਤੇ ਹਿੰਦੂਆਂ ਵਰਗੀ ਸੋਚ ਰੱਖਣ ਵਿੱਚ ਰੁਚੀ ਵਿਖਾਉਣ। ਸਿੱਖ ਫਲਸਫੇ ਉੱਪਰ ਬ੍ਰਾਹਮਣੀ ਹਮਲੇ ਮੌਕੇ ਅਸੀਂ ਜਾਣਦੇ ਹਾਂ ਕਿ ਜਿਹੜੇ ਲੋਕਾਂ ਨੂੰ 'ਗਿੱਲ' ਦੇ ਮਰਨ ਦਾ ਬੇਹੱਦ ਅਫ਼ਸੋਸ ਹੋਇਆ ਹੈ, ਉਹ ਲਾਜ਼ਮੀ ਦੁਖੀ ਹੋਣਗੇ ਕਿ 'ਗਿੱਲ' ਆਪਣੇ ਅੱਖੀਂ ਸਿੱਖੀ ਨੂੰ ਪੂਰੀ ਤਰ੍ਹਾਂ ਬਰਬਾਦ ਹੁੰਦਾ ਤੇ ਹਿੰਦੂਆਂ ਨੂੰ ਸਿੱਖੀ ਉੱਪਰ ਸਵਾਰ ਹੁੰਦਾ ਨਹੀਂ ਵੇਖ ਸਕਿਆ। ਪਰ ਇਹ ਸੁਪਨਾ ਤਾਂ ਨਾ 'ਗਿੱਲ' ਦਾ ਪੂਰਾ ਹੋਇਆ ਹੈ ਤੇ ਨਾ ਹੁਣ ਹੋਰ ਕਿਸੇ ਦਾ ਹੋਵੇਗਾ। ਇਸ ਤੋਂ ਪਹਿਲਾਂ ਵੀ ਫ਼ਰੁਖਸੀਅਰ,

ਮੀਰ ਮੰਨੂ, ਲਖਪਤ ਰਾਏ ਵਰਗੇ ਜ਼ੋਰ ਲਾ ਹਟੇ। ਸਿੱਖ ਜਾਣਦੇ ਹਨ ਕਿ ਸਿੱਖ ਸੰਸਥਾਵਾਂ ਅੰਦਰ ਕਿਵੇਂ ਸਿੱਖੀ ਦੇ ਵੈਰੀ, ਬ੍ਰਾਹਮਣਵਾਦ ਦੇ ਹੱਥਠੋਕੇ ਛਾਏ ਹੋਏ ਹਨ, ਜਿਹੜੇ ਹਿੰਦੂ ਸਾਮਰਾਜ ਦੇ ਇਸ਼ਾਰਿਆਂ 'ਤੇ ਸਿੱਖ ਹਿੱਤਾਂ ਦਾ ਘਾਣ ਕਰ ਰਹੇ ਹਨ। ਸਿੱਖਾਂ ਦੀ ਧਾਰਮਿਕ ਤੇ ਸਿਆਸੀ ਲੀਡਰਸ਼ਿਪ ਬਾਰੇ ਵੀ ਕੋਈ ਭਰਮ ਨਹੀਂ ਕਿ ਉਹ ਸਿੱਖੀ ਅਤੇ ਸਿੱਖਾਂ ਪ੍ਰਤੀ ਬਣਦੇ ਫ਼ਰਜ਼ ਨਿਭਾਉਣ ਦੀ ਥਾਂ ਹਿੰਦੂ ਹਾਕਮਾਂ ਦੀ ਬੋਲੀ ਬੋਲਦੇ ਹਨ। ਜਿਵੇਂ ਸਿੱਖਾਂ ਉੱਪਰ ਖਾਕੀ ਵਰਦੀ ਦੇ ਕਹਿਰ ਮੌਕੇ 'ਗਿੱਲ' ਮੁੱਛਾਂ ਨੂੰ ਤਾਅ ਦੇਣ ਜੋਗਾ ਸੀ ਤੇ 'ਅਸਲ ਤਾਕਤ' ਓ.ਪੀ. ਸ਼ਰਮਾ ਕੋਲ ਸੀ, ਓਵੇਂ ਹੀ ਹੁਣ ਜਿਹੜੇ ਧਾਰਮਿਕ, ਸਮਾਜਿਕ, ਸਿਆਸੀ ਤੇ ਹੋਰ ਖੇਤਰਾਂ ਵਿੱਚ ਬ੍ਰਾਹਮਣਵਾਦੀਆਂ ਦੇ ਏਜੰਟ ਹਨ, ਉਹ ਭਰਮ ਵਿੱਚ ਹਨ ਕਿ ਅਸੀਂ ਹੀ 'ਸਭ ਕੁਝ' ਹਾਂ ਪਰ ਹਕੀਕਤ ਵਿੱਚ ਇਹਨਾਂ ਸਭ ਦੀ ਕਮਾਂਡ ਕਿਸੇ ਹੋਰ ਦੇ ਹੱਥ ਵਿੱਚ ਹੈ।

ਮਰਦੇ-ਮੁੱਕਦੇ ਤੇ ਬਰਬਾਦ ਹੁੰਦੇ ਜਾ ਰਹੇ ਪੰਜਾਬ ਵਿੱਚ ਜੇ ਇਹ ਸਭ ਕੁਝ ਇੰਝ ਹੀ ਚੱਲਦਾ ਰਹੇ ਤਾਂ ਆਉਣ ਵਾਲੇ ਪੰਜਾਹ ਵਰ੍ਹਿਆਂ ਬਾਅਦ ਇੱਥੇ ਪੰਥ ਦੇ ਕਿਹੋ ਜਿਹੇ ਹਾਲਾਤ ਹੋਣਗੇ? ਕੋਈ ਹਿੰਦੂ ਕੱਟੜਪੰਥੀ ਖੁਸ਼ ਹੋ ਸਕਦਾ ਹੈ ਕਿ ਜੇ ਸਭ ਕੁਝ ਉਹਨਾਂ ਦੇ ਹਿਸਾਬ ਨਾਲ ਚੱਲਦਾ ਰਹੇ ਤਾਂ ਗੁਰਬਾਣੀ ਅਤੇ ਸਿੱਖ ਇਤਿਹਾਸ ਦੀ ਲੋਅ ਮੱਧਮ ਪਾ ਦਿੱਤੀ ਜਾਵੇਗੀ ਤੇ ਇੱਥੇ ਬ੍ਰਾਹਮਣਵਾਦ ਦੇ ਝੰਡੇ ਝੂਲਣਗੇ ਤੇ ਸਿੱਖੀ ਦਾ ਬ੍ਰਾਹਮਣੀਕਰਨ ਹੋ ਜਾਵੇਗਾ।

ਉਸ ਮੌਕੇ ਪੰਜਾਬ ਦੇ ਹਰ ਦਰ-ਹਰ ਘਰ ਕੇ.ਪੀ.ਐੱਸ. 'ਗਿੱਲ' ਤੇ ਹੋਰ ਐਹੋ ਜਿਹੇ ਲੋਕਾਂ ਦੇ ਫੋਟੋ ਲਾਏ ਜਾ ਸਕਦੇ ਹਨ, ਥਾਂ-ਥਾਂ 'ਗਿੱਲ' ਵਰਗਿਆਂ ਦੇ ਬੁੱਤ ਲਾਏ ਜਾ ਸਕਦੇ ਹਨ ਕਿ ਇਹ ਇਸ ਧਰਤੀ ਦੇ ਅਸਲ ਨਾਇਕ ਹਨ ਜਿਨ੍ਹਾਂ ਨੇ ਇੱਥੋਂ ਸਿੱਖ ਸੱਭਿਅਤਾ ਦਾ ਸਫਾਇਆ ਕਰਵਾ ਕੇ ਹਿੰਦੂ ਸੱਭਿਆਚਾਰ ਦੇ ਪੈਰ ਲਵਾਏ ਹਨ।

1953 ਵਿੱਚ ਜਦ ਖੁਸ਼ਵੰਤ ਸਿੰਘ ਨੇ, 'ਦ ਸਿੱਖਜ਼' ਨਾਮੀ ਆਪਣੀ ਕਿਤਾਬ ਦੀ ਭੂਮਿਕਾ ਵਿੱਚ ਕਿਹਾ ਸੀ ਕਿ ਉਹਨੇ ਸਿੱਖ ਇਤਿਹਾਸ ਕਾਹਲੀ-ਕਾਹਲੀ ਵਿੱਚ ਲਿਖਿਆ ਹੈ ਕਿਉਂਕਿ ਇਸ ਸਦੀ ਦੇ ਅੰਤ ਤਕ ਸਿੱਖ ਭਾਈਚਾਰੇ ਦੀ ਹੋਂਦ ਹੀ ਨਹੀਂ ਰਹਿਣੀ। ਖੁਸ਼ਵੰਤ ਸਿੰਘ ਨੇ ਸਿੱਖੀ ਤੇ ਸਿੱਖਾਂ ਖਿਲਾਫ਼ ਹਕੂਮਤੀ ਨੀਤੀਆਂ ਦੇ ਆਧਾਰ 'ਤੇ ਕਿਹਾ ਸੀ ਕਿ ਬ੍ਰਾਹਮਣਵਾਦ ਸਿੱਖੀ ਨੂੰ ਹੜੱਪ ਲਵੇਗਾ। 1991 ਵਿੱਚ ਖੁਸ਼ਵੰਤ ਸਿੰਘ ਨੇ ਜਦ 'ਹਿਸਟਰੀ ਆਫ਼ ਦ ਸਿੱਖਜ਼' ਨਾਮੀ ਕਿਤਾਬ ਛਾਪੀ ਤਾਂ ਅੰਤ ਵਿੱਚ ਲਿਖਿਆ, "ਕਦੀ-ਕਦੀ ਤਾਂ ਇਸ ਤਰ੍ਹਾਂ ਜਾਪਦਾ ਹੈ ਕਿ ਖਾਲਸੇ ਨੇ ਇਤਿਹਾਸ ਵਿੱਚ ਆਪਣੇ ਭਾਗਾਂ ਦਾ ਸਮਾਂ ਪੂਰਾ ਕਰ ਲਿਆ ਹੈ ਅਤੇ ਗੁਰੂ ਸਾਹਿਬਾਨ ਨੇ ਆਪਣੀ ਰਹੱਸਮਈ ਸਿਆਣਪ ਨਾਲ ਉਸ ਨੂੰ ਅਜਿਹੇ ਆਗੂ ਦਿੱਤੇ ਹਨ, ਜਿਹੜੇ ਉਸ ਦੇ ਮਰਨ-ਲੋਚਾ ਨੂੰ ਪੂਰਾ ਕਰਨਗੇ।" ਮਤਲਬ ਕਿ 40 ਸਾਲ ਮਗਰੋਂ ਖੁਸ਼ਵੰਤ ਸਿੰਘ ਨੇ ਇਹ ਸਿੱਟਾ ਕੱਢਿਆ ਕਿ ਸਿੱਖਾਂ ਦੇ ਆਗੂ ਹੀ ਸਿੱਖੀ ਲਈ ਘਾਤਕ ਸਾਬਿਤ ਹੋ ਰਹੇ ਹਨ। ਖੁਸ਼ਵੰਤ ਸਿੰਘ ਨੇ ਵੀ ਹੋਰ ਕਈਆ ਵਾਂਗ ਹਿੰਦੂ ਨਵਜਾਗਰਣ ਸ਼ਕਤੀਆਂ ਨੂੰ ਬਹੁਤ ਜ਼ਿਆਦਾ ਤਰਜੀਹ ਦਿੱਤੀ ਸੀ।

ਜਿੱਥੇ ਸਿੱਖਾਂ ਦੀ ਧਾਰਮਿਕ ਤੇ ਸਿਆਸੀ ਲੀਡਰਸ਼ਿਪ ਸਮੇਂ ਦੇ ਹਾਣ ਦੀ ਸਾਬਿਤ ਨਹੀਂ ਹੋਈ, ਉਲਟਾ ਸਿੱਖੀ ਦੇ ਵੈਰੀਆਂ ਦੇ ਏਜੰਡੇ ਤਹਿਤ ਚੱਲਣ ਵਾਲੀ ਸਿੱਧ ਹੋਈ, ਓਥੇ ਹਕੂਮਤੀ



ਨੀਤੀਆਂ ਨੂੰ ਲਾਗੂ ਕਰਨ ਵਾਲੇ 'ਗਿੱਲ' ਵਰਗੇ ਅਫ਼ਸਰ ਸਾਮ੍ਹਣੇ ਆਉਂਦੇ ਰਹੇ ਜਿਨ੍ਹਾਂ ਦੀ ਕਮਾਂਡ ਹੇਠ ਖਾਕੀ ਵਰਦੀ ਵਾਲੇ ਸਿੱਖਾਂ ਨੇ ਬਾਕੀ ਸਿੱਖ ਸਮਾਜ ਉੱਪਰ ਅੱਤਿਆਚਾਰ ਕੀਤੇ ਤੇ ਇੰਝ ਦੋਹਰੇ-ਤੀਹਰੇ ਹਮਲੇ ਨਾਲ ਕਮਜ਼ੋਰ ਤੇ ਘਿਰੀ ਹੋਈ ਸਿੱਖ ਸ਼ਕਤੀ ਬਾਰੇ ਸਹਿਜੇ ਹੀ ਸੋਚ ਲਿਆ ਗਿਆ ਕਿ ਹਿੰਦੂ ਸ਼ਕਤੀ ਇਸ ਨਾਲੋਂ ਹਰ ਤਰ੍ਹਾਂ ਅੱਗੇ ਹੈ। ਇੰਝ ਸਿੱਟੇ ਕੱਢੇ ਜਾ ਰਹੇ ਹਨ ਕਿ ਛੇਤੀ ਹੀ ਸਿੱਖੀ ਨੇ ਹਿੰਦੂਮਤ ਅੱਗੇ ਚੌਫਾਲ ਵਿਛ ਜਾਣਾ ਹੈ। ਬੇਸ਼ੱਕ ਸਿੱਖੀ ਦੇ ਬਹੁਤ ਅਹਿਮ ਹਿੱਸਿਆਂ ਉੱਪਰ ਵੱਡੇ, ਗਹਿਰੇ ਤੇ ਗੰਭੀਰ ਫੱਟ ਲੱਗੇ ਹੋਏ ਹਨ, ਬੇਸ਼ੱਕ ਸਿੱਖ ਸਮਾਜ ਅੰਦਰ ਬਹੁਤ ਔਗੁਣ, ਘਾਟਾਂ ਤੇ ਕਮਜ਼ੋਰੀਆਂ ਹਨ, ਪਰ ਇਸ ਦੇ ਬਾਵਜੂਦ ਗੁਰਾਂ ਦਾ ਖਾਲਸਾ ਅਡੋਲ ਅੱਗੇ ਵਧੇਗਾ।

ਸਿੱਖਾਂ ਨੇ ਹਿੰਦੂ ਦੇ ਅਸਲ ਰੂਪ ਨੂੰ ਵੇਖ, ਪਰਖ ਤੇ ਸਮਝ ਲਿਆ ਹੈ। ਜਿਸ ਹਿੰਦੂ ਨੂੰ ਸਿੱਖਾਂ ਨੇ ਮਸੂਮ, ਗਰੀਬੜਾ, ਸਾਊ ਤੇ ਭਾਈਆਂ ਵਰਗਾ ਸਮਝਿਆ ਸੀ ਜਦ ਪਰਖ ਦੀ ਘੜੀ ਆਈ ਤਾਂ ਉਹ ਸਿਰੇ ਦਾ ਵਹਿਸ਼ੀ, ਫ਼ਿਰਕੂ ਤੇ ਸਿੱਖੀ ਦਾ ਵੈਰੀ ਸਾਬਿਤ ਹੋਇਆ। ਸਿੱਖਾਂ ਨੂੰ ਤਾਂ ਆਸ ਹੀ ਨਹੀਂ ਸੀ ਕਿ ਅਸਲ ਹਿੰਦੂ ਐਹੋ ਜਿਹੇ ਹੋਵੇਗਾ। ਸਿੱਖ ਨੇ ਤਾਂ ਕਦੇ ਸੋਚਿਆ ਹੀ ਨਹੀਂ ਸੀ ਕਿ ਜਿਸ ਹਿੰਦੂ ਉੱਪਰ ਐਨੇ ਅਹਿਸਾਨ ਹਨ, ਉਹ ਸਿੱਖਾਂ ਦੀ ਸਿੱਖੀ ਖੋਹਣ 'ਤੇ ਤੁਲ ਜਾਵੇਗਾ। ਲੰਮਾ ਸਮਾਂ ਸਿੱਖਾਂ ਨੂੰ ਯਕੀਨ ਹੀ ਨਹੀਂ ਆਇਆ ਕਿ ਹਿੰਦੂ ਸਿੱਖਾਂ ਦੀ ਹੋਂਦ-ਹਸਤੀ ਮਲੀਆਮੇਟ ਕਰ ਕੇ ਸਿੱਖਾਂ ਨੂੰ ਹਿੰਦੂ ਗਰਦਾਨਣ ਵਰਗੀ ਘ੍ਰਿਤ ਕਰ ਸਕਦਾ ਹੈ। ਪਰ ਹੁਣ ਸਿੱਖਾਂ ਅੱਗੇ ਹਿੰਦੂਆਂ ਦਾ ਪਾਜ ਬੁਰੀ ਤਰ੍ਹਾਂ ਖੁੱਲ੍ਹ ਚੁੱਕਾ ਹੈ। ਸਿੱਖ ਜਾਣਦੇ ਹਨ ਕਿ 'ਧਰਮ-ਨਿਰਪੱਖ ਹਿੰਦੂ' ਵਰਗੀ ਕੋਈ ਗੱਲ ਨਹੀਂ ਹੁੰਦੀ। ਸਿੱਖ ਜਾਣਦੇ ਹਨ ਕਿ ਪੰਜਾਬੀ ਬੋਲੀ ਨੂੰ ਨਫ਼ਰਤ ਕਰਨ ਵਾਲੇ, ਪੰਜਾਬ ਦੇ ਆਰਥਿਕ ਸੋਮਿਆਂ ਦੀ ਲੁੱਟ ਕਰਨ ਵਾਲੇ, ਸਿੱਖਾਂ ਨੂੰ ਸਿੱਖੀ ਤੋਂ ਤੋੜਨ ਵਾਲੇ ਤੇ ਸਿੱਖੀ ਦੀ ਚੜ੍ਹਦੀ ਕਲਾ ਲੋਚਣ ਵਾਲੇ ਸਿੱਖਾਂ ਦਾ ਘਾਣ ਕਰਵਾਉਣ ਵਾਲੇ ਲੋਕ ਕੌਣ ਹਨ? ਜੂਨ 1984 ਤੇ ਨਵੰਬਰ 1984 ਮੌਕੇ ਜੋ ਕਸਰ ਰਹਿ ਗਈ ਸੀ ਉਹ ਹਿੰਦੂਆਂ ਨੇ ਮਗਰੋਂ ਪੂਰੀ ਕਰ ਦਿੱਤੀ ਤੇ ਹੁਣ ਨਵੀਂ ਪੀੜ੍ਹੀ ਦਾ ਹਰ ਸਿੱਖ ਜਾਣਦਾ ਹੈ ਅੰਦਰੋਂ ਅੰਦਰ ਇਹ ਹਿੰਦੂ ਪੰਜਾਬ ਵਿੱਚੋਂ ਸਿੱਖੀ ਦਾ ਸਫਾਇਆ ਕਰਨ ਲਈ ਕਮਰਕੱਸੇ ਕਰੀ ਫਿਰਦੇ ਹਨ।

ਪਰ ਸਿੱਖਾਂ ਲਈ ਸਭ ਕੁਝ ਇੰਝ ਨਹੀਂ। ਸਿੱਖਾਂ ਨੇ ਇਹੋ ਜਿਹੇ ਬਥੇਰੇ ਵਾ-ਵਰੋਲੇ ਵੇਖੇ ਹਨ। ਇਹ ਗੱਲ ਸੱਚ ਹੈ ਕਿ ਅੱਜ ਸਿੱਖਾਂ ਦੀ ਕਿਧਰੇ ਸੁਣਵਾਈ ਨਹੀਂ, ਸਿੱਖਾਂ ਦੀ ਇੱਜ਼ਤ ਨੂੰ ਹਿੰਦੂ ਸਾਮਰਾਜ ਠੋਕਰਾਂ ਮਾਰ ਰਿਹਾ ਹੈ। ਸਿੱਖਾਂ ਦਾ ਇਕਬਾਲ ਘੱਟੇ ਕੌਡੀਆਂ ਰੁਲ ਰਿਹਾ ਹੈ। ਇਹ ਵੀ ਸੱਚ ਹੈ ਕਿ ਅਜੇ ਸਿੱਖਾਂ ਦੇ ਵੱਡੇ ਹਿੱਸੇ ਨੇ ਸਾਰੀ ਗੱਲ ਨੂੰ ਸਹੀ ਨਜ਼ਰੀਏ ਤੋਂ ਸਮਝਣਾ, ਵੇਖਣਾ ਤੇ ਵਾਚਣਾ ਸ਼ੁਰੂ ਨਹੀਂ ਕੀਤਾ ਕਿ ਹਿੰਦੂ ਸਾਮਰਾਜ ਵੱਲੋਂ ਕਿਵੇਂ ਸਿੱਖਾਂ ਨੂੰ ਇਕ ਕੌਮ ਵਜੋਂ ਘੇਰਿਆ ਤੇ ਮਲੀਆਮੇਟ ਕੀਤਾ ਜਾ ਰਿਹਾ ਹੈ। ਹਿੰਦੂ ਦੇ ਹਾਕਮ ਬਣ ਜਾਣ ਤੇ ਸਿੱਖ ਦੇ ਉਸ ਦੀ ਪਰਜਾ ਬਣ ਜਾਣ ਦਾ ਅਹਿਸਾਸ ਅਜੇ ਸਿੱਖ ਮਨ ਅੰਦਰ ਨਹੀਂ ਵੱਸਿਆ। ਇਸ ਕਰਕੇ ਹਿੰਦੂ ਜ਼ਹਿਨੀਅਤ ਬੇਹੱਦ ਪਰੇਸ਼ਾਨ ਵੀ ਹੈ ਕਿ ਸਿੱਖ ਉਸ ਦੇ ਬੁਲੰਦ ਇਕਬਾਲ ਨੂੰ ਮਾਨਤਾ ਨਹੀਂ ਦੇ ਰਿਹਾ। ਪਰ ਸਿੱਖ ਆਪਣੀ ਅਣਖ, ਗੈਰਤ, ਸਵੈਮਾਣ ਨੂੰ ਕਦੇ ਵੀ ਰੁਲਣ ਨਹੀਂ ਦੇਣਗੇ। ਹਿੰਦੂ ਸਾਮਰਾਜ ਸਿੱਖਾਂ ਨੂੰ ਰੋਲ ਸੁੱਟਣ ਦਾ ਏਜੰਡਾ ਬਣਾ ਸਕਦੀ ਹੈ, ਇਹੋ ਜਿਹੇ ਪ੍ਰੋਜੈਕਟ ਵੀ ਬਣਾ

ਸਕਦੀ ਹੈ, ਜਿਸ ਦੇ ਨਾਲ ਸਿੱਖੀ ਦੀ ਸ਼ਾਨ ਰੁਲਦੀ ਹੋਵੇ, ਇਹੋ ਜਿਹੀਆਂ ਨੀਤੀਆਂ ਤੇ ਸਾਜ਼ਿਸ਼ ਵੀ ਲਾਗੂ ਕਰ ਸਕਦੀ ਹੈ, ਜਿਸ ਦੇ ਨਤੀਜੇ ਵਜੋਂ ਸਿੱਖਾਂ ਦੇ ਪੱਲੇ ਹੀ ਕੁਝ ਨਾ ਰਹੇ। ਸਿੱਖਾਂ ਵਿਰੁੱਧ ਹਿੰਦ ਵਰਗੇ ਟੋਟਕਿਆਂ ਰਾਹੀਂ ਹੋਰ ਤਿੱਖੇ ਤੇ ਗੰਭੀਰ ਹਮਲੇ ਵੀ ਕਰਵਾਏ ਜਾ ਸਕਦੇ ਹਨ। ਪਰ ਇਸ ਸਭ ਕੁਝ ਦੇ ਬਾਵਜੂਦ ਸਿੱਖ ਲੜਨਗੇ, ਮਰਨਗੇ ਤੇ ਮਾਰਨਗੇ।

ਇਹ ਦਾਅਵਾ ਆਪਣੀ ਥਾਂ 'ਤੇ ਹੈ ਕਿ ਸਿੱਖ ਮਤ ਇਕ ਗੂੰਜਦਾ, ਜਾਗਦਾ ਤੇ ਸਰਗਰਮ ਧਰਮ ਬਣਿਆ ਰਹਿ ਸਕੇਗਾ ਕਿ ਨਹੀਂ ਪਰ ਸਿੱਖਾਂ ਦੇ ਪਿੱਛੇ ਕੋਈ ਮਜ਼ਬੂਤ ਕੰਧ ਨਹੀਂ, ਪਰ ਸਿੱਖਾਂ ਕੋਲ ਮਜ਼ਬੂਤ ਕਿਲ੍ਹਾ ਹੈ। ਸਿੱਖਾਂ ਨੂੰ ਅਥਾਹ ਭਰੋਸਾ ਹੈ ਕਿ ਜਿਵੇਂ ਪਹਿਲਾਂ ਕਈ ਵਾਰ ਸਿੱਖਾਂ ਦੀ ਹੋਂਦ ਹਸਤੀ ਮਿਟ ਜਾਣ ਦੇ ਅੰਦੇਸ਼ੇ ਪੈਦਾ ਹੋਏ ਤੇ ਖ਼ਤਮ ਹੋ ਗਏ, ਓਵੇਂ ਹੀ ਹੁਣ ਵੀ ਇਹ ਅੰਦੇਸ਼ੇ ਗ਼ਲਤ ਸਾਬਿਤ ਹੋਣਗੇ। ਸਿੱਖਾਂ ਦੀ ਹੋਂਦ ਦੇ ਪਹਿਲਾਂ ਹੋਏ ਉਪਰਾਲਿਆਂ, ਸਾਜ਼ਿਸ਼ਾਂ, ਹਮਲਿਆਂ ਵਿਚੋਂ ਇਹ ਹਿੰਦੂ ਹਮਲਾ ਵਾਕਿਆ ਹੀ ਬੇਹੱਦ ਠੋਸ, ਗੰਭੀਰ ਤੇ ਖ਼ਤਰਨਾਕ ਹੈ ਪਰ ਸਿੱਖਾਂ ਨੂੰ ਯਕੀਨ ਹੈ ਕਿ ਉਹ ਇਸ ਨੂੰ ਵੀ ਹਰਾ ਦੇਣਗੇ ਤੇ ਅੰਤਿਮ ਜਿੱਤ ਖ਼ਾਲਸੇ ਦੀ ਹੀ ਹੋਵੇਗੀ।

1849 ਤੋਂ ਬਾਅਦ ਸਿੱਖੀ ਲਈ ਬੜਾ ਔਖਾ ਸਮਾਂ ਸੀ, ਸਿੱਖਾਂ ਵਿਚ ਬੜਾ ਨਿਘਾਰ ਆਇਆ ਸੀ ਪਰ ਸਿੰਘ ਸਭਾ ਲਹਿਰ ਨੇ ਸਿੱਖਾਂ ਵਿਚ ਪੁਨਰ ਸੁਰਜੀਤੀ ਦੀ ਐਸੀ ਜਿਹੀ ਲਹਿਰ ਚਲਾਈ ਕਿ ਸਿੱਖੀ ਦਾ ਹਿੰਦੂਕਰਨ ਕਰਨ ਲਈ ਸੌ ਪ੍ਰਤੀਸ਼ਤ ਆਸਵੰਦ ਬ੍ਰਾਹਮਣਵਾਦੀਆਂ ਨੂੰ ਮੂੰਹ ਦੀ ਖਾਣੀ ਪਈ। ਸਿੱਖ ਸਮਾਜ ਵਿਚ ਆਏ ਨਿਘਾਰ, ਢਹਿੰਦੀ ਕਲਾ ਨੇ ਉਦਾਸੀ ਦੇ ਸਮੁੰਦਰਾਂ ਤੇ ਮਾਯੂਸੀਆਂ ਦੇ ਜਵਾਰਭਾਟਿਆਂ ਨੂੰ ਬੇਹੱਦ ਤੇਜ਼ੀ ਦਿੱਤੀ ਹੋਈ ਹੈ ਪਰ ਭਾਰਤੀ ਸੰਦਰਭ ਵਿਚ ਹਿੰਦੂ ਮਤ ਰੂਪੀ ਅਜਗਰ ਲਈ ਸਿੱਖੀ ਨੂੰ ਬੁੱਧ ਤੇ ਜੈਨ ਮੱਤ ਵਾਂਗ ਨਿਗਲ ਜਾਣ ਦੀ ਆਗਿਆ ਕਦਾਚਿਤ ਨਹੀਂ ਦਿੱਤੀ ਜਾ ਸਕਦੀ।

ਹਿੰਦ ਅਤੇ ਹਿੰਦੂ ਸਾਮਰਾਜ ਦੇ ਇਹੋ ਜਿਹੇ ਹੋਰ ਹੱਥ-ਠੋਕੇ ਸਿੱਖੀ ਨੂੰ ਤੇ ਸਿੱਖਾਂ ਨੂੰ ਕਮਜ਼ੋਰ ਕਰਨ ਲਈ ਆਪਣਾ ਹੋਰ ਜ਼ੋਰ ਲਾ ਸਕਦੇ ਹਨ ਪਰ ਖ਼ਾਲਸੇ ਦੀ ਅਸੀਮੀ ਸ਼ਕਤੀ ਸਾਹਮਣੇ ਇਹ ਦੁਨਿਆਵੀ ਖੇਡਾਂ ਫ਼ਜ਼ੂਲ ਸਾਬਿਤ ਹੋਣਗੀਆਂ। ਇਸ ਘੋਰ ਨਿਰਾਸ਼ਾਮਈ ਸਥਿਤੀ ਵਿਚ ਹਿੰਦ ਦੇ ਸਮਰਥਕ ਬੜੇ ਖ਼ੁਸ਼ ਹੋਣਗੇ ਕਿ ਉਹਨਾਂ ਦੇ ਅੱਖਾਂ ਦੇ ਸਾਹਮਣੇ ਹੀ ਸਿੱਖੀ ਢਹਿ-ਢੇਰੀ ਹੋ ਜਾਵੇਗੀ ਪਰ ਹਕੀਕਤ ਬਿਲਕੁਲ ਉਲਟ ਵਾਪਰੇਗੀ।

ਸਿੱਖ ਬ੍ਰਾਹਮਣਵਾਦੀਆਂ ਵਾਂਗ ਮਕਾਰੀ-ਫ਼ਰੇਬ, ਛਲ-ਕਪਟ, ਪਾਪ ਨਹੀਂ ਕਮਾ ਸਕਦੇ ਪਰ ਆਪਣੇ ਧਰਮ ਲਈ ਲੜਨਾ ਉਹਨਾਂ ਨੂੰ ਬਾਖ਼ੂਬੀ ਆਉਂਦਾ ਹੈ। ਸਿੱਖਾਂ ਦੀ ਨਵੀਂ ਪਨੀਰੀ ਨੂੰ ਨਾ ਤੇ ਹਿੰਦੂਆਂ ਦੇ ਸਿੱਖੀ ਅਤੇ ਸਿੱਖਾਂ ਬਾਰੇ ਏਜੰਡੇ ਬਾਰੇ ਕੋਈ ਭਰਮ ਹੈ ਤੇ ਨਾ ਹੀ ਹਿੰਦੂ ਸਾਮਰਾਜ ਦੀਆਂ ਮਾਰੂ ਨੀਤੀਆਂ ਬਾਰੇ ਕੋਈ ਵਹਿਮ ਹੈ। ਸਿੱਖਾਂ ਦੀ ਨਵੀਂ ਲੀਡਰਸ਼ਿਪ ਦਿਨੋ-ਦਿਨ ਮਜ਼ਬੂਤ ਹੁੰਦੀ ਜਾ ਰਹੀ ਹੈ, ਜਿਹੜੀ ਪਹਿਲੀ ਸਿੱਖ ਲੀਡਰਸ਼ਿਪ ਵਾਂਗ 'ਹਿੰਦੂ-ਸਿੱਖ ਏਕਤਾ' ਤੇ ਹੋਰ ਇਹੋ ਜਿਹੇ ਘਾਤਕ-ਹਥਿਆਰਾਂ ਦੀ ਮਾਰ ਹੇਠ ਆਉਣ ਵਾਲੀ ਨਹੀਂ। ਸਿੱਖਾਂ ਦੀ ਨਵੀਂ ਪੀੜ੍ਹੀ ਦੇ ਹਿੰਦੂ ਅਤੇ ਭਾਰਤ ਬਾਰੇ ਬੜੇ ਸਪਸ਼ਟ ਤੇ ਠੋਸ ਵਿਚਾਰ ਹਨ ਕਿ ਹਿੰਦੂ ਸਾਮਰਾਜ ਦੇ ਸਾਧਨਾਂ ਤੇ ਸਰਮਾਏ ਨਾਲ ਸਿੱਖੀ ਦਾ ਬੇੜਾ ਪਾ ਕੇ ਇਹ ਹਿੰਦੂਤਵੀ ਲੋਕ ਸਿੱਖ



ਹੋਮਲੈਂਡ ਵਿਚ ਬ੍ਰਾਹਮਣਵਾਦੀ ਝੰਡਾ ਝੁਲਾਉਣਾ ਚਾਹੁੰਦੇ ਹਨ। ਜਦੋਂ ਤਕ ਉਹ ਸਿੱਖ ਲੀਡਰਸ਼ਿਪ ਹੈ, ਜਿਹੜੀ ਹਿੰਦੂ ਨੂੰ ਆਪਣਾ ਭਰਾ ਕਹਿ ਕੇ ਦੁਸ਼ਮਣ ਨਾਲ ਗਲਵਕੜੀ ਪਾਉਣ ਵਾਲੀ ਗ਼ਲਤ ਨੀਤੀ ਦੀ ਧਾਰਨੀ ਹੈ, ਹੋਰ ਗੱਲ ਹੈ ਪਰ ਜਿਉਂ-ਜਿਉਂ ਸਮਾਂ ਬੀਤਣ ਨਾਲ ਹਿੰਦੂ ਮਨ ਨੂੰ ਚੰਗੀ ਤਰ੍ਹਾਂ ਜਾਣਨ ਤੇ ਸਮਝਣ ਵਾਲੀ ਸਿੱਖ ਲੀਡਰਸ਼ਿਪ ਜ਼ੋਰ ਫੜਦੀ ਜਾਵੇਗੀ ਹਿੰਦੂ ਤੇ ਸਿੱਖ ਸਭਿਆਚਾਰਾਂ ਦੇ ਇਸ ਕਲੇਸ਼ ਵਿਚ ਵੀ ਸਪਸ਼ਟਤਾ ਆਉਂਦੀ ਜਾਵੇਗੀ। ਜਦੋਂ ਤਕ ਉਹ ਹਿੰਦੂ ਸਰਗਰਮ ਰਹੇ ਜਿਹੜੇ ਅੰਦਰੋਂ-ਅੰਦਰ ਸਿੱਖੀ ਦਾ ਨੁਕਸਾਨ ਕਰਦੇ ਰਹੇ, ਹੋਰ ਸਥਿਤੀ ਰਹੀ ਪਰ ਹੁਣ ਨਵੀਂ ਪੀੜ੍ਹੀ ਤਾਂ ਚੰਗੀ ਤਰ੍ਹਾਂ ਜਾਣਦੀ ਹੈ ਕਿ ਸਿੱਖੀ ਨੂੰ ਹੜੱਪਣ ਲਈ ਕੀ ਕੁਝ ਕੀਤਾ ਜਾ ਰਿਹਾ ਹੈ। ਜਿਹੜੇ ਹਿੰਦੂ ਸ਼ਰੇਆਮ ਕਹਿੰਦੇ ਹਨ ਕਿ ਸਿੱਖ ਤਾਂ ਹਿੰਦੂ ਹਨ, ਗੁਰਬਾਣੀ ਵੇਦਾਂ ਦਾ ਸਾਰ ਹੈ ਤੇ ਜਪੁਜੀ ਸਾਹਿਬ ਗੀਤਾ ਦਾ ਹੀ ਰੂਪ ਹੈ, ਉਹ ਸਾਰੇ ਸਿੱਖ ਚੇਤਨਾ ਨੂੰ ਭੜਕਾਉਣ ਤੇ ਜਗਾਉਣ ਦਾ ਕੰਮ ਕਰਦੇ ਹਨ। ਇਸ ਨਵੀਂ ਚੇਤਨਾ ਨਾਲ ਲੈਸ ਸਿੱਖ ਲੀਡਰਸ਼ਿਪ ਦਾ ਕੋਈ ਸਪਸ਼ਟ ਚਿਹਰਾ ਹੋਣਾ ਜ਼ਰੂਰੀ ਨਹੀਂ ਕਿਉਂਕਿ ਆਮ ਕਰਕੇ ਸਿਆਸੀ ਲੀਡਰਸ਼ਿਪ ਜਾਂ ਧਾਰਮਿਕ ਲੀਡਰਸ਼ਿਪ ਹੀ ਕਿਸੇ ਗਿਣਤੀ ਵਿਚ ਮੰਨੀ ਜਾਂਦੀ ਹੈ ਪਰ ਇਹ ਸਿੱਖ ਲੀਡਰਸ਼ਿਪ ਤਾਂ ਸਿੰਘ ਸਭਾ ਲਹਿਰ ਦੇ ਮੁੱਢਲੇ ਆਗੂਆਂ ਵਾਂਗ ਸਿੱਖੀ ਦੀ ਨਵੀਂ ਉੱਭਰ ਰਹੀ ਲਹਿਰ ਦੀਆਂ ਨੀਹਾਂ ਵਿਚ ਸਮਾਉਣ ਵਾਲੇ ਲੋਕ ਹਨ। ਇਹਨਾਂ ਨੂੰ ਬਹੁਤੀ ਮਸ਼ਹੂਰੀ ਦੀ ਜਾਂ ਚਰਚਾ ਦੀ ਲੋੜ ਨਹੀਂ। ਚਰਚਾ ਦੇ ਕੇਂਦਰ ਵਿਚ ਤਾਂ ਦਿੱਲੀ ਤੇ ਨਾਗਪੁਰ ਤੋਂ ਥਾਪੜਾ ਪ੍ਰਾਪਤ ਲੋਕ ਹੀ ਰਹਿਣਗੇ ਤੇ ਹਰ ਹੀਲੇ ਉਹਨਾਂ ਨੂੰ ਹੀ ਸਿੱਖਾਂ ਦੇ ਆਗੂ ਵਜੋਂ ਠੋਸਣ ਦੇ ਯਤਨ ਹੁੰਦੇ ਰਹਿਣਗੇ ਪਰ ਅੰਤ ਸਾਰੀ ਧੂੜ-ਮਿੱਟੀ ਬਹਿ ਜਾਵੇਗੀ ਤੇ ਖ਼ਾਲਸਾ ਪੰਥ ਦੇ ਅਸਲ ਆਗੂ ਦੁਨੀਆਂ ਸਾਹਮਣੇ ਹੋਣਗੇ। ਭਵਿੱਖ ਵਿਚ ਉਹੀ ਸਿੱਖ ਸਹੀ ਸਿੱਖ ਹੋਣਗੇ ਜਿਹੜੇ 'ਹਮ ਹਿੰਦੂ ਨਹੀਂ' ਦੇ ਵਿਚਾਰ ਦੇ ਧਾਰਨੀ ਹੋਣਗੇ। ਜਿਹੜੇ ਸਿੱਖੀ ਦਾ ਹਿੰਦੂਕਰਨ ਕਰਨ ਲਈ ਤਿਆਰ-ਬਰ-ਤਿਆਰ ਰਹਿਣਗੇ, ਉਹ ਖ਼ੁਦ-ਬ-ਖ਼ੁਦ ਨੰਗੇ ਹੋ ਜਾਣਗੇ। ਪਿਛਲੀ ਸਦੀ ਵਿਚ ਵੀ ਗੁਰਦੁਆਰਾ ਸੁਧਾਰ ਲਹਿਰ ਤਕ ਆਉਂਦਿਆਂ ਸਭ ਨੂੰ ਸਮਝ ਲੱਗ ਗਈ ਸੀ ਕਿ ਕੌਣ-ਕੌਣ ਸਿੱਖੀ ਦਾ ਹਿੰਦੂਕਰਨ ਕਰਨ ਵਾਲਿਆਂ ਨਾਲ ਡਟਿਆ ਖੜ੍ਹਾ ਹੈ ਤੇ ਕੌਣ-ਕੌਣ ਖ਼ਾਲਸਾਈ ਸਰੂਪ ਤੇ ਖ਼ਾਲਸਾਈ ਸਿਧਾਂਤ ਨੂੰ ਬਚਾਉਣ ਲਈ ਤੇ ਪ੍ਰਫੁੱਲਤ ਕਰਨ ਲਈ ਤਤਪਰ ਹੈ। ਸਿੱਖੀ ਦੀ ਮੁੱਖ ਧਾਰਾ ਦਾ ਭਾਰਤੀ ਮੁੱਖਧਾਰਾ ਨਾਲ ਸਿੱਧਮ-ਸਿੱਧਾ ਟਕਰਾਅ ਹੈ ਕਿਉਂਕਿ ਭਾਰਤੀ ਮੁੱਖਧਾਰਾ ਅਸਲ ਵਿਚ ਹਿੰਦੂਤਵੀ ਮੁੱਖਧਾਰਾ ਹੈ। ਜਿਹੜੇ ਲੋਕ ਹਿੰਦੂਤਵੀ ਮੁੱਖਧਾਰਾ ਦੀ ਅਧੀਨਗੀ ਕਬੂਲਣਗੇ, ਉਹ ਖ਼ਾਲਸਾਈ ਵਿਚਾਰਧਾਰਾ ਤੋਂ ਬਾਗ਼ੀ ਹੀ ਹੋਣਗੇ।

ਕਹਿੰਦੇ ਨੇ ਕਿ ਈਸਾਈ ਮੱਤ ਨੂੰ ਯਹੂਦੀ ਮੱਤ ਤੋਂ ਅਜ਼ਾਦ ਹੋਣ ਲਈ ਪੰਜ ਸਦੀਆਂ ਲੱਗ ਗਈਆਂ ਸਨ। ਹੁਣ ਸਿੱਖਾਂ ਦੇ ਮਾਮਲੇ ਵਿਚ ਵੀ ਇੰਝ ਹੀ ਜਾਪਦਾ ਹੈ ਕਿ ਹਿੰਦੂ ਮਤ ਦੇ ਜਾਤ-ਵਰਣ, ਕਰਮਕਾਂਡੀ ਤੇ ਅਵਤਾਰਵਾਦੀ ਸਿਸਟਮ ਤੋਂ ਖ਼ਾਲਸਾ ਸਦਾ ਲਈ ਛੇਤੀ ਹੀ ਅਜ਼ਾਦ ਹੋ ਜਾਵੇਗਾ। ਜਿਹੜੇ ਸਿੱਖਾਂ ਨੂੰ ਹਿੰਦੂਆਂ ਦੇ ਜਾਤ-ਵਰਣ, ਕਰਮਕਾਂਡੀ ਤੇ ਅਵਤਾਰਵਾਦੀ ਸਿਸਟਮ ਵਿਚ ਯਕੀਨ ਹੋਵੇਗਾ, ਜਿਹੜੇ ਬਿਪਰਨ ਕੀ ਰੀਤ ਦੇ ਧਾਰਨੀ ਬਣ ਕੇ ਖ਼ਾਲਸਾ ਪੰਥ ਨੂੰ ਤਿਆਗਣਾ ਚਾਹੁੰਦੇ ਹੋਣਗੇ, ਉਹਨਾਂ ਲਈ ਲਕੀਰ ਖਿੱਚਣ ਦਾ ਵੇਲਾ ਬੇਹੱਦ ਨਜ਼ਦੀਕ ਹੈ। ਇਹ ਭਾਣਾ ਵਾਪਰਨ ਤੋਂ ਕੋਈ ਨਹੀਂ ਰੋਕ ਸਕੇਗਾ। ਗੁਰੂ ਸਾਹਿਬਾਨ ਦੀ ਬਖ਼ਸ਼ੀ ਹੋਈ ਖ਼ਾਲਸਾਈ

ਵਿਚਾਰਧਾਰਾ, ਸਿੱਖ ਇਤਿਹਾਸ ਅਤੇ ਸਿੱਖ ਆਦਰਸ਼ਾਂ ਉੱਪਰ ਡਟ ਕੇ ਪਹਿਰਾ ਦੇਣ ਵਾਲੇ ਗੁਰਸਿੱਖ ਗਿਣਤੀ ਵਿਚ ਭਾਵੇਂ ਘੱਟ ਹੋਣ ਪਰ ਉਹ ਅਸਲੀ ਸਿੱਖ ਮੰਨੇ ਜਾਣਗੇ ਤੇ ਜਿਹੜੇ ਗੁਰੂ ਸਾਹਿਬਾਨ ਦੀ ਸਿੱਖਿਆ ਤੋਂ ਉਲਟ ਚੱਲ ਕੇ ਇਸ ਬ੍ਰਾਹਮਣਵਾਦ ਦੇ ਸਮਰਥਕ ਬਣੇ ਰਹਿਣਗੇ, ਜਿਨ ਦੇ ਬਾਰੇ ਦਸਮੇਸ਼ ਪਾਤਸ਼ਾਹ ਦੇ ਸਪਸ਼ਟ ਬਚਨ ਹਨ ਕਿ ਇਸ ਰਾਹ ਚੱਲਣ ਵਾਲਿਆਂ ਦੀ ਮੈਂ ਸ਼ਕਲ ਵੀ ਨਹੀਂ ਵੇਖਣੀ, ਉਹ ਇਤਿਹਾਸ ਵਿਚ ਆਪਣਾ ਨਾਂ ਕਲੰਕਿਤ ਕਰ ਲੈਣਗੇ। ਇਹ ਫ਼ੈਸਲਾ ਹਰੇਕ ਸਿੱਖ ਨੇ ਖੁਦ ਕਰਨਾ ਹੈ ਕਿ ਉਸ ਨੇ ਕਿਧਰ ਭੁਗਤਣਾ ਹੈ, ਖਾਲਸੇ ਵੱਲ ਕਿ ਖਾਲਸੇ ਦੇ ਵੈਰੀਆਂ ਵੱਲ।

ਗਿੱਲ ਤੇ ਉਹੋ ਜਿਹੇ ਹੋਰ ਬਥੇਰੇ ਹਨ, ਜਿਹੜੇ ਹਿੰਦੂ ਸਾਮਰਾਜ ਦੇ ਹੱਥਠੋਕੇ ਬਣ ਕੇ ਦਿੱਲੀ ਤੇ ਨਾਗਪੁਰ ਤੋਂ ਆਏ ਹੁਕਮਾਂ ਤਹਿਤ ਸਿੱਖੀ ਅਤੇ ਸਿੱਖਾਂ ਦੇ ਘਾਣ ਦੇ ਏਜੰਡੇ ਤਹਿਤ ਸਰਗਰਮ ਹਨ ਪਰ ਅਸਲ ਗੱਲ ਤਾਂ ਇਹੀ ਹੋਣੀ ਹੈ ਜਿਹੜੀ ਖਾਲਸਾ ਪੰਥ ਕਰੇਗਾ। ਸਿੱਖ ਸੰਸਥਾਵਾਂ ਉੱਪਰ ਜੇ ਦੁਸ਼ਮਣ ਦੇ ਏਜੰਟ ਕਾਬਜ਼ ਹੋ ਜਾਣ ਤੇ ਉਥੋਂ ਗਲਤ ਫ਼ੈਸਲੇ ਹੋਣ ਲੱਗ ਪੈਣ ਤਾਂ ਇਸ ਦਾ ਅਰਥ ਇਹ ਨਹੀਂ ਕਿ ਖਾਲਸਾ ਘੇਰ ਲਿਆ ਗਿਆ ਹੈ। ਇਹ ਵਕਤੀ ਝਟਕੇ ਹੁੰਦੇ ਹਨ। ਛੇਵੇਂ ਸਤਿਗੁਰ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਬਾਅਦ ਲੰਮਾ ਸਮਾਂ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਸਿੱਖਾਂ ਦਾ ਬੋਲਬਾਲਾ ਨਹੀਂ ਸੀ ਰਿਹਾ ਪਰ ਜਦ ਗੁਰਾਂ ਦੀ ਮਿਹਰ ਹੋਈ ਤਾਂ ਖਾਲਸੇ ਨੇ ਫੇਰ ਝੰਡੇ ਝੁਲਾ ਦਿੱਤੇ ਸਨ।

ਸਾਨੂੰ ਕੋਈ ਭਰਮ ਨਹੀਂ, ਕੋਈ ਭੰਬਲਭੂਸਾ ਨਹੀਂ। ਸਥਿਤੀ ਸਪਸ਼ਟ ਹੈ। ਹਿੰਦੂ ਮੱਤ ਨੇ ਸਿੱਖੀ ਤੇ ਸਿੱਖਾਂ ਨੂੰ ਦੁਸ਼ਮਣ ਮੰਨਿਆ ਹੋਇਆ ਹੈ। ਹੁਣ ਹਿੰਦੂ ਕੋਲ ਹਕੂਮਤ ਦੀ ਤਾਕਤ ਹੈ ਤੇ ਉਹ ਸਿੱਖਾਂ ਨੂੰ ਬਖਸ਼ੇਗਾ ਨਹੀਂ। ਸਿੱਖਾਂ ਨੂੰ ਮਲੀਆਮੇਟ ਕਰਨ ਲਈ ਸਾਮ-ਦਾਮ-ਦੰਡ-ਭੇਦ ਅਧੀਨ ਦੀ ਨੀਤੀ ਤੋਂ ਇਲਾਵਾ ਦੁਨੀਆਂ ਭਰ ਦੇ ਹਰਬੇ ਵਰਤੇ ਜਾ ਰਹੇ ਹਨ। ਸਿੱਖ ਇਸ ਦੁਸ਼ਮਣ ਦੀਆਂ ਚਲਾਕੀਆਂ, ਮੱਕਾਰੀਆਂ ਤੇ ਹਮਲਿਆਂ ਦਾ ਸਾਮ੍ਹਣਾ ਕਰ ਰਹੇ ਹਨ। ਸਿੱਖ ਆਗੂਆਂ ਦਾ ਇਕ ਪੂਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ, ਸਿੱਖੀ ਦਾ ਪੱਲਾ ਛੱਡ ਕੇ ਬ੍ਰਾਹਮਣ ਦੀ ਸਰਦਾਰੀ ਕਬੂਲ ਚੁੱਕਾ ਹੈ। ਸਿੱਖ ਸ਼ਕਲ ਵਿਚ ਹਜ਼ਾਰਾਂ ਸੰਤ ਬਾਬੇ ਸਿੱਖਾਂ ਨੂੰ ਹਿੰਦੂ ਬਣਾਉਣ ਲਈ ਸਰਗਰਮ ਹਨ। ਸਿੱਖਾਂ ਉੱਪਰ ਮੀਡੀਆ ਅਤੇ ਸਾਹਿਤ ਰਾਹੀਂ ਸੱਭਿਆਚਾਰਕ ਹਮਲਾ ਬੋਲਿਆ ਹੋਇਆ ਹੈ। ਸਿੱਖ ਸਮਾਜ ਅੰਦਰ ਬ੍ਰਾਹਮਣਵਾਦੀ ਸੋਚ ਛੜੱਪੇ ਮਾਰ ਕੇ ਧੁਸ ਦੇਈ ਜਾਂਦੀ ਹੈ। ਪਰ ਫਿਰ ਵੀ ਗੁਰੂ ਦੇ ਲਾਲ, ਗੁਰੂ ਦੇ ਓਟ-ਆਸਰੇ ਜੂਝ ਰਹੇ ਹਨ । ਕਲਮਾਂ ਤੇ ਤਲਵਾਰਾਂ ਸਰਗਰਮ ਹਨ । ਇਹ ਇਤਿਹਾਸ ਦੀ ਬੁੱਕਲ ਵਿਚ ਛੁਪਿਆ ਹੈ ਕਿ ਸਿੱਖ-ਬੋਧੀਆਂ ਤੇ ਜੈਨੀਆਂ ਵਾਂਗ ਹਿੰਦੂ ਸਮੁੰਦਰ ਵਿਚ ਸਮੋ ਜਾਣਗੇ ਕਿ ਆਪਣੀ ਵੱਖਰੀ ਹੋਂਦ ਹਸਤੀ ਬਰਕਰਾਰ ਰੱਖ ਲੈਣਗੇ । ਪਰ ਜੇ ਕਿਤੇ ਸਿੱਖ ਆਪਣੇ ਸਿਧਾਂਤ ਤੇ ਸਰੂਪ ਦੀ ਰਾਖੀ ਲਈ ਲੜਦੇ-ਲੜਦੇ ਸਾਰੇ ਹੀ ਖਤਮ ਹੋ ਜਾਣ ਤਾਂ ਵੀ ਸੌਦਾ ਮਾੜਾ ਨਹੀਂ ਕਿਉਂਕਿ ਦੁਨੀਆ ਫ਼ਖ਼ਰ ਕਰੇਗੀ ਕਿ ਇਕ ਕੌਮ ਹੋਈ ਹੈ ਜਿਹੜੀ ਖਤਮ ਬੇਸ਼ੱਕ ਹੋ ਗਈ ਪਰ ਇਕ ਵੀ ਬੰਦੇ ਨੇ ਧਰਮ ਨਹੀਂ ਤਿਆਗਿਆ। ਇਸ ਦੇ ਉਲਟ ਜੇ ਸਿੱਖਾਂ ਨੇ ਸਿੱਖ ਵਿਚਾਰਧਾਰਾ ਅਤੇ ਸਿੱਖ ਸਰੂਪ ਨੂੰ ਤਿਲਾਂਜਲੀ ਦੇ ਦਿੱਤੀ ਤਾਂ ਉਹ ਬੇਸ਼ੱਕ ਸਦੀਆਂ ਤਕ ਇਸ ਧਰਤੀ ਉੱਤੇ ਰਹਿਣ, ਤਾਂ ਉਹਨਾਂ ਦੇ



ਹੋਣ ਜਾਂ ਨਾ ਹੋਣ ਦਾ ਕੋਈ ਅਰਥ ਨਹੀਂ। ਅਸੀਂ ਅਰਦਾਸ ਕਰਦੇ ਹਾਂ ਕਿ ਵਾਹਿਗੁਰੂ ਸਾਡਾ ਸਿੱਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭਾ ਦੇਵੇ।

ਗਿੱਲ ਨੇ ਭਾਰਤ ਦੇ ਵਫ਼ਾਦਾਰ ਸਿਪਾਹੀ ਵਜੋਂ ਸਿੱਖੀ ਅਤੇ ਸਿੱਖਾਂ ਖਿਲਾਫ਼ ਮਾਰੂ ਮੁਹਿੰਮ ਦੀ ਅਗਵਾਈ ਕਰਕੇ ਜੋ ਕੁਝ ਭਾਰਤ ਲਈ ਕੀਤਾ ਹੈ, ਉਸ ਦਾ ਮੁੱਲ ਭਾਰਤ ਨੇ ਪੂਰਾ ਨਹੀਂ ਪਾਇਆ ਪਰ ਜੰਗਲ ਵੱਢਣ ਲਈ ਕੁਹਾੜੀ ਦਾ ਦਸਤਾ ਬਣੇ ਗਿੱਲ ਨੇ ਭਾਰਤ ਦੀ ਭਗਤੀ ਵਿਚ ਕੋਈ ਕਸਰ ਨਹੀਂ ਛੱਡੀ।

. . . . .

# ਸਿੱਖਾਂ ਦੀ ਨਸਲਕੁਸ਼ੀ ਦਾ ਸੰਦ

ਕੇ.ਪੀ.ਐਸ. ਗਿੱਲ ਹਿੰਦੂ ਸਾਮਰਾਜ ਵੱਲੋਂ ਸਿੱਖਾਂ ਦੀ ਨਸਲਕੁਸ਼ੀ ਵਿਚ ਇਕ ਸੰਦ ਬਣ ਕੇ ਵਰਤਿਆ ਗਿਆ ਸਖ਼ਸ਼ ਹੋ ਨਿਬੜਿਆ, ਜਿਸ ਨੇ ਉਸ ਵਹਿਸ਼ੀ ਮੁਹਿੰਮ ਦੀ ਅਗਵਾਈ ਕੀਤੀ, ਜਿਸ ਨੇ ਮਨੁੱਖੀ ਲੋਥਾਂ ਦੇ ਅੰਬਾਰ ਖੜ੍ਹੇ ਕਰ ਕੇ, ਪੰਜਾਬ ਵਿਚ ਕਬਰਸਤਾਨ ਵਰਗੀ ਸ਼ਾਂਤੀ ਲਿਆਂਦੀ। ਉਸ ਨੂੰ ਇਹ ਅਹਿਸਾਸ ਹੋ ਗਿਆ ਸੀ ਕਿ ਉਹ ਵਰਤਿਆ ਗਿਆ ਹੈ ਪਰ ਉਸ ਦੀ ਜ਼ਮੀਰ ਨੇ ਕਦੇ ਵੀ ਅਹਿਸਾਸ ਨਾ ਕੀਤਾ ਕਿ ਆਪਣੇ ਪਾਪਾਂ ਲਈ ਗੁਰੂ ਘਰ ਤੋਂ ਮਾਫ਼ੀ ਮੰਗ ਲਵੇ। ਉਹ ਕੁਹਾੜੇ ਦਾ ਦਸਤਾ ਸੀ, ਜਿਸ ਨੇ ਜੰਗਲ ਨੂੰ ਬੇਤਰਸ ਹੋ ਕੇ ਛਾਂਗਿਆ। ਵੱਢਣ ਲੱਗਿਆਂ ਉਸ ਨੇ ਨਾ ਛੋਟਾ ਬਰੋਟਾ ਵੇਖਿਆ ਤੇ ਨਾ ਵੱਡਾ ਜਾਂ ਬਿਰਧ ਦਰਖਤ, ਬਸ ਕੁਹਾੜੇ ਵਿਚ ਫਿਟ ਹੋ ਕੇ ਵੱਢਦਾ ਤੁਰਿਆ ਆਇਆ। ਇਸੇ ਲਈ ਉਹ ਦੇਸ-ਵਿਦੇਸ ਦੇ ਸਿੱਖਾਂ ਲਈ ਅੱਜ ਦਾ ਸਭ ਤੋਂ ਤਿਰਸਕਾਰੀ ਪਾਤਰ ਬਣ ਗਿਆ। ਪੂਹਲੇ ਤੋਂ ਬਾਅਦ ਜੇਕਰ ਕਿਸੇ ਦੁਸ਼ਟ ਆਤਮਾ ਦੀ ਰਵਾਨਗੀ 'ਤੇ ਖਾਲਸਾ ਪੰਥ ਨੇ ਤਸੱਲੀ ਮਹਿਸੂਸ ਕੀਤੀ ਹੈ ਉਹ 'ਗਿੱਲ' ਦਾ ਚਲਾਣਾ ਹੈ। ਪਰ ਕੀ ਇਹ ਜ਼ੁਲਮ ਕੇਵਲ 'ਗਿੱਲ' ਨੇ ਕੀਤਾ। 'ਗਿੱਲ' ਦੇ ਪਰਦੇ ਹੇਠ ਹਿੰਦੂ ਸਾਮਰਾਜ ਨੇ ਬਾਕੀ ਸਾਰੇ ਬੁੱਚੜ ਢੱਕ ਲਏ। ਬਹੁਤੇ ਲੋਕਾਂ ਨੂੰ ਪਤਾ ਹੀ ਨਹੀਂ ਕਿ ਓ.ਪੀ. ਮਲਹੋਤਰਾ ਦੀ ਸਿੱਖਾਂ ਦੀ ਨਸਲਕੁਸ਼ੀ ਵਿਚ ਕੀ ਭੂਮਿਕਾ ਸੀ। ਸੁਰੇਸ਼ ਅਰੋੜਾ, ਇਜ਼ਹਾਰ ਆਲਮ, ਸੁਮੇਧ ਸੈਣੀ, ਜਸਮਿੰਦਰ ਸਿੰਘ, ਹਰਿੰਦਰ ਸਿੰਘ ਚਾਹਲ, ਰਾਜ ਕਿਸ਼ਨ ਬੇਦੀ, ਨਰਿੰਦਰਪਾਲ ਸਿੰਘ, ਸਿਵ ਕੁਮਾਰ, ਸੰਤ ਕੁਮਾਰ ਵਰਗੇ ਅਨੇਕਾਂ ਨਾਂ ਸਿੱਖ ਮਨਾਂ ਵਿਚ ਉਹਨਾਂ ਦਿਨਾਂ ਵਿਚ ਢਾਹੇ ਕਹਿਰ ਕਰਕੇ ਚਰਚਾ ਵਿਚ ਹਨ। ਇਹੋ ਜਿਹੇ ਲੋਕ ਜਦ ਮਰਦੇ ਹਨ ਤਾਂ ਉਹਨਾਂ ਸਿੱਖਾਂ ਨੂੰ ਤਸੱਲੀ ਹੋਣੀ ਸੁਭਾਵਿਕ ਹੀ ਹੈ ਜਿਹੜੇ ਇਹਨਾਂ ਦੇ ਜ਼ੁਲਮਾਂ ਦਾ ਸ਼ਿਕਾਰ ਰਹੇ ਹਨ।

ਪਿੱਛੇ ਜਿਹੇ 'ਗੁਰਮੇਲ ਬਾਈ' ਨਾਂ ਦਾ ਇਕ ਰਿਟਾਇਰ ਪੁਲਸੀਆ ਜਦ ਮਰਿਆ ਤਾਂ ਅਗਲੇ ਕਈ ਦਿਨ ਉਸ ਦੇ ਢਾਹੇ ਕਹਿਰ ਦੀਆਂ ਗੱਲਾਂ ਸੋਸ਼ਲ ਮੀਡੀਆ 'ਤੇ ਹੁੰਦੀਆਂ ਰਹੀਆਂ। ਲੋਕਾਂ ਨੂੰ ਆਪਣੀਆਂ ਭਾਵਨਾਵਾਂ ਪ੍ਰਗਟਾਉਣ ਲਈ ਸੋਸ਼ਲ ਮੀਡੀਆ ਇਕ ਬਹੁਤ ਅਹਿਮ ਪਲੇਟਫਾਰਮ ਮਿਲ ਗਿਆ ਹੈ। ਹੁਣ ਹਕੂਮਤੀ ਦਹਿਸ਼ਤਗਰਦੀ ਦੇ ਸਤਾਏ ਲੋਕ ਆਪਣੇ ਮਨੋ-ਭਾਵ ਜਦ ਪ੍ਰਗਟਾਉਂਦੇ ਹਨ ਤਾਂ ਉਹਨਾਂ ਨੂੰ ਤਕਲੀਫ਼ ਹੋਣੀ ਸੁਭਾਵਿਕ ਹੈ, ਜਿਨ੍ਹਾਂ ਦੇ ਪਰਦੇਦਾਰ ਹੁੰਦੇ ਹਨ। ਦਰਅਸਲ 'ਗਿੱਲ' ਦੀ ਕਮਾਂਡ ਹੇਠ ਚੱਲ ਕੇ ਪੁਲੀਸ ਅਫ਼ਸਰਾਂ ਨੇ ਹਰੇਕ ਪੁਲਸੀਏ ਨੂੰ ਬੁੱਚੜਪੁਣਾ ਹੀ ਸਿਖਾਇਆ ਹੈ। ਇਹ ਵਿਗੜੀ ਹੋਈ ਪੁਲਸੀਆ ਮਾਨਸਿਕਤਾ ਹੁਣ ਤਕ ਵੀ ਆਪਣਾ ਅਸਰ ਵਿਖਾ ਰਹੀ ਹੈ।

ਪਿਛਲੇ 30-40 ਸਾਲਾਂ ਤੋਂ ਪੰਜਾਬ ਦੇ ਲੋਕਾਂ ਨੇ ਖਾਕੀ ਵਰਦੀ ਦਾ ਜੋ ਘਿਨਾਉਣਾ, ਗੈਰ-



ਕਨੂੰਨੀ, ਜ਼ਾਲਮ ਤੇ ਇਨਸਾਨੀਅਤ-ਵਿਰੋਧੀ ਚਿਹਰਾ ਵੇਖਿਆ ਹੈ, ਉਸ ਮਗਰੋਂ ਇਹੀ ਕਿਹਾ ਜਾ ਸਕਦਾ ਹੈ ਕਿ ਇਸ ਤੋਂ ਵੱਧ ਹੋਰ ਜ਼ੁਲਮ ਕਿਸੇ ਸੂਬੇ ਦੀ ਪੁਲੀਸ ਨਹੀਂ ਕਰ ਸਕਦੀ। ਗੁਪਤ ਅੰਗਾਂ ਨੂੰ ਕਰੰਟ ਲਾਉਣੇ, ਸਰੀਰ ਵਿਚ ਦੀ ਸਰੀਏ ਕੱਢ ਦੇਣੇ, ਅੱਖਾਂ ਕੱਢ ਦੇਣੀਆਂ, ਖੋਪੜੀਆਂ ਲਾਹ ਦੇਣੀਆਂ, ਹੱਥ-ਪੈਰ ਵੱਢ ਦੇਣੇ, ਗੁਦਾ ਵਿਚ ਲੱਕੜ ਧੱਕ ਦੇਣੀ, ਛੱਤੀ ਉੱਤੇ ਟੰਗ ਕੇ ਝਟਕੇ ਮਾਰ ਕੇ ਰੀੜ੍ਹ ਦੀ ਹੱਡੀ ਤੋੜਨੀ, ਇਹੋ ਜਿਹੇ ਕਾਰੇ ਕਰਕੇ ਮਾਨਸਿਕ ਤ੍ਰਿਪਤੀ ਹਾਸਿਲ ਕਰਨੀ ਪੁਲਸੀਆਂ ਦਾ ਸ਼ੁਗਲ ਰਿਹਾ ਹੈ। ਜਦ ਕਿਸੇ ਬੰਦੇ ਨੂੰ ਉਸ ਦੇ ਟੱਬਰ ਦੀਆਂ ਔਰਤਾਂ ਨੂੰ ਨਗਨ ਕਰਨ ਦੀ ਧਮਕੀ ਦਿੱਤੀ ਜਾਂਦੀ ਹੈ ਤਾਂ ਉਹ ਇਸ ਨੂੰ ਝੂਠ ਨਹੀਂ ਮੰਨਦਾ ਕਿਉਂਕਿ ਪੁਲਸੀਆਂ ਲਈ ਇਹ ਕੋਈ ਵੱਡੀ ਗੱਲ ਨਹੀਂ। ਜ਼ੁਲਮ ਕਰਨ ਦੇ, ਬੰਦੇ ਨੂੰ ਤੜਪਾਉਣ ਦੇ ਨਵੇਂ ਤੋਂ ਨਵੇਂ ਢੰਗ-ਤਰੀਕੇ ਲੱਭਣ ਵਾਲੇ ਨੂੰ ਪੁਲਸੀਆਂ ਵਿਚ ਬੜਾ ਖ਼ਾਸਮ-ਖ਼ਾਸ ਸਮਝਿਆ ਜਾਂਦਾ ਹੈ। ਸਰੀਰਕ ਦੁੱਖ ਨਾਲੋਂ ਮਾਨਸਿਕ ਸੰਤਾਪ ਦੇਣ ਵਿਚ ਇਹ ਲੋਕ ਕਿਤੇ ਵੱਧ ਮਾਹਿਰ ਹੋ ਗਏ ਹਨ। ਜੇ ਇਹ ਢੰਗ-ਤਰੀਕੇ ਖਤਰਨਾਕ, ਘਟੀਆ ਅਤੇ ਮਨੁੱਖਤਾ-ਵਿਰੋਧੀ ਮੁਜਰਮਾਂ 'ਤੇ ਵਰਤੇ ਜਾਣ ਤਾਂ ਵੀ ਸ਼ਾਇਦ ਕੋਈ ਕਹਿ ਦੇਵੇ ਕਿ ਸਮਾਜ ਵਿਚੋਂ ਜੁਰਮ ਨੂੰ ਮੁਕਾਉਣ ਲਈ ਪੁਲਸੀਆਂ ਨੂੰ ਇਹ ਖੁੱਲ੍ਹ ਦੇਣੀ ਚਾਹੀਦੀ ਹੈ ਪਰ ਇਹ ਸਭ ਕੁਝ ਖਤਰਨਾਕ ਮੁਜਰਮਾਂ, ਨਸ਼ੇ ਦੇ ਵਪਾਰੀਆਂ ਤੇ ਹੋਰ ਅਪਰਾਧੀਆਂ ਨਾਲ ਨਹੀਂ ਕੀਤਾ ਜਾਂਦਾ, ਇਹ ਸਭ ਕੁਝ ਤਾਂ ਸਿਰਫ਼ ਅਤੇ ਸਿਰਫ਼ ਉਹਨਾਂ ਸਿੱਖਾਂ ਨਾਲ ਕੀਤਾ ਜਾਂਦਾ ਹੈ ਜਿਹੜੇ ਸਿੱਖੀ ਦੀ ਚੜ੍ਹਦੀ ਕਲਾ ਲੋਚਦੇ ਹੋਣ। ਕਦੇ ਚਰਚਾ ਨਹੀਂ ਹੋਈ ਕਿ ਫਲਾਣੇ ਅਪਰਾਧੀ ਨੂੰ ਪੁਲੀਸ ਦਾ ਬੇਤਹਾਸ਼ਾ ਤਸ਼ੱਦਦ ਝੱਲਣਾ ਪਿਆ ਜਦਕਿ ਗੁਰਸਿੱਖਾਂ ਉੱਪਰ ਜ਼ੁਲਮ ਦੇ ਕਿੱਸੇ ਆਏ ਦਿਨ ਚਰਚਾ ਵਿਚ ਰਹਿੰਦੇ ਹਨ। ਪਤਾ ਨਹੀਂ ਇਹਨਾਂ ਪੁਲਸੀਆਂ ਨੂੰ ਸਿੱਖੀ ਨਾਲ ਕੀ ਵੈਰ ਹੈ ਕਿ ਸਿੱਖੀ ਦੀ ਚੜ੍ਹਦੀ ਕਲਾ ਲੋਚਣ ਵਾਲਿਆਂ ਸਿੱਖਾਂ ਉੱਪਰ ਅੱਤਿਆਚਾਰ ਕਰ ਕੇ ਖ਼ੁਸ਼ ਹੁੰਦੇ ਹਨ। ਜ਼ੁਲਮ ਦਾ ਸ਼ਿਕਾਰ ਗੁਰਸਿੱਖਾਂ ਦੀਆਂ ਦਿਲ-ਦਹਿਲਾਉਣ ਵਾਲੀਆਂ ਫੋਟੋਆਂ ਤੇ ਦਰਦਨਾਕ ਕਿੱਸੇ ਜਦ ਮੀਡੀਆ ਵਿਚ ਛਪਦੇ ਹਨ ਤਾਂ ਇਹਨਾਂ ਪੁਲਸੀਆਂ ਦੇ ਟੱਬਰ ਵੀ ਤਾਂ ਪੜ੍ਹਦੇ ਹੋਣਗੇ। ਕੀ ਇਹਨਾਂ ਦੇ ਮਾਪੇ, ਘਰਵਾਲੀਆਂ ਤੇ ਨਿਆਣੇ ਨਹੀਂ ਕਹਿੰਦੇ ਕਿ ਨੌਕਰੀ ਤਾਂ ਹੋਰ ਪੁਲੀਸ ਵਾਲੇ ਵੀ ਕਰਦੇ ਨੇ, ਤੁਸੀਂ ਕਿਉਂ ਸਿੱਖਾਂ ਦੇ ਵੈਰੀ ਬਣੇ ਹੋਏ ਹੋ?

• • • • •

## 'ਗਿੱਲ' ਨੇ ਹਜ਼ਾਰਾਂ ਸਿੱਖ 'ਲਾਵਾਰਿਸ ਲਾਸ਼ਾਂ' ਕਹਿ ਕੇ ਖ਼ਤਮ ਕਰਵਾਏ

ਮਨੁੱਖੀ ਅਧਿਕਾਰਾਂ ਦੀ ਲੜਾਈ ਲੜ ਰਹੀ ਰਾਸ਼ਟਰੀ ਪੱਧਰ ਦੀ ਗੈਰ-ਸਰਕਾਰੀ ਸੰਸਥਾ ਪੰਜਾਬ ਐਡਵੋਕੇਸੀ ਅਤੇ ਡਾਕੂਮੈਂਟੇਸ਼ਨ ਪ੍ਰਜੈਕਟ (ਪੀ.ਡੀ.ਏ.ਪੀ.) ਨੇ 1980 ਤੋਂ 1995 ਦੇ ਦੌਰ ਸਮੇਂ ਪੰਜਾਬ 'ਚ 8257 ਨੌਜਵਾਨਾਂ ਨੂੰ ਕਥਿਤ ਤੌਰ 'ਤੇ ਝੂਠੇ ਪੁਲੀਸ ਮੁਕਾਬਲਿਆਂ 'ਚ ਮਾਰਨ ਅਤੇ ਲਾਪਤਾ ਹੋਣ ਵਾਲੇ ਲੋਕਾਂ ਦੀ ਪਛਾਣ ਕੀਤੀ ਹੈ। ਇਹਨਾਂ ਅੰਕੜਿਆਂ ਵਿਚ ਦੋ ਹਜ਼ਾਰ ਲੋਕ ਉਹ ਹਨ, ਜਿਨ੍ਹਾਂ ਦੀ ਪਛਾਣ ਜਸਵੰਤ ਸਿੰਘ ਖਾਲੜਾ ਵੱਲੋਂ ਕੀਤੀ ਗਈ ਸੀ। ਸੰਸਥਾ ਦੇ ਅਹੁਦੇਦਾਰ ਸਤਨਾਮ ਸਿੰਘ ਬੈਂਸ ਬਰਿਸਟਰ ਲੰਡਨ, ਬੰਬੇ ਹਾਈਕੋਰਟ ਦੇ ਸਾਬਕਾ ਜਸਟਿਸ ਸੁਰੇਸ਼ ਹੋਸਪੇਟ, ਐਡਵੋਕੇਟ ਜਗਜੀਤ ਸਿੰਘ ਬਟਾਲਾ, ਜਗਜੀਤ ਸਿੰਘ ਬਾਜਵਾ, ਬਲਜਿੰਦਰ ਸਿੰਘ, ਮਹਿੰਦਰ ਸਿੰਘ ਅਨੁਸਾਰ 87 ਹਜ਼ਾਰ ਦੇ ਕਰੀਬ ਚਸ਼ਮਦੀਦ ਗਵਾਹਾਂ, ਦਸਤਾਵੇਜ਼, ਅੰਕੜਿਆਂ ਦੀ ਰਿਪੋਰਟ, ਵੱਖ-ਵੱਖ ਜ਼ਿਲ੍ਹਿਆਂ 'ਚ ਪੀੜਤਾਂ ਨਾਲ ਗੱਲਬਾਤ ਕਰਨ ਅਤੇ ਨਗਰ ਕੌਂਸਲਾਂ ਤੋਂ ਇਕੱਠੇ ਕੀਤੇ ਰਿਕਾਰਡ ਤੋਂ ਇਹ ਤੱਥ ਪ੍ਰਾਪਤ ਕੀਤੇ ਗਏ ਹਨ ਕਿ 1980 ਤੋਂ 1995 ਦਰਮਿਆਨ ਹੋਈਆਂ ਜਨਤਕ ਹੱਤਿਆਵਾਂ ਅਤੇ ਫ਼ਰਜ਼ੀ ਮੁਕਾਬਲਿਆਂ ਵਿਚ 8257 ਵਿਅਕਤੀ ਲਾਪਤਾ ਹੋਏ ਸਨ। ਉਹਨਾਂ ਦੁੱਖ ਪ੍ਰਗਟ ਕਰਦਿਆਂ ਕਿਹਾ ਕਿ ਸਿਰਫ 1527 ਮਾਮਲਿਆਂ ਵਿਚ ਹੀ ਪੀੜਤਾਂ ਨੂੰ ਨਾਮਾਤਰ ਮੁਆਵਜ਼ਾ ਮਿਲਿਆ ਹੈ।

ਉਹਨਾਂ ਦੱਸਿਆ ਕਿ ਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ ਨੇ ਜਾਂਚ ਦਾ ਘੇਰਾ ਸਰਹੱਦੀ ਤਿੰਨ ਜ਼ਿਲ੍ਹਿਆਂ ਦੀਆਂ ਕੇਵਲ 2067 ਹੱਤਿਆਵਾਂ ਤਕ ਸੀਮਤ ਰੱਖਿਆ ਸੀ ਜਦਕਿ ਅੰਮ੍ਰਿਤਸਰ ਸ਼ਮਸ਼ਾਨਘਾਟ 'ਚ 2097 ਲੋਕਾਂ ਦੇ ਸਸਕਾਰ ਕਰਨ ਦਾ ਰਿਕਾਰਡ ਸੀ। ਸੰਸਥਾ ਦੇ ਆਗੂਆਂ ਨੇ ਕਿਹਾ ਕਿ ਭਾਵੇਂ ਉਹਨਾਂ ਨੇ ਸੂਬੇ ਦੇ 22 ਜ਼ਿਲ੍ਹਿਆਂ ਦੇ ਕਸਬਿਆਂ, ਸ਼ਹਿਰਾਂ 'ਚ ਪੀੜਤਾਂ ਨਾਲ ਰਾਬਤਾ ਕਾਇਮ ਕੀਤਾ ਪਰ ਗੁਰਦਾਸਪੁਰ ਜ਼ਿਲ੍ਹੇ ਦੇ 1700 ਪਿੰਡਾਂ ਦਾ ਦੌਰਾ ਕਰਨ ਮੌਕੇ ਪਤਾ ਲੱਗਾ ਕਿ ਇਹ ਜ਼ਿਲ੍ਹਾ ਸਭ ਤੋਂ ਵੱਧ ਪ੍ਰਭਾਵਿਤ ਰਿਹਾ ਹੈ। ਮਨੁੱਖੀ ਅਧਿਕਾਰਾਂ ਦੀ ਸਭ ਤੋਂ ਪਹਿਲਾਂ ਅਵਾਜ਼ ਬੁਲੰਦ ਕਰਨ ਵਾਲੇ ਜਸਵੰਤ ਸਿੰਘ ਖਾਲੜਾ, ਜਿਨ੍ਹਾਂ ਨੂੰ ਪੁਲੀਸ ਨੇ ਘਰੋਂ ਚੁੱਕਿਆ ਤੇ ਤਸੀਹੇ ਦੇ ਕੇ ਮਾਰ ਦਿੱਤਾ ਸੀ, ਦੀ ਪਤਨੀ ਪਰਮਜੀਤ ਕੌਰ ਖਾਲੜਾ ਨੇ ਕਿਹਾ ਕਿ ਸਰਕਾਰ ਅਣਪਛਾਤੇ ਲੋਕਾਂ ਦੀ ਪਛਾਣ ਲਈ ਕੁਝ ਨਹੀਂ ਕਰ ਰਹੀ। ਉਹ ਪਿਛਲੇ ਕਈ ਸਾਲਾਂ ਤੋਂ ਇਸ ਦੀ ਲੜਾਈ ਲੜ ਰਹੇ ਹਨ ਅਤੇ ਸਮੇਂ ਦੇ ਹੁਕਮਰਾਨਾਂ ਨੇ ਲਾਸ਼ਾਂ 'ਤੇ ਰਾਜ ਤਾਂ ਕੀਤਾ ਹੈ, ਪਰ ਪੀੜਤਾਂ ਦੇ ਹਿਤ ਲਈ ਕੁਝ ਨਹੀਂ ਕੀਤਾ। ਉਹਨਾਂ ਕਿਹਾ ਕਿ ਬੇਵਕਤੀ ਮੌਤ ਦੇ ਮੂੰਹ



ਵਿਚ ਜਾਣ ਵਾਲੇ ਸਿੱਖਾਂ, ਮੁਸਲਮਾਨਾਂ, ਹਿੰਦੂ ਤੇ ਇਸਾਈਆਂ ਵਿਚੋਂ 90% ਲੋਕ ਸਿੱਖ ਸਨ। ਸਤਨਾਮ ਸਿੰਘ ਬੈਂਸ ਨੇ ਹੁਕਮਰਾਨਾਂ 'ਤੇ ਟਿਪਣੀ ਕਰਦਿਆਂ ਕਿਹਾ ਕਿ ਸਰਕਾਰ ਵੱਲੋਂ ਐੱਨ.ਆਰ.ਆਈ. ਦੀਆਂ ਜ਼ਮੀਨਾਂ ਦੇ ਮਾਮਲੇ ਨਜਿੱਠਣ ਲਈ ਤਾਂ ਐੱਨ.ਆਰ.ਆਈ. ਕੋਰਟ ਤਕ ਬਣਾ ਦਿੱਤੀ ਹੈ ਤੇ ਕੇਸਾਂ ਦਾ ਨਿਪਟਾਰਾ ਵੀ ਸਮਾਂਬੱਧ ਕਰ ਦਿੱਤਾ ਹੈ ਪਰ ਪਿਛਲੇ ਢਾਈ ਦਹਾਕਿਆਂ ਤੋਂ ਲਟਕ ਰਹੇ ਇਹਨਾਂ ਮਾਮਲਿਆਂ ਬਾਰੇ ਕੁਝ ਨਹੀਂ ਕੀਤਾ।

ਸੋ, ਮੋਟੇ ਤੌਰ 'ਤੇ ਕਹਿ ਸਕਦੇ ਹਾਂ ਕਿ ਉਸ ਦੌਰ ਵਿਚ ਪੰਜਾਬ ਭਰ 'ਚੋਂ 8,257 ਵਿਅਕਤੀ ਚੁੱਕ ਕੇ ਗਾਇਬ ਕਰ ਦਿੱਤੇ ਗਏ ਸਨ ਅਤੇ ਉਹਨਾਂ ਦੀਆਂ ਲਾਸ਼ਾਂ ਨੂੰ ਅਣ-ਪਛਾਤੀਆਂ ਦੱਸਦੇ ਹੋਏ ਵੱਖ-ਵੱਖ ਸ਼ਮਸ਼ਾਨਘਾਟਾਂ 'ਚ ਉਹਨਾਂ ਲਾਸ਼ਾਂ ਦਾ ਸਸਕਾਰ ਕਰ ਦਿੱਤਾ ਗਿਆ। ਪਰ ਅਸਲ ਵਿਚ ਇਹ ਗਿਣਤੀ ਇਸ ਤੋਂ ਕਿਤੇ ਵੱਧ ਹੋਵੇਗੀ ਕਿਉਂਕਿ ਗੈਰ-ਸਰਕਾਰੀ ਸੰਸਥਾ ਦੀਆਂ ਆਪਣੀਆਂ ਮਜਬੂਰੀਆਂ ਤੇ ਹੱਦਬੰਦੀਆਂ ਹੁੰਦੀਆਂ ਹਨ।

ਇਹ ਸਿੱਖਾਂ ਨੂੰ ਅਗਵਾ ਕਰਨ, ਤਸੀਹੇ ਦੇ ਕੇ ਮਾਰਨ ਤੇ ਲਾਵਾਰਿਸ ਲਾਸ਼ਾਂ ਕਹਿ ਕੇ ਸਾੜਨ ਦਾ ਕੰਮ 'ਗਿੱਲ' ਦੇ ਵੇਲਿਆਂ ਵਿਚ ਹੀ ਹੋਇਆ। ਸੋ, 'ਗਿੱਲ' ਤੇ ਹੋਰ ਪੁਲਸੀਆਂ ਨੇ ਪੰਜਾਬ 'ਚ 1980 ਤੋਂ 1995 ਦੌਰਾਨ 8000-9000 ਲੋਕ ਚੁੱਕ ਕੇ ਮਰਵਾ ਦਿੱਤੇ ਜਿਨ੍ਹਾਂ ਦੀਆਂ ਲਾਸ਼ਾਂ ਵੀ ਘਰਦਿਆਂ ਨੂੰ ਨਹੀਂ ਦਿੱਤੀਆਂ ਤੇ 'ਲਾਵਾਰਿਸ' ਕਹਿ ਕੇ ਅਣਪਛਾਤੀ ਲਾਸ਼ ਵਜੋਂ ਸਾੜ ਦਿੱਤਾ। ਕੀ ਇਹ ਲਾਸ਼ਾਂ 'ਗਿੱਲ' ਖ਼ੁਦ ਸਾੜਦਾ ਰਿਹਾ? ਕੀ ਉਹਨਾਂ ਨੂੰ ਮਰਨ ਤੋਂ ਪਹਿਲਾਂ ਤਸੀਹੇ 'ਗਿੱਲ' ਦਿੰਦਾ ਹੁੰਦਾ ਸੀ? ਉਹਨਾਂ ਨੂੰ ਚੁੱਕ ਕੇ ਬੁੱਚੜਖਾਨੇ ਵਿਚ ਕੌਣ ਲਿਆਉਂਦਾ ਰਿਹਾ? ਇਹ ਕੰਮ ਕਰਨ ਵਾਲੇ ਪੁਲੀਸ ਅਧਿਕਾਰੀ ਆਪਣੇ ਪਾਪਾਂ ਦੀ ਸਜ਼ਾ ਭੁਗਤਣ ਤੋਂ ਕਿਵੇਂ ਬਚ ਜਾਣਗੇ? ਆਪਣੇ ਇਸ ਪਾਪ ਦੇ ਹੱਕ ਵਿਚ ਉਹਨਾਂ ਕੋਲ ਬੜੀਆਂ ਦਲੀਲਾਂ ਹੋਣਗੀਆਂ, ਬੜੇ ਤਰਕ ਤੇ ਬਹਾਨੇ ਹੋਣਗੇ ਜਿਵੇਂ ਜੇਲ੍ਹਾਂ ਵਿਚ ਬੰਦ ਛੇ ਮਹੀਨੇ ਦੀ ਬੱਚੀ ਨਾਲ ਜਬਰ-ਜਿਨਾਹ ਕਰਨ ਵਾਲੇ ਵੀ ਖ਼ੁਦ ਨੂੰ ਸਹੀ ਦਰਸਾਉਣ ਲਈ ਹਰ ਹਰਬਾ ਵਰਤਦੇ ਹਨ।

• • • • •

## 'ਗਿੱਲ' ਨੇ ਕਿਨ੍ਹਾਂ ਦਾ ਕਤਲੇਆਮ ਕੀਤਾ?

ਭਾਰਤੀ ਹਕੂਮਤ ਨੇ ਜਿਹੜੇ ਸਿੱਖਾਂ ਦਾ ਕਤਲੇਆਮ ਕੀਤਾ ਉਹਨਾਂ ਨੂੰ ਖਤਰਨਾਕ ਦਰਿੰਦੇ, ਵਹਿਸ਼ੀ ਕਾਤਲ, ਸਿਰਫਿਰੇ ਜਨੂੰਨੀ, ਹਿੰਸਕ, ਦਹਿਸ਼ਤਗਰਦ, ਪਾਕਿਸਤਾਨ ਦੇ ਏਜੰਟ ਗਰਦਾਨਿਆ ਹੈ ਕਿ ਇਹ ਸਾਰੇ ਖਾਲਿਸਤਾਨੀ ਸਨ, ਮੁਲਕ ਦੀ ਏਕਤਾ ਤੇ ਅਖੰਡਤਾ ਲਈ ਖਤਰਾ ਸਨ ਤੇ ਇਹਨਾਂ ਦਾ ਜਿਊਂਦੇ ਰਹਿਣਾ ਭਾਰਤ ਲਈ ਠੀਕ ਨਹੀਂ ਸੀ, ਇਸ ਕਰਕੇ ਇਹ ਸਾਰੇ ਮਾਰਨੇ ਪਏ। ਪਰ ਮਾਰੇ ਗਏ ਲੋਕਾਂ ਬਾਰੇ ਜੇ ਕੋਈ ਪੜਤਾਲ ਕਰੇ ਤਾਂ ਹੈਰਾਨ ਰਹਿ ਜਾਵੇਗਾ ਕਿ ਅਸਲ ਵਿਚ ਉਹ ਲੋਕ ਤਾਂ ਸਧਾਰਨ ਕਿਰਤੀ ਲੋਕ ਸਨ, ਜਿਨ੍ਹਾਂ ਦੇ ਮਨਾਂ ਵਿਚ ਹਕੂਮਤ ਦੀਆਂ ਪੰਥ ਤੇ ਪੰਜਾਬ ਖਿਲਾਫ ਘਟੀਆ ਸਾਜ਼ਿਸ਼ਾਂ ਖਿਲਾਫ਼ ਰੋਹ ਸੀ। ਉਹ ਸਾਰੇ ਕੋਈ ਹਥਿਆਰਬੰਦ ਲੋਕ ਨਹੀਂ ਸਨ। ਘਰਾਂ, ਬਜ਼ਾਰਾਂ, ਖੇਤਾਂ ਵਿਚੋਂ ਚੁੱਕ ਕੇ ਬੇਦੋਸ਼ੇ ਮਾਰੇ ਸਿੱਖਾਂ ਨੂੰ ਕਾਤਲ-ਦਰਿੰਦੇ ਕਹਿਣਾ ਸਿਰੇ ਦੀ ਬੇਹਯਾਈ ਹੈ। ਦਰਅਸਲ ਓਦੋਂ ਹਰੇਕ ਸਿੱਖ ਨੂੰ ਇਹੀ ਮਹਿਸੂਸ ਹੋਇਆ ਕਿ ਇਸ ਮੁਲਕ ਵਿਚ ਸਿੱਖਾਂ ਦੀ ਸੁਣਵਾਈ ਤੇ ਇੱਜ਼ਤ ਬਿਲਕੁਲ ਨਹੀਂ ਰਹੀ। ਇਹ ਭਾਵਨਾ ਦਿਨੋ-ਦਿਨ ਜ਼ੋਰ ਫੜਦੀ ਗਈ ਤੇ ਇਸ ਭਾਵਨਾ ਵਾਲੇ ਸਿੱਖਾਂ ਨੂੰ ਮਾਰ-ਮਾਰ ਹਕੂਮਤ ਕਾਤਲ-ਦਰਿੰਦੇ ਗਰਦਾਨਦੀ ਰਹੀ। ਵੱਧ ਤੋਂ ਵੱਧ ਉਹ ਸਿੱਖ ਹੋਣ ਕਰਕੇ ਆਪਣੀ ਕੌਮ ਨਾਲ ਹੋ ਰਹੇ ਜਬਰ-ਜ਼ੁਲਮ ਤੋਂ ਦੁਖੀ ਲੋਕ ਸਨ ਜਿਨ੍ਹਾਂ ਨੂੰ ਮਾਰ-ਮਾਰ ਦਾਅਵੇ ਕੀਤੇ ਜਾ ਰਹੇ ਨੇ ਕਿ ਬੜੀ ਵੱਡੀ ਆਫਤ ਟਾਲ ਦਿੱਤੀ ਗਈ ਹੈ। ਉਹਨਾਂ ਦੀ ਗੱਲ ਸੁਣਨ ਦੀ ਲੋੜ ਸੀ। ਉਹਨਾਂ ਦੇ ਜ਼ਖਮੀ ਜਜ਼ਬਾਤਾਂ ਨੂੰ ਸਮਝਣ ਦੀ ਲੋੜ ਸੀ ਪਰ 'ਗਿੱਲ' ਦੀ ਕਮਾਂਡ ਹੇਠ ਭਾਰਤ ਸਰਕਾਰ ਨੇ ਕਨੂੰਨ ਦਾ ਡੰਡਾ ਚੁੱਕ ਕੇ ਹਜ਼ਾਰਾਂ ਸਿੱਖ ਮਾਰ ਦਿੱਤੇ, ਕਾਤਲਾਂ ਦੀ ਸਰਪ੍ਰਸਤੀ ਕੀਤੀ ਤੇ ਦਾਅਵਾ ਕੀਤਾ ਕਿ ਇਹ ਸਭ ਕੁਝ ਦੇਸ਼ ਦੇ ਸੰਵਿਧਾਨ, ਕਨੂੰਨ ਦੇ ਦਾਇਰੇ ਦੇ ਵਿੱਚ ਕੀਤਾ ਹੈ। ਇਸ ਮੁਲਕ ਦੇ ਲੋਕਾਂ ਨੂੰ ਖੁਦ ਹੀ ਮਾਰਨ ਵਾਲੀ ਸਰਕਾਰ ਕਹਿੰਦੀ ਹੈ ਕਿ ਇਹ ਕਨੂੰਨ ਅਨੁਸਾਰ ਕੀਤਾ ਹੈ। ਸਰਕਾਰ ਨੂੰ 'ਮਾਈ-ਬਾਪ' ਕਹਿਣ ਵਾਲੇ ਲੋਕ ਹੱਕੇ-ਬੱਕੇ ਹੋਣਗੇ ਕਿ ਇਹ ਕਿਹੋ ਜਿਹੀ ਸਰਕਾਰ ਹੈ ਜੋ ਆਪਣੇ ਹੀ ਬੇਦੋਸ਼ੇ ਨਾਗਰਿਕਾਂ ਦਾ ਕਤਲੇਆਮ ਕਰਦੀ ਹੈ, ਝੂਠੇ ਕੇਸ ਦਰਜ ਕਰਦੀ ਹੈ, ਤਸੀਹੇ ਦਿੰਦੀ ਹੈ।

ਜਿਹੜੇ ਪੁਲਸੀਆਂ ਨੇ ਝੂਠੇ ਕੇਸ ਬਣਾਏ, ਉਹ ਕਿੱਥੇ ਲੇਖਾ ਦੇਣਗੇ? ਬੇਦੋਸ਼ੇ ਲੋਕਾਂ ਦੀਆਂ ਜ਼ਿੰਦਗੀਆਂ ਬਰਬਾਦ ਕਰਨ ਵਾਲੇ ਪੁਲਸੀਆਂ ਦੀ ਅੰਤਰ-ਆਤਮਾ ਉਹਨਾਂ ਨੂੰ ਕਦੇ ਨਹੀਂ ਝੰਜੋੜਦੀ? ਉਹਨਾਂ ਦੇ ਮਾਪੇ, ਨਿਆਣੇ, ਘਰਵਾਲੀਆਂ ਤੇ ਯਾਰ-ਦੋਸਤ, ਰਿਸ਼ਤੇਦਾਰ ਕਦੇ ਨਹੀਂ ਕਹਿੰਦੇ ਕਿ ਇਹ ਕਹਿਰ ਕਿਉਂ ਕਰਦੇ ਹੋ? ਸਾਰੀ ਨੌਕਰੀ ਦੌਰਾਨ ਬੇਦੋਸ਼ੇ ਲੋਕਾਂ ਦਾ ਘਾਣ ਕਰਨ ਵਾਲੇ ਇਹਨਾਂ ਪੁਲਸੀਆਂ ਨੂੰ ਕਦੇ ਉਹਨਾਂ ਦੇ ਧੀਆਂ-ਪੁੱਤ ਨਹੀਂ ਕਹਿੰਦੇ ਕਿ ਸਾਨੂੰ ਤੁਹਾਡੀ ਪਾਪ ਦੀ ਕਮਾਈ ਤੇ ਸਾਕ-ਸੰਬੰਧ ਨਹੀਂ ਚਾਹੀਦੇ। ਇਹੋ ਜਿਹੇ ਪਰਿਵਾਰਾਂ ਨੂੰ ਕਦੇ ਚੇਤੇ ਨਹੀਂ



ਆਉਂਦਾ ਕਿ ਕਿਵੇਂ ਥਾਣਿਆਂ, ਸੀ.ਆਈ.ਏ. ਸਟਾਫ਼ਾਂ ਤੇ ਹੋਰ ਬੁੱਚੜਖਾਨਿਆਂ ਵਿਚ ਬੇਦੋਸ਼ੇ ਲੋਕਾਂ ਉੱਪਰ ਜ਼ੁਲਮ ਹੁੰਦਾ ਹੈ? ਕਿਵੇਂ ਨੰਗੇ ਕਰ ਕੇ ਸਿੱਖਾਂ ਨੂੰ ਕਰੰਟ ਲਾਇਆ ਜਾਂਦਾ ਹੈ, ਚੱਡੇ ਪਾੜੇ ਜਾਂਦੇ ਹਨ, ਗੁਦਾ ਵਿਚ ਮਿਰਚਾਂ ਵਾਲੇ ਡੰਡੇ ਧੱਕੇ ਜਾਂਦੇ ਹਨ, ਕੇਸਾਂ ਤੋਂ ਫੜ ਕੇ ਧੂਹਿਆ ਜਾਂਦਾ ਹੈ ਤੇ ਇਹ ਸਭ ਕੁਝ ਕਰਨ ਬਦਲੇ ਹੀ ਉਹਨਾਂ ਦੇ ਘਰ ਨੋਟ ਆਉਂਦੇ ਹਨ? ਕੀ ਇਹਨਾਂ ਪੁਲਸੀਆਂ ਦੇ ਟੱਬਰ ਨਹੀਂ ਜਾਣਦੇ ਕਿ ਕਿਵੇਂ ਪੁਲਸੀਏ ਸਿੱਖਾਂ ਦੇ ਕਕਾਰਾਂ ਦੀ ਬੇਅਦਬੀ ਕਰਦੇ ਹਨ ਤੇ ਧਾਰਮਿਕ ਤੌਰ 'ਤੇ ਕਾਬੂ ਆਏ ਸਿੱਖ ਨੂੰ ਜ਼ਲੀਲ ਕਰਦੇ ਹਨ? ਕੀ ਇਹਨਾਂ ਪੁਲਸੀਆਂ ਦੇ ਪਰਿਵਾਰਾਂ ਨੇ ਵੀ ਮੰਨ ਲਿਆ ਹੈ ਸਾਨੂੰ ਬੇਦੋਸ਼ੇ ਲੋਕਾਂ ਦਾ ਘਾਣ ਕਰਕੇ ਕਮਾਈ ਦੌਲਤ 'ਤੇ ਕੋਈ ਇਤਰਾਜ਼ ਨਹੀਂ। ਇਹੋ ਜਿਹੇ ਬੁੱਚੜ ਪੁਲਸੀਆਂ ਦੇ ਮਾਪੇ ਤੇ ਬੱਚੇ ਇਹਨਾਂ ਦੇ ਮਰਨ ਮਗਰੋਂ ਗੁਰੂ ਗਰੰਥ ਸਾਹਿਬ ਦੇ ਅਖੰਡ-ਪਾਠ ਕਰਵਾ ਕੇ ਉਹਨਾਂ ਦੀ ਆਤਮਾ ਲਈ ਸ਼ਾਂਤੀ ਦੀ ਮੰਗ ਕਰਦੇ ਹਨ ਤਾਂ ਓਥੇ ਜਾਣ ਵਾਲੇ ਗਰੰਥੀਆਂ, ਰਾਗੀਆਂ, ਕਥਾਕਾਰਾਂ ਨੂੰ ਕੀ ਮਹਿਸੂਸ ਨਹੀਂ ਹੁੰਦਾ ਕਿ ਮਰਨ ਵਾਲਾ ਪੁਲਸੀਆ ਤਾਂ ਸਦਾ ਸਿੱਖੀ ਤੇ ਸਿੱਖਾਂ ਦੇ ਖਿਲਾਫ਼ ਭੁਗਤਿਆ ਹੈ ਤੇ ਉਹਨਾਂ ਗੁਰਮੁਖਾਂ ਨੂੰ ਜ਼ਲੀਲ ਕਰ ਕੇ, ਝੂਠੇ ਕੇਸ ਪਾਉਂਦਾ ਰਿਹਾ ਤੇ ਝੂਠੇ ਮੁਕਾਬਲਿਆਂ ਵਿਚ ਕਤਲ ਕਰਦਾ ਰਿਹਾ ਜਿਹੜੇ ਬਾਣੀ ਤੇ ਬਾਣੇ ਦੇ ਸਮਰਥਕ ਸਨ।

ਜ਼ੁਲਮ ਕਰਨ ਵਾਲੇ ਪੁਲਸੀਏ, ਉਹਨਾਂ ਦੇ ਪਰਿਵਾਰ ਤੇ ਹਕੂਮਤ, ਬੇਦੋਸ਼ੇ ਲੋਕਾਂ ਦੇ ਘਾਣ ਲਈ ਜ਼ਿੰਮੇਵਾਰ ਹਨ ਤੇ ਜਿਹੜਾ ਵੀ ਸ਼ਖਸ਼ ਇਹਨਾਂ ਦੇ ਹੱਕ ਵਿਚ ਹੈ, ਉਹ ਵੀ ਇਹਨਾਂ ਵਾਂਗ ਹੀ ਜ਼ਿੰਮੇਵਾਰ ਹੈ ਪਰ ਸਮਝ ਨਹੀਂ ਆਉਂਦੀ ਕਿ ਭਾਰਤੀ ਹਕੂਮਤ ਦੇ ਸਤਾਏ ਇਹ ਲੋਕ ਕਿਥੋਂ ਇਨਸਾਫ਼ ਮੰਗਣ? ਅਕਾਲ ਪੁਰਖ ਵਾਹਿਗੁਰੂ ਦੇ ਚਰਨਾਂ ਵਿਚ ਹੀ ਬੇਨਤੀ ਕਰਨੀ ਬਣਦੀ ਹੈ ਕਿ ਇਸ ਪਾਪ ਨੂੰ, ਜ਼ੁਲਮ ਨੂੰ, ਕਹਿਰ ਨੂੰ ਬੰਦ ਕੀਤਾ ਜਾਵੇ। ਕਿਸੇ ਦਾ ਸਿੱਖ ਹੋਣਾ, ਮੁਸਲਮਾਨ ਹੋਣਾ ਜਾਂ ਕਿਸੇ ਹੋਰ ਧਰਮ ਵਿਚ ਜਨਮ ਲੈਣਾ, ਉਸ ਦੇ ਹੱਥ ਵਿਚ ਨਹੀਂ ਪਰ ਕਿਸੇ ਨੂੰ ਉਸ ਦੇ ਧਰਮ ਕਰਕੇ ਨਿਸ਼ਾਨਾ ਬਣਾਉਣਾ ਜਬਰ ਹੈ।

'ਗਿੱਲ' ਨੂੰ 'ਪੰਜਾਬ ਦਾ ਰਾਖਾ' ਕਹਿਣ ਵਾਲੇ ਚੰਗੀ ਤਰ੍ਹਾਂ ਜਾਣਦੇ ਹਨ ਕਿ ਅਸਲ ਵਿਚ ਉਹ 'ਪੰਜਾਬ ਦਾ ਬੁੱਚੜ' ਸੀ, ਜਿਸ ਦੀ ਕਮਾਂਡ ਹੇਠ ਅਪਰਾਧਿਕ ਤੱਤਾਂ, ਗੁੰਡਿਆਂ-ਬਦਮਾਸ਼ਾਂ ਨੇ ਪੰਜਾਬ ਵਿਚ ਵਹਿਸ਼ਤ ਦਾ ਨੰਗਾ ਨਾਚ ਨੱਚਿਆ। 'ਗਿੱਲ' ਦੀ ਕਮਾਂਡ ਹੇਠ ਪੁਲੀਸ ਅਫ਼ਸਰਾਂ ਨੇ ਆਪੋ-ਆਪਣੀਆਂ ਕੈਟ ਫ਼ੋਰਸਾਂ ਬਣਾ ਲਈਆਂ। ਇਹ ਬਦਮਾਸ਼ ਟੋਲੇ ਖਾੜਕੂਆਂ ਦੇ ਭੇਸ ਵਿਚ ਲੋਕਾਂ ਦਾ ਘਾਣ ਕਰਦੇ ਰਹੇ। ਸਿੱਖੀ ਦਾ ਦਰਦ ਰੱਖਣ ਵਾਲਿਆਂ ਪਰਿਵਾਰਾਂ ਕੋਲ ਰਾਤ ਨੂੰ ਜਾ ਕੇ ਸਿੰਘ ਹੋਣ ਦਾ ਭਰਮ ਪਾ ਕੇ ਰੋਟੀ-ਪਾਣੀ ਛਕਣ ਮਗਰੋਂ ਉਹਨਾਂ ਉੱਪਰ ਕਹਿਰ ਢਾਹੁੰਦੇ ਰਹੇ। ਧੀਆਂ-ਭੈਣਾਂ ਨੂੰ ਬੇਪੱਤ ਕੀਤਾ ਜਾਂਦਾ। ਕੈਟ ਟੋਲਿਆਂ ਨੂੰ ਅਗਵਾ, ਫਿਰੌਤੀਆਂ, ਕਤਲਾਂ, ਲੁੱਟਾਂ ਦੀ ਪੂਰੀ ਖੁੱਲ੍ਹ ਸੀ। ਥਾਂ-ਥਾਂ ਕਾਲੇ ਸ਼ੀਸ਼ਿਆਂ ਵਾਲੀਆਂ ਗੱਡੀਆਂ ਹਰਲ-ਹਰਲ ਫਿਰਦੀਆਂ। ਜਿਹੜੇ ਸਿੰਘ ਸ਼ਹੀਦ ਸਨ, ਉਹਨਾਂ ਦੇ ਟੱਬਰਾਂ ਨੂੰ ਇਹ ਕੈਟ, ਸਿੰਘਾਂ ਦੇ ਭੇਸ ਵਿਚ ਨਿਸ਼ਾਨਾ ਬਣਾਉਂਦੇ ਤੇ ਸਿੰਘਾਂ ਵਿਚ ਆਪਸੀ ਦੁਸ਼ਮਣੀ ਪੈਦਾ ਕਰਨ ਲਈ ਅਖਬਾਰਾਂ ਵਿਚ ਖਾੜਕੂ ਜਥੇਬੰਦੀਆਂ ਦੇ ਨਾਂ ਹੇਠ ਜ਼ਿੰਮੇਵਾਰੀਆਂ ਲਵਾ ਦਿੱਤੀਆਂ ਜਾਂਦੀਆਂ। 'ਖਾਲਿਸਤਾਨ ਲਿਬਰੇਸ਼ਨ ਫ਼ੋਰਸ' ਦੇ ਕਿਸੇ ਸਿੰਘ ਦੇ ਟੱਬਰ ਦਾ ਕਤਲੇਆਮ ਕਰਕੇ ਅਖਬਾਰਾਂ ਵਿਚ ਜ਼ਿੰਮੇਵਾਰੀ ਖਾਲਿਸਤਾਨ

ਲਿਬਰੇਸ਼ਨ ਫੋਰਸ ਦੇ ਨਾਂ 'ਤੇ ਲਵਾ ਦੇਣੀ। ਸਿਖ ਨੌਜਵਾਨਾਂ ਨੂੰ ਇਹ ਕੈਟ ਟੋਲੇ ਚੁੱਕ ਲਿਆਉਂਦੇ ਤੇ ਥਾਂ-ਥਾਂ ਬੁੱਚੜਖਾਨਿਆਂ ਵਿਚ ਤਸੀਹੇ ਦਿਤੇ ਜਾਂਦੇ। ਆਲਮ ਸੈਨਾ, ਵਿਰਕ ਸੈਨਾ ਤੇ ਹੋਰ ਪਤਾ ਨਹੀਂ ਕਿੰਨੀਆਂ ਕੁ ਸੈਨਾ ਸਰਗਰਮ ਸਨ। ਇਹਨਾਂ ਟੋਲਿਆਂ ਨੇ ਪੰਜਾਬ ਭਰ ਵਿਚ ਹਜਾਰਾਂ ਸਿੱਖਾਂ ਦੇ ਘਰ-ਬਾਰ ਬਰਬਾਦ ਕਰ ਦਿਤੇ।

ਪੁਲੀਸ ਦੇ ਬਹੁਤ ਸਾਰੇ ਆਹਲਾ ਅਧਿਕਾਰੀਆਂ ਦਾ ਮੰਨਣਾ ਹੈ ਕਿ ਕੇ.ਪੀ.ਐੱਸ.'ਗਿੱਲ' ਨੂੰ ਅਸਾਮ ਤੋਂ ਪੰਜਾਬ ਲਿਆਉਣਾ ਵੱਡੀ ਗਲਤੀ ਸੀ ਕਿਉਂਕਿ 'ਗਿੱਲ' ਦੇ ਪੰਜਾਬ ਵਿਚ ਆਉਣ ਨਾਲ ਬੇਲੋੜੀ ਹਿੰਸਾ ਅਤੇ ਕਨੂੰਨ ਦੇ ਰਾਜ ਨੂੰ ਗਹਿਰੀ ਸੱਟ ਵੱਜੀ ਹੈ। ਜਿਸਦੇ ਕਾਰਨ ਨੌਜਵਾਨ ਪੀੜੀ ਵਿਚ ਵਿਦਰੋਹ ਵਧਿਆ ਜਿਸ ਨੂੰ ਕਿ ਬਾਅਦ ਵਿਚ ਪੁਲੀਸ ਮੁਖੀ 'ਗਿੱਲ' ਨੇ ਆਪਣੇ ਸਰਕਾਰੀ ਲੁਟੇਰਿਆਂ ਅਤੇ ਕੈਟਾਂ ਰਾਹੀਂ ਬੇਰਹਿਮੀ ਨਾਲ ਕੁਚਲਿਆ। ਦਰਅਸਲ ਪੇਸ਼ੇਵਾਰਨਾ ਨਜ਼ਰੀਆ ਰੱਖਣ ਵਾਲੇ ਪੁਲੀਸ ਤੇ ਸਿਵਲ ਪ੍ਰਸ਼ਾਸਨ ਦੇ ਬਹੁਤੇ ਅਧਿਕਾਰੀ ਇਸ ਤੱਥ ਵੱਲ ਤਾਂ ਝੁਕਾਅ ਨਹੀਂ ਵਿਖਾਉਂਦੇ ਕਿ ਭਾਰਤੀ ਹਕੂਮਤ ਸਿੱਖਾਂ ਤੇ ਸਿੱਖੀ ਨੂੰ ਮਲੀਆਮੇਟ ਕਰਨ ਦੇ ਏਜੰਡੇ ਤਹਿਤ ਪਿਛਲੇ ਪੰਜਾਹ-ਸੱਠ ਸਾਲ ਤੋਂ ਲਗਾਤਾਰ ਯਤਨਸ਼ੀਲ ਹੈ ਪਰ ਉਹ ਇਸ ਗੱਲ ਨਾਲ ਸਹਿਮਤ ਹਨ ਕਿ ਜੇ 'ਗਿੱਲ' ਦੀ ਅਗਵਾਈ ਹੇਠ ਅਰਾਜਕਤਾ ਵਾਲੀ ਪੁਲਸੀਆ ਕਹਿਰ ਵਾਲੀ ਨੀਤੀ ਲਾਗੂ ਨਾ ਹੁੰਦੀ ਤਾਂ ਸਿਖ ਜਵਾਨੀ ਵਿਚ ਐਨੀ ਜ਼ਿਆਦਾ ਬੇਗਾਨਗੀ, ਦੂਰੀ, ਨਫਰਤ ਤੇ ਹਕੂਮਤੀ ਸਿਸਟਮ ਵਿਚ ਬੇਭਰੋਸਗੀ ਨਾ ਹੁੰਦੀ। 'ਗਿੱਲ' ਨੇ ਜ਼ੁਲਮੀ ਪੁਲੀਸ ਦਾ ਏਜੰਡਾ ਲਾਗੂ ਕਰ ਕੇ ਸਿੱਖਾਂ ਤੇ ਭਾਰਤ ਵਿਚਾਲੇ ਪਾੜਾ ਵਧਾ ਦਿਤਾ। ਬੇਸ਼ੱਕ ਬੰਦੂਕਾਂ ਦੇ ਖਾਮੋਸ਼ ਹੋਣ ਨਾਲ ਸਟੇਟ ਸੁੱਖ ਦਾ ਸਾਹ ਲੈ ਸਕਦੀ ਹੈ ਪਰ ਬੰਦੂਕਾਂ ਨੂੰ ਸ਼ਾਂਤ ਕਰਨ ਲਈ ਜੋ ਕੁਝ ਕਰ ਦਿਤਾ ਗਿਆ ਹੈ ਉਸ ਨੇ ਇੱਥੇ ਸਦਾ ਲਈ ਖਤਰਨਾਕ ਹਾਲਾਤ ਬਣਾ ਦਿਤੇ ਹਨ। ਇਹਨਾਂ ਅਧਿਕਾਰੀਆਂ ਦਾ ਮੰਨਣਾ ਹੈ ਕਿ 'ਗਿੱਲ' ਤੇ ਉਸ ਦੀ ਕਮਾਂਡ ਹੇਠ ਸਿੱਖਾਂ ਉੱਪਰ ਜ਼ੁਲਮ ਕਰਨ ਵਾਲੇ ਪੁਲੀਸ ਵਾਲੇ ਸਦਾ ਹੀ ਸਿੱਖਾਂ ਲਈ ਤਿਰਸਕਾਰ ਦੇ ਪਾਤਰ ਬਣੇ ਰਹਿਣਗੇ।

ਭਾਰਤੀ ਨਿਜ਼ਾਮ ਨੇ ਸਿੱਖਾਂ ਲਈ ਜੋ ਹਿੰਸਾ ਤੇ ਦਮਨ ਦਾ ਰਾਹ ਫੜਿਆ ਹੋਇਆ ਹੈ, ਹੱਕ ਮੰਗਦੇ ਲੋਕਾਂ ਨੂੰ ਜਿਵੇਂ ਦਹਿਸ਼ਤਜ਼ਦਾ ਕਰ ਕੇ ਖਾਮੋਸ਼ ਰੱਖਣ ਦੀ ਜੋ ਨੀਤੀ ਲਾਗੂ ਕੀਤੀ ਹੋਈ ਹੈ, ਬੇਇਨਸਾਫ਼ੀ, ਜ਼ੁਲਮ, ਵਧੀਕੀ, ਅੱਤਿਆਚਾਰ ਤੇ ਬੇਰਹਿਮੀ ਨਾਲ ਮਨੁੱਖੀ ਹੱਕਾਂ ਦਾ ਘਾਣ ਹੋ ਰਿਹਾ ਹੈ, ਜਿਹੜੇ ਸਿਖ ਇਹ ਸਭ ਕੁਝ ਵੇਖ ਕੇ ਬਰਦਾਸ਼ਤ ਨਾ ਕਰ ਸਕੇ ਉਹਨਾਂ ਨੂੰ ਮਾਰਨ ਤੋਂ ਪਹਿਲਾਂ, ਮਾਰਨ ਮੌਕੇ ਤੇ ਮਾਰਨ ਤੋਂ ਬਾਅਦ ਭਾਰਤੀ ਹਕੂਮਤ ਨੇ ਰੱਜ ਕੇ ਬਦਨਾਮ ਕੀਤਾ ਕਿ ਉਹਨਾਂ ਨੂੰ ਮਾਰ ਕੇ ਤਾਂ ਸ਼ਾਂਤੀ ਹੋਈ ਹੈ। ਭਾਰਤੀ ਹਕੂਮਤ ਨੇ ਖਾਕੀ ਵਰਦੀ ਦੀ ਧੌਂਸ ਤੇ ਹਕੂਮਤ ਦੀ ਦਹਿਸ਼ਤ ਸਿੱਖਾਂ ਦੇ ਦਿਲ-ਦਿਮਾਗ ਵਿਚ ਬਿਠਾਉਣ ਲਈ 'ਗਿੱਲ' ਵਰਗਿਆਂ ਰਾਹੀਂ ਇਕਤਰਫ਼ਾ ਕਤਲੇਆਮ ਕਰਵਾਇਆ। ਇਸ ਬੇਇਨਸਾਫ਼ੀ ਖਿਲਾਫ਼ ਹਥਿਆਰ ਚੁੱਕਣ ਵਾਲਿਆਂ ਦੀ ਗੱਲ ਤਾਂ ਇਕ ਪਾਸੇ ਰਹੀ ਹਕੂਮਤ ਨੇ ਤਾਂ ਉਹਨਾਂ ਨੂੰ ਨਹੀਂ ਬਖਸ਼ਿਆ ਜਿਹੜੇ ਸਿਰਫ਼ ਮੂੰਹ ਤੋਂ ਸਿੱਖਾਂ ਦੇ ਬੁਰੇ ਹਾਲ ਦੀ ਗੱਲ ਕਰਦੇ ਸਨ।

ਜਿਹੜੇ ਵੀ ਸਿਖ ਨੇ ਸਿੱਖਾਂ ਦੇ ਮਸਲੇ, ਸਿੱਖਾਂ ਦਾ ਦਰਦ, ਸਿੱਖੀ ਨੂੰ ਖਤਰੇ ਬਾਰੇ ਭੋਰਾ ਵੀ ਗੱਲ ਕੀਤੀ ਉਹ ਹਕੂਮਤ ਲਈ ਕਾਤਲ-ਦਰਿੰਦਾ ਹੋ ਗਿਆ। ਜਿਸ ਵੀ ਸਿਖ ਨੇ ਸਿਖ ਕੌਮ ਦੀ



ਪਛਾਣ ਅਤੇ ਸਿਧਾਂਤ ਨੂੰ ਖਤਰੇ ਵਿਚ ਆਇਆ ਵੇਖ ਕੇ ਬਚਣ ਲਈ ਹੱਥ-ਪੱਲਾ ਮਾਰਨ ਬਾਰੇ ਗੱਲ ਛੇੜੀ, ਉਹ ਹਕੂਮਤ ਲਈ ਖਤਰਨਾਕ ਦਹਿਸ਼ਤਗਰਦ ਹੋ ਗਿਆ। 'ਗਿੱਲ' ਦੇ ਵਾਰਿਸ ਹੁਣ ਵੀ ਖਾਕੀ ਵਰਦੀ ਵਿਚ ਸਰਗਰਮ ਨੇ। ਉਹ ਕਹਿੰਦੇ ਹਰੇਕ ਸਿਖ ਖਾਮੋਸ਼ ਕਰਵਾ ਦੇਣਾ ਹੈ। 'ਗਿੱਲ' ਦੇ ਵਾਰਿਸ ਕਹਿੰਦੇ ਨੇ, "ਫੇਰ ਕੀ ਹੋ ਗਿਆ ਜੇ ਸਿੱਖਾਂ ਨੇ ਸਿੱਖੀ ਤਿਆਗ ਦਿਤੀ? ਫੇਰ ਕੀ ਹੋ ਗਿਆ ਜੇ ਕੋਈ ਸਿਖ-ਵਿਰੋਧੀ ਸਿੱਖੀ ਅਤੇ ਸਿੱਖੀ ਉੱਪਰ ਹਮਲੇ ਕਰ ਰਿਹਾ ਹੈ? ਫੇਰ ਕੀ ਹੋ ਗਿਆ ਜੇ ਸਿੱਖਾਂ ਦੇ ਬੱਚੇ-ਬੱਚੀਆਂ ਸਿੱਖੀ ਨਾਲੋਂ ਦੂਰ ਜਾ ਰਹੇ ਹਨ। ਫੇਰ ਕੀ ਹੋ ਗਿਆ ਜੇ ਸਿਖ ਵਿਚਾਰਧਾਰਾ ਦੀ ਲੋਕ ਮਨਮਰਜ਼ੀ ਦੀ ਵਿਆਖਿਆ ਕਰਦੇ ਹਨ। ਫੇਰ ਕੀ ਹੋ ਗਿਆ ਜੇ ਸਿੱਖਾਂ ਦੀ ਹੋਂਦ-ਹਸਤੀ ਮਿਟਣੀ ਜਾ ਰਹੀ ਹੈ? ਫੇਰ ਕੀ ਹੋ ਗਿਆ ਜੇ ਸਿੱਖਾਂ ਦੀ ਧਾਰਮਿਕ ਤੇ ਸਿਆਸੀ ਲੀਡਰਸ਼ਿਪ ਸਿੱਖੀ ਨਾਲ ਗੱਦਾਰੀ ਕਰ ਰਹੀ ਹੈ। ਜੋ ਮਰਜ਼ੀ ਹੋ ਰਿਹਾ ਹੋਵੇ, ਸਿੱਖਾਂ ਨੂੰ ਸਿੱਖੀ ਉੱਪਰ ਆਏ ਸੰਕਟ ਬਾਰੇ ਬੋਲਣਾ-ਲਿਖਣਾ ਨਹੀਂ ਚਾਹੀਦਾ। ਸਿੱਖਾਂ ਨੂੰ ਇਹ ਸਭ ਕੁਝ ਬਰਦਾਸ਼ਤ ਕਰਨਾ ਚਾਹੀਦਾ। ਸਿਖ ਚੁੱਪ ਕਰ ਕੇ ਸੰਤਾਪ ਭੋਗਣ ਤੇ ਉਹਨਾਂ ਨੂੰ ਬਿਲਕੁਲ ਵੀ ਮੂੰਹ ਨਹੀਂ ਖੋਲ੍ਹਣਾ ਚਾਹੀਦਾ। ਜਿਹੜਾ ਵੀ ਸਿਖ, ਸਿੱਖੀ ਉੱਪਰ ਹਮਲਿਆਂ ਬਾਰੇ, ਸਿਖ-ਵਿਰੋਧੀ ਰੁਝਾਨਾਂ, ਘਟਨਾਵਾਂ ਤੇ ਵਰਤਾਰਿਆਂ ਬਾਰੇ ਲਿਖਦਾ-ਬੋਲਦਾ ਹੈ, ਉਸ ਨੂੰ ਰੱਜ ਕੇ ਬਦਨਾਮ ਕਰਨਾ ਚਾਹੀਦਾ ਹੈ ਕਿ ਉਹ ਆਪਣੇ ਧਰਮ ਉੱਪਰ ਖਤਰੇ ਬਾਰੇ ਕਿਉਂ ਬੋਲਿਆ। ਉਸ ਨੂੰ 'ਤਾਲਿਬਾਨ' ਕਹਿ ਕੇ ਭੰਡਣਾ ਚਾਹੀਦਾ ਹੈ। ਜਦ ਧਰਮ ਲਈ ਚਿੰਤਤ ਲੋਕਾਂ ਨੂੰ ਤਾਲਿਬਾਨ ਕਹੋਗੇ, ਇਹ ਡਰਦੇ ਖੁਦ ਹੀ ਬੋਲਣਾ-ਲਿਖਣਾ ਛੱਡ ਦੇਣਗੇ। ਜਿਹੜਾ ਵੀ ਸਿਖ, ਸਿੱਖੀ ਲਈ ਬੋਲੇ, ਉਸ ਨੂੰ ਚੁੱਪ ਕਰਵਾਉਣ ਲਈ ਨੀਚ ਤੋਂ ਨੀਚ ਗੱਲ ਲਿਖਣ-ਬੋਲਣ ਤੋਂ ਗੁਰੇਜ ਨਹੀਂ ਕਰਨਾ ਚਾਹੀਦਾ। ਤੇ ਨਾਲ ਹੀ ਉਹਨਾਂ ਲੋਕਾਂ ਨੂੰ ਸ਼ਹਿ ਦੇਣੀ ਚਾਹੀਦੀ ਹੈ ਜਿਹੜੇ ਸਿੱਖੀ ਸਰੂਪ ਤੇ ਸਿਖ ਵਿਚਾਰਧਾਰਾ ਦੇ ਉਲਟ ਭੁਗਤਣ। ਜਿਹੜੇ ਸਿਖ, ਸਿੱਖੀ ਉੱਪਰ ਆਏ ਸੰਕਟ ਨੂੰ ਨਜਿੱਠਣ ਲਈ ਹੱਥ-ਪੱਲਾ ਮਾਰਦੇ ਹੋਣ, ਉਹਨਾਂ ਨੂੰ 'ਖਤਰਨਾਕ ਦਹਿਸ਼ਤਗਰਦ' ਕਹਿ ਕੇ ਮੁਕਦਮੇ ਦਰਜ ਕਰਨੇ ਚਾਹੀਦੇ ਹਨ, ਬੁੱਚੜਖਾਨਿਆਂ ਵਿਚ ਕੋਹਣਾ ਚਾਹੀਦਾ ਹੈ ਤੇ ਜੇ ਲੋੜ ਪਵੇ ਤਾਂ ਝੂਠੇ ਮੁਕਾਬਲੇ ਵਿਚ ਖਤਮ ਕਰਨ ਤੋਂ ਵੀ ਝਿਜਕਣਾ ਨਹੀਂ ਚਾਹੀਦਾ। ਸਿੱਖਾਂ ਲਈ 'ਗਿੱਲ' ਸੂਝ ਵਾਲੀ ਨੀਤੀ ਹੀ ਠੀਕ ਹੈ ਕਿ "ਕੁਝ ਨਾ ਸੁਣੋ ਤੇ ਦਰੜ ਦਿਓ।"

ਇਹ ਵਹਿਸ਼ੀ-ਨੀਤੀ ਹੁਣ ਵੀ ਲਾਗੂ ਹੈ। ਹੁਣ ਵੀ ਸਿੱਖਾਂ ਨੂੰ ਇਹੀ ਅਹਿਸਾਸ ਕਰਵਾਇਆ ਜਾ ਰਿਹਾ ਹੈ ਕਿ ਇਸ ਮੁਲਕ ਵਿਚ ਸਿੱਖਾਂ ਦੀ ਕੋਈ ਸੁਣਵਾਈ, ਇੱਜ਼ਤ ਤੇ ਇਕਬਾਲ ਨਹੀਂ।

* * * * *

## "ਜੱਟ ਸਿੱਖਾਂ ਨਾਲ ਨਿਪਟਣ ਲਈ 'ਮੇਰੇ ਵਰਗਾ ਬੰਦਾ' ਚਾਹੀਦਾ" -'ਗਿੱਲ'

ਪੰਜਾਬ ਪੁਲੀਸ ਦੇ ਸਾਬਕਾ ਮੁਖੀ ਜੇ.ਐੱਫ. ਰਿਬੈਰੋ ਦੀ 1998 ਵਿਚ ਛਾਪੀ ਕਿਤਾਬ 'ਬੁਲੇਟ ਫਾਰ ਬੁਲੇਟ' ਦੇ ਸਫਾ 309 ਤੋਂ ਸਾਨੂੰ 'ਗਿੱਲ' ਦੀ ਮਾਨਸਿਕਤਾ ਸਮਝਣ ਵਿਚ ਮਦਦ ਮਿਲਦੀ ਹੈ ਕਿ ਉਹ ਆਪਣੇ ਅਧੀਨ ਫ਼ੋਰਸ ਨੂੰ ਕਿਵੇਂ ਲੋਕਾਂ ਉੱਪਰ ਜ਼ੁਲਮ ਕਰਨ ਦੀ ਖੁੱਲ੍ਹ ਦਿੰਦਾ ਸੀ, "ਗੁਰਦਾਸਪੁਰ ਜ਼ਿਲ੍ਹੇ ਦੇ ਇਕ ਪਿੰਡ ਇਕ ਖਾੜਕੂ ਗੁਰਦੁਆਰੇ ਵਿਚ ਆ ਗਿਆ ਤੇ ਲਾਊਡ ਸਪੀਕਰ ਉੱਪਰ ਸੀ.ਆਰ.ਪੀ.ਐਫ. ਦੇ ਜੁਆਨਾਂ ਨੂੰ ਵੰਗਾਰਿਆ। ਸੀ.ਆਰ.ਪੀ. ਦੇ ਜੁਆਨ ਜਦੋਂ ਤਕ ਉਸ ਗੁਰਦੁਆਰੇ ਪੁੱਜੇ, ਖਾੜਕੂ ਓਥੋਂ ਜਾ ਚੁੱਕਾ ਸੀ। ਸੀ.ਆਰ.ਪੀ. ਦੇ ਜੁਆਨ ਪਿੰਡ ਵਾਸੀਆਂ ਉੱਪਰ ਆਪਣਾ ਗੁੱਸਾ ਕੱਢਣ ਲੱਗੇ। ਇਹ ਪਲਟਨ ਬੜੀ ਦੇਰ ਦੀ ਇਸ ਪਿੰਡ ਵਿਚ ਰਹਿ ਰਹੀ ਸੀ ਤੇ ਪਿੰਡ ਵਾਲਿਆਂ ਤੋਂ ਵਾਕਫ਼ ਸੀ। ਹਰ ਰੋਜ਼ ਸ਼ਾਮੀਂ ਪੇਂਡੂ ਜੁਆਨ, ਸਿਪਾਹੀਆਂ ਨਾਲ ਵਾਲੀਬਾਲ ਦਾ ਮੈਚ ਖੇਡਦੇ ਪਰ ਜਦੋਂ ਖਾੜਕੂਆਂ ਕਰਕੇ ਉਹ ਖਿਝ ਗਏ, ਉਹਨਾਂ ਦਾ ਆਪਣੇ ਆਪ ਉੱਪਰ ਕਾਬੂ ਨਾ ਰਿਹਾ। ਖਾੜਕੂ ਤਾਂ ਫੜਿਆ ਨਾ ਗਿਆ, ਸਿਪਾਹੀਆਂ ਨੇ ਪੇਂਡੂਆਂ ਦੇ ਘਰਾਂ ਦੇ ਦਰਵਾਜ਼ੇ ਭੰਨ ਦਿੱਤੇ, ਜ਼ਨਾਨੀਆਂ ਕੁੱਟ ਦਿੱਤੀਆਂ। ਅਕਾਲੀਆਂ ਨੇ ਅਖ਼ਬਾਰਾਂ ਵਿਚ ਤੂਫ਼ਾਨ ਖੜ੍ਹਾ ਕਰ ਦਿੱਤਾ। ਮੈਂ ਕਸੂਰਵਾਰਾਂ ਨੂੰ ਸਜ਼ਾ ਦੇਣ ਦਾ ਫ਼ੈਸਲਾ ਕੀਤਾ। ਪੁਲੀਸ ਆਈ.ਜੀ. ਦਲਬੀਰ ਸਿੰਘ ਮਾਂਗਟ ਨੂੰ ਪੜਤਾਲ ਕਰਨ ਲਈ ਕਿਹਾ। ਮਾਂਗਟ ਨੇ ਇਕ ਸਿਪਾਹੀ ਦੀ ਸ਼ਨਾਖ਼ਤ ਕਰ ਲਈ ਜਿਸ ਨੇ ਪੇਂਡੂ ਔਰਤ ਦੇ ਕੰਨ 'ਤੇ ਦੰਦੀ ਵੱਢ ਲਈ ਸੀ। ਉਸ ਨੇ ਇਹ ਵੀ ਲਿਖਿਆ ਕਿ ਪਲਟਨ ਕਮਾਂਡਰ ਡਿਊਟੀ ਪ੍ਰਤੀ ਗ਼ੈਰ-ਜ਼ਿੰਮੇਵਾਰ ਹੈ। ਮੈਂ ਸਿਫ਼ਾਰਿਸ਼ ਕਰ ਦਿੱਤੀ ਕਿ ਅਫ਼ਸਰ ਵਿਰੁੱਧ ਵਿਭਾਗੀ ਕਾਰਵਾਈ ਹੋਵੇ ਤੇ ਦੰਦੀ ਵੱਢਣ ਵਾਲੇ ਸਿਪਾਹੀ ਖ਼ਿਲਾਫ਼ ਮੁਕੱਦਮਾ ਦਰਜ ਹੋਵੇ। ਜਿਨ੍ਹਾਂ-ਜਿਨ੍ਹਾਂ ਨੇ ਪੇਂਡੂਆਂ ਉੱਪਰ ਕਹਿਰ ਢਾਹਿਆ, ਉਹਨਾਂ ਸਭ ਦੇ ਨਾਂ ਐੱਫ.ਆਈ.ਆਰ. ਵਿਚ ਸ਼ਾਮਲ ਹੋਣ।

ਕੇ.ਪੀ.ਐੱਸ. 'ਗਿੱਲ', ਸੀ.ਆਰ.ਪੀ.ਐੱਫ. ਦਾ ਆਈ.ਜੀ. ਸੀ। ਉਹ ਆਪਣੇ ਬੰਦਿਆਂ ਖ਼ਿਲਾਫ਼ ਐਕਸ਼ਨ ਲੈਣ ਦਾ ਇੱਛੁਕ ਨਹੀਂ ਸੀ। ਦਿੱਲੀ ਜਾ ਕੇ ਉਸ ਨੇ ਗ੍ਰਹਿ ਵਿਭਾਗ ਨੂੰ ਕਿਹਾ ਕਿ ਦੋਸ਼ੀਆਂ ਖ਼ਿਲਾਫ਼ ਕਾਰਵਾਈ ਕਰਨ ਦੀ ਆਗਿਆ ਨਾ ਦਿੱਤੀ ਜਾਵੇ। ਫ਼ਲਸਰੂਪ ਭਾਰਤ ਸਰਕਾਰ ਨੇ ਮੁਕੱਦਮੇ ਚਲਾਉਣ ਦੀ ਆਗਿਆ ਨਹੀਂ ਦਿੱਤੀ। ਮੈਨੂੰ ਮਹਿਸੂਸ ਹੋਇਆ ਕਿ ਪੇਂਡੂਆਂ ਨਾਲ ਧੋਖਾ ਹੋਇਆ ਹੈ। ਸੀ.ਆਰ.ਪੀ. ਵਿਚ ਅਨੁਸ਼ਾਸਨ ਕਾਇਮ ਰੱਖਣ ਦੀ ਮੇਰੀ ਕੋਸ਼ਿਸ਼ 'ਗਿੱਲ' ਨੇ ਕਈ ਵਾਰ ਸਫ਼ਲ ਨਹੀਂ ਹੋਣ ਦਿੱਤੀ। ਇਸ ਮੁੱਦੇ 'ਤੇ ਮੇਰਾ ਇਹ ਕਹਿਣਾ ਹੈ ਕਿ ਪੁਲੀਸ ਫ਼ੋਰਸਾਂ



ਵਿਰੁੱਧ ਨਾਗਰਿਕਾਂ ਦਾ ਗੁੱਸਾ ਨਹੀਂ ਪੈਦਾ ਹੋਣਾ ਚਾਹੀਦਾ। ਜਲੰਧਰ ਨੇੜਲੇ ਇਕ ਪਿੰਡ ਵਿਚ ਇਕ ਕਿਸਾਨ ਆਪਣੇ ਸੀਰੀ ਉੱਪਰ ਕ੍ਰੋਧਿਤ ਹੋ ਗਿਆ ਤੇ ਕੁੱਟ ਦਿੱਤਾ। ਸੀਰੀ, ਸੀ.ਆਰ.ਪੀ. ਦੀ ਚੌਕੀ ਵਿਚ ਸ਼ਿਕਾਇਤ ਲਿਖਵਾ ਗਿਆ। ਸੀ.ਆਰ.ਪੀ. ਇਸ ਸ਼ਿਕਾਇਤ ਦੀ ਪੜਤਾਲ ਕਰਨ ਦੀ ਹੱਕਦਾਰ ਨਹੀਂ ਸੀ। ਇਹ ਕੰਮ ਤਾਂ ਇਲਾਕੇ ਦੇ ਥਾਣੇ ਨੇ ਕਰਨਾ ਸੀ। ਸੀ.ਆਰ.ਪੀ. ਦਾ ਹੈੱਡਕਾਂਸਟੇਬਲ ਸਿਪਾਹੀ ਲੈ ਕੇ ਪਿੰਡ ਵਿਚ ਕਿਸਾਨ ਦੇ ਘਰ ਗਿਆ। ਕਿਸਾਨ ਅਤੇ ਉਸ ਦੇ ਪੁੱਤ ਗੁੱਸੇ ਵਿਚ ਸਨ। ਉਹਨਾਂ ਨੇ ਲਲਕਾਰਾ ਮਾਰ ਕੇ ਜੁਆਨਾਂ ਨੂੰ ਵੰਗਾਰਿਆ। ਇਕ ਸਿਪਾਹੀ ਨੇ ਗੋਲੀ ਦਾਗ ਦਿੱਤੀ ਤੇ ਕਿਸਾਨ ਥਾਏਂ ਢੇਰੀ ਹੋ ਗਿਆ। ਇਹ ਪਿੰਡ ਸ. ਬਲਵੰਤ ਸਿੰਘ ਦੇ ਇਲਾਕੇ ਵਿਚ ਸੀ, ਉਹ ਬਰਨਾਲਾ ਸਰਕਾਰ ਵਿੱਚ ਖਜ਼ਾਨਾ ਮੰਤਰੀ ਸੀ। ਉਸ ਨੇ ਇਸ ਘਟਨਾ ਵਿਰੁੱਧ ਮੈਨੂੰ ਫੋਨ ਕੀਤਾ। ਮੈਂ ਉਸ ਨੂੰ ਭਰੋਸਾ ਦਿਵਾਇਆ ਕਿ ਮੈਂ ਦੋਸ਼ੀਆਂ ਵਿਰੁੱਧ ਮੁਕਦਮਾ ਦਰਜ ਕਰਾਂਗਾ ਤੇ ਮੈਂ ਕੀਤਾ। 'ਗਿੱਲ' ਫਿਰ ਦਿੱਲੀ ਗ੍ਰਹਿ ਮਹਿਕਮੇ ਕੋਲ ਚਲਾ ਗਿਆ। ਫਿਰ ਉਹੋ ਸਿੱਟਾ। ਮਹਿਕਮੇ ਨੇ ਮੁਕਦਮਾ ਚਲਾਉਣ ਦੀ ਆਗਿਆ ਨਹੀਂ ਦਿੱਤੀ। ਜੇ ਇਹਨਾਂ ਕੇਸਾਂ ਵਿਚ ਮੁਕਦਮੇ ਚਲਦੇ, ਇੱਕ ਪਾਸੇ ਤਾਂ ਪੁਲੀਸ ਫ਼ੋਰਸਾਂ ਵਿਚ ਜ਼ਿੰਮੇਵਾਰੀ ਅਤੇ ਅਨੁਸ਼ਾਸਨ ਵਧਦਾ; ਦੂਜਾ, ਮਸੂਮ ਪੇਂਡੂ ਕੁਝ ਰਾਹਤ ਮਹਿਸੂਸ ਕਰਦੇ।"

ਇਸੇ ਕਿਤਾਬ ਦੇ ਸਫਾ 322 'ਤੇ ਰਿਬੈਰੋ ਨੇ 'ਗਿੱਲ' ਦੇ ਹੈਂਕੜਪੁਣੇ ਬਾਰੇ ਦੱਸਿਆ ਹੈ, "ਮੈਨੂੰ ਪਤਾ ਲੱਗ ਗਿਆ ਕਿ ਕੇ.ਪੀ.ਐੱਸ. 'ਗਿੱਲ' ਮੇਰਾ ਉੱਤਰਾਧਿਕਾਰੀ ਹੋਵੇਗਾ। ਉਸ ਅਨੁਸਾਰ ਮੈਂ ਨਰਮ ਦਿਲ ਵਾਲਾ ਬੰਦਾ ਹਾਂ। ਉਸ ਅਨੁਸਾਰ ਖਾੜਕੂ ਸਖ਼ਤੀ ਕਰਨ ਨਾਲ ਸਿੱਧੇ ਹੋਣਗੇ। ਉਹ ਮੈਨੂੰ ਅਕਸਰ ਆਖਦਾ ਰਹਿੰਦਾ ਸੀ, "ਮੈਂ ਪੰਜਾਬੀ ਜੱਟ ਹਾਂ।" ਉਹ ਮੇਰੀ ਪਤਨੀ ਨੂੰ ਅਕਸਰ ਆਖਿਆ ਕਰਦਾ ਸੀ ਕਿ ਰਿਬੈਰੋ ਜੱਟ ਸਿੱਖਾਂ ਵਿਰੁੱਧ ਸਿੱਝਣ ਵਾਸਤੇ ਬਹੁਤ ਨਰਮ ਹੈ। ਜੱਟ ਸਿੱਖਾਂ ਨਾਲ ਨਜਿੱਠਣ ਵਾਸਤੇ ਉਸ ਵਰਗਾ ਜੱਟ ਚਾਹੀਦਾ ਹੈ। ਇਸ ਦਲੀਲ ਨਾਲ ਉਸ ਨੇ ਗਵਰਨਰ ਨੂੰ ਵੀ ਸਹਿਮਤ ਕਰ ਲਿਆ। 'ਗਿੱਲ' ਦਾ ਫਲਸਫ਼ਾ ਮੇਰੇ ਫਲਸਫੇ ਤੋਂ ਉਲਟ ਸੀ।"

ਜਿਹੜਾ ਬੰਦਾ ਹਰ ਵੇਲੇ ਕਹਿੰਦਾ ਹੋਵੇ ਕਿ "ਜੱਟ ਸਿੱਖਾਂ ਨਾਲ ਨਿਪਟਣ ਲਈ 'ਮੇਰੇ ਵਰਗਾ ਬੰਦਾ' ਚਾਹੀਦਾ" ਉਸ ਨੂੰ ਹਕੂਮਤ ਕਿਉਂ ਨਹੀਂ ਵਰਤੇਗੀ? ਜੰਗਲ ਵੱਢਣ ਲਈ ਕੁਹਾੜੇ ਦਾ ਦਸਤਾ ਬਣਨ ਲਈ ਤਿਆਰ ਬੈਠੇ 'ਗਿੱਲ' ਨੂੰ ਹਕੂਮਤ ਨੇ ਵਰਤ ਲਿਆ।

.....

# 'ਗਿੱਲ' ਦਾ 'ਅਸੱਭਿਆਚਾਰਕ ਏਜੰਡਾ'

ਅੱਜ-ਕੱਲ੍ਹ ਪੰਜਾਬ ਦੀ ਕਾਂਗਰਸ ਸਰਕਾਰ ਗਾਇਕੀ ਰਾਹੀਂ ਹਿੰਸਾ, ਨਸ਼ੇ, ਅਸ਼ਲੀਲਤਾ ਤੇ ਹੋਰ ਮਾਰੂ ਰੁਝਾਨਾਂ ਨੂੰ ਮਿਲ ਰਹੀ ਹੱਲਾਸ਼ੇਰੀ ਦੀ ਚਿੰਤਾ ਕਰਦਿਆਂ 'ਪੰਜਾਬ ਸੱਭਿਆਚਾਰ ਕਮਿਸ਼ਨ' ਬਣਾਉਣ ਦੇ ਐਲਾਨ ਕਰ ਰਹੀ ਹੈ। ਇਸੇ ਤਰ੍ਹਾਂ ਸਰਕਾਰ ਨੂੰ ਪੰਜਾਬ ਵਿਚ ਪੰਜਾਬੀ ਬੋਲੀ ਦੀ ਚਿੰਤਾ ਹੋ ਰਹੀ ਹੈ। ਪੰਜਾਬੀ ਬੋਲੀ ਤੇ ਇਥੋਂ ਦੇ ਉੱਚੇ-ਸੁੱਚੇ ਸੱਭਿਆਚਾਰ ਦੀ ਰਾਖੀ ਤੇ ਪ੍ਰਫੁਲਤਾ ਲਈ ਹੋ ਰਹੇ ਐਲਾਨਾਂ ਮੌਕੇ ਪੰਜਾਬ ਦੇ ਲੋਕ ਚੇਤੇ ਕਰ ਰਹੇ ਹਨ ਕਿ ਕਿਵੇਂ 'ਗਿੱਲ' ਦੀ ਕਮਾਂਡ ਹੇਠ ਇਥੇ ਅਸੱਭਿਅਕ ਮਹੌਲ ਸਿਰਜਿਆ ਗਿਆ ਸੀ। ਲੋਕ 1990-91 ਦੇ ਦੌਰ ਨੂੰ ਚੇਤੇ ਕਰਦੇ ਹਨ ਜਦ  ਜੁਝਾਰੂ ਸਿੰਘਾਂ ਨੇ ਪੰਜਾਬ ਦੀ ਬੋਲੀ ਤੇ ਸੱਭਿਆਚਾਰ ਦੀ ਚੜ੍ਹਦੀ ਕਲਾ ਲਈ ਐਹੋ ਜਿਹੇ ਉਪਰਾਲੇ ਕੀਤੇ ਕਿ 1947 ਤੋਂ ਪੰਜਾਬ ਵਿਚ ਲਾਗੂ ਕੀਤੀ ਸਾਰੀਆਂ ਪੰਥ ਤੇ ਪੰਜਾਬ-ਵਿਰੋਧੀ ਸਾਜ਼ਿਸ਼ਾਂ ਉੱਡ-ਪੁੱਡ ਗਈਆਂ। ਹਰ ਥਾਂ ਪੰਜਾਬੀ ਮਾਂ-ਬੋਲੀ ਦੀ ਚੜ੍ਹਤ ਸੀ। ਪੰਜਾਬੀ ਮਾਂ-ਬੋਲੀ ਦੀ ਬੱਲੇ-ਬੱਲੇ ਵੇਖ ਕੇ ਇੱਕ ਹੰਢੇ-ਵਰਤੇ ਅਕਾਲੀ ਸਿਆਸਤਦਾਨ ਨੇ ਕਿਹਾ ਸੀ ਕਿ ਪੰਜਾਬੀ ਲਾਗੂ ਕਰਵਾਉਣ ਦਾ ਜੋ ਕੰਮ ਅਸੀਂ ਕਈ ਵਾਰ ਸਰਕਾਰਾਂ ਬਣਾ ਕੇ ਵੀ ਨਹੀਂ ਕਰ ਸਕੇ, ਉਹ ਕੰਮ ਇਹਨਾਂ ਸਿੰਘਾਂ ਨੇ ਦਿਨਾਂ ਵਿੱਚ ਕਰ ਵਿਖਾਇਆ।

ਓਦੋਂ ਤਾਂ ਪੰਜਾਬ ਵਿਚ ਪੰਜਾਬੀ ਦਾ ਉਹ ਰੁਤਬਾ ਬਣ ਗਿਆ ਸੀ ਜਿਹੜਾ ਤਾਮਿਲ ਬੋਲੀ ਦਾ ਤਾਮਿਲਨਾਡੂ ਵਿਚ ਹੈ। ਸਕੂਟਰਾਂ-ਕਾਰਾਂ ਦੇ ਨੰਬਰ ਪਲੇਟਾਂ 'ਤੇ ਲਿਖੀ ਹੋਈ ਗੁਰਮੁਖੀ ਦੱਸਦੀ ਸੀ ਕਿ ਪੰਜਾਬ ਵਿਚ ਖਾਲਸੇ ਦਾ ਰਾਜ ਹੈ। ਕੇਵਲ ਪੰਜਾਬੀ ਮਾਂ-ਬੋਲੀ ਬਾਰੇ ਹੀ ਨਹੀਂ, ਸਿੰਘਾਂ ਨੇ ਸਿੱਖ ਸੱਭਿਆਚਾਰ ਦੀ ਬੁਲੰਦੀ ਦੇ ਉਲਟ ਮਹੌਲ ਸਿਰਜਣ ਵਾਲਿਆਂ ਰੁਝਾਨਾਂ ਨੂੰ ਠੱਲ੍ਹ ਪਾ ਦਿੱਤੀ ਸੀ। ਵਿਆਹਾਂ-ਸ਼ਾਦੀਆਂ, ਖੁਸ਼ੀਆਂ-ਗਮੀਆਂ ਵਿੱਚ ਫਜ਼ੂਲ-ਖਰਚੀ ਬੰਦ ਹੋ ਗਈ। ਲੋਕਾਂ ਦੇ ਝਗੜੇ-ਝਮੇਲੇ ਤੇ ਹੋਰ ਮਸਲੇ ਘਟ ਗਏ। ਸਮਾਜਿਕ ਜੀਵਨ ਵਿੱਚ ਸਿੱਖ ਕਦਰਾਂ-ਕੀਮਤਾਂ ਦਾ ਬੋਲਬਾਲਾ ਹੋ ਗਿਆ। ਹਰ ਸਿੱਖ ਗੱਭਰੂ ਨੂੰ ਸਿੱਖੀ ਸਰੂਪ ਵਿੱਚ, ਦਸਤਾਰ ਸਜਾ ਕੇ, ਕੁਰਤੇ-ਪਜਾਮੇ ਨਾਲ ਅੰਮ੍ਰਿਤਧਾਰੀ ਹੋ ਕੇ, ਲੋਈ ਲੈ ਕੇ ਤੁਰਨ ਦਾ ਚਾਅ ਹੋ ਗਿਆ। ਨਸ਼ਿਆਂ ਤੇ ਹੋਰ ਗਲਤ ਆਦਤਾਂ ਤਿਆਗ ਕੇ ਪੰਜਾਬ ਦੀ ਜਵਾਨੀ ਕਿਰਤ ਅਤੇ ਬਾਣੀ-ਬਾਣੇ ਦੀ ਧਾਰਨੀ ਹੋ ਗਈ। ਪੰਜਾਬ ਦੀਆਂ ਮੁਟਿਆਰਾਂ ਅੰਦਰ ਸਿੱਖ ਜੀਵਨ ਜਾਚ ਅਪਣਾਉਣ ਦਾ ਐਹੋ ਜਿਹਾ ਰੁਝਾਨ ਆਇਆ ਕਿ ਪੱਛਮੀ ਤਰਜ਼ ਦੇ ਪਹਿਰਾਵੇ ਤੇ ਹੋਰ ਅਲਾਮਤਾਂ ਦਾ ਨਾਸ਼ ਹੋ ਗਿਆ। ਸਾਦਾ ਜੀਵਨ, ਉੱਚ ਵਿਚਾਰ ਦਾ ਬੋਲਬਾਲਾ ਸੀ। ਸਮਾਜ ਸੁਧਾਰ ਲਹਿਰ ਅਤੇ ਪੰਜਾਬੀ ਲਾਗੂ ਕਰਨ ਦੇ ਪ੍ਰੋਗਰਾਮ ਨੇ ਸਿੰਘਾਂ ਦਾ ਸਤਿਕਾਰ ਤੇ ਵੱਕਾਰ ਬਹੁਤ ਵਧਾ ਦਿੱਤਾ। ਹਰ ਕੋਈ ਮਹਿਸੂਸ ਕਰਦਾ ਸੀ ਕਿ ਸਿੱਖੀ ਦੀ ਚੜ੍ਹਦੀ ਕਲਾ ਇਹ ਸਿੰਘ ਸੂਰਮੇ ਹੀ ਬਰਕਰਾਰ ਰੱਖ ਸਕਦੇ ਹਨ।



ਪੰਜਾਬ ਦੇ ਲੋਕਾਂ ਦਾ ਖਾੜਕੂਆਂ ਪ੍ਰਤੀ ਵਧ ਰਿਹਾ ਭਾਵਨਾਤਮਕ ਸਮਰਥਨ ਦਿਨੋਂ ਦਿਨ ਭਾਰਤੀ ਹਕੂਮਤ ਦਾ ਪ੍ਰਭਾਵ ਖਤਮ ਕਰਦਾ ਜਾ ਰਿਹਾ ਸੀ।

ਜਦ 'ਗਿੱਲ' ਨਵੰਬਰ 1991 ਵਿੱਚ ਦੁਬਾਰਾ ਡੀ.ਜੀ.ਪੀ. ਦੇ ਅਹੁਦੇ 'ਤੇ ਪੰਜਾਬ ਆਇਆ ਤਾਂ ਨਾਲ ਹੀ ਚਰਚਾ ਹੋਣ ਲੱਗ ਪਈ ਕਿ ਪੰਜਾਬ ਵਿੱਚ ਫੌਜ ਦੀਆਂ 140 ਬਟਾਲੀਅਨਾਂ ਤਾਇਨਾਤ ਕੀਤੀਆਂ ਜਾਣਗੀਆਂ। ਇਹ ਦਸੰਬਰ 1990 ਤੋਂ ਲੈ ਕੇ ਜੂਨ 1991 ਦੇ ਵਿਚਾਲੇ ਭੇਜੀ ਫੌਜ ਤੋਂ ਪੰਜ ਗੁਣਾਂ ਜ਼ਿਆਦਾ ਫੌਜ ਸੀ। ਖਾੜਕੂ ਲਹਿਰ ਦਾ ਲੱਕ ਤੋੜਨ ਲਈ ਪੰਜਾਬ ਦੇ ਚੱਪੇ-ਚੱਪੇ 'ਤੇ ਫੌਜ ਲਾ ਕੇ ਜਿੱਥੇ ਜੁਝਾਰੂ ਸਿੰਘਾਂ ਨਾਲ ਸਿੱਧੀ ਟੱਕਰ ਲਈ ਗਈ, ਉਥੇ ਜੁਝਾਰੂਆਂ ਦੇ ਸਮਰਥਕਾਂ ਤੇ ਰਿਸ਼ਤੇਦਾਰਾਂ ਦਾ ਇਕਤਰਫਾ ਕਤਲੇਆਮ ਕੀਤਾ ਗਿਆ। ਇਹ ਕਤਲੇਆਮ ਕਰਨ ਲਈ ਭਾਰਤੀ ਹਕੂਮਤੀ ਮਸ਼ੀਨਰੀ ਦੇ ਸਾਰੇ ਕਲਪੁਰਜੇ ਸਰਗਰਮ ਰਹੇ। ਬੇਤਹਾਸ਼ਾ ਸੁਰੱਖਿਆ ਕਰਮਚਾਰੀਆਂ ਅਤੇ ਲਹਿਰ ਅੰਦਰ ਆ ਵੜੇ ਗਲਤ ਅਨਸਰਾਂ ਕਾਰਨ ਖਾੜਕੂ ਲਹਿਰ ਨੂੰ ਕਰਾਰਾ ਝਟਕਾ ਲੱਗਿਆ। ਪਹਿਲਾਂ ਇਹੀ ਸੋਚਿਆ ਗਿਆ ਕਿ ਇਹ ਵਕਤੀ ਉਤਰਾਅ ਹੈ ਤੇ ਖਾੜਕੂ ਲਹਿਰ ਫੇਰ ਚੜ੍ਹਤ ਵੱਲ ਹੋ ਜਾਵੇਗੀ ਪਰ ਭਾਰਤੀ ਹਕੂਮਤ ਨੇ ਚੌਤਰਫੀ ਹਮਲਾ ਬੋਲ ਕੇ ਖਾੜਕੂ ਸੰਘਰਸ਼ ਨੂੰ ਨੱਪ ਲਿਆ। ਇਸ ਦੇ ਬਾਵਜੂਦ ਹਰ ਵੇਲੇ ਇਹ ਖਦਸ਼ਾ ਬਰਕਰਾਰ ਰਿਹਾ ਕਿ ਖਾੜਕੂ ਕਦੇ ਵੀ ਫੇਰ ਆ ਸਕਦੇ ਹਨ।

ਨਵੰਬਰ 1991 ਤੋਂ ਅਗਲੇ ਜੁਲਾਈ 1993 ਤਕ ਖਾਕੀ ਵਰਦੀ ਨੇ ਸਿੱਖਾਂ ਦਾ ਰੱਜ ਕੇ ਘਾਣ ਕੀਤਾ। ਇਸ ਦੌਰਾਨ 'ਅਪਰੇਸ਼ਨ ਰਕਸ਼ਕ, ਅਪਰੇਸ਼ਨ ਰਾਤਰੀ ਗਲਵਾ, ਅਪਰੇਸ਼ਨ ਅੰਤਿਮ ਹੱਲਾ, ਅਪਰੇਸ਼ਨ ਸੁਖਦ ਫੇਰਾ' ਕੀਤੇ ਗਏ। ਸੰਘਰਸ਼ ਨੂੰ ਬੁਰੀ ਤਰ੍ਹਾਂ ਢਾਹ ਲਾਉਣ ਮਗਰੋਂ ਹਕੂਮਤ ਨੇ ਇੱਕ ਐਹੋ ਜਿਹਾ ਏਜੰਡਾ ਲੈ ਕੇ ਆਂਦਾ, ਜਿਸ ਨੇ ਪੰਜਾਬ ਦੇ ਸੱਭਿਆਚਾਰ ਨੂੰ ਮਲੀਨ, ਗੰਦਾ, ਡੈਂਗਾ, ਨਸ਼ਈ ਤੇ ਮੁਜਰਮਾਨਾ ਬਣਾ ਧਰਨਾ ਸੀ। ਅੱਜ ਜੋ ਪੰਜਾਬ ਦੇ ਘਰ-ਘਰ ਵਿਚ ਨਸ਼ੇ ਦਾ ਸੰਤਾਪ ਹੈ ਉਹ 'ਗਿੱਲ' ਦੀ ਕਮਾਂਡ ਹੇਠ ਲਾਗੂ ਕੀਤੇ ਹਕੂਮਤੀ ਏਜੰਡੇ ਕਰਕੇ ਹੀ ਹੈ।

ਖਾੜਕੂ ਲਹਿਰ ਨੇ ਲੋਕ-ਸਮਰਥਨ ਨੂੰ ਜੋੜ ਕੇ ਜੋ ਭੱਲ ਖੱਟੀ ਸੀ, ਉਸ ਨੂੰ ਬੇਅਰਥ ਕਰਨ ਲਈ ਜਿਥੇ ਉਹਨਾਂ ਸਿੱਖ ਸੂਰਮਿਆਂ ਨੂੰ ਬਦਨਾਮ ਕਰਨ ਲਈ ਚਰਿੱਤਰਘਾਤ ਦੀ ਲਹਿਰ ਤੋਰੀ ਗਈ, ਨਾਲ ਹੀ ਇਸ ਲਹਿਰ ਦੇ ਲੋਕਾਂ ਵਿੱਚ ਪਏ ਪ੍ਰਭਾਵ ਨੂੰ ਖਤਮ ਕਰ ਕੇ, ਮੁੜ ਭਾਰਤੀ ਹਕੂਮਤੀ ਨੀਤੀ ਲਾਗੂ ਕਰਨ ਦਾ ਏਜੰਡਾ ਵੀ ਸਾਮ੍ਹਣੇ ਆਇਆ। ਕੇ.ਪੀ.ਐੱਸ. 'ਗਿੱਲ' ਸ਼ਰੇਆਮ ਕਹਿੰਦਾ ਸੀ ਕਿ ਜੋ ਕੁਝ ਖਾੜਕੂ ਕਹਿੰਦੇ ਤੇ ਕਰਦੇ ਰਹੇ ਹਨ, ਅਸੀਂ ਉਸ ਤੋਂ ਬਿਲਕੁਲ ਉਲਟ ਚੱਲਣਾ ਹੈ। ਇੰਝ ਸਮਾਜ ਸੁਧਾਰ ਲਹਿਰ ਅਤੇ ਪੰਜਾਬੀ ਲਾਗੂ ਕਰਨ ਦੇ ਖਾੜਕੂਆਂ ਦੇ ਫੈਸਲਿਆਂ ਦੇ ਉਲਟ ਨੀਤੀ ਲਾਗੂ ਕੀਤੀ ਗਈ।

ਪਹਿਲਾਂ ਜਿਥੇ ਹਰ ਸਰਕਾਰੀ ਤੇ ਗੈਰ-ਸਰਕਾਰੀ ਅਦਾਰੇ ਨੂੰ ਪੰਜਾਬੀ ਲਾਗੂ ਕਰਨ ਦੀ ਲੋੜ ਜਾਪਦੀ ਸੀ, ਹੁਣ ਹਰੇਕ ਨੇ ਇਹ ਦਰਸਾਉਣ ਦੀ ਜ਼ਿਦ ਫੜ ਲਈ ਕਿ ਮੇਰਾ ਪੰਜਾਬੀ ਬੋਲੀ ਅਤੇ ਸਮਾਜ ਸੁਧਾਰ ਲਹਿਰ ਨਾਲ ਕੋਈ ਮਤਲਬ ਨਹੀਂ। 'ਗਿੱਲ' ਨੇ ਸੱਭਿਆਚਾਰਕ ਮੇਲਿਆਂ ਦੇ ਨਾਂ ਹੇਠ ਉਹ ਕੰਜਰਪੁਣਾ ਸ਼ੁਰੂ ਕੀਤਾ ਜਿਸ ਦਾ ਨਤੀਜਾ ਅੱਜ ਅਸ਼ਲੀਲ ਗਾਇਕੀ ਦਾ ਘੁੱਗੂ ਬੋਲ

ਰਿਹਾ ਹੈ।

ਪੰਜਾਬ ਦੀ ਜਵਾਨੀ ਨੂੰ ਧਰਮੀ ਤੇ ਕਿਰਤੀ ਬਣਨੋਂ ਰੋਕ ਕੇ, ਹਕੂਮਤੀ ਨੀਤੀ ਤਹਿਤ ਨਸ਼ੇੜੀ, ਐਯਾਸ਼ ਤੇ ਪਤਿਤ ਬਣਾਉਣ ਲਈ ਜੋ ਮਿਹਨਤ ਕੀਤੀ ਗਈ ਉਸ ਦੇ ਨਤੀਜੇ ਵਜੋਂ ਅੱਜ ਪੰਜਾਬ ਦੇ ਅਖ਼ਬਾਰਾਂ ਵਿੱਚ ਸ਼ਰਮਸਾਰ ਕਰ ਦੇਣ ਵਾਲੀਆਂ ਖ਼ਬਰਾਂ ਛਪ ਰਹੀਆਂ ਹਨ।

1993-94 ਵਿੱਚ ਲਾਗੂ ਕੀਤੀ ਹਕੂਮਤੀ ਨੀਤੀ ਦਾ ਇੱਕ ਮਕਸਦ ਪੰਜਾਬ ਦੇ ਭੂਗੋਲਿਕ ਤੇ ਭਾਸ਼ਾਈ ਸੱਭਿਆਚਾਰ ਨੂੰ ਬਦਲ ਸੁੱਟਣਾ ਵੀ ਸੀ। ਅੱਜ ਪੰਜਾਬ ਦੇ ਲੋਕ ਬੜੇ ਹੈਰਾਨ-ਪਰੇਸ਼ਾਨ ਹਨ ਕਿ ਨਾ ਚਾਹੁੰਦੇ ਵੀ ਉਹਨਾਂ ਨੂੰ ਹਿੰਦੀ ਕਿਉਂ ਬੋਲਣੀ ਪੈ ਰਹੀ ਹੈ। ਸਕੂਲਾਂ, ਕਾਲਜਾਂ, ਬੈਂਕਾਂ, ਬਜ਼ਾਰਾਂ, ਟੈਲੀਫੋਨ ਕੰਪਨੀਆਂ ਤੇ ਹੋਰ ਸਰਕਾਰੀ ਤੇ ਗੈਰ-ਸਰਕਾਰੀ ਅਦਾਰਿਆਂ ਵਿੱਚ ਦਿਨੋ-ਦਿਨ ਹਿੰਦੀ ਦਾ ਬੋਲਬਾਲਾ ਵਧ ਰਿਹਾ ਹੈ। ਪੰਜਾਬ ਵਿੱਚ ਥਾਂ-ਥਾਂ ਬੋਰਡ ਲਿਖ ਕੇ ਹਿੰਦੀ ਬੋਲਣ ਤੇ ਲਿਖਣ ਲਈ ਉਤਸ਼ਾਹਿਤ ਕੀਤਾ ਜਾ ਰਿਹਾ ਹੈ। ਇਹ ਸਭ ਕੁਝ ਕੇ.ਪੀ.ਐੱਸ. 'ਗਿੱਲ' ਵਾਲਾ ਹੀ ਏਜੰਡਾ ਹੈ ਕਿ ਅਸੀਂ ਉਹ ਕੁਝ ਕਹਿਣਾ ਤੇ ਕਰਨਾ ਹੈ, ਜੋ ਖਾੜਕੂ ਕਹਿੰਦੇ ਤੇ ਕਰਦੇ ਰਹੇ ਹਨ। ਜੇ ਖਾੜਕੂਆਂ ਨੇ ਪੰਜਾਬੀ ਦਾ ਬੋਲਬਾਲਾ ਕੀਤਾ ਸੀ ਤਾਂ ਹੁਣ ਹਿੰਦੀ ਦਾ ਬੋਲਬਾਲਾ ਹੈ। ਜੇ ਖਾੜਕੂਆਂ ਨੇ ਸੱਭਿਆਚਾਰ ਨੂੰ ਪ੍ਰਫੁੱਲਤ ਕੀਤਾ ਸੀ ਤਾਂ 'ਗਿੱਲ' ਦੀ ਕਮਾਂਡ ਹੇਠ ਸੱਭਿਆਚਾਰ ਮੇਲਿਆਂ ਦੇ ਨਾਂ 'ਤੇ ਉਹ ਗਾਇਕੀ ਲਿਆਂਦੀ ਗਈ, ਜੋ ਜਵਾਨੀ ਨੂੰ ਕੁਰਾਹੇ ਪਾ ਸਕੇ। ਨੀਤੀ ਇਹ ਰੱਖੀ ਗਈ ਕਿ ਜੇ ਪੰਜਾਬੀ ਦੀ ਥਾਂ ਸਿੱਧੀ ਹਿੰਦੀ ਲਾਗੂ ਕਰਨੀ ਮੁਸ਼ਕਿਲ ਹੈ ਤਾਂ ਪੰਜਾਬੀ ਮਾਂ-ਬੋਲੀ ਨੂੰ ਮਲੀਨ ਕਰ ਦਿੱਤਾ ਜਾਵੇ ਅਤੇ ਜੇ ਸਿੱਖ ਸੱਭਿਆਚਾਰ ਦਾ ਸਿੱਧਾ ਹਿੰਦੂਕਰਨ ਕਰਨਾ ਔਖਾ ਹੈ ਤਾਂ ਸਿੱਖ ਸੱਭਿਆਚਾਰ ਨੂੰ ਮਲੀਨ ਕਰ ਦਿੱਤਾ ਜਾਵੇ। ਇਹ ਕੇਵਲ ਖਾੜਕੂਆਂ ਦੇ ਵਿਰੋਧ ਵਿੱਚ ਨਹੀਂ ਹੈ। ਇਹ ਸਿੱਖੀ ਤੇ ਸਿੱਖਾਂ ਦੇ ਖਿਲਾਫ਼ ਏਜੰਡਾ ਹੈ। ਇਹ ਪੰਥ ਤੇ ਪੰਜਾਬ ਨੂੰ ਮਾਰ ਦੇਣ ਵਾਲੇ ਕੰਮ ਹਨ।

ਅੱਜ ਹਾਲਾਤ ਇਹ ਹਨ ਕਿ ਇੱਕ ਪਾਸੇ ਹਰਿਆਣੇ ਵਿੱਚ ਉਹਨਾਂ ਲੋਕਾਂ ਨੂੰ ਹੁਣ 'ਅਜ਼ਾਦੀ ਘੁਲਾਟੀਏ' ਦਾ ਦਰਜਾ ਮਿਲਣ ਜਾ ਰਿਹਾ ਹੈ ਜਿਨ੍ਹਾਂ ਨੇ 1957 ਵਿੱਚ ਹਿੰਦੀ ਲਈ ਪੰਜਾਬੀ ਬੋਲੀ ਦਾ ਵਿਰੋਧ ਕੀਤਾ ਸੀ, ਦੂਜੇ ਪਾਸੇ ਪੰਜਾਬ ਵਿੱਚ ਪੰਜਾਬੀ ਬੋਲੀ ਲਈ ਹਿੱਕ ਡਾਹ ਕੇ ਜੂਝਣ ਵਾਲਿਆਂ ਖਾੜਕੂਆਂ ਨੂੰ 'ਅੱਤਵਾਦੀ' ਕਹਿ ਕੇ ਨਿੰਦਿਆ ਜਾ ਰਿਹਾ ਹੈ।

ਇਹ ਹਕੀਕਤ ਹੈ ਕਿ ਕਿਸੇ ਕੌਮ ਦੀ ਬੋਲੀ ਤੇ ਸੱਭਿਆਚਾਰ ਨੂੰ ਮਲੀਆਮੇਟ ਕਰ ਕੇ ਉਸ ਨੂੰ ਨਸ਼ਈ ਬਣਾਉਣਾ ਹਾਕਮ ਧਿਰਾਂ ਦਾ ਬਹੁਤ ਪੁਰਾਣਾ ਸ਼ੌਕ ਰਿਹਾ ਹੈ। ਪੰਜਾਬ ਵਿੱਚ ਵੀ ਹੁਣ ਇਥੋਂ ਦੇ ਲੋਕਾਂ ਨੂੰ ਕੁਰਾਹੇ ਪਾ ਕੇ ਅਸੱਭਿਅਕ ਬਣਾਉਣ ਦੀ ਮੁਹਿੰਮ ਜੋਬਨ ਉੱਤੇ ਹੈ। ਜਿਨ੍ਹਾਂ ਦੇ ਦਿਲ-ਦਿਮਾਗ ਜਾਗਦੇ ਹਨ, ਉਹ ਤਾਂ ਰੋਣ-ਹਾਕੇ ਹੋਏ ਪਏ ਹਨ ਪਰ ਖੁਦ ਨੂੰ 'ਬਹੁਤੇ ਸਿਆਣੇ, ਸੂਝਵਾਨ ਤੇ ਬੁਧੀਵਾਨ' ਸਮਝਣ ਵਾਲੇ ਕਹਿੰਦੇ ਨੇ ਕਿ ਪੰਜਾਬ ਵਿੱਚ ਤਾਂ ਲੋਕ ਨਜ਼ਾਰੇ ਲੈਂਦੇ ਹਨ। ਇਹੋ ਜਿਹੇ ਲਾਲ ਬੁਝੱਕੜ ਨਾਲ ਦੀ ਨਾਲ ਕਹਿ ਦਿੰਦੇ ਨੇ ਕਿ ਇਹ ਨਜ਼ਾਰੇ ਤਾਂ ਖਾੜਕੂਆਂ ਦੇ ਖਾਤਮੇ ਕਰਕੇ ਮਿਲੇ ਨੇ, ਨਹੀਂ ਤਾਂ ਹੁਣ ਨੂੰ ਕਹਾਣੀ ਹੋਰ ਹੀ ਹੋਣੀ ਸੀ। ਜਦੋਂ ਲੋਕ ਗੰਦ ਹਟਾਉਣ ਵਾਲਿਆਂ ਦੀ ਥਾਂ, ਗੰਦ ਪਾਉਣ ਵਾਲਿਆਂ ਤੇ ਗੰਦਿਆਂ ਦਾ ਸਮਰਥਨ ਕਰਨ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਗੱਲ ਕਿੰਨੀ ਵਿਗੜੀ ਹੋਈ ਹੈ।



ਇਸ ਬਾਰੇ ਕੇ.ਪੀ.ਐੱਸ. 'ਗਿੱਲ' ਬਾਰੇ ਜੋ ਰਾਹੁਲ ਚੰਦਨ ਦੀ ਕਿਤਾਬ, 'ਕੇ.ਪੀ.ਐੱਸ.'ਗਿੱਲ' ਧੜੱਲੇਦਾਰ ਪੁਲੀਸ ਅਧਿਕਾਰੀ' ਦੇ ਪੰਨਾ 210-211 ਤੇ ਵੇਰਵਾ ਦਿੱਤਾ ਹੈ ਕਿ ਖਾੜਕੂਵਾਦ ਦੇ ਖ਼ਾਤਮੇ ਤੋਂ ਬਾਅਦ ਉਹਨਾਂ ਦਾ ਅਸਰ ਖ਼ਤਮ ਕਰਨ ਲਈ ਸੱਭਿਆਚਾਰਕ ਮੇਲਿਆਂ ਦੇ ਨਾਂ ਹੇਠ ਕਿਵੇਂ ਗਾਉਣ-ਪਾਣੀ ਦੀਆਂ ਮਹਿਫ਼ਲਾਂ ਸ਼ੁਰੂ ਕੀਤੀਆਂ ਗਈਆਂ ਸਨ। ਕਿਤਾਬ ਅਨੁਸਾਰ ਪੁਲਸੀਆਂ ਦੀ ਭੰਗੜਾ ਟੀਮ ਬਣਾਉਣੀ ਪਈ ਸੀ, ਫਿਰ ਕੁਲਦੀਪ ਮਾਣਕ ਨੂੰ ਬੁਲਾ ਕੇ ਮੁਖ ਮਹਿਮਾਨ 'ਗਿੱਲ' ਨੂੰ ਬਣਾ ਕੇ ਸੱਭਿਆਚਾਰਕ ਮੇਲਿਆਂ ਦੀ ਸ਼ੁਰੂਆਤ ਕੀਤੀ ਗਈ। ਫਿਰ ਸ੍ਰੀ ਦੇਵੀ, ਜੈ ਪ੍ਰਦਾ ਨਾਈਟ, ਸ਼ਿਲਪਾ ਸ਼ੈਟੀ ਨਾਈਟ, ਗੁਰਦਾਸ ਮਾਨ ਨਾਈਟ ਆਦਿਕ ਕੀਤੇ ਗਏ। ਇਹ ਸਭ ਕੁਝ ਇਹ ਦਰਸਾਉਣ ਲਈ ਸੀ ਪੰਜਾਬ ਵਿੱਚ ਖਾੜਕੂਆਂ ਦੀ ਨਹੀਂ ਚੱਲਦੀ। ਕਿਤਾਬ ਦੇ ਅਗਲੇ ਸਫ਼ੇ ਅਨੁਸਾਰ 'ਗਿੱਲ' ਕਹਿੰਦਾ ਸੀ ਕਿ ਜੋ ਕੁਝ ਖਾੜਕੂ ਕਰਨ ਲਈ ਕਹਿੰਦੇ ਹਨ, ਅਸੀਂ ਉਸ ਦੇ ਉਲਟ ਕਰ ਕੇ ਵਿਖਾਉਣਾ ਹੈ। ਇਹ ਗੱਲ ਬੜੀ ਗੰਭੀਰ ਹੈ। ਖਾੜਕੂ ਲੋਕਾਂ ਨੂੰ ਉਹ ਕੁਝ ਕਰਨ ਲਈ ਕਹਿੰਦੇ ਸਨ ਜੋ ਪੰਥ ਤੇ ਪੰਜਾਬ ਦੇ ਹਿੱਤ ਵਿੱਚ ਹੋਵੇ। ਪਰ ਭਾਰਤੀ ਹਾਕਮ ਚਾਹੁੰਦੇ ਸਨ ਕਿ ਇੱਥੇ ਉਹ ਕਝ ਹੋਵੇ ਜੋ ਦਿੱਲੀ ਤੇ ਨਾਗਪੁਰ ਬੈਠੇ ਪੰਥ ਤੇ ਪੰਜਾਬ ਦੇ ਦੋਖੀ ਚਾਹੁੰਦੇ ਹਨ। ਪੰਜਾਬ ਪੁਲੀਸ ਤੇ ਹੋਰ ਖਾਕੀ ਵਰਦੀ ਵਾਲੀਆਂ ਤਾਕਤਾਂ ਨੇ ਦਿੱਲੀ ਤੇ ਨਾਗਪੁਰ ਦੇ ਇਸ਼ਾਰੇ ਉੱਤੇ ਪੰਥ ਤੇ ਪੰਜਾਬ ਦੇ ਹਿੱਤਾਂ ਲਈ ਲੜ ਰਹੇ ਸਿੱਖਾਂ ਨੂੰ ਖ਼ਤਮ ਕਰਨ ਜਾਂ ਖੂੰਜੇ ਲਾਉਣ ਲਈ ਕਹਿਰ ਢਾਹਿਆ। ਖਾੜਕੂ ਲਹਿਰ ਦੌਰਾਨ ਜੋ ਸਮਾਜ ਸੁਧਾਰ ਲਹਿਰ ਦਾ ਏਜੰਡਾ ਸੀ ਉਹ ਲੋਕਾਂ ਦੇ ਹਿੱਤ ਵਿੱਚ ਸੀ। ਪਰ ਕੈਟਾਂ-ਟਾਊਟਾਂ ਤੇ ਅੱਲ੍ਹੜ ਜਿਹੇ ਸਿੱਖ ਨੌਜਵਾਨਾਂ ਨੇ ਇਸ ਚੰਗੇ-ਭਲੇ ਏਜੰਡੇ ਦਾ ਨਾਸ਼ ਮਾਰ ਦਿੱਤਾ। ਅੱਜ ਵੀ ਲੋਕ ਕਹਿੰਦੇ ਹਨ ਕਿ ਖਾੜਕੂ ਗੱਲ ਤਾਂ ਸਹੀ ਕਹਿੰਦੇ ਸੀ ਪਰ ਇਸ ਨੂੰ ਲਾਗੂ ਕਰਵਾਉਣ ਵਾਲਾ ਕੇਡਰ ਆਪ-ਮੁਹਾਰਾ ਹੋ ਕੇ ਧੌਂਸ-ਮਾਰੂ ਰਸਤੇ ਚੱਲ ਪਿਆ ਸੀ। ਨਸ਼ੇ, ਪਤਿਤਪੁਣੇ ਤੇ ਹੋਰ ਸਮਾਜਿਕ ਬੁਰਾਈਆਂ ਖਿਲਾਫ਼ ਕੰਮ ਕਰਨ ਵਾਲਿਆਂ ਨੂੰ ਪ੍ਰੇਰਨਾ ਦੇਣ ਦਾ ਰਸਤਾ ਫੜਨਾ ਚਾਹੀਦਾ ਸੀ ਪਰ ਧੌਂਸ ਨਾਲ ਗੱਲ ਕਹਿਣ ਤੇ ਮਨਵਾਉਣ ਵਾਲੀ ਬਿਰਤੀ ਨੇ ਸਾਰਾ ਕੰਮ ਹੀ ਖ਼ਰਾਬ ਕਰ ਦਿੱਤਾ। ਜਿਵੇਂ ਕਿਸੇ ਨੂੰ ਧੱਕੇ ਨਾਲ ਖੀਰ ਖਵਾਈ ਜਾਵੇ ਤਾਂ ਉਹ ਕਲਪਦਾ ਹੈ ਤੇ ਜਿਹੜਾ ਉਸ ਨੂੰ ਖੀਰ ਵਾਲੇ ਤੋਂ ਬਚਾਵੇ, ਉਸ ਨੂੰ ਚੰਗਾ ਲੱਗਦਾ ਹੈ।

ਇਹੀ ਕੁਝ ਇੱਥੇ ਵਾਪਰਿਆ। ਸਮਾਜ ਸੁਧਾਰ ਲਹਿਰ ਮੌਕੇ ਜਿੱਥੇ ਜਜ਼ਬਾਤੀ ਸਿੱਖ ਨੌਜਵਾਨਾਂ ਨੇ ਆਮ ਲੋਕਾਂ ਦੀ ਜ਼ਿੰਦਗੀ ਵਿੱਚ ਬੇਲੋੜੀ ਦਖ਼ਲਅੰਦਾਜ਼ੀ ਕੀਤੀ, ਓਥੇ ਸਰਕਾਰੀ ਸ਼ਹਿ ਉੱਤੇ ਅਨੇਕਾਂ ਟੋਲੇ ਨਿਕਲ ਆਏ, ਜਿਹੜੇ ਖਾੜਕੂਆਂ ਦੇ ਨਾਂ ਹੇਠ ਉਹ ਕੁਝ ਕਰਦੇ ਕਿ ਲੋਕ ਇਸ ਸਮਾਜ ਸੁਧਾਰ ਲਹਿਰ ਦੇ ਖਿਲਾਫ਼ ਹੋ ਗਏ। ਕੌਣ ਚਾਹੇਗਾ ਕਿ ਉਸ ਦੇ ਬੱਚੇ ਗੰਦੇ ਗੀਤ ਸੁਣਨ, ਨਸ਼ੇ ਕਰਨ, ਪਤਿਤ ਹੋਣ ਤੇ ਹੋਰ ਇਖ਼ਲਾਕੀ ਗ਼ਲਤੀਆਂ ਕਰਨ। ਪਰ ਇਸ ਗਲਤ ਵਰਤਾਰੇ ਨੂੰ ਠੱਲ੍ਹ ਪਾਉਣ ਵਾਲੇ ਜੇ 'ਸਮਝਾਉਣ' ਦੀ ਥਾਂ 'ਮਨਵਾਉਣ' ਵਾਲੀ ਗੱਲ ਕਰਨ ਤਾਂ ਬੜਾ ਔਖਾ ਹੋ ਜਾਏਗਾ।

ਜਦ ਖਾੜਕੂ ਲਹਿਰ ਡਿੱਗ ਰਹੀ ਸੀ ਤਾਂ ਸਰਕਾਰ ਨੇ ਪੰਜਾਬ ਵਿੱਚ ਉਹ ਸਭ ਕੁਝ ਉਲਟਾ ਸੁੱਟਣ ਦਾ ਅਹਿਦ ਕੀਤਾ ਜੋ ਕੁਝ ਖਾੜਕੂਆਂ ਨੇ ਲਾਗੂ ਕੀਤਾ ਸੀ। ਅੱਜ ਸਾਡੇ ਸਾਮ੍ਹਣੇ ਹੈ ਕਿ

# ‘ਬੇਅੰਤ’ ਅਤੇ ‘ਗਿੱਲ’

ਕਈਆਂ ਨੂੰ ਵਹਿਮ ਹੈ ਕਿ ‘ਗਿੱਲ’ ਨੇ ਸਿੱਖਾਂ ਦੀ ਨਸਲਕੁਸ਼ੀ ਵਾਲੀ ਜ਼ੁਲਮੀ ਹਨੇਰੀ ਬੇਅੰਤ ਸਿੰਘ ਦੇ ਮੁੱਖ ਮੰਤਰੀ ਹੋਣ ਕਰਕੇ ਵਗਾਈ। ਮਤਲਬ ਕਿ ਕੁਝ ਸੱਜਣ ਭਰਮ ਵਿੱਚ ਹਨ ਕਿ ਕਤਲੇਆਮ ਬੇਅੰਤ ਸਿੰਘ ਨੇ ਕਰਵਾਇਆ। ਅਸਲ ਵਿੱਚ ਸਿੱਖਾਂ ਦੀ ਨਸਲਕੁਸ਼ੀ ਦੇ ਏਜੰਡੇ ਵਿੱਚ ਹਕੂਮਤ ਨੂੰ ਜਿਸ ਦੀ, ਜਿਥੇ ਲੋੜ ਸੀ, ਵਰਤ ਲਿਆ ਗਿਆ। ਬੇਅੰਤ ਸਿੰਘ ਨਾ ਹੁੰਦਾ, ਕੋਈ ਹੋਰ ਹੁੰਦਾ ਤਦ ਵੀ ਇਹੀ ਕੁਝ ਹੋਣਾ ਸੀ ਤੇ ‘ਗਿੱਲ’ ਦੀ ਥਾਂ ਕੋਈ ਹੋਰ ਹੁੰਦਾ ਤਦ ਵੀ ਖਾਕੀ ਵਰਦੀ ਨੇ ਇੰਝ ਹੀ ਕਹਿਰ ਢਾਹੁਣਾ ਸੀ। ‘ਗਿੱਲ’ ਤੇ ਬੇਅੰਤ ਨੇ ਤਾਂ ਖੁਦ ਨੂੰ ਇਸ ਪਾਪ ਲਈ ਹਕੂਮਤ ਕੋਲ ਖੁਦ ਪੇਸ਼ ਕੀਤਾ। ਉਂਝ ਬੇਅੰਤ ਸਿੰਘ ਦੇ ਮੁੱਖ ਮੰਤਰੀ ਬਣਨ ਤੋਂ ਪਹਿਲਾਂ ਕਿਹੜਾ ਸਿੱਖਾਂ ਦਾ ਘਾਣ ਨਹੀਂ ਸੀ ਹੋ ਰਿਹਾ, ਪਹਿਲਾਂ ਕਿਹੜਾ ਸਿੱਖਾਂ ਦੇ ਝੂਠੇ ਮੁਕਾਬਲੇ ਨਹੀਂ ਸੀ ਬਣਦੇ, ਪਹਿਲਾਂ ਕਿਹੜਾ ਸਿੱਖਾਂ ਨੂੰ ਅਗਵਾ ਕਰ ਕੇ ਤਸੀਹੇ ਨਹੀਂ ਸੀ ਦਿੱਤੇ ਜਾ ਰਹੇ।

ਸਿੱਖਾਂ ਲਈ ਸਾਰੇ ਹਾਲਾਤ ਇੱਕੋ ਜਿਹੇ ਹੀ ਰਹੇ ਹਨ। ਮੁੱਖ ਮੰਤਰੀ ਚਾਹੇ ਸੁਰਜੀਤ ਸਿੰਘ ਬਰਨਾਲਾ ਸੀ, ਚਾਹੇ ਗਵਰਨਰੀ ਰਾਜ ਸੀ ਤੇ ਚਾਹੇ ਬੇਅੰਤ ਸਿੰਘ ਦਾ ਰਾਜ ਸੀ, ਸਿੱਖਾਂ ਉੱਪਰ ਜ਼ੁਲਮ ਇੱਕੋ ਸਾਰ ਹੁੰਦੇ ਰਹੇ। ਪਰ ਬੇਅੰਤ ਸਿੰਘ ਨੇ ਇਸ ਸਾਰੇ ਬੁੱਚੜਪੁਣੇ ਨੂੰ ਮਾਨਤਾ ਦਿੱਤੀ। ਜਿਵੇਂ ਲਾਹੌਰ ਦੇ ਹਾਕਮ ਜ਼ਕਰੀਆ ਖਾਨ ਨੇ ਸਿੱਖਾਂ ਦੇ ਸਰਬਨਾਸ਼ ਵਿੱਚ ਕੋਈ ਕਸਰ ਨਹੀਂ ਸੀ ਛੱਡੀ ਪਰ ਜਦ ਉਸ ਦੀ ਮੌਤ ਮਗਰੋਂ ਉਸ ਦਾ ਪੁੱਤ ਯਾਹੀਆ ਖਾਨ ਗੱਦੀ ’ਤੇ ਬੈਠਾ ਤਾਂ ਉਸ ਨੇ ਆਪ ਦੇ ਪਿਓ ਵਾਲੀ ਨੀਤੀ ਉੱਪਰ ਹੋਰ ਜ਼ੋਰ ਨਾਲ ਅਮਲ ਕੀਤਾ। ਇੰਝ ਹੀ ਬਰਨਾਲੇ ਵਜ਼ਾਰਤ ਮਗਰੋਂ ਬੇਅੰਤ ਸਿੰਘ ਦੀ ਵਜ਼ਾਰਤ ਵੇਲੇ ਵਾਪਰਿਆ। ਬੇਅੰਤ ਸਿੰਘ ਦੇ ਰਾਜ ਵਿੱਚ ਜੇ ‘ਗਿੱਲ’ ਨੇ ਜ਼ੁਲਮਾਂ ਦੀ ਜ਼ਿੰਮੇਵਾਰੀ ਸੀ ਤਾਂ ਬਰਨਾਲੇ ਮੌਕੇ ਰਿਬੈਰੋ ਦੀ ਜ਼ਿੰਮੇਵਾਰੀ ਸੀ। ਸਿੱਖਾਂ ਲਈ ‘ਗਿੱਲ’, ਬਰਨਾਲਾ, ਰਿਬੈਰੋ ਤੇ ਬੇਅੰਤ ਸਿੰਘ ਇੱਕੋ ਜਿਹੇ ਦੋਸ਼ੀ ਹਨ। ਇਤਿਹਾਸ ਗਵਾਹ ਹੈ ਕਿ ਹਾਕਮ ਬੇਸ਼ੱਕ ਯਾਹੀਆ ਖਾਨ ਸੀ ਪਰ ਜ਼ੁਲਮ ਓਦੋਂ ਹਿੰਦੂ ਦੀਵਾਨ ਲਖਪਤ ਰਾਏ ਨੇ ਕੀਤੇ ਸੀ।

ਲਖਪਤ ਰਾਏ ਨੇ ਯਾਹੀਆ ਖਾਨ ਦੇ ਪੈਰਾਂ ਵਿੱਚ ਆਪਣੀ ਪੱਗ ਲਾਹ ਕੇ ਸਹੁੰ ਖਾਧੀ ਸੀ ਕਿ ਦੁਬਾਰਾ ਪੱਗ ਸਿੱਖਾਂ ਦਾ ਖੁਰਾ ਖੋਜ ਮਿਟਾ ਕੇ ਬੰਨ੍ਹਾਂਗਾ। ਸਿੱਖਾਂ ਦਾ ਐਨੀ ਬੁਰੀ ਤਰ੍ਹਾਂ ਕਤਲੇਆਮ ਕੀਤਾ ਕਿ ਜੋ ਵੀ ਗੁਰੂ ਗੋਬਿੰਦ ਸਿੰਘ ਦਾ ਨਾਂ ਲਵੇ ਉਸ ਦਾ ਵੀ ਪੇਟ ਚਾਕ ਕੀਤਾ ਜਾਂਦਾ ਸੀ। ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖ ਦਿੱਤੇ! ਸੂਹ ਦੇਣ ਵਾਲੇ ਨੂੰ ਵੀ ਇਨਾਮ ਮਿਲਦਾ। ਇਤਿਹਾਸਕ ਤੱਥ ਗਵਾਹ ਨੇ ਕਿ ਜਦ ਧਰਮੀ ਬੰਦੇ ਲਖਪਤ ਨੂੰ ਸਮਝਾਉਣ ਗਏ ਕਿ, “ਇਹ ਸਿੰਘ ਤਾਂ ਹਿੰਦੂ ਧਰਮ ਦੀ ਰਾਖੀ ਲਈ ਵੀ ਜੂਝਦੇ ਹਨ ਤੇ ਕਸ਼ਟ ਸਹਾਰਦੇ ਹਨ” ਤਾਂ ਉਸ ਨੇ ਜਵਾਬ ਦਿੱਤਾ ਕਿ “ਤੁਸੀਂ ਤਾਂ ਕੀ, ਜੇ ਰੱਬ ਵੀ ਚੱਲ ਕੇ ਆਵੇ ਤਾਂ ਵੀ ਮੈਂ ਸਿੱਖਾਂ ਨੂੰ ਮਲੀਆਮੇਟ ਕਰਨੋਂ ਨਹੀਂ ਰੁਕਣਾ”। ਇਹ ਸੀ ਉਹਨਾਂ ਹਿੰਦੂਆਂ ਦੀ ਸਿੱਖਾਂ ਬਾਰੇ ਸੋਚ ਜਿਹੜੇ ਹੁਣ ਕਹਿੰਦੇ ਨੇ ਕਿ ਸਿੱਖ ਤਾਂ ਬਣੇ ਹੀ ਹਿੰਦੂਆਂ ਦੀ ਰਾਖੀ ਲਈ ਨੇ। ਜੇ ਸਿੱਖ ਦੀ ਤਲਵਾਰ ਉੱਠੇ ਤਾਂ ਹਿੰਦੂਆ ਤੇ ਹੋਰਾਂ ਨੂੰ ਜਾਬਰਾਂ ਤੋਂ ਬਚਾਉਣ ਵਾਸਤੇ ਪਰ ਜੇ ਹਿੰਦੂ ਦੀ ਤਲਵਾਰ ਉੱਠੇ ਤਾਂ ਸਿੱਖਾਂ ਦਾ ਘਾਣ ਕਰਨ ਵਾਸਤੇ?

ਲਖਪਤ ਨੇ ਕਾਹਨੂੰਵਾਨ ਦੇ ਛੰਭ ਵਿੱਚ ਪੰਦਰਾਂ ਹਜ਼ਾਰ ਸਿੱਖਾਂ ਨੂੰ ਘੇਰ ਕੇ ਅੱਗ ਲਾ ਦਿੱਤੀ ਤੇ ਬੇਦਰਦੀ ਨਾਲ ਐਹੋ ਜਿਹਾ ਕਤਲੇਆਮ ਕੀਤਾ ਕਿ ਸਿੱਖ ਇਸ ਨੂੰ ਇਤਿਹਾਸ ਦਾ ਪਹਿਲਾ ਘੱਲੂਘਾਰਾ ਕਹਿੰਦੇ ਹਨ। ਹਿੰਦੂ-ਸਿੱਖ ਏਕਤਾ ਦੀ ਡੌਂਡੀ ਪਿਟਣ ਵਾਲੇ ਕੀ ਜਵਾਬ ਦੇਣਗੇ ਕਿ ਸਿੱਖ ਇਤਿਹਾਸ ਦੇ ਪਹਿਲੇ ਘੱਲੂਘਾਰੇ ਲਈ ਜ਼ਿੰਮੇਵਾਰ ਹਿੰਦੂ ਦਹਿਸ਼ਤਗਰਦ ਲਖਪਤ ਰਾਏ ਸੀ। ਓਦੋਂ ਹਰ ਹਿੰਦੂ ਲਖਪਤ ਰਾਏ ਦਾ ਹਮਾਇਤੀ ਬਣ ਕੇ ਸਿੱਖਾਂ ਦੀਆਂ ਮੁਖਬਰੀਆਂ ਕਰਦਾ ਫਿਰਦਾ ਸੀ। ਲਾਹੌਰ ਦੇ ਨਖਾਸ ਬਜ਼ਾਰ ਵਿੱਚ ਫੜੇ ਗਏ ਸਿੱਖਾਂ ਦਾ ਬੇਦਰਦੀ ਨਾਲ ਕਤਲੇਆਮ ਕੀਤਾ ਗਿਆ। ਇਸ ਥਾਂ ਨੂੰ ਸ਼ਹੀਦ ਗੰਜ ਕਹਿੰਦੇ ਹਨ।

ਲਗਭਗ ਸਤ ਕੁ ਹਜ਼ਾਰ ਸਿੰਘ ਲਖਪਤ ਨਾਲ ਜੂਝਦੇ ਹੋਏ ਸ਼ਹੀਦੀਆਂ ਪਾ ਗਏ ਤੇ ਤਿੰਨ ਕੁ ਹਜ਼ਾਰ ਨੂੰ ਫੜ ਕੇ ਲਾਹੌਰ ਵਿੱਚ ਕਤਲ ਕੀਤਾ ਗਿਆ। ਇੰਝ ‘ਹਿੰਦੂ-ਸਿੱਖ ਏਕਤਾ ਨੇਪਰੇ ਚੜ੍ਹੀ’। ਘੱਲੂਘਾਰੇ ਮਗਰੋਂ ਲਖਪਤ ਨੇ ਗੁਰਦੁਆਰਿਆਂ ਨੂੰ ਬੰਦ ਕਰਵਾਉਣ ਦੀ ਜ਼ਿਦ ਫੜ ਲਈ। ਕਈ ਗੁਰਧਾਮਾਂ ਦੀਆਂ ਇਮਾਰਤਾਂ ਢਾਹ ਦਿੱਤੀਆਂ। ਅਨੇਕਾਂ ਗ੍ਰੰਥ ਤੇ ਪੋਥੀਆਂ ਨੂੰ ਅੱਗ ਲਵਾਈ ਜਾਂ ਖੂਹਾਂ ਵਿੱਚ ਸੁਟਵਾ ਦਿੱਤੀਆਂ। ਉਸ ਨੇ ਐਲਾਨ ਕਰਵਾਇਆ ਕਿ, “ਇੱਕ ਖੱਤਰੀ ਨੇ ਪੰਥ ਚਲਾਇਆ ਸੀ ਤੇ ਅੱਜ ਮੈਂ ਇੱਕ ਖੱਤਰੀ ਨੇ ਹੀ ਮਾਰ ਮੁਕਾਇਆ ਹੈ ਤੇ ਸਿੰਘ ਖ਼ਤਮ ਕਰ ਦਿੱਤੇ ਹਨ, ਜੇ ਕੋਈ ਬਚਿਆ ਹੈ ਉਸ ਨੂੰ ਦੇਸੋਂ ਕੱਢ ਦਿੱਤਾ ਹੈ। ਅੱਗੇ ਨੂੰ ਕੋਈ ਗੁਰਬਾਣੀ ਨਾ ਪੜ੍ਹੇ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦਾ ਨਾਂ ਨਾ ਲਵੇ, ਨਹੀਂ ਤਾਂ ਪੇਟ ਚਾਕ ਕਰ ਦਿੱਤਾ ਜਾਵੇਗਾ। ਕੋਈ ਗੁੜ ਸ਼ਬਦ ਨਾ ਵਰਤੇ ਕਿਉਂਕਿ ਇਸ ਨਾਲ ‘ਗੁਰ’ (ਗੁਰੂ) ਯਾਦ ਆਉਂਦਾ ਹੈ। ਗੁੜ ਨੂੰ ਭੇਲੀ ਕਹੋ..।”

ਹੁਣ ਜਾਪਦਾ ਹੈ ਕਿ ‘ਗਿੱਲ’ ਨੇ ਜਦ ਬੜ੍ਹਕ ਮਾਰੀ ਸੀ ਕਿ ਸਿੱਖਾਂ ਨੂੰ ਕਾਬੂ ਕਰਨ ਲਈ, ‘ਮੇਰੇ ਵਰਗਾ ਜੱਟ’ ਚਾਹੀਦਾ ਹੈ ਉਸ ਦੇ ਅੰਦਰੋਂ ਲਖਪਤ ਰਾਏ ਬੋਲ ਰਿਹਾ ਸੀ। ‘ਗਿੱਲ’ ਨੇ ਵੀ ਜਿਵੇਂ ਪੰਜਾਬ ਵਿੱਚੋਂ ਦਸਤਾਰ ਤੇ ਦਾੜ੍ਹਾ ਖਤਮ ਕਰਨ ਦੀ ਜ਼ਿਦ ਫੜ ਲਈ। ਬੇਅੰਤ ਸਿੰਘ ਦਾ ਥਾਪੜਾ ਬਰਕਰਾਰ ਸੀ ਤੇ ਦਿੱਲੀ ਉਸ ਉੱਪਰ ਪੂਰੀ ਖੁਸ਼ ਸੀ ਤੇ ਉਹ ਨਾਨਕ ਨਾਮ ਲੇਵਾ ਸਿੱਖਾਂ ਦੀ ਨਸਲਕੁਸ਼ੀ ਕਰ ਰਿਹਾ ਸੀ। ਬਿਲਕੁਲ ਇਹੀ ਕੁਝ ਲਖਪਤ ਰਾਏ ਨੇ ਕੀਤਾ ਸੀ।

‘ਗਿੱਲ’ ਵਾਂਗ ਹੀ ਲਖਪਤ ਰਾਏ ਦੀ ਕਮਾਂਡ ਹੇਠ ਸਿੱਖਾਂ ਦਾ ਘਾਣ ਲਗਾਤਾਰ ਅੱਠ-ਨੌਂ ਸਾਲ ਚੱਲਦਾ ਰਿਹਾ। ਜਦ ਨੂੰ ਯਾਹੀਆ ਖਾਂ ਦੀ ਆਪਣੇ ਛੋਟੇ ਭਰਾ ਸ਼ਾਹ ਨਿਵਾਜ਼ ਖਾਂ ਨਾਲ ਖੜਕ ਪਈ। ਇਸ ਰਾਮ ਰੌਲੇ ਵਿੱਚ ਯਾਹੀਆ ਖਾਂ ਤਾਂ ਸਭ ਕੁਝ ਛੱਡ-ਛੁਡਾ ਕੇ ਫਕੀਰ ਹੋ ਗਿਆ ਪਰ ਉਸ ਦਾ ਦੀਵਾਨ ਬਣ ਕੇ ਸਿੱਖਾਂ ਦਾ ਕਤਲੇਆਮ ਕਰਨ ਵਾਲਾ ਲਖਪਤ ਰਾਏ

ਕਬੂਤਰ ਬਣ ਗਿਆ। ਕੁਝ ਸਮੇਂ ਮਗਰੋਂ ਮੀਰ ਮੰਨੂ ਦੀ ਚੜ੍ਹਤ ਹੋ ਗਈ ਤਾਂ ਉਸ ਨੇ ਲਖਪਤ ਰਾਏ ਨੂੰ ਕੈਦ ਕਰ ਲਿਆ ਤੇ ਤੀਹ ਲੱਖ ਰੁਪਈਆ ਚੱਟੀ ਭਰਨ ਦਾ ਹਰਜਾਨਾ ਸੁਣਾ ਦਿੱਤਾ। ਇਹ ਹਰਜਾਨਾ ਦੀਵਾਨ ਕੌੜਾ ਮੱਲ ਨੇ ਭਰ ਦਿੱਤਾ ਤੇ ਮੀਰਮੰਨੂ ਤੋਂ ਦੀਵਾਨ ਲਖਪਤ ਰਾਏ ਖਰੀਦ ਲਿਆ। ਦੀਵਾਨ ਕੌੜਾ ਮੱਲ ਸਿੱਖਾਂ ਨਾਲ ਮਿਲਾਪ ਰੱਖਦਾ ਸੀ ਤੇ ਸਿੱਖ ਉਸ ਨੂੰ 'ਮਿੱਠਾ ਮੱਲ' ਕਹਿੰਦੇ ਹੁੰਦੇ ਸੀ। ਉਸ ਨੇ ਸਿੱਖਾਂ ਦਾ ਮੁਜਰਿਮ ਸਿੱਖਾਂ ਦੇ ਹਵਾਲੇ ਕਰ ਦਿੱਤਾ। ਸਿੱਖਾਂ ਨੇ ਮੁਸ਼ਕਾਂ ਬੰਨ੍ਹ ਦਿੱਤੀਆਂ ਤੇ ਲਖਪਤ ਨੂੰ ਇੱਕ ਨਿੱਕੇ ਜਿਹੇ ਘੋਰਨੇ ਵਿੱਚ ਨਰਕ ਭੋਗਣ ਲਈ ਕੈਦ ਕਰ ਦਿੱਤਾ। ਸਿੱਖਾਂ ਦਾ ਕਾਤਲ ਹਿੰਦੂ ਦਹਿਸ਼ਤਗਰਦ ਲਖਪਤ ਰਾਏ ਬਹੁਤ ਜ਼ਲੀਲ ਹੋ ਮਰਿਆ ਸੀ। ਬਿਆਨ ਕਰਨਾ ਵੀ ਔਖਾ ਹੈ। ਤਵਾਰੀਖ ਗੁਰੂ ਖਾਲਸਾ ਦੇ ਕਰਤਾ ਗਿਆਨੀ ਗਿਆਨ ਸਿੰਘ ਨੇ ਸ਼ਮਸ਼ੇਰ ਖਾਲਸਾ ਵਿੱਚ ਦਰਜ ਕੀਤਾ ਹੈ ਕਿ ਜਿਸ ਘੋਰਨੇ ਵਿੱਚ ਲਖਪਤ ਰਾਏ ਨੂੰ ਬੰਨ੍ਹ ਕੇ ਰੱਖਿਆ ਗਿਆ, ਓਥੇ ਲਾਹੌਰ ਦੇ ਲੋਕ ਪਖਾਨਾ ਕਰਦੇ ਰਹੇ। ਲੋਕਾਂ ਦੇ ਪਖਾਨੇ ਵਿੱਚ ਹੀ ਦੱਬ ਕੇ ਇਹ ਦੁਸ਼ਟ-ਪਾਪੀ ਖਤਮ ਹੋ ਗਿਆ। ਐਹੋ ਜਿਹੀ ਜ਼ਲੀਲ ਤੇ ਘਿਨਾਉਣੀ ਮੌਤ ਮਰਨ ਵਾਲੇ ਦੇ ਵਾਰਿਸ ਹੋਰ ਹਿੰਦੂ ਦਹਿਸ਼ਤਗਰਦ ਲਖਪਤ ਦਾ ਅੰਤ ਜ਼ਰੂਰ ਚੇਤੇ ਰੱਖਿਆ ਕਰਨ।

ਉਸ ਦੇ ਵਾਰਿਸ ਵੇਖ ਸਕਦੇ ਨੇ ਕਿ ਲਖਪਤ ਨੇ ਦਰਬਾਰ ਸਾਹਿਬ ਜੀ ਦੇ ਜਿਸ ਪਵਿੱਤਰ ਸਰੋਵਰ ਨੂੰ ਗੰਦ-ਮੰਦ ਨਾਲ ਪੂਰ ਕੇ ਖੇਤੀ ਕਰਵਾਉਣ ਦਾ ਕਹਿਰ ਕਮਾਇਆ ਸੀ, ਉਹ ਸਰੋਵਰ ਤਾਂ ਅੱਜ ਵੀ ਠਾਠਾਂ ਮਾਰਦਾ ਹੋਇਆ ਮਨੁੱਖਤਾ ਨੂੰ ਜੀਵਨ ਬਖਸ਼ ਰਿਹਾ ਹੈ ਪਰ ਲਖਪਤ ਦੇ ਆਪਣੇ ਲਾਹੌਰ ਵਾਲੇ ਤਲਾਅ ਵਿੱਚ ਜ਼ਰੂਰ ਗੰਦ ਪੈ ਰਿਹਾ ਹੈ। ਸਾਡੇ ਜਾਣੇ ਪਿਆਰੇ ਦਰਬਾਰ ਸਾਹਿਬ ਦੇ ਸਰੋਵਰ ਨੂੰ ਗੰਦ ਨਾਲ ਪੂਰਨ ਦੀਆਂ ਬੜਕਾਂ ਮਾਰਨ ਵਾਲੇ ਦੇ ਲਾਹੌਰ ਵਿਚਲੇ ਆਪਣੇ ਤਲਾਬ ਦੀ ਬਹੁਤ ਦੁਰਗਤੀ ਹੋ ਰਹੀ ਹੈ। ਲਾਹੌਰ ਦੀ ਕਵਿਨਜ਼ ਰੋਡ ਅਤੇ ਵਾਰਿਸ ਰੋਡ ਦੇ ਚੌਰਾਹੇ ਕੋਲ ਮੌਜੂਦ ਦੀਵਾਨ ਲਖਪਤ ਰਾਏ ਦੇ ਸ਼ਾਹੀ ਤਲਾਬ ਅਤੇ ਬਾਗ ਨੂੰ ਲਾਹੌਰ ਵੇਸਟ ਮੈਨੇਜਮੈਂਟ ਕੰਪਨੀ ਵੱਲੋਂ ਡੰਪ ਹਾਊਸ (ਕੂੜਾ ਘਰ) ਵਿੱਚ ਤਬਦੀਲ ਕਰ ਦਿੱਤਾ ਗਿਆ ਹੈ। ਸੰਨ 1960 ਤਕ ਇਸ ਤਲਾਬ ਵਿੱਚ ਮੱਛੀਆਂ ਪਾਲੀਆਂ ਜਾਂਦੀਆਂ ਰਹੀਆਂ ਸਨ ਅਤੇ ਬਾਗ ਵਾਲੀ ਜਗ੍ਹਾ ਵਿੱਚ ਲੋਕਾਂ ਨੇ ਘਰ ਤੇ ਦੁਕਾਨਾਂ ਬਣਾ ਲਈਆਂ ਸਨ। ਸੰਨ 1980 ਤੋਂ ਬਾਅਦ ਉਪਰੋਕਤ ਦੁਕਾਨਾਂ ਅਤੇ ਘਰਾਂ ਨੂੰ ਇੱਥੋਂ ਹਟਾ ਦਿੱਤਾ ਗਿਆ ਸੀ। 35 ਵਰ੍ਹਿਆਂ ਤਕ ਵੇਰਾਨ ਪਏ ਰਹੇ ਇਸ ਬਾਗ ਤੇ ਤਲਾਬ ਵਾਲੇ ਸਥਾਨ ਨੂੰ ਹੁਣ ਕੂੜਾ-ਘਰ ਵਿੱਚ ਤਬਦੀਲ ਕਰ ਦਿੱਤਾ ਗਿਆ ਹੈ।

ਤਵਾਰੀਖ ਗੁਰੂ ਖਾਲਸਾ ਅਨੁਸਾਰ ਇਸੇ ਲਖਪਤ ਨੇ ਅੰਮ੍ਰਿਤਸਰ ਦੀ ਸ਼ੋਭਾ ਘਟਾਉਣ ਲਈ ਸ਼ਹਿਰ ਤੋਂ ਸੱਤ-ਅੱਠ ਮੀਲ ਦੂਰ ਇੱਕ ਨਵਾਂ ਤੀਰਥ ਬਣਵਾ ਕੇ ਉਹਦਾ ਨਾਂ 'ਰਾਮ ਤੀਰਥ' ਰੱਖਿਆ ਤੇ ਪ੍ਰਚਾਰਿਆ ਕਿ ਏਥੇ ਲਵ-ਕੁਸ਼ ਤੇ ਲਛਮਣ ਹੋਰਾਂ ਦਾ ਜੰਗ ਹੋਇਆ ਸੀ। ਰਾਮ ਤੀਰਥ ਤੇ ਦੁਰਗਿਆਣਾ ਮੰਦਰ ਵਰਗੇ ਤੀਰਥ ਸਿੱਖਾਂ ਨੂੰ ਚਿੜਾਉਣ ਲਈ ਤੇ ਦਰਬਾਰ ਸਾਹਿਬ ਦੀ ਸ਼ੋਭਾ ਘਟਾਉਣ ਲਈ ਬਣਾ ਕੇ ਕਈ ਮਨੋਕਲਪਿਤ ਗੱਲਾਂ ਪ੍ਰਚਾਰੀਆਂ ਗਈਆਂ ਪਰ ਕਦੇ ਵੀ ਕੋਈ ਗੁਰਸਿੱਖ ਇਹਨਾਂ ਬਾਰੇ ਮਾੜੇ ਵਿਚਾਰ ਨਹੀਂ ਰੱਖਦਾ। ਸਿੱਖ ਸਾਰੇ ਲੋਕਾਂ ਦੇ



ਧਾਰਮਿਕ ਵਿਚਾਰਾਂ ਦਾ ਸਤਿਕਾਰ ਕਰਦੇ ਹਨ। ਦੀਵਾਨ 'ਕੌੜਾ ਮੱਲ' ਵਰਗਿਆਂ ਨੂੰ 'ਮਿੱਠਾ ਮੱਲ' ਕਹਿ ਕੇ ਪਿਆਰ ਵੀ ਕਰਦੇ ਹਨ। ਦੀਵਾਨ ਕੌੜਾ ਮੱਲ ਵਰਗਿਆਂ ਦੇ ਵਾਰਿਸਾਂ ਨੂੰ ਵੀ ਪਿਆਰ ਕਰਦੇ ਹਨ। ਪਰ ਲਖਪਤ ਰਾਏ ਦੇ ਵਾਰਿਸ ਹਿੰਦੂ ਦਹਿਸ਼ਤਗਰਦਾਂ ਨੂੰ ਸਿੱਖਾਂ ਨੇ ਨਾ ਪਹਿਲਾਂ ਕਦੇ ਬਖਸ਼ਿਆ ਹੈ, ਨਾ ਕਦੇ ਬਖਸ਼ਣਗੇ।

ਗਿੱਲ ਦੇ ਜ਼ੁਲਮਾਂ ਕਰਕੇ ਬਣੇ ਮਾਹੌਲ ਵਿੱਚ ਮੁੱਖ ਮੰਤਰੀ ਬੇਅੰਤ ਸਿੰਘ ਤਾਂ ਖੁਦ ਨੂੰ ਰੱਬ ਹੀ ਸਮਝਣ ਲੱਗ ਪਿਆ ਸੀ। ਉਸ ਦੇ ਚਮਚੇ ਵੀ ਉਸ ਨੂੰ ਨਿਤ ਧੂਫ ਧੁਖਾ ਰਹੇ ਸਨ। 31 ਜੁਲਾਈ 1995 ਦੇ ਅਖਬਾਰਾਂ ਨੇ ਤਾਂ ਹਰ ਸਿੱਖ ਦੇ ਕਾਲਜੇ ਲੂਹ ਸੁਟੇ, ਜਦੋਂ ਪੜ੍ਹਿਆ ਕਿ ਰਾਮਪੁਰਾ ਫੂਲ ਵਿਖੇ ਹੋਏ ਇੱਕ ਸਮਾਗਮ ਵਿੱਚ ਕਾਂਗਰਸੀਆਂ ਨੇ ਕਿਹਾ ਹੈ ਕਿ, "ਬੇਅੰਤ ਸਿੰਘ ਗੁਰੂ ਨਾਨਕ ਸਾਹਿਬ, ਗੁਰੂ ਗੋਬਿੰਦ ਸਿੰਘ ਤੇ ਭਗਵਾਨ ਸ੍ਰੀ ਰਾਮ ਵਾਂਗ ਅਵਤਾਰ ਹਨ।" ਬੜੀ ਬੇਸ਼ਰਮੀ ਨਾਲ ਕਾਂਗਰਸੀ ਆਗੂ ਸ਼ੇਰ ਸਿੰਘ ਗਾਗੋਵਾਲ ਬੇਅੰਤ ਸਿਹੁੰ ਵਰਗੇ ਬੰਦੇ ਨੂੰ ਸਿੱਖ ਗੁਰੂਆਂ ਦਾ ਅਵਤਾਰ ਦੱਸ ਰਿਹਾ ਸੀ ਕਿ ਬਰਨਾਲੇ ਦੇ ਇੱਕ ਹੋਰ ਕਾਂਗਰਸੀ ਆਗੂ ਪੰਡਤ ਸੋਮ ਦੱਤ ਨੇ ਬੇਅੰਤੇ ਪਾਪੀ ਦੀ ਤੁਲਨਾ ਭਗਵਾਨ ਕ੍ਰਿਸ਼ਨ ਤੇ ਭਗਵਾਨ ਰਾਮ ਨਾਲ ਕਰਨੀ ਸ਼ੁਰੂ ਕਰ ਦਿੱਤੀ। ਇਸ ਖਬਰ ਨੇ ਸਿੱਖਾਂ ਨੂੰ ਅੱਗ ਲਾ ਦਿੱਤੀ। ਕਾਂਗਰਸੀਆਂ ਦੀ ਇਸ ਹਰਕਤ ਨੇ ਭਾਈ ਦਿਲਾਵਰ ਸਿੰਘ ਦਾ ਦਿਲ ਨਪੀੜ ਸੁੱਟਿਆ। ਇਹੋ ਜਿਹੇ ਹੀ ਪਲਾਂ ਵਿੱਚ ਜਦ ਉਹਨਾਂ ਦੇ ਸਤਿਕਾਰਯੋਗ ਪਿਤਾ ਸ. ਹਰਨੇਕ ਸਿੰਘ ਨੇ ਕੋਈ ਗੱਲ ਕੀਤੀ ਤਾਂ ਉਹਨਾਂ ਉਲਟਾ ਪੁੱਛਿਆ,

"ਪਿਤਾ ਜੀ, ਬੇਅੰਤ ਸਿਹੁੰ ਵੱਡਾ ਹੈ ਕਿ ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ?"

"ਵੱਡੇ ਤਾਂ ਗੁਰੂ ਸਾਹਿਬ ਹੀ ਹਨ...!"

"ਫਿਰ ਧਰਤੀ ਉੱਤੇ ਜਾਂ ਤਾਂ ਬੇਅੰਤ ਸਿੰਘ ਦਾ ਨਾਂ ਰਹਿ ਸਕਦਾ ਹੈ ਜਾਂ ਗੁਰੂ ਸਾਹਿਬਾਨ ਦਾ ਨਾਂ...।"

31 ਜੁਲਾਈ 1985 ਤੋਂ ਸਿੱਖਾਂ ਨੇ 31 ਅਗਸਤ 1985 ਤਕ ਦਾ ਹੀ ਮਹੀਨਾ ਦਿੱਤਾ। ਫੇਰ ਉਸ ਖਬਰ ਦਾ ਜਨਮ ਹੋਇਆ ਜਿਸ ਉੱਪਰ ਖਾਲਸਾ ਪੰਥ ਸਦਾ ਨਾਜ਼ ਕਰਦਾ ਰਹੇਗਾ। ਖਬਰ ਸੀ, "ਮਨੁੱਖੀ ਬੰਬ ਧਮਾਕੇ ਨਾਲ ਬੇਅੰਤ ਸਿੰਘ ਦੇ ਚੀਥੜੇ ਉੱਡ ਗਏ।"

ਬੇਅੰਤ ਸਿੰਘ ਦੇ ਖਾਤਮੇ ਮਗਰੋਂ 'ਗਿੱਲ' ਨੂੰ ਹਰ ਪਲ ਇਹੀ ਫਿਕਰ ਰਹਿੰਦਾ ਸੀ ਕਿ ਹੁਣ ਮੇਰੇ 'ਤੇ ਹਮਲਾ ਹੋਵੇਗਾ। ਜਦ ਪਾਪੀ ਪਾਪ ਕਮਾਉਂਦੇ ਨੇ ਤਾਂ ਉਹਨਾਂ ਨੂੰ ਰੱਬ ਚੇਤੇ ਨਹੀਂ ਹੁੰਦਾ ਪਰ ਜਦ ਸਿਰ 'ਤੇ ਮੌਤ ਦਿਸਦੀ ਹੈ ਤਾਂ ਕੋਈ ਰਾਹ ਨਹੀਂ ਲੱਭਦਾ। ਇਹੀ ਹਾਲ ਸੂਬਾ ਸਰਹਿੰਦ ਵਜ਼ੀਰ ਖਾਨ ਦਾ ਹੋਇਆ ਸੀ ਜਦ ਉਸ ਨੇ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਸੁਣਿਆ ਸੀ ਤਾਂ ਆਪਣੇ ਅੰਤ ਤਕ ਉਹ 'ਗਿੱਲ' ਵਾਂਗ ਹੀ ਸੰਤਾਪ ਭੋਗਦਾ ਰਿਹਾ।

ਸੁਖਪਾਲ ਸਿੰਘ ਹੁੰਦਲ ਹੋਰਾਂ ਨੇ ਇਸ ਬਾਰੇ ਲਿਖਿਆ ਹੈ:

"ਸੂਬੇਦਾਰ ਵਜ਼ੀਰ ਖਾਨ ਮੂਲ ਰੂਪ ਵਿੱਚ ਕੁੰਜਪੁਰਾ (ਕਰਨਾਲ, ਹਰਿਆਣਾ) ਦਾ ਜੰਮਪਲ ਸੀ। ਉਹ ਮੁਗਲ ਫੌਜ ਦਾ ਫੌਜਦਾਰ ਸੀ ਅਤੇ ਸਰਹਿੰਦ ਦਾ ਸੂਬੇਦਾਰ ਬਣਿਆ। ਮੁਗਲਾਂ ਦੇ

ਰਾਜ ਵਿੱਚ ਸਰਹਿੰਦ ਦਾ ਸੂਬਾ ਬਹੁਤ ਸ਼ਕਤੀਸ਼ਾਲੀ ਰਿਆਸਤ ਸੀ। ਇਹ ਯਮਨਾ ਅਤੇ ਸਤਲੁਜ ਦੇ ਵਿਚਕਾਰਲੇ ਹਿੱਸੇ ਵਿੱਚ 52 ਕੋਹ (100 ਤੋਂ ਜ਼ਿਆਦਾ ਮੀਲ) ਵਿੱਚ ਫੈਲਿਆ ਹੋਇਆ ਸੀ। ਇਸ ਲਈ ਇਸ ਨੂੰ ਸਰਹਿੰਦ ਬਾਵਨੀ ਕਹਿੰਦੇ ਸਨ। ਵਜ਼ੀਰ ਖ਼ਾਨ ਬਹੁਤ ਜ਼ਾਲਮ ਸ਼ਾਸਕ ਸੀ। ਸਿੱਖ ਸੈਨਿਕਾਂ ਨੂੰ ਘਿਰਣਾ ਨਾਲ 'ਕਾਫ਼ਿਰ' ਲਿਖਣ ਵਾਲੇ ਮੁਸਲਿਮ ਇਤਿਹਾਸਕਾਰਾਂ ਖ਼ਫ਼ੀ ਖ਼ਾਨ ਆਦਿ ਨੇ ਵੀ ਲਿਖਿਆ ਹੈ ਕਿ ਅਜਿਹਾ ਕਿਹੜਾ ਜ਼ੁਲਮ ਹੈ ਜਿਹੜਾ ਸੂਬਾ ਸਰਹਿੰਦ ਨੇ ਗ਼ਰੀਬ ਪਰਜਾ ਉੱਤੇ ਨਹੀਂ ਕੀਤਾ।

ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਨੂੰ ਇਸ ਜ਼ਾਲਮ ਹਾਕਮ ਦੇ ਹੁਕਮਾਂ ਨਾਲ 13 ਪੋਹ ਬਿਕਰਮੀ ਸੰਮਤ 1761 ਮੁਤਾਬਿਕ 27 ਦਸੰਬਰ 1705 ਨੂੰ ਬਹੁਤ ਬੇਰਹਿਮੀ ਨਾਲ ਜ਼ਿਬ੍ਹਾ ਕੀਤਾ ਗਿਆ ਅਤੇ ਮਾਤਾ ਗੁਜਰੀ ਜੀ ਨੂੰ ਵੀ ਸ਼ਹੀਦ ਕਰ ਦਿੱਤਾ ਗਿਆ। ਇਹਨਾਂ ਦਾ ਕਸੂਰ ਇਹੀ ਸੀ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਪਰਿਵਾਰ ਦੇ ਮੈਂਬਰ ਸਨ। ਇਹ ਸਾਕਾ ਸਿੱਖ ਜਗਤ ਵਿੱਚ ਹਰ ਸਾਲ ਸੇਜਲ ਅੱਖਾਂ ਨਾਲ ਯਾਦ ਕੀਤਾ ਜਾਂਦਾ ਹੈ। ਸੂਬਾ ਸਰਹਿੰਦ ਨੇ ਹੀ ਪਠਾਣ ਜਮਸ਼ੇਦ ਖ਼ਾਨ ਨੂੰ ਦੱਖਣ ਵਿੱਚ ਨੰਦੇੜ ਭੇਜ ਕੇ ਗੁਰੂ ਗੋਬਿੰਦ ਸਿੰਘ ਜੀ ਉੱਤੇ ਕਾਤਲਾਨਾ ਹਮਲਾ ਕਰਵਾਇਆ ਸੀ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਭੇਜੇ ਜਰਨੈਲ ਬੰਦਾ ਸਿੰਘ ਬਹਾਦਰ ਨੇ ਤਰਥੱਲੀ ਮਚਾ ਦਿੱਤੀ ਤਾਂ ਸੂਬੇਦਾਰ ਵਜ਼ੀਰ ਖ਼ਾਨ ਦੀ ਰਾਤਾਂ ਦੀ ਨੀਂਦ ਉੱਡ ਗਈ। ਉਸ ਨੂੰ ਸੁਪਨਿਆਂ ਵਿਚ ਵੀ ਬਾਬਾ ਬੰਦਾ ਸਿੰਘ ਬਹਾਦਰ ਦਿੱਸਦਾ ਸੀ। ਅਖੀਰ ਸੂਬੇਦਾਰ ਵਜ਼ੀਰ ਖ਼ਾਨ ਲਈ ਕਿਆਮਤ ਦਾ ਦਿਨ ਆ ਗਿਆ। 22 ਮਈ 1710 ਨੂੰ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿੱਚ ਸਿੰਘਾਂ ਨੇ ਸਰਹਿੰਦ 'ਤੇ ਹਮਲਾ ਕੀਤਾ। ਚੱਪੜਚਿੜੀ ਦੇ ਮੈਦਾਨ ਵਿੱਚ ਦੋਵਾਂ ਫ਼ੌਜਾਂ ਦਾ ਗਹਿਗੱਚ ਮੁਕਾਬਲਾ ਹੋਇਆ।

ਸੂਬੇਦਾਰ ਵਜ਼ੀਰ ਖ਼ਾਨ ਕੋਲ ਬੇਸ਼ੁਮਾਰ ਫ਼ੌਜ, ਅਸਲਾ ਅਤੇ ਤੋਪਖ਼ਾਨਾ ਸੀ ਜਦੋਂਕਿ ਸਿੰਘਾਂ ਕੋਲ ਰਵਾਇਤੀ ਹਥਿਆਰ ਹੀ ਸਨ। ਸਿੱਖ ਫ਼ੌਜ ਦੀ ਗਿਣਤੀ ਵੀ ਸੂਬਾ ਸਰਹਿੰਦ ਦੀ ਫ਼ੌਜ ਮੁਕਾਬਲੇ ਬਹੁਤ ਘੱਟ ਸੀ। ਇਸ ਤੋਂ ਇਲਾਵਾ ਮਲੇਰੀਏ ਪਠਾਣ ਵੀ ਸੂਬਾ ਸਰਹਿੰਦ ਦੀ ਮਦਦ 'ਤੇ ਸਨ। ਜੰਗ ਵਿੱਚ ਸਿੱਖ ਫ਼ੌਜ ਦਾ ਭਾਰੀ ਨੁਕਸਾਨ ਹੋਇਆ ਅਤੇ ਇੱਕ ਸਮੇਂ ਮੁਗ਼ਲ ਫ਼ੌਜਾਂ ਭਾਰੂ ਹੋ ਗਈਆਂ ਸਨ। ਭਾਈ ਬਾਜ਼ ਸਿੰਘ ਨੇ ਇਹ ਸਾਰੀ ਸਥਿਤੀ ਬਾਬਾ ਬੰਦਾ ਸਿੰਘ ਦੇ ਧਿਆਨ ਵਿੱਚ ਲਿਆਂਦੀ ਤਾਂ ਉਹਨਾਂ ਨੇ ਆਪ ਕਮਾਨ ਸੰਭਾਲੀ।

ਆਹਮੋ-ਸਾਮ੍ਹਣੇ ਦੀ ਲੜਾਈ ਵਿੱਚ ਵਜ਼ੀਰ ਖ਼ਾਨ ਨੇ ਭਾਈ ਬਾਜ਼ ਸਿੰਘ ਦੇ ਨੇਜ਼ਾ ਮਾਰਿਆ ਤਾਂ ਭਾਈ ਬਾਜ਼ ਸਿੰਘ ਨੇ ਨੇਜ਼ਾ ਫੜ ਕੇ ਖੋਹ ਲਿਆ ਅਤੇ ਸੂਬੇਦਾਰ ਦੇ ਘੋੜੇ ਦੇ ਸਿਰ ਵਿੱਚ ਮਾਰ ਕੇ ਇਸ ਨੂੰ ਜ਼ਖ਼ਮੀ ਕਰ ਦਿੱਤਾ। ਨਾਲ ਮੌਜੂਦ ਭਾਈ ਫ਼ਤਹਿ ਸਿੰਘ ਨੇ ਮਿਆਨ ਵਿੱਚੋਂ ਕ੍ਰਿਪਾਨ ਧੂਹ ਕੇ ਵਜ਼ੀਰ ਖ਼ਾਨ ਉੱਤੇ ਇੰਨਾ ਜ਼ੋਰਦਾਰ ਵਾਰ ਕੀਤਾ ਕਿ ਤਲਵਾਰ ਸੂਬੇਦਾਰ ਦੇ ਮੋਢੇ ਤੋਂ ਲੈ ਕੇ ਚੀਰਦੀ ਹੋਈ ਕਮਰ ਤਕ ਪਹੁੰਚ ਗਈ। ਮੁਗ਼ਲ ਫ਼ੌਜ ਵਿੱਚ ਭਾਜੜ ਪੈ ਗਈ। ਘੋੜਸਵਾਰ ਤੇ ਪੈਦਲ ਮੁਗ਼ਲ ਫ਼ੌਜੀ ਖ਼ਾਲਸਾ ਫ਼ੌਜ ਸਾਮ੍ਹਣੇ ਢੇਰ ਹੋ ਗਏ, ਜਿਹੜਾ ਭੱਜਿਆ ਸਿਰਫ਼ ਉਹੀ ਆਪਣੀ ਜਾਨ ਬਚਾ ਸਕਿਆ।



ਸੂਬੇਦਾਰ ਵਜ਼ੀਰ ਖ਼ਾਨ ਨੂੰ ਸਿੰਘਾਂ ਨੇ ਫੜ ਕੇ ਬਲਦਾਂ ਪਿੱਛੇ ਬੰਨ੍ਹ ਕੇ ਘਸੀਟਿਆ ਅਤੇ ਉਸ ਦੀ ਗੁਦਾ ਵਿੱਚ ਲੱਕੜ ਦਾ ਕਿੱਲਾ ਠੋਕਿਆ। ਸਿੰਘਾਂ ਨੇ ਵਜ਼ੀਰ ਖ਼ਾਨ ਨੂੰ ਅਧਮੋਇਆ ਕਰ ਕੇ ਬੋਹੜ 'ਤੇ ਟੰਗ ਦਿੱਤਾ। ਇਹ ਬੋਹੜ ਅੱਜ ਵੀ ਸਰਕਾਰੀ ਕੰਨਿਆ ਸੀਨੀਅਰ ਸੈਕੰਡਰੀ ਸਕੂਲ, ਸੋਹਾਣਾ (ਜ਼ਿਲ੍ਹਾ ਮੁਹਾਲੀ) ਦੇ ਅਹਾਤੇ ਵਿੱਚ ਮੌਜੂਦ ਹੈ। ਵਜ਼ੀਰ ਖ਼ਾਨ ਦੀ ਕੋਈ ਕਬਰ ਵੀ ਨਹੀਂ ਬਣੀ। ਇਹ ਸੀ ਇਸ ਜ਼ਾਲਿਮ ਹੁਕਮਰਾਨ ਦੇ ਦੁਖਾਂਤਕ ਅੰਤ ਦੀ ਕਹਾਣੀ।

ਖ਼ਫ਼ੀ ਖ਼ਾਨ ਨੇ ਲਿਖਿਆ ਹੈ ਕਿ ਸੂਬੇਦਾਰ ਵਜ਼ੀਰ ਖ਼ਾਨ ਇਸ ਕਰਕੇ ਨਹੀਂ ਮਾਰਿਆ ਗਿਆ ਕਿ ਉਹ ਮੁਸਲਮਾਨ ਸੀ, ਸਗੋਂ ਉਹ ਆਪਣੇ ਭੈੜੇ ਕਰਮਾਂ ਕਰਕੇ ਮਾਰਿਆ ਗਿਆ ਅਤੇ ਉਸ ਦੇ ਨਾਲ ਉਸ ਦੇ ਹਿੰਦੂ ਹਮਾਇਤੀਆਂ ਸੁੱਚਾ ਨੰਦ ਆਦਿ ਦਾ ਵੀ ਇਹੋ ਹਸ਼ਰ ਹੋਇਆ।"

ਇਸੇ ਤਰ੍ਹਾਂ 'ਗਿੱਲ' ਨੂੰ ਸਮਝ ਸੀ ਕਿ ਮੈਂ ਸਿੱਖਾਂ ਨਾਲ ਵੈਰ ਪਾ ਲਿਆ ਹੈ ਤੇ ਹੁਣ ਕਦੇ ਵੀ ਮੇਰਾ ਹਸ਼ਰ ਬੇਅੰਤ ਸਿੰਘ ਵਰਗਾ ਹੋ ਸਕਦਾ ਹੈ। ਆਖ਼ਰੀ ਸਾਹ ਤਕ ਉਹ ਮਰ-ਮਰ ਕੇ ਜਿਊਂਦਾ ਰਿਹਾ। ਜੇ ਬੇਅੰਤ ਸਿੰਘ ਵਾਂਗ ਇੱਕੋ ਝਟਕੇ ਮਰ ਜਾਂਦਾ ਤਾਂ ਸ਼ਾਇਦ ਐਨਾ ਸੰਤਾਪ ਨਾ ਭੋਗਦਾ, ਜਿੰਨਾ ਉਸ ਨੇ ਹੁਣ ਭੋਗਿਆ। ਮਰਨ ਤੋਂ ਪਹਿਲਾਂ ਪਤਾ ਨਹੀਂ ਕਿੰਨੀ ਵਾਰ 'ਗਿੱਲ' ਨੇ ਸੋਚਿਆ ਹੋਣਾ ਕਿ "ਬੇਅੰਤ ਸਿੰਘ ਸੌਖਾ ਖਹਿੜਾ ਛੁਡਾ ਗਿਆ ਜਦਕਿ ਮੈਂ ਪਲ-ਪਲ ਮਰਦਾ ਹਾਂ।"

ਜਲ੍ਹਿਆਂ ਵਾਲੇ ਬਾਗ ਦੇ ਸਾਕੇ ਲਈ ਦੋ ਬ੍ਰਿਟਿਸ਼ ਅਧਿਕਾਰੀ ਮੁਖ ਤੌਰ 'ਤੇ ਦੋਸ਼ੀ ਮੰਨੇ ਜਾਂਦੇ ਹਨ। ਜਿਨ੍ਹਾਂ ਵਿੱਚੋਂ ਇੱਕ ਸੀ ਜਨਰਲ ਡਾਇਰ ਜਿਸ ਨੂੰ ਹੰਟਰ ਕਮਿਸ਼ਨ ਤੇ ਆਰਮੀ ਕੌਂਸਲ ਦੀ ਰਿਪੋਰਟ 'ਤੇ ਜਲ੍ਹਿਆਂ ਵਾਲੇ ਬਾਗ਼ ਦੀ ਗੋਲੀਬਾਰੀ ਲਈ ਦੋਸ਼ੀ ਮੰਨਦੇ ਅੰਗਰੇਜ਼ ਸਰਕਾਰ ਨੇ ਨੌਕਰੀ ਤੋਂ ਹਟਾ ਦਿੱਤਾ ਸੀ। ਜਨਰਲ ਡਾਇਰ ਦੀ 23 ਜੁਲਾਈ 1926 ਨੂੰ ਅਧਰੰਗ ਦੀ ਬਿਮਾਰੀ ਕਾਰਨ ਮੌਤ ਹੋ ਗਈ ਸੀ। ਸਰਦਾਰ ਊਧਮ ਸਿੰਘ ਨੇ 13 ਮਾਰਚ 1940 ਸਰਦਾਰ ਊਧਮ ਸਿੰਘ ਨੇ ਲੰਡਨ ਦੇ ਕੈਕਸਟਨ ਹਾਲ ਵਿੱਚ ਈਸਟ ਇੰਡੀਅਨ ਐਸੋਸੀਏਸ਼ਨ ਅਤੇ ਰਾਇਲ ਸੈਂਟਰਲ ਸੁਸਾਇਟੀ ਵੱਲੋਂ ਬੁਲਾਈ ਗਈ ਸਾਂਝੀ ਮੀਟਿੰਗ ਵਿੱਚ ਪਹੁੰਚ ਕੇ ਮਾਈਕਲ ਓਡਵਾਇਰ ਨੂੰ ਆਪਣੀ ਪਿਸਤੌਲ ਦੀ ਗੋਲੀਆਂ ਦਾ ਨਿਸ਼ਾਨਾ ਬਣਾਇਆ ਸੀ। ਇੰਝ ਹੀ 'ਗਿੱਲ' ਤੇ ਬੇਅੰਤ ਦੀ ਜੋੜੀ ਨਾਲ ਹੋਇਆ। ਇੱਕ ਦਾ ਅੰਤ ਹਿੰਸਕ ਵਾਰਦਾਤ ਵਿੱਚ ਹੋਇਆ ਤੇ ਦੂਜੇ ਨੂੰ ਬਿਮਾਰੀ ਨੇ ਲੈ ਲਿਆ।

• • • • •

# ਹਿੰਦੂ ਸਾਮਰਾਜ ਦੇ 'ਜਮੂਰੇ' 'ਗਿੱਲ' ਤੇ ਬੇਅੰਤ

ਪੰਜਾਬ ਦੇ ਮੁੱਖ ਮੰਤਰੀ ਰਹੇ ਬੇਅੰਤ ਸਿਹੁੰ ਤੇ ਪੰਜਾਬ ਦੇ ਡੀ.ਜੀ.ਪੀ. ਰਹੇ ਕੇ.ਪੀ.ਐੱਸ. 'ਗਿੱਲ' ਦੇ ਸਮਰਥਕ ਉਹਨਾਂ ਬਾਰੇ ਜੋ ਮਰਜ਼ੀ ਸੋਚਦੇ ਰਹਿਣ, ਭਾਰਤੀ ਮੀਡੀਆ ਬੇਸ਼ੱਕ ਉਹਨਾਂ ਨੂੰ 'ਅੱਤਵਾਦ ਖ਼ਤਮ ਕਰਨ ਵਾਲੇ, ਮੁਲਕ ਦੀ ਏਕਤਾ ਤੇ ਅਖੰਡਤਾ ਦੇ ਰਾਖੇ' ਤੇ ਇਹੋ ਜਿਹੇ ਹੋਰ ਅਲੰਕਾਰਾਂ ਨਾਲ ਯਾਦ ਕਰਦਾ ਰਹੇ, ਸਿੱਖੀ ਤੇ ਸਿੱਖਾਂ ਦੇ ਵੈਰੀ ਜਿਵੇਂ ਮਰਜ਼ੀ ਇਹਨਾਂ ਦੀ ਵਡਿਆਈ ਕਰਦੇ ਰਹਿਣ, ਪਰ ਪੰਥ ਤੇ ਪੰਜਾਬ ਦਾ ਦਰਦ ਰੱਖਣ ਵਾਲਾ ਚਾਹੇ ਕਿਸੇ ਵੀ ਧਰਮ ਦਾ ਹੋਵੇ ਉਹ ਇਹਨਾਂ ਦੋਹਾਂ ਨੂੰ ਮਨੁੱਖਤਾ 'ਤੇ ਕਲੰਕ ਹੀ ਮੰਨਦਾ ਹੈ। ਹਜ਼ਾਰਾਂ ਲੋਥਾਂ ਦੇ ਸਿਰ 'ਤੇ ਖੜ੍ਹ ਕੇ ਕਹਿਣਾ ਕਿ ਅਸੀਂ 'ਸ਼ਾਂਤੀ' ਲਿਆਂਦੀ ਹੈ; ਜਿਹੜੀਆਂ ਕੁਰਸੀਆਂ 'ਤੇ ਬੈਠਣ ਵਾਲੇ ਪਾਵੇ ਬੇਦੋਸ਼ਿਆਂ ਦੇ ਲਹੂ ਨਾਲ ਲਿਬੜੇ ਹੋਏ ਹੋਣ, ਜਿਨ੍ਹਾਂ ਦੇ ਕੰਨਾਂ ਨੇ ਬੁੱਚੜਖਾਨਿਆਂ ਵਿਚ ਕੋਹੀਆਂ ਗਈਆਂ ਮਸੂਮ ਜਿੰਦੜੀਆਂ ਦੀਆਂ ਕੂਕਾਂ ਸੁਣਨ ਤੋਂ ਨਾਂਹ ਕਰ ਦਿੱਤੀ ਹੋਵੇ, ਉਹਨਾਂ ਜ਼ਾਲਮਾਂ ਨੂੰ ਮਨੁੱਖਤਾ ਦਾ ਦਰਦ ਰੱਖਣ ਵਾਲੇ, ਹਰ ਵੇਲੇ ਧਰਤੀ ਦੇ 'ਬੁੱਚੜਾਂ' ਵਿੱਚ ਹੀ ਗਿਣਨਗੇ।

ਇਹਨਾਂ ਦੋਹਾਂ ਨੇ ਪੰਜਾਬ ਵਿੱਚ ਕਤਲੋਗਾਰਦ ਦੀ ਇਕਤਰਫ਼ਾ ਹਨੇਰੀ ਚਲਾ ਕੇ ਜਿੱਥੇ ਹਜ਼ਾਰਾਂ ਬੇਦੋਸ਼ੇ ਸਿੱਖ ਮਾਰ ਸੁੱਟੇ, ਉਥੇ ਨਾਲ ਹੀ ਉਹ ਅਵਾਜ਼ ਕੁਚਲਣ ਦਾ ਵੀ ਕਹਿਰ ਕਮਾਇਆ, ਜਿਹੜੀ ਬੇਇਨਸਾਫ਼ੀਆਂ, ਧੱਕੇਸ਼ਾਹੀਆਂ ਤੇ ਜ਼ੁਲਮਾਂ ਦਾ ਵਿਰੋਧ ਕਰਦੀ ਸੀ। ਅਨੇਕਾਂ ਭਾਈ ਕਾਉਂਕੇ ਵਰਗੇ, ਅਨੇਕਾਂ ਰੂਪਨ ਦਿਓਲ ਵਰਗੀਆਂ, ਬੇਅੰਤ ਭਾਈ ਖਾਲੜੇ ਵਰਗੇ, ਇਹਨਾਂ ਦੁਸ਼ਟਾਂ ਦੇ ਜ਼ੁਲਮਾਂ ਦਾ ਸ਼ਿਕਾਰ ਹੋਏ। ਇਸ ਜ਼ੁਲਮੀ ਗਾਥਾ ਦਾ ਨਵਾਂ ਕਾਂਡ ਲਿਖਣ ਵਾਲੇ ਇਹ ਦੋਵੇਂ ਸ਼ਖ਼ਸ ਖ਼ੁਦ ਨੂੰ ਜੋ ਮਰਜ਼ੀ ਸਮਝਦੇ ਰਹੇ ਪਰ ਹਕੀਕਤ ਵਿੱਚ ਇਹ ਹਿੰਦੂ ਸਾਮਰਾਜ ਦੇ 'ਜਮੂਰੇ' ਹੀ ਸਿੱਧ ਹੋਏ। ਜਿਨ੍ਹਾਂ ਨੂੰ 'ਕੁਹਾੜੇ ਦੇ ਦਸਤੇ' ਬਣਾ ਕੇ 'ਸਿੱਖ-ਜੰਗਲ' ਵੱਢਣ ਲਈ ਵਰਤਿਆ ਗਿਆ। ਹਿੰਦੂ ਸਾਮਰਾਜ ਦੇ ਹੁਕਮਾਂ ਉੱਪਰ ਆਪਣੇ ਮਾਲਿਕਾਂ ਨੂੰ ਖ਼ੁਸ਼ ਕਰਨ ਲਈ ਇਹਨਾਂ ਦੋਹਾਂ ਨੇ ਜਿੱਥੇ ਰੱਜ ਕੇ ਸਿੱਖਾਂ ਦਾ ਕਤਲੇਆਮ ਕੀਤਾ, ਉਥੇ ਸਿੱਖ ਜਜ਼ਬਾਤਾਂ ਦੀ ਖਿੱਲੀ ਉਡਾਉਣ ਦਾ ਕੋਈ ਮੌਕਾ ਨਹੀਂ ਸੀ ਖੁੰਝਣ ਦਿੱਤਾ।

ਇਹਨਾਂ ਦੋਹਾਂ ਨੂੰ ਖ਼ਤਮ ਕਰਨ ਲਈ ਸਿੱਖ ਨੌਜਵਾਨ ਸਿਰਾਂ ਉੱਪਰ ਖੱਫਣ ਬੰਨ੍ਹ ਕੇ ਫਿਰਦੇ ਸਨ। ਜਦ ਵੀ ਸਿੱਖ ਸੁਣਦੇ ਹਨ ਕਿ 31 ਅਗਸਤ 1995 ਨੂੰ ਜਦ ਭਾਈ ਦਿਲਾਵਰ ਸਿੰਘ ਨੇ ਮਨੁੱਖੀ ਬੰਬ ਬਣ ਕੇ ਮੁੱਖ ਮੰਤਰੀ ਬੇਅੰਤ ਸਿੰਘ ਨੂੰ ਉਡਾਇਆ ਤਾਂ ਕੇ.ਪੀ.ਐੱਸ. 'ਗਿੱਲ' ਕੁਝ ਸਕਿੰਟਾਂ ਦੇ ਹੇਰ-ਫੇਰ ਨਾਲ ਹੀ ਬਚ ਗਿਆ ਸੀ ਤਾਂ ਸਿੱਖਾਂ ਨੂੰ ਬੇਹੱਦ ਅਫ਼ਸੋਸ ਹੁੰਦਾ। ਸਿੱਖ ਅਰਦਾਸਾਂ ਕਰਦੇ ਰਹੇ ਕਿ ਵਾਹਿਗੁਰੂ ਕਿਰਪਾ ਕਰਨ ਤੇ 'ਗਿੱਲ' ਨੂੰ ਕੋਈ ਸਿੰਘ ਸੋਧਾ ਲਾਉਣ ਵਿੱਚ ਕਾਮਯਾਬ ਹੋ ਜਾਵੇ ਪਰ ਹਕੂਮਤ ਨੂੰ ਵੀ ਪਤਾ ਸੀ ਕਿ ਸਿੱਖ ਕੌਮ ਦਾ ਬੱਚਾ-ਬੱਚਾ ਕੀ ਸੋਚਦਾ ਹੈ। ਕੈਦੀਆਂ ਵਰਗੀ ਜ਼ਿੰਦਗੀ ਜਿਉਂਦਾ ਬਿਮਾਰੀਆਂ ਦਾ ਖਾਧਾ ਹੋਇਆ ਉਹ ਪਾਪੀ 'ਗਿੱਲ' 26 ਮਈ 2017 ਨੂੰ ਦਿਲ ਦੇ ਦੌਰੇ ਨਾਲ ਮਰ ਗਿਆ।

* * * * *



# 'ਗਿੱਲ' ਦਾ 'ਜਲਵਾ'

ਸਵਾਲ ਇਹ ਹੈ ਕਿ ਪੁਲਸੀਆਂ ਨੂੰ ਇੰਝ ਬੇਫ਼ਿਕਰੀ ਨਾਲ ਲੋਕਾਂ ਦਾ ਕਤਲੇਆਮ ਕਰਨ ਦੀ ਖੁੱਲ੍ਹ ਕਿਵੇਂ ਮਿਲੀ? ਆਖ਼ਰ ਕਿਵੇਂ ਪੁਲਸੀਏ ਬੇਦੋਸ਼ੇ ਲੋਕਾਂ ਨੂੰ ਡਰ-ਭੈਅ ਤੋਂ ਰਹਿਤ ਹੋ ਕੇ ਮਾਰਦੇ ਰਹੇ? ਪੰਜਾਬ ਦੇ ਹਰ ਮੋੜ 'ਤੇ ਦਰਦਨਾਕ ਕਹਾਣੀਆਂ ਸੁਣਾਉਣ ਲਈ ਲੋਕ ਅੱਜ ਵੀ ਉਡੀਕ ਰਹੇ ਹਨ। ਦਰਅਸਲ ਸਾਰਿਆਂ ਪੁਲਸੀਆਂ ਨੂੰ ਜਾਪਦਾ ਹੁੰਦਾ ਸੀ ਕਿ ਉਹ ਜਿਸ ਨੂੰ ਮਰਜ਼ੀ ਮਾਰਨ, 'ਗਿੱਲ' ਸਾਨੂੰ ਬਚਾਅ ਲਵੇਗਾ। ਪਰ ਇਸ ਦੇ ਬਾਵਜੂਦ ਅਨੇਕਾਂ ਮਾਮਲੇ ਐਹੋ ਜਿਹੇ ਹਨ ਜਦ ਪੁਲੀਸ ਵਾਲੇ ਕਸੂਤੇ ਫਸ ਗਏ। ਪੁਲਸੀਆਂ ਦਾ ਕਹਿਰ ਮਹਿਸੂਸ ਕਰਨਾ ਹੋਵੇ ਤਾਂ ਉਸ ਪਰਿਵਾਰ ਨੂੰ ਕਦੇ ਜਾ ਕੇ ਮਿਲਿਓ ਜਿਸ ਦੇ ਪਰਿਵਾਰ ਦੇ ਸੱਤ ਜੀਅ ਮਾਰ ਦਿੱਤੇ ਗਏ। ਲੰਮੀ ਕਨੂੰਨੀ ਲੜਾਈ ਪਿੱਛੋਂ 2013 ਵਿੱਚ ਦੋ ਦੋਸ਼ੀਆਂ ਨੂੰ ਸਜ਼ਾ ਜ਼ਰੂਰ ਹੋਈ, ਪਰ ਇਸ ਦੌਰਾਨ ਜੋ ਕੁਝ ਇਸ ਪਰਿਵਾਰ ਨੇ ਝੱਲਿਆ ਉਸ ਦੀ ਦਾਸਤਾਨ ਲਿਖਣੀ ਸੌਖੀ ਗੱਲ ਨਹੀਂ। ਇਸ ਬਾਰੇ ਅਖ਼ਬਾਰੀ ਖ਼ਬਰ ਪੜ੍ਹ ਲਈ ਜਾਵੇ:

"ਸੁਪਰੀਮ ਕੋਰਟ ਨੇ ਇੱਕ ਇਤਿਹਾਸਕ ਫ਼ੈਸਲਾ ਸੁਣਾਉਂਦਿਆਂ ਪੰਜਾਬ ਵਿੱਚ 1991 'ਚ ਖਾੜਕੂਵਾਦ ਦੌਰਾਨ ਇੱਕ ਪਰਿਵਾਰ ਦੇ 7 ਜੀਆਂ ਨੂੰ ਅਗਵਾ ਕਰਨ ਦੇ ਦੋਸ਼ 'ਚ ਪੰਜਾਬ ਪੁਲੀਸ ਦੇ ਸਾਬਕਾ ਡੀ.ਐੱਸ.ਪੀ. ਬਲਦੇਵ ਸਿੰਘ ਅਤੇ ਸਿਪਾਹੀ ਬਲਵਿੰਦਰ ਸਿੰਘ ਨੂੰ 35 ਸਾਲ ਕੈਦ ਦੀ ਸਜ਼ਾ ਸੁਣਾਈ ਹੈ, ਹਾਲਾਂਕਿ ਇਸ ਮਾਮਲੇ 'ਚ ਅਦਾਲਤ ਨੇ ਉਹਨਾਂ ਨੂੰ 7 ਜੀਆਂ ਦੇ ਮਾਰਨ ਦੇ ਦੋਸ਼ 'ਚ ਬਰੀ ਕਰ ਦਿੱਤਾ। ਜਸਟਿਸ ਗਿਆਨਸੁਧਾ ਅਤੇ ਜਸਟਿਸ ਏ.ਕੇ. ਪਟਨਾਇਕ ਦੇ ਬੈਂਚ ਨੇ ਹਰੇਕ ਅਗਵਾ ਕੀਤੇ ਵਿਅਕਤੀ ਲਈ ਦੋਸ਼ੀਆਂ ਨੂੰ 5-5 ਸਾਲ ਦੀ ਸਜ਼ਾ ਸੁਣਾਈ, ਜੋ 35 ਸਾਲ ਬਣਦੀ ਹੈ। ਇਸ ਤੋਂ ਇਲਾਵਾ ਬੈਂਚ ਨੇ ਦੋਵੇਂ ਦੋਸ਼ੀਆਂ 'ਤੇ 31,000 ਦਾ ਜੁਰਮਾਨਾ ਵੀ ਲਾਇਆ। ਵਰਨਣਯੋਗ ਹੈ ਕਿ ਹੇਠਲੀ ਅਦਾਲਤ ਨੇ ਦੋਹਾਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਸੀ ਜਦਕਿ ਪੰਜਾਬ ਤੇ ਹਰਿਆਣਾ ਹਾਈਕੋਰਟ ਨੇ ਦੋਸ਼ੀਆਂ ਦੀ ਅਪੀਲਾਂ ਰੱਦ ਕਰ ਦਿੱਤੀਆਂ ਸਨ, ਜਿਸ ਕਾਰਨ ਉਹਨਾਂ ਨੇ ਸੁਪਰੀਮ ਕੋਰਟ 'ਚ ਅਰਜ਼ੀ ਦਾਇਰ ਕਰਵਾਈ ਸੀ। ਡੀ.ਐੱਸ.ਪੀ. ਅਤੇ ਸਿਪਾਹੀ 'ਤੇ ਦੋਸ਼ ਹਨ ਕਿ ਇਹਨਾਂ ਨੇ ਖਾੜਕੂਵਾਦ ਦੌਰਾਨ ਸ਼ਿਕਾਇਤਕਰਤਾ ਇੰਦਰ ਸਿੰਘ ਦੇ ਪਿਤਾ ਸਾਧੂ ਸਿੰਘ, ਪੁੱਤਰ ਹਰਦੇਵ ਸਿੰਘ, ਭਰਾਵਾਂ ਗੁਰਦੀਪ ਸਿੰਘ, ਅਮਰਜੀਤ ਸਿੰਘ ਤੇ ਉਹਨਾਂ ਦੇ ਪੁੱਤਰਾਂ ਸ਼ਰਨਜੀਤ ਸਿੰਘ, ਦਵਿੰਦਰ ਸਿੰਘ ਤੇ ਸੁਖਦੇਵ ਸਿੰਘ ਨੂੰ ਅਗਵਾ ਕੀਤਾ ਸੀ, ਜਿਨ੍ਹਾਂ ਬਾਰੇ ਬਾਅਦ 'ਚ ਕੁਝ ਪਤਾ ਨਹੀਂ ਲੱਗਾ । ਅਦਾਲਤ ਨੇ ਕਿਹਾ ਕਿ ਸਬੂਤਾਂ ਦੇ ਅਧਾਰ 'ਤੇ ਇਹ ਪਤਾ ਨਹੀਂ ਲੱਗਦਾ ਕਿ ਉਕਤ 7 ਵਿਅਕਤੀਆਂ ਨੂੰ ਆਖ਼ਰੀ ਵਾਰ ਦੋਸ਼ੀਆਂ ਦੀ ਹਿਰਾਸਤ 'ਚ ਵੇਖਿਆ ਗਿਆ । ਗਵਾਹਾਂ ਅਨੁਸਾਰ ਅਗਵਾ ਕਰਨ ਤੋਂ ਇੱਕ ਦਿਨ ਬਾਅਦ ਇਹ ਸੱਤ ਜਣੇ ਲਾਪਤਾ ਨਹੀਂ ਹੋਏ ਬਲਕਿ ਇਹਨਾਂ ਨੂੰ ਪੰਜਾਬ ਦੇ ਵੱਖ-ਵੱਖ ਥਾਣਿਆਂ 'ਚ ਵੇਖਿਆ ਗਿਆ ਜਿਨ੍ਹਾਂ 'ਚ ਇੱਕ ਨੂੰ ਅੰਮ੍ਰਿਤਸਰ ਵਿਖੇ ਪੁਲੀਸ ਦੀ ਜਿਪਸੀ 'ਚ ਵੇਖਿਆ ਗਿਆ

ਸੀ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਉਕਤ 7 ਵਿਅਕਤੀਆਂ ਨਾਲ ਜੋ ਵੀ ਹੋਇਆ ਉਹ ਇਕਦਮ ਨਹੀਂ ਬਲਕਿ ਬਾਅਦ ਵਿੱਚ ਹੋਇਆ।"

ਸੁਰਜੀਤ ਸਿੰਘ ਪੁੱਤਰ ਹਰਭਜਨ ਸਿੰਘ ਵਲਟੋਹਾ ਨੂੰ ਭਿੱਖੀਵਿੰਡ ਤੋਂ ਫੜ ਕੇ ਕਈ ਦਿਨ ਤਸੀਹੇ ਦੇਣ ਮਗਰੋਂ ਜਦ ਆਪਣੇ ਵੱਲੋਂ ਮਾਰ ਕੇ ਪੁਲੀਸ ਵਾਲੇ ਸਿਵਲ ਹਸਪਤਾਲ ਪੋਸਟਮਾਰਟਮ ਲਈ ਲਿਆਏ ਤਾਂ ਸਾਰਾ ਹਸਪਤਾਲ ਸਟਾਫ਼ ਹੱਕਾ-ਬੱਕਾ ਰਹਿ ਗਿਆ ਕਿ ਇਹ ਤਾਂ ਜਿਊਂਦਾ ਹੈ। ਪਰ ਪੁਲੀਸ ਅਧਿਕਾਰੀ ਸੀਤਾ ਰਾਮ ਨੇ ਦੋਬਾਰਾ ਹਸਪਤਾਲ ਆ ਕੇ, ਉਹਨੂੰ ਗੱਡੀ 'ਚ ਪਾ ਕੇ ਨਾਲ ਲੈ ਗਿਆ ਤੇ ਫਿਰ ਕਿਸੇ ਥਾਂ ਜਾ ਕੇ ਗੋਲੀਆਂ ਮਾਰ ਕੇ ਉਸ ਦਾ ਕਤਲ ਕਰ ਦਿੱਤਾ। ਪਰ ਇਹ ਮਾਮਲਾ ਪ੍ਰੈਸ ਵਿੱਚ ਛਪ ਗਿਆ ਤੇ ਅੰਤ ਸੀ.ਬੀ.ਆਈ. ਨੇ ਦੋਸ਼ੀ ਪੁਲਸੀਆਂ ਨੂੰ ਸਜ਼ਾ ਦਿਵਾਈ।

ਖਡੂਰ ਸਾਹਿਬ ਨੇੜੇ ਫਤਿਹਾਬਾਦ ਦਾ ਸੁਰਿੰਦਰ ਸਿੰਘ ਫ਼ੌਜੀ 14 ਦਸਬੰਰ 1992 ਨੂੰ 6 ਹੋਰ ਸਿੱਖਾਂ ਨਾਲ ਪੁਲੀਸ ਮੁਕਾਬਲੇ ਵਿੱਚ ਕਤਲ ਕਰਨ ਲਈ ਚੁੱਕਿਆ ਸੀ ਪਰ ਜਦ ਬਿਆਸ ਦਰਿਆ ਕੰਢੇ ਗੋਲੀਆਂ ਮਾਰ ਕੇ ਝੂਠਾ ਮੁਕਾਬਲਾ ਬਣਾਇਆ ਜਾ ਰਿਹਾ ਸੀ ਤਾਂ ਸੁਰਿੰਦਰ ਸਿੰਘ ਪਿੱਛੇ ਵੱਲ ਮਰੇ ਹੋਏ ਬੰਦੇ ਵਾਂਗ ਡਿੱਗ ਪਿਆ ਤੇ ਬਚ ਕੇ ਤੈਰਦਾ ਹੋਇਆ ਦੂਰ ਨਿਕਲ ਗਿਆ। ਇਸ ਮਾਮਲੇ ਵਿੱਚ ਵੀ ਪੁਲੀਸ ਵਾਲੇ ਫਸ ਗਏ।

8 ਜੂਨ 1992 ਨੂੰ ਜਦ ਖਾੜਕੂ ਭਾਈ ਸੁਰਜੀਤ ਸਿੰਘ ਬਹਿਲਾ ਨੂੰ ਆਪਣੇ ਸਾਥੀ ਸਮੇਤ ਅੰਮ੍ਰਿਤਸਰ-ਤਰਨ ਤਾਰਨ ਸੜਕ 'ਤੇ ਪੈਂਦੇ ਪਿੰਡ ਬਹਿਲਾ ਵਿੱਚ ਘੇਰਾ ਪੈ ਗਿਆ ਤਾਂ ਹੋਏ ਮੁਕਾਬਲੇ ਮੌਕੇ ਪੁਲੀਸ ਨੇ ਪਿੰਡ ਦੇ ਛੇ ਬੰਦੇ ਮਨੁੱਖੀ ਢਾਲ ਵਜੋਂ ਵਰਤ ਕੇ ਮਰਵਾ ਦਿੱਤੇ। ਮਗਰੋਂ ਮਾਰੇ ਗਏ ਸਾਰੇ ਬੰਦਿਆਂ ਨੂੰ 'ਖਾੜਕੂ' ਗਰਦਾਨ ਦਿੱਤਾ।

ਮਖੂ ਤੋਂ 7 ਕਿਲੋਮੀਟਰ ਪੈਂਦੇ ਪਿੰਡ 'ਕਿਲੀ ਬੋਦਲਾ' ਵਿੱਚ 7 ਅਕਤੂਬਰ 1991 ਨੂੰ ਪੁਲੀਸ ਨੇ ਧਾਵਾ ਬੋਲਿਆ। ਪਿਤਾ ਸਾਮ੍ਹਣੇ ਧੀ ਨੂੰ, ਭੈਣ ਸਾਮ੍ਹਣੇ ਭਰਾ ਨੂੰ ਨਗਨ ਕਰ ਕੇ ਕੁਟਾਪਾ ਚਾੜ੍ਹਿਆ। ਕੰਡੂਕੱਸ ਨਾਲ ਸਾਰੇ ਟੱਬਰ ਦਾ ਮਾਸ ਖੁਰਚ ਦਿੱਤਾ ਗਿਆ। ਉਹਨਾਂ ਦੇ ਸਰੀਰ 'ਤੇ ਡੀਜ਼ਲ ਅਤੇ ਤਪਦੀ ਲੁੱਕ ਪਾ ਦਿੱਤੀ ਗਈ। ਐਨਾ ਜ਼ੁਲਮ, ਐਨੇ ਤਸੀਹੇ ਦੇਣ ਮਗਰੋਂ ਸਾਰੇ ਟੱਬਰ ਨੂੰ ਗੋਲੀਆਂ ਨਾਲ ਭੁੰਨ ਦਿੱਤਾ। ਸਾਰਾ ਟੱਬਰ ਮਾਰ ਦਿੱਤਾ ਪਰ ਤਿੰਨ ਕੁ ਸਾਲ ਦੀ ਇਕ ਬੱਚੀ ਬੂਟਿਆਂ ਵਿੱਚ ਲੁਕ ਗਈ ਤੇ ਇੱਕ ਡੇਢ ਕੁ ਸਾਲ ਦਾ ਬੱਚਾ ਬਚ ਗਏ। ਬੱਚੇ ਰਵਿੰਦਰਪਾਲ ਸਿੰਘ ਦੇ ਮੱਥੇ 'ਤੇ ਗੋਲੀ ਦਾ ਨਿਸ਼ਾਨ ਹੈ।

ਇਹੋ ਜਿਹੇ ਹਜ਼ਾਰਾਂ ਹੀ ਕਿੱਸੇ, ਪੰਜਾਬ ਦੇ ਹਰ ਪਿੰਡ ਦੇ ਲੋਕ ਸੁਣਾਉਣ ਲਈ ਤਿਆਰ ਬੈਠੇ ਹਨ। ਜਦ ਇਹ ਕੇਸ ਅਦਾਲਤਾਂ ਵਿੱਚ ਗਏ ਤਾਂ ਗਵਾਹੀਆਂ ਮੁਕਰਾਉਣ ਲਈ ਪੁਲੀਸ ਨੇ ਜੋ ਕੁਝ ਕੀਤਾ, ਉਸ ਦੀ ਦਾਸਤਾਨ ਸੁਣ ਕੇ ਕੰਧਾਂ ਵੀ ਕੰਬਣ ਲੱਗ ਪੈਣ। ਪਰ 'ਗਿੱਲ' ਦੇ ਸਿਖਾਏ ਬੁੱਚੜਪੁਣੇ ਦੀ ਸਿੱਖਾਂ ਸਾਮ੍ਹਣੇ ਹਾਰ ਹੋਈ। ਬੇਅੰਤ ਪੁਲਸੀਆਂ ਨੂੰ ਲੋਕਾਂ ਨੇ ਅਦਾਲਤਾਂ ਵਿੱਚ ਸਜ਼ਾਵਾਂ ਦਿਵਾਈਆਂ।

* * * * *



# 'ਗਿੱਲ' ਨੇ ਸਿੱਖ ਪੁਲਸੀਆਂ ਅੰਦਰੋਂ ਸਿੱਖੀ ਕੱਢ ਦਿੱਤੀ

ਇਹ ਗੱਲ ਵਿਚਾਰਨ ਵਾਲੀ ਹੈ ਕਿ ਪੰਜਾਬ ਪੁਲੀਸ ਵਿਚਲੇ ਸਿੱਖਾਂ ਅੰਦਰ ਉਹ ਨਾਂਹਵਾਚਕ ਰੁਝਾਨ ਕਿੱਥੋਂ ਆਏ ਕਿ ਉਹ ਬੜੇ ਸਹਿਜ ਨਾਲ ਗੁਰੂ ਸਾਹਿਬਾਨ ਦੇ ਬਖਸ਼ੇ ਕਕਾਰਾਂ ਦੀ ਬੇਅਦਬੀ ਕਰਦੇ ਰਹੇ, ਗੁਰਦੁਆਰਾ ਸਾਹਿਬਾਨ ਵਿੱਚ ਜੁੱਤੀਆਂ ਸਮੇਤ ਵੜ ਕੇ ਗੁਰੂ ਗਰੰਥ ਸਾਹਿਬ ਜੀ ਦੀ ਬੇਹੁਰਮਤੀ ਕਰਦੇ ਰਹੇ, ਤਾਬਿਆ ਵਿੱਚ ਬੈਠੇ ਸਿੰਘਾਂ, ਕੀਰਤਨੀਆਂ ਤੇ ਗੁਰੂ ਸਾਹਿਬ ਦੀ ਹਜ਼ੂਰੀ ਵਿੱਚ ਬਿਰਾਜਮਾਨ ਗੁਰੂ ਕੀ ਸੰਗਤ ਦੀ ਧੂਹ-ਘਤੀਸ ਕਰਦੇ ਰਹੇ, ਅਖੰਡ ਪਾਠ ਖੰਡਿਤ ਕਰਦੇ ਰਹੇ। ਇੱਥੋਂ ਤਕ ਕਿ ਅਕਾਲ ਤਖ਼ਤ ਸਾਹਿਬ ਦੇ ਸਨਮੁੱਖ ਜਾ ਕੇ ਖਾਕੀ ਵਰਦੀ ਦੀ ਧੌਂਸ ਵਿਖਾਉਂਦੇ ਰਹੇ? ਇਹ ਓਹੀ ਪੁਲਸੀਏ ਹਨ ਜਿਹੜੇ ਭਰਤੀ ਹੋਣ ਤੋਂ ਪਹਿਲਾਂ ਪਿੰਡ ਦੇ ਗੁਰਦੁਆਰਾ ਸਾਹਿਬ ਵਿੱਚ ਸੇਵਾ ਕਰਦੇ ਹੁੰਦੇ ਸੀ। ਲੰਗਰ ਲਾਉਂਦੇ ਹੁੰਦੇ ਸੀ। ਹੋਲੇ-ਮਹੱਲੇ, ਸ਼ਹੀਦੀ ਜੋੜ ਮੇਲਿਆਂ ਤੇ ਵਿਸਾਖੀ ਮੌਕੇ ਗੁਰਧਾਮਾਂ 'ਤੇ ਯਾਤਰਾ ਲੈ ਜਾਂਦੇ ਹੁੰਦੇ ਸੀ। ਇਹੀ ਸਨ ਜਿਹੜੇ ਭਰਤੀ ਵੇਖਣ ਜਾਣ ਤੋਂ ਪਹਿਲਾਂ ਗੁਰਦੁਆਰਾ ਸਾਹਿਬ ਜਾ ਕੇ ਅਰਦਾਸਾਂ ਕਰਦੇ ਰਹੇ ਸਨ ਤੇ ਪਹਿਲੀ ਤਨਖਾਹ ਗੁਰੂ-ਘਰ ਚੜ੍ਹਾਉਂਦੇ ਰਹੇ ਸਨ। ਕਈ ਤਾਂ ਭਰਤੀ ਹੋਣ ਮਗਰੋਂ ਵੀ ਸਿੱਖ ਜਜ਼ਬਾਤਾਂ ਨਾਲ ਜੁੜੇ ਰਹੇ। ਫੇਰ ਐਹੋ ਜਿਹਾ ਕੀ ਵਾਪਰਿਆ ਕਿ ਉਹ ਲੋਕ ਸਿੱਖ ਜਜ਼ਬਾਤਾਂ ਨੂੰ ਪੈਰਾਂ ਹੇਠ ਰੋਲਣ ਵਾਲੀਆਂ ਹਰਕਤਾਂ ਸਹਿਜ ਨਾਲ ਕਰਨ ਲੱਗ ਪਏ। ਥਾਣਿਆਂ ਵਿੱਚ ਰੁਲਦੇ ਕੰਘੇ-ਕਿਰਪਾਨਾਂ ਤੇ ਕਛਹਿਰੇ ਵੇਖ ਕੇ ਉਹਨਾਂ ਅੰਦਰ ਕਦੇ ਵੀ ਰੋਸ ਨਹੀਂ ਜਾਗਿਆ।

ਦਰਅਸਲ ਇਸ ਪਾਪ ਲਈ 'ਗਿੱਲ' ਜ਼ਿੰਮੇਵਾਰ ਹੈ, 'ਗਿੱਲ' ਨਹੀਂ ਉਹ ਹਿੰਦੂ ਸਾਮਰਾਜ ਜ਼ਿੰਮੇਵਾਰ ਹੈ, ਜਿਸ ਨੇ ਸਿੱਖਾਂ ਦੇ ਘਰਾਂ ਵਿੱਚ ਜੰਮਿਆਂ ਨੂੰ ਆਪਣੀ ਹੀ ਜ਼ਮੀਰ ਦੇ ਦੋਸ਼ੀ ਬਣਾ ਦਿੱਤਾ। ਇਹ ਲੋਕ ਕਿਵੇਂ ਆਪਣੇ ਮਾਪਿਆਂ ਦੇ ਮੱਥੇ ਲੱਗਦੇ ਹੋਣਗੇ? ਕਿਵੇਂ ਉਸ ਗੁਰੂ ਗਰੰਥ ਸਾਹਿਬ ਦੇ ਸਨਮੁੱਖ ਮੱਥਾ ਟੇਕਦੇ ਹੋਣਗੇ ਜਿਸ ਦੀ ਗੱਲ ਕਰਨ ਵਾਲਿਆਂ ਨੂੰ ਕੋਹ ਕੋਹ ਤਸੀਹੇ ਦਿੰਦੇ ਰਹੇ? ਜਿਨ੍ਹਾਂ ਕਕਾਰਾਂ ਦੀ ਬੇਅਦਬੀ ਕਰਦੇ ਰਹੇ ਹੁਣ ਕਿਹੜੇ ਮੂੰਹ ਨਾਲ ਘਰ ਖੁਸ਼ੀ-ਗ਼ਮੀ ਮੌਕੇ ਓਹੀ ਕਕਾਰ ਪਹਿਨਣ ਵਾਲੇ ਗਰੰਥੀ ਸਿੰਘਾਂ-ਕੀਰਤਨੀਆਂ ਨੂੰ ਸਤਿਕਾਰ ਦਿੰਦੇ ਹੋਣਗੇ?

ਕੇ.ਪੀ.ਐੱਸ. 'ਗਿੱਲ' ਦੀ ਕਮਾਂਡ ਹੇਠ ਪੁਲੀਸ ਨਿਰਦਈ, ਨਿਰੰਕੁਸ਼, ਬੇਕਿਰਕ ਤੇ ਲੁਟੇਰੀ ਫੋਰਸ ਬਣ ਗਈ। ਹਰੇਕ ਪੁਲੀਸ ਵਾਲੇ ਨੂੰ ਸਾਫ਼ ਸਮਝ ਆ ਗਿਆ ਕਿ ਜੇ ਨੌਕਰੀ ਕਰਨੀ ਹੈ ਤਾਂ ਜੱਲਾਦ ਬਣਨਾ ਪੈਣਾ ਹੈ। ਬੰਦੇ ਦੇ ਅੰਦਰੋਂ ਬੰਦੇ ਨੂੰ ਮਾਰ ਕੇ ਉਸ ਨੂੰ ਜਦ ਹੈਂਸਿਆਰਾ ਦਰਿੰਦਾ ਬਣਾ ਦੇਈਏ ਤਾਂ ਉਸ ਦੇ ਲਈ ਕਾਬੂ ਆਏ ਮਨੁੱਖ ਦਾ ਰੱਤੀ ਮੁੱਲ ਨਹੀਂ ਹੁੰਦਾ। ਜਿਹੜਾ ਵੀ

ਪੁਲੀਸ ਵਾਲਾ ਆਪਣੇ ਜਜ਼ਬਾਤਾਂ ਤੇ ਭਾਵਨਾਵਾਂ ਨੂੰ ਪੁਲੀਸ ਦੀ ਮੁਖ-ਧਾਰਾ ਅਨੁਸਾਰ ਨਹੀਂ ਕਰ ਸਕਿਆ ਉਸ ਨੂੰ ਬੜੀ ਵੱਡੀ ਕੀਮਤ 'ਤਾਰਨੀ ਪਈ। 'ਗਿੱਲ' ਦੇ ਅਧੀਨ ਅਫ਼ਸਰਾਂ ਨੇ ਆਪਣੇ ਤੋਂ ਹੇਠਲੇ ਪੁਲੀਸ ਅਧਿਕਾਰੀਆਂ ਨੂੰ ਤੇ ਉਹਨਾਂ ਨੇ ਆਪਣੇ ਤੋਂ ਹੇਠਲਿਆਂ ਨੂੰ ਹੁਕਮ ਦੇ ਦੇ ਕੇ ਐਹੋ ਜਿਹੇ ਬਣਾ ਧਰਿਆ ਕਿ ਉਹ ਅੱਜ ਵੀ ਸਿੱਖ ਸਰੂਪ ਨੂੰ ਵੇਖ ਕੇ ਨਫ਼ਰਤ ਵਿਖਾਉਂਦੇ ਹਨ, ਉਹਨਾਂ ਅੰਦਰੋਂ ਸਿੱਖਾਂ ਨੂੰ ਫੜਨ, ਮਾਰਨ-ਕੁੱਟਣ ਤੇ ਤਸੀਹੇ ਦੇਣ ਦੀ ਤਰੰਗ ਉੱਠਦੀ ਹੈ। ਉਹ ਆਦੀ ਜਿਹੇ ਹੋ ਗਏ ਨੇ ਸਿੱਖਾਂ ਦੀ ਕੁਰਲਾਹਟ ਦੇ। ਉਹਨਾਂ ਦੇ ਮਨ ਨੂੰ ਸਕੂਨ ਤੇ ਸ਼ਾਂਤੀ ਮਿਲਦੀ ਹੈ ਸਿੱਖਾਂ ਦੀਆਂ ਕੂਕਾਂ ਤੇ ਲੇਰਾਂ ਸੁਣ ਕੇ।

ਆਪਣੇ ਪੁੱਤਾਂ ਨੂੰ ਛੁਡਵਾਉਣ ਲਈ ਲੋਕਾਂ ਨੇ ਜ਼ਮੀਨਾਂ ਗਹਿਣੇ ਧਰ ਕੇ, ਕਾਰਾਂ ਕੋਠੀਆਂ ਤੇ ਮਕਾਨ ਵੇਚ ਕੇ ਰਿਸ਼ਵਤਾਂ ਦਿੱਤੀਆਂ। ਪਰ ਪੈਸੇ ਲੈ ਕੇ ਛੱਡਣ ਵੇਲੇ ਥਾਣੇਦਾਰ ਆਪਣੇ ਦੋਸਤ ਥਾਣੇਦਾਰ ਨੂੰ ਦੱਸ ਦਿੰਦੇ ਤੇ ਫੇਰ ਕੁਝ ਦਿਨਾਂ ਮਗਰੋਂ ਉਸ ਦੂਜੇ ਥਾਣੇ ਦੀ ਪੁਲੀਸ ਚੁੱਕ ਲਿਜਾਂਦੀ। ਫੇਰ ਉਥੇ ਪੈਸੇ ਦਿੰਦੇ ਤਾਂ ਕਿਸੇ ਤੀਜੇ ਥਾਣੇ ਦੀ ਪੁਲੀਸ ਲੈ ਜਾਂਦੀ। ਪੁਲਸੀਆਂ ਲਈ ਤਾਂ ਇਹ ਜਿਵੇਂ ਇੱਕ ਨਵਾਂ ਵਪਾਰ ਹੀ ਚੱਲ ਪਿਆ। ਜੇ ਤਸੀਹੇ ਦਿੰਦਿਆਂ ਕੋਈ ਮਰ ਜਾਂਦਾ ਤਾਂ ਮਨਮਰਜ਼ੀ ਦੀ ਕਹਾਣੀ ਸੁਣਾ ਕੇ ਅਖ਼ਬਾਰਾਂ ਨੂੰ ਖ਼ਬਰ ਭੇਜ ਦਿੱਤੀ ਜਾਂਦੀ।

ਜਿਹੜੇ ਪੁਲਸੀਆਂ ਨੇ ਤਰੱਕੀਆਂ ਲੈਣ ਲਈ, ਇਨਾਮ ਲੈਣ ਲਈ ਬੁੱਚੜਖਾਨਿਆਂ ਵਿਚ ਸਿੱਖਾਂ ਨੂੰ ਬੇਦਰਦੀ ਨਾਲ ਘਿਨਾਉਣੇ ਤਸੀਹੇ ਦਿੱਤੇ, ਕਤਲ ਕੀਤੇ ਤੇ ਫੇਰ ਮੁਕਾਬਲੇ ਵਿਚ ਮਰੇ ਜਾਣ ਦੀਆਂ ਖ਼ਬਰਾਂ ਲਵਾਈਆਂ, ਅੱਜ ਉਹਨਾਂ ਵਿੱਚੋਂ ਬਹੁਤੇ ਰਿਟਾਇਰ ਹੋ ਚੁੱਕੇ ਹਨ। ਇਹ ਉਹ ਲੋਕ ਹਨ ਜਿਨ੍ਹਾਂ ਨੇ ਅਨੇਕਾਂ ਬੀਬੀਆਂ, ਧੀਆਂ, ਭੈਣਾਂ ਤੇ ਬੱਚੀਆਂ ਨੂੰ ਵੀ ਰੱਜ ਕੇ ਜ਼ਲੀਲ ਕੀਤਾ। ਜੋ ਕੁਝ ਇਹਨਾਂ ਨੇ ਕੀਤਾ, ਉਹ ਕਿਸੇ ਕਨੂੰਨ ਦੇ ਦਾਇਰੇ ਵਿੱਚ ਰਹਿ ਕੇ ਨਹੀਂ ਕੀਤਾ। ਉਹਨਾਂ ਪਾਪਾਂ ਲਈ ਇਹ ਲੋਕ ਖ਼ੁਦ ਨਿੱਜੀ ਤੌਰ 'ਤੇ ਜ਼ਿੰਮੇਵਾਰ ਹਨ। ਅੱਜ ਇਹਨਾਂ ਦੇ ਧੀਆਂ-ਪੁੱਤ ਤੇ ਹੋਰ ਰਿਸ਼ਤੇਦਾਰ ਆਦਿਕ ਨੂੰ ਪਤਾ ਹੋਣਾ ਚਾਹੀਦਾ ਕਿ ਉਹਨਾਂ ਦੇ ਡੈਡੀ-ਅੰਕਲ-ਫੁੱਫੜ-ਮਾਸੜ ਜੀ ਕਿੰਨੇ ਘਟੀਆ ਮਨੁੱਖ ਹਨ। ਜਿਨ੍ਹਾਂ ਲੋਕਾਂ ਨੇ ਪਿਛਲੇ ਸਮੇਂ ਵਿੱਚ ਇਹਨਾਂ ਬੁੱਚੜਾਂ ਦਾ ਤਸ਼ੱਦਦ ਝੱਲਿਆ ਹੈ, ਉਹਨਾਂ ਵੱਲੋਂ ਹੰਢਾਏ ਸੰਤਾਪ ਦੀ ਦਾਸਤਾਨ ਲਿਖਣੀ ਚਾਹੀਦੀ ਹੈ। ਜਦ ਇਹ ਦਾਸਤਾਨਾਂ ਪੜ੍ਹ ਕੇ ਇਹਨਾਂ ਦੇ ਧੀਆਂ-ਪੁੱਤ ਜਾਂ ਰਿਸ਼ਤੇਦਾਰ ਪੁੱਛਣਗੇ ਕਿ ਤੁਸੀਂ ਐਨੇ ਨੀਚ ਕਾਰੇ ਕਿਉਂ ਕੀਤੇ ਤਾਂ ਇਹਨਾਂ ਲੋਕਾਂ ਦੀ ਜ਼ਮੀਰ ਲਾਹਨਤਾਂ ਪਾਵੇਗੀ।

ਪਰ ਸਭ ਤੋਂ ਵੱਧ ਲੋੜ ਤਾਂ ਇਸ ਬਾਰੇ 'ਗਿੱਲ' ਦੇ ਪਰਿਵਾਰਕ ਵਾਰਿਸਾਂ ਨੂੰ ਦੱਸਣ ਦੀ ਹੈ। ਉਹਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਿੱਖ ਕਿਉਂ ਮਰਨ ਮਗਰੋਂ ਵੀ 'ਗਿੱਲ' ਨੂੰ ਮਾਫ਼ ਨਹੀਂ ਕਰ ਸਕੇ! 'ਗਿੱਲ' ਦੇ ਵਾਰਿਸ ਜੇ ਵਧੀਆ ਜ਼ਿੰਦਗੀ ਜਿਉਂਦੇ ਹੋਣ, ਸ਼ਾਹੀ ਐਸ਼ਾਂ ਕਰਦੇ ਰਹਿਣ ਤਾਂ ਵੀ ਉਹਨਾਂ ਨੂੰ ਉਹਨਾਂ ਬੇਦੋਸ਼ੇ ਮਾਰੇ ਲੋਕਾਂ ਦਾ ਹਰਜਾਨਾ ਭਰਨਾ ਪਵੇਗਾ। ਉਸ ਅਕਾਲ ਪੁਰਖ ਦੀ ਦਰਗਾਹ ਵਿੱਚ ਲੇਖਾ ਦੇਣਾ ਹੀ ਪੈਂਦਾ ਹੈ।

ਪੁਲਸੀਆਂ ਦਾ ਵਾਰਿਸ ਜਦ ਵਧੀਆ ਕਾਰਾਂ-ਕੋਠੀਆਂ ਤੇ ਹੋਰ ਸਹੂਲਤਾਂ ਨੂੰ ਮਾਣਦੇ ਹਨ ਤਾਂ ਉਹਨਾਂ ਦੀ ਆਤਮਾ ਕਦੇ ਨਾ ਕਦੇ ਜ਼ਰੂਰ ਉਹਨਾਂ ਨੂੰ ਘੇਰ ਕੇ ਝੰਜੋੜਾ ਮਾਰੇਗੀ ਕਿ ਇਹ ਸਭ



ਕੁਝ ਪੰਜਾਬ ਦੇ ਲੋਕਾਂ ਦਾ ਲਹੂ ਹੈ ਜੋ ਮਲਿਕ ਭਾਗੋ ਵਾਂਗ ਸਾਡੇ ਟੱਬਰ ਦੇ ਉਸ ਮੈਂਬਰ ਰਾਹੀਂ ਸਾਡੇ ਘਰ ਆਇਆ, ਜਿਹੜਾ 1981 ਤੋਂ 1993 ਤਕ ਪੁਲੀਸ ਵਿੱਚ ਸੀ। ਹਰੇਕ ਪਰਿਵਾਰ ਜਾਣਦਾ ਹੀ ਹੈ ਕਿ ਕਿੰਨੀ ਕੁ ਤਨਖ਼ਾਹ ਸੀ ਤੇ ਕਿੰਨਾ ਕੁ ਉੱਪਰੋਂ ਪੈਸਾ ਆਇਆ ਹੈ। ਪਰ ਇਹ ਵੀ ਹਕੀਕਤ ਹੈ ਕਿ ਪਾਪ ਦੀ ਕਮਾਈ ਕਿਸੇ ਨੂੰ ਵੀ ਨਹੀਂ ਫਲਦੀ। ਲੋਕਾਂ ਉੱਪਰ ਜ਼ੁਲਮ ਕਰ ਕੇ ਬੰਦੇ ਛੱਡਣ ਦੇ ਪੈਸੇ ਲੈਣ ਵਾਲੇ ਬਹੁਤੇ ਪੁਲਸੀਆਂ ਦਾ ਕੁਝ ਨਹੀਂ ਬਣਿਆ। ਬੇਈਮਾਨੀ ਤੇ ਰਿਸ਼ਵਤਖੋਰੀ ਨਾਲ ਬਣਾਈ ਮਾਇਆ ਨੇ ਘਰ ਵਿੱਚ ਦੁੱਖ-ਦਰਦ, ਪੀੜ ਤੇ ਸੰਤਾਪ ਲਿਆਂਦਾ। ਜਦ ਵੀ ਘਰ ਵਿੱਚ ਕੋਈ ਦੁੱਖ ਤਕਲੀਫ਼ ਆਉਂਦੀ ਹੈ ਤਾਂ ਘਰ ਦਾ ਕੋਈ ਨਾ ਕੋਈ ਜੀਅ ਕਹਿੰਦਾ ਹੀ ਹੋਏਗਾ ਕਿ ਪਾਪ ਦੀ ਕਮਾਈ ਲੈ ਬੈਠੀ ਇਸ ਘਰ ਨੂੰ!

ਬੁੱਚੜਪੁਣਾ ਕਰਨ ਵਾਲੇ ਪੁਲਸੀਆਂ ਨੂੰ ਵੀ ਹੁਣ 'ਗਿੱਲ' ਬਘਿਆੜ ਵਰਗਾ ਲੱਗਦਾ ਹੋਣਾ ਹੈ, ਜਿਸ ਨੇ ਉਹਨਾਂ ਨੂੰ ਆਮ ਮਨੁੱਖ ਤੋਂ ਦਰਿੰਦੇ ਬਣਾ ਦਿੱਤਾ।

ਪੰਜਾਬ 'ਚ 1980 ਤੋਂ 1995 ਦੌਰਾਨ 'ਖ਼ਤਰਨਾਕ ਖਾੜਕੂ' ਕਹਿ ਕੇ ਮਾਰੇ ਗਏ ਸਿੱਖਾਂ ਬਾਰੇ ਚੰਡੀਗੜ੍ਹ ਪ੍ਰੈੱਸ ਕਲੱਬ ਵਿੱਚ ਜਾਰੀ 200 ਪੰਨਿਆਂ ਦੀ 'ਪੰਜਾਬ ਡਿਸਅਪੀਅਰ ਰਿਪੋਰਟ' 'ਚ ਬੇਹੱਦ ਹੈਰਾਨੀਜਨਕ ਖੁਲਾਸਾ ਕੀਤਾ ਗਿਆ ਕਿ ਉਸ ਕਾਲੇ ਦੌਰ ਦੌਰਾਨ ਸੂਬੇ ਭਰ 'ਚੋਂ 8,257 ਵਿਅਕਤੀ ਚੁੱਕ ਕੇ ਗਾਇਬ ਕਰ ਦਿੱਤੇ ਗਏ ਸਨ ਅਤੇ ਉਹਨਾਂ ਦੀਆਂ ਲਾਸ਼ਾਂ ਨੂੰ ਅਣਪਛਾਤੀਆਂ ਦੱਸਦੇ ਹੋਏ ਵੱਖ-ਵੱਖ ਸ਼ਮਸ਼ਾਨਘਾਟਾਂ 'ਚ ਉਹਨਾਂ ਲਾਸ਼ਾਂ ਦਾ ਸਸਕਾਰ ਕਰ ਦਿੱਤਾ ਗਿਆ। ਇਹ ਜ਼ੁਲਮ ਕਰਨ ਵਾਲੇ ਪੁਲਸੀਆਂ ਦੇ ਨਿਆਣੇ, ਭੈਣ-ਭਰਾ ਤੇ ਮਾਪੇ ਜਿਹੜੇ ਹੁਣ ਤਕ ਇਹ ਸਮਝਦੇ ਰਹੇ ਹਨ ਕਿ ਮਾਰੇ ਗਏ ਲੋਕ ਤਾਂ ਹਥਿਆਰ ਲੈ ਕੇ ਬੇਦੋਸ਼ੇ ਲੋਕਾਂ ਨੂੰ ਮਾਰਦੇ ਫਿਰਦੇ ਸਨ ਤੇ ਉਹਨਾਂ ਸਮਾਜ-ਵਿਰੋਧੀ ਅਨਸਰਾਂ ਨੂੰ ਮਾਰ ਕੇ ਸਾਡੇ ਬੰਦੇ ਨੇ ਮਨੁੱਖਤਾ ਦੀ ਸੇਵਾ ਕੀਤੀ ਹੈ, ਉਹਨਾਂ ਨੂੰ ਹੁਣ ਸਮਝ ਲੱਗ ਗਈ ਹੋਣੀ ਹੈ ਕਿ ਅਸਲ ਵਿੱਚ ਪੰਜਾਬ ਵਿਚ ਪੰਥ ਦਾ ਦਰਦ ਰੱਖਣ ਵਾਲਿਆਂ ਦੀਆਂ ਲਿਸਟਾਂ ਬਣਾ ਕੇ ਦੇ ਦਿੱਤੀਆਂ ਗਈਆਂ ਸਨ ਕਿ ਆਹ ਬੰਦੇ ਹਰ ਹੀਲੇ ਮਾਰਨੇ ਨੇ ਤੇ ਬਦਲੇ ਵਿੱਚ ਇਨਾਮ, ਤਰੱਕੀ ਤੇ ਮੋਢਿਆਂ ਤੇ ਸਟਾਰ ਲੱਗਣਗੇ। ਬਥੇਰੇ ਪੁਲਸੀਏ ਨੇ ਜਿਹੜੇ ਖ਼ੁਦ ਮੰਨਦੇ ਨੇ ਕਿ ਸਾਥੋਂ ਇਹ ਪਾਪ 'ਉੱਪਰੋਂ' ਦਬਾਅ ਬਣਾ ਕੇ ਕਰਵਾਇਆ ਗਿਆ। ਜੇ ਕਿਸੇ ਨੇ ਜ਼ਿੱਦ ਕੀਤੀ ਕਿ ਫੜੇ ਗਏ ਬੰਦੇ ਨੂੰ ਕਨੂੰਨ ਅਨੁਸਾਰ ਅਦਾਲਤ ਵਿੱਚ ਪੇਸ਼ ਕਰ ਕੇ ਸਜ਼ਾ ਦਿਵਾਉਣੀ ਚਾਹੀਦੀ ਹੈ ਤਾਂ ਉਸ ਪੁਲਸੀਏ ਨੂੰ ਵੀ ਖਾੜਕੂਆਂ ਦਾ ਸਾਥੀ ਕਹਿ ਕੇ ਮਾਰ ਦਿੱਤਾ ਗਿਆ। ਇਹ ਕਿਹੋ ਜਿਹਾ ਨਿਜ਼ਾਮ ਹੈ, ਜਿਸ ਨੇ ਸਿੱਖਾਂ ਦੇ ਘਰ ਵਿੱਚ ਜਨਮ ਲੈਣ ਵਾਲੇ ਪੁਲੀਸ ਵਿੱਚ ਭਰਤੀ ਹੋਏ ਸਿੱਖਾਂ ਤੋਂ ਪੰਥ ਦੀ ਗੱਲ ਕਰਨ ਵਾਲੇ ਸਿੱਖ ਮਰਵਾ ਛੱਡੇ ਤੇ ਹੁਣ ਉਹ ਪੁਲਸੀਏ ਆਪਣੇ ਭਾਈਚਾਰੇ ਅੱਗੇ ਸ਼ਰਮਸਾਰ ਨੇ।

ਇਹਨਾਂ ਪੁਲਸੀਆਂ ਦੇ ਪਰਿਵਾਰਾਂ ਨੂੰ ਚਾਹੀਦਾ ਹੈ ਕਿ ਉਹ ਆਪੋ-ਆਪਣੇ ਟੱਬਰ ਵਿਚ ਬਹਿ ਕੇ ਆਪਣੇ ਬੰਦੇ ਨੂੰ ਜ਼ਰੂਰ ਪੁੱਛਣ ਕਿ ਤੁਸੀਂ ਇੰਝ ਕਿਉਂ ਕੀਤਾ? ਮਾਪੇ ਪੁੱਛਣ ਕਿ ਪੁੱਤ! ਲੋਕਾਂ ਦੇ ਬੇਦੋਸ਼ੇ ਪੁੱਤ ਮਾਰਨ ਵੇਲੇ ਤੈਨੂੰ ਰੱਬ ਦਾ ਡਰ ਨਹੀਂ ਆਇਆ? ਬੱਚੇ ਪੁੱਛਣ ਕਿ ਪਾਪਾ! ਉਹਨਾਂ ਦੇ ਬੱਚੇ ਯਾਦ ਨਹੀਂ ਆਏ ਜਿਨ੍ਹਾਂ ਨੂੰ ਤੁਸੀਂ ਗੋਲੀਆਂ ਮਾਰ ਦਿੱਤੀਆਂ! ਘਰਵਾਲੀਆਂ ਪੁੱਛਣ ਕਿ ਪਾਪਾਂ ਦੀ ਕਮਾਈ ਨਾਲ ਨਿਆਣੇ ਪਾਲ ਕੇ ਆਪਾਂ ਕੀ ਖੱਟਿਆ?

ਪਤਾ ਕਰਨ ਦੀ ਲੋੜ ਹੈ ਕਿ ਸਿੱਖਾਂ ਦੇ ਕਾਤਲ ਪੁਲਸੀਏ ਜਿਹੜੇ ਬੇਦੋਸ਼ੇ ਸਿੱਖਾਂ ਉੱਪਰ ਮਨਮਰਜ਼ੀ ਦਾ ਤਸ਼ੱਦਦ ਕਰਦੇ ਰਹੇ, ਝੂਠੇ ਕੇਸ ਪਾ ਕੇ ਨਜ਼ਰਬੰਦ ਕਰਦੇ ਰਹੇ, ਉਹਨਾਂ ਦਾ ਹਾਲ ਕੀ ਹੈ? ਕਹਿਣ ਨੂੰ ਜੋ ਮਰਜ਼ੀ ਫੜ੍ਹਾਂ ਮਾਰੀ ਜਾਣ ਪਰ ਬਹੁਤਿਆਂ ਦਾ ਬੁਰਾ ਹਾਲ ਹੈ। ਕਈ ਪਰਿਵਾਰਕ ਸੰਤਾਪ ਭੋਗ ਰਹੇ ਹਨ। ਕਈ ਹੁਣ ਕੇਸ ਭੁਗਤ ਰਹੇ ਨੇ ਤੇ ਕਈ ਜੇਲ੍ਹਾਂ ਵਿਚ ਸੜ ਰਹੇ ਨੇ। ਕਈ ਕਲਪਦੇ ਫਿਰਦੇ ਨੇ ਕਿ ਜਿਹਨਾਂ ਨਜਾਇਜ਼ ਕੰਮ ਕਰਵਾਏ ਤੇ ਹੁਣ ਕੋਈ ਸਾਰ ਨਹੀਂ ਲੈਂਦਾ। ਕਈ ਆਪ ਦੇ ਗੁਨਾਹਾਂ ਨੂੰ ਚੇਤੇ ਕਰ ਕੇ ਰੋਂਦੇ-ਫਿਰਦੇ ਨੇ ਤੇ ਕਲਪਦੇ ਨੇ। ਕਈ ਧਰਮ ਦੀ ਸ਼ਰਣ ਲੈ ਕੇ ਖੁਦ ਨੂੰ ਸੁਰਖ਼ਰੂ ਕਰਨ ਦੀਆਂ ਨਾਕਾਮ ਕੋਸ਼ਿਸ਼ਾਂ ਕਰ ਰਹੇ ਹਨ। ਕਈਆਂ ਨੂੰ ਹਰ ਵੇਲੇ ਡਰ ਲੱਗਦਾ ਰਹਿੰਦਾ ਹੈ ਕਿ ਕਿਤੇ ਔਲਾਦ ਪੁੱਛਣ ਨਾ ਬਹਿ ਜਾਵੇ ਕਿ ਪਾਪਾ ਐਨਾ ਜ਼ੁਲਮ ਕਿਉਂ ਕੀਤਾ? ਕਈਆਂ ਦੀ ਔਲਾਦ ਕੁਰਾਹੇ ਪੈ ਗਈ ਤਾਂ ਸੋਚ-ਸੋਚ ਮਰੇ ਜਾਂਦੇ ਨੇ ਕਿ ਇਹ ਪਾਪ ਦੀ ਕਮਾਈ ਦਾ ਅਸਰ ਹੈ। ਕਈਆਂ ਨੂੰ ਭਿਆਨਕ ਬਿਮਾਰੀਆਂ ਨੇ ਘੇਰ ਲਿਆ। ਜਿਸ 'ਗਿੱਲ' ਤੇ ਹੋਰ ਅਫ਼ਸਰਾਂ ਦੇ ਕਹਿਣ 'ਤੇ ਪਾਪ ਕਮਾਉਂਦੇ ਰਹੇ, ਹੁਣ ਉਹ ਕਿਤੇ ਲੱਭਦੇ ਨਹੀਂ ਤੇ ਬਹੁਤੀਆਂ ਪਾ ਰਹੇ ਨੇ ਕਿ ਮੁਕਤੀ ਮਿਲ ਜਾਵੇ ਪਰ ਜਾਨ ਨਹੀਂ ਨਿਕਲਦੀ। ਲੇਖਾ ਰਹਿੰਦਾ ਹੈ ਤੇ ਲੇਖਾ ਦਿੱਤੇ ਬਗੈਰ ਛੁਟਕਾਰਾ ਅਸੰਭਵ ਹੈ।

* * * * *



# ਸਿੱਖੀ ਨਾਲ਼ ਦੁਸ਼ਮਣੀ ਨਿਭਾਈ ਪੰਜਾਬ ਪੁਲੀਸ ਨੇ

ਕੋਈ ਦੱਸੇ ਬਈ ਇਹ ਗੱਲ ਕਿਵੇਂ ਲਿਖੀਏ ਕਿ ਪੰਥ ਤੇ ਪੰਜਾਬ ਦੇ ਹੱਕਾਂ ਦੀ ਰਾਖੀ ਲਈ ਉੱਠਣ ਵਾਲੇ ਹਰ ਸਿਰ ਨੂੰ ਫੇਹ ਸੁੱਟਣ ਲਈ ਹਮੇਸ਼ਾਂ ਤਿਆਰ-ਬਰ-ਤਿਆਰ ਰਹਿਣ ਵਾਲ਼ੀ ਪੰਜਾਬ ਪੁਲੀਸ ਦੇ ਜਵਾਨ ਸਿੱਖਾਂ ਦੇ ਹੀ ਪੁੱਤ ਨੇ ਜਿਹੜੇ ਹਿੰਦੁਸਤਾਨੀ ਹਕੂਮਤ ਦੀ ਸਿੱਖੀ ਤੇ ਸਿੱਖਾਂ ਨੂੰ ਤਬਾਹ ਕਰਨ ਵਾਲ਼ੀ ਮੁਹਿੰਮ ਦੇ ਮੋਹਰੀ ਜਰਨੈਲ ਬਣੇ ਹੋਏ ਨੇ।

ਪੰਥਕ ਦਰਦ ਜਾਂ ਪੰਜਾਬ ਦੇ ਹੱਕਾਂ ਦੀ ਰਾਖੀ ਲਈ ਮਾਮੂਲੀ ਜਿਹੀ ਹਰਕਤ ਵੀ ਕਰੀਏ ਤਾਂ ਇਹਨਾਂ ਖ਼ਾਕੀ ਪੱਗ ਵਾਲੇ ਸਿੱਖਾਂ ਦੀਆਂ ਅੱਖਾਂ ਵਿਚ ਕਹਿਰ ਆ ਜਾਂਦਾ ਹੈ, ਦੰਦ ਕਿਰਚੇ ਜਾਂਦੇ ਨੇ, ਇੱਕ ਹੱਥ ਵੈਲੀ ਮੁੱਛ ਅਤੇ ਦੂਜਾ ਪਿਸਤੌਲ ਜਾਂ ਡੰਡੇ 'ਤੇ ਜਾ ਟਿਕਦਾ ਹੈ। ਆਰ.ਐੱਸ.ਐੱਸ. ਦੀਆਂ ਸਿੱਖ ਵਿਰੋਧੀ ਹਰਕਤਾਂ ਖਿਲਾਫ਼ ਸਿੱਖ ਮੁਜ਼ਾਹਰਾ ਕਰਨ, ਕਿਸੇ ਫ਼ਿਲਮ ਵਿਚ ਸਿੱਖਾਂ ਦਾ ਮਖੌਲ ਉਡਾਏ ਜਾਣ ਜਾਂ ਸਿੱਖ ਬੱਚੇ ਦੇ ਕੇਸ ਜਬਰੀ ਕਤਲ ਕਰਨ 'ਤੇ ਸਿੱਖ ਧਰਨਾ ਦੇਣ ਜਾਂ ਕਿਸੇ ਪਖੰਡੀ ਵੱਲੋਂ ਖ਼ਾਲਸਾਈ ਅਣਖ ਨੂੰ ਲਲਕਾਰਨ ਖ਼ਿਲਾਫ਼ ਆਵਾਜ਼ ਬੁਲੰਦ ਕਰਨ, ਇਹਨਾਂ ਪੁਲੀਸੀਆਂ ਦਾ ਇੱਕ ਹੀ ਪ੍ਰੋਗਰਾਮ ਹੈ- 'ਸੁੱਕੇ ਨਾ ਜਾਣ, ਫੜ ਲਓ, ਮਾਰ ਦੇ, ਚੱਕ ਲਓ।' ਸਿੱਖ ਕਿੰਨੇ ਵੀ ਦੁਖੀ ਹੋਣ, ਕਿੰਨੇ ਵੀ ਪੀੜਤ ਹੋਣ ਤੇ ਉਹਨਾਂ ਦੀ ਸਰਗਰਮੀ ਕਿੰਨੀ ਵੀ 'ਸ਼ਾਂਤਮਈ' ਤੇ ਕਿੰਨੀ ਵੀ ਲੋਕਤੰਤਰੀ ਹੋਵੇ, ਪੰਜਾਬ ਪੁਲੀਸ ਦਾ ਰਵੱਈਆ ਸਿੱਖਾਂ ਪ੍ਰਤੀ ਵੈਰੀ ਦੁਸ਼ਮਣਾਂ ਵਾਲਾ ਹੀ ਹੁੰਦਾ ਹੈ।

ਖੜ੍ਹੇ ਬੈਠੇ ਕਈ ਵਾਰ ਸੁਣਦੇ ਹਾਂ ਕਿ 'ਬਈ ਆਹ ਪੁਲੀਸ ਅਫ਼ਸਰ ਬੜਾ ਧਰਮੀ ਹੈ', 'ਅਹੁ ਹਰ ਰੋਜ਼ ਗੁਰਦੁਆਰਾ ਸਾਹਿਬ ਜਾਂਦਾ ਹੈ', 'ਅਹੁ ਪੱਕਾ ਨਿੱਤਨੇਮੀ ਹੈ', 'ਅਹੁ ਅਰਦਾਸ ਕਰ ਕੇ ਕੁਰਸੀ ਉੱਤੇ ਬੈਠਦਾ ਹੈ' ਤਾਂ ਸੁਣ ਕੇ ਦਿਲ ਅੰਦਰੋਂ ਲਾਟ ਜਿਹੀ ਨਿਕਲਦੀ ਹੈ ਕਿਉਂਕਿ ਜਦੋਂ ਇਹਨਾਂ ਨਾਲ ਵਾਹ ਪੈਂਦਾ ਹੈ ਤਾਂ ਇਹਨਾਂ ਦੀ ਅਸਲੀਅਤ ਪਤਾ ਲੱਗਦੀ ਹੈ। ਇਹ ਉਹੀ ਪੁਲਸੀਏ ਨੇ ਜਿਹੜੇ ਥਾਣੇ ਵਿੱਚ ਮਾਮੂਲੀ ਪੁੱਛ-ਗਿੱਛ ਲਈ ਬੁਲਾਏ ਸਿੱਖ ਦੀ ਦਸਤਾਰ ਨੂੰ 'ਪੱਗਤ ਲਾਹ ਓਏ ਇਹਦਾ' ਆਖ ਕੇ ਸ਼ੁਰੂਆਤ ਕਰਦੇ ਨੇ ਤੇ ਫਿਰ ਸਾਰੇ ਕਕਾਰ ਲੁਹਾ ਕੇ ਅਲਫ਼ ਨੰਗਾ ਕਰ ਕੇ ਜ਼ਲੀਲ ਕਰਦੇ ਨੇ। ਇਹਨਾਂ ਵੱਡੇ ਧਰਮੀਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਦੇ ਵਕਤ ਪੰਜਾਬ ਦੇ ਹਰ ਥਾਣੇ ਤੇ ਪੁੱਛ-ਗਿੱਛ ਕੇਂਦਰਾਂ ਵਿਚ ਲੁਹਾਈਆਂ ਸਿਰੀ ਸਾਹਿਬਾਂ, ਕੰਘੇ ਤੇ ਕੜਹਿਰੇ ਕਿਉਂ ਨਹੀਂ ਚੇਤੇ ਆਉਂਦੇ?

ਨਿੱਕੇ ਹੁੰਦੇ ਸੁਣਦੇ ਹੁੰਦੇ ਸੀ ਬਈ ਪੁਲੀਸ ਵਾਲ਼ਿਆਂ ਨੂੰ ਟਰੇਨਿੰਗ ਦੇਣ ਮੌਕੇ ਮਾਂ-ਪਿਓ ਤੇ ਭੈਣ-ਭਰਾ ਨੂੰ ਗਾਲ਼ਾਂ ਕਢਵਾਈਆਂ ਜਾਂਦੀਆਂ ਨੇ। ਪਤਾ ਨਹੀਂ ਇਹ ਗੱਲ ਸੱਚੀ ਹੈ ਕਿ ਝੂਠੀ ਪਰ

ਜਿੰਨੀਆਂ ਗੰਦੀਆਂ ਗਾਲਾਂ ਇਹ ਕੱਢਦੇ ਨੇ ਉਸ ਤੋਂ ਸੋਚ ਹੀ ਲੱਗਦਾ ਹੈ। ਜਿਹੜਾ ਪੁਲਸੀਆ ਕਿਸੇ ਕਿਸੇ ਵੇਲੇ ਥੋੜ੍ਹਾ ਬਹੁਤਾ ਸਹੀ ਵਿਹਾਰ ਕਰ ਵੀ ਜਾਵੇ ਉਹਦੇ ਅੰਦਰਲਾ ਕੋਹੜ ਛੇਤੀ ਨੰਗਾ ਹੋ ਜਾਂਦਾ ਹੈ। ਕੋਈ 'ਹਰਿਆ ਬੂਟ' ਨਹੀਂ ਬਚਿਆ।

ਸੀ.ਆਈ.ਏ. ਸਟਾਫ਼ਾਂ ਤੇ ਥਾਣਿਆਂ ਵਿੱਚ ਤਸ਼ੱਦਦ ਕਰ ਕੇ, ਝੂਠੀਆਂ ਕਹਾਣੀਆਂ ਘੜ ਕੇ, ਕੇਸ ਦਰਜ ਕਰ ਕੇ, ਟੈਲੀਵਿਜ਼ਨ ਤੇ ਅਖ਼ਬਾਰਾਂ ਵਿੱਚ ਪੂਰੀ ਤਰ੍ਹਾਂ ਬਦਨਾਮ ਕਰ ਕੇ, ਜਦੋਂ ਕਿਸੇ ਸਿੱਖ ਨੂੰ ਰਿਮਾਂਡ ਮੁੱਕਣ ਮਗਰੋਂ ਜੇਲ੍ਹ ਭੇਜਣਾ ਹੁੰਦਾ ਹੈ ਤਾਂ ਇਹ ਪੁਲਸੀਏ ਬੁੱਚੜਪੁਣੇ ਤੋਂ ਬੜੇ ਮਸੂਮ ਜਿਹੇ ਬਣ ਕੇ ਕਹਿਣਗੇ, "ਭਰਾਵਾ! ਦਿਲ 'ਚ ਨਾ ਰੱਖੀਂ, ਅਸੀਂ ਤਾਂ ਆਪਣੀ ਡਿਊਟੀ ਨਿਭਾਈ ਹੈ।"

ਡਿਊਟੀ ਨਿਭਾਓ, ਪਰ ਡਿਊਟੀ ਤੋਂ ਅੱਗੇ ਜਾਣ ਦਾ ਮਤਲਬ ਤਾਂ ਕੁਝ ਹੋਰ ਹੀ ਨਿਕਲਦਾ ਹੈ। ਕਿਸੇ ਬੰਦੇ ਨੇ ਜੁਰਮ ਕੀਤਾ, ਉਸ ਨੂੰ ਫੜੋ; ਪਰ ਜੇ ਉਹ ਨਹੀਂ ਮਿਲਦਾ ਤਾਂ ਉਸ ਦੇ ਪਿਓ, ਭਰਾ, ਦੋਸਤ ਮਿੱਤਰ ਤੇ ਰਿਸ਼ਤੇਦਾਰ ਫੜਨਾ ਕੀ ਡਿਊਟੀ ਨਿਭਾਉਣਾ ਹੁੰਦਾ ਹੈ? ਫਿਰ ਉਸ ਦੀ ਮਾਂ, ਭੈਣ ਤੇ ਘਰਵਾਲੀ ਵੀ ਚੁੱਕ ਲਿਆਉਂਦੇ ਹੋ, ਉਹਨਾਂ ਦਾ ਕੀ ਕਸੂਰ ਹੁੰਦਾ ਹੈ? ਜੇ ਇੱਥੇ ਹੀ ਗੱਲ ਮੁੱਕ ਜਾਵੇ ਤਾਂ ਬਰਦਾਸ਼ਤ ਕਰ ਲਈਏ ਪਰ ਰਿਸ਼ਤੇਦਾਰਾਂ 'ਤੇ ਤਸ਼ੱਦਦ ਕਿਹੜੀ ਡਿਊਟੀ ਤਹਿਤ ਆਉਂਦਾ ਹੈ? ਤੇ ਜਦ ਲੋੜੀਂਦਾ ਬੰਦਾ ਹੱਥ ਲੱਗ ਜਾਵੇ ਤਾਂ ਫਿਰ ਡਿਊਟੀ ਤਾਂ ਨਹੀਂ ਕਹਿੰਦੀ ਕਿ ਉਸ ਬੰਦੇ ਦਾ ਤੂੰਬਾ-ਤੂੰਬਾ ਕਰ ਦਿਓ? ਕਿਸੇ ਜੁਰਮ ਜਾਂ ਹਥਿਆਰ ਦੀ ਬਰਾਮਦਗੀ ਲਈ ਪੁੱਛਗਿੱਛ ਤਾਂ ਸਾਰੀ ਦੁਨੀਆ ਦੇ ਮੁਲਕਾਂ ਵਿੱਚ ਪੁਲੀਸ ਕਰ ਲੈਂਦੀ ਹੋਵੇਗੀ ਪਰ ਜਿਹੜੇ ਢੰਗ ਤਰੀਕੇ ਕੁੱਟਮਾਰ ਦੇ ਪੰਜਾਬ ਪੁਲੀਸ ਦੇ ਹਨ, ਉਹਨਾਂ ਨੂੰ ਕਿਹੜੀ ਡਿਊਟੀ ਨਿਭਾਉਣੀ ਕਿਹਾ ਜਾਵੇ?

ਕਿਹੜੇ ਕਨੂੰਨ ਵਿੱਚ ਲਿਖਿਆ ਹੈ ਕਿ ਕਾਬੂ ਆਏ ਬੰਦੇ ਨੂੰ ਨੰਗਾ ਕਰ ਕੇ ਕਾਠ ਵਿੱਚ ਦਿਓ, ਡੰਡਾਂ ਅਤੇ ਪਟੇ ਮਾਰ ਕੇ ਚਮੜੀ ਉਡਾ ਦਿਓ, ਸਿਰ ਅਤੇ ਹੋਰ ਨਾਜ਼ੁਕ ਅੰਗਾਂ ਉੱਤੇ ਮੇਖਾਂ ਵਾਲੇ ਬੂਟਾਂ ਨਾਲ ਠੁੱਡੇ ਮਾਰੋ, ਪੱਟਾਂ ਦਾ ਮਾਸ ਘੋਟਣੇ ਫੇਰ-ਫੇਰ ਉਡਾ ਦਿਓ? ਤੇ ਜੇ ਕਿਧਰੇ ਕਾਬੂ ਆਇਆ ਬੰਦਾ ਪੰਥ ਤੇ ਪੰਜਾਬ ਦੇ ਦਰਦ ਦਾ ਮਾਰਿਆ ਗੁਰਸਿੱਖ ਹੋਵੇ ਤਾਂ ਫਿਰ ਇਹਨਾਂ ਦਾ ਤਸ਼ੱਦਦ ਬੁੱਚੜਖਾਨੇ ਦੀਆਂ ਸਭ ਹੱਦਾਂ ਪਾਰ ਕਰ ਜਾਂਦਾ ਹੈ। ਫਿਰ ਇਹ ਉਸ ਦੀਆਂ ਦੋਹੇਂ ਲੱਤਾਂ ਫੜ ਕੇ ਆਲੇ-ਦੁਆਲੇ ਨੂੰ ਖਿੱਚ ਕੇ ਚੱਡੇ ਪਾੜਦੇ ਨੇ, ਕਦੇ ਗੁਪਤ ਅੰਗਾਂ ਨੂੰ ਕਰੰਟ ਲਾ-ਲਾ ਕੇ ਨਾਮਰਦ ਬਣਾਉਂਦੇ ਨੇ, ਕਦੇ ਲੱਕੜ ਦਾ ਤਿੱਖਾ ਕਿੱਲਾ ਧਰਤੀ ਉੱਤੇ ਗੱਡ ਕੇ 'ਤੇ ਬੰਦਾ ਬਿਠਾ ਕੇ ਮਲ-ਦੁਆਰ ਪਾੜਦੇ ਨੇ, ਕਿਸੇ ਦੀ ਧੀ, ਭੈਣ, ਮਾਂ ਨਾਲ ਬਲਾਤਕਾਰ ਕਰਦੇ ਨੇ ਤੇ ਇਹ ਸਭ ਕੁਝ ਉਸ ਦੀਆਂ ਅੱਖਾਂ ਸਾਮ੍ਹਣੇ ਕਰਦੇ ਨੇ, ਕਦੇ ਬਾਪ 'ਤੇ ਧੀ ਨੂੰ ਪਾਉਂਦੇ ਨੇ, ਕਦੇ ਪੁੱਤ 'ਤੇ ਮਾਂ ਨੂੰ ਤੇ ਕਦੇ ਭਰਾ 'ਤੇ ਭੈਣ ਨੂੰ। ਗਰਮ ਸਲਾਖਾਂ ਨਾਲ ਅੱਖਾਂ ਕੱਢ ਦਿੰਦੇ ਨੇ, ਪਾਣੀ ਵਿੱਚ ਉਬਾਲ ਕੇ ਸਰੀਰ ਦਾ ਮਾਸ ਤੇ ਖੋਪਰੀ ਲਾਹ ਦਿੰਦੇ ਨੇ, ਦੰਦ ਤੇ ਨਹੁੰ ਪਲਾਸ ਨਾਲ ਖਿੱਚ ਦਿੰਦੇ ਨੇ, ਪਿੰਡੇ ਨੂੰ ਪ੍ਰੈਸਾਂ ਨਾਲ ਲੂਹ ਦਿੰਦੇ ਨੇ, ਪੱਟ ਚੀਰ ਕੇ ਵਿੱਚ ਲੂਣ-ਮਿਰਚ ਭਰ ਕੇ ਸਿਉਂ ਦਿੰਦੇ ਨੇ। ਤਸ਼ੱਦਦ ਝੱਲਦਾ ਕੋਈ ਮਰ ਗਿਆ ਤਾਂ ਕਿਧਰੇ ਲਿਜਾ ਕੇ ਕਹਿ ਦੇਣਗੇ ਕਿ ਪੁਲੀਸ ਮੁਕਾਬਲੇ ਵਿੱਚ ਮਾਰਿਆ ਗਿਆ। ਕੀ ਇਹ ਸਭ ਕੁਝ ਡਿਊਟੀ ਨਿਭਾਉਣਾ ਹੁੰਦਾ ਹੈ?



ਇਹਨਾਂ ਦੀ ਖਾਕੀ ਵਰਦੀ ਉੱਤੇ ਲੱਗੇ ਲਿਸ਼ਕਦੇ ਸਟਾਰ ਸਿੱਖਾਂ ਦੀਆਂ ਲਾਸ਼ਾਂ ਦੇ ਸਿਰਨਾਵੇਂ ਹਨ। ਇਹਨਾਂ ਦੇ ਮੈਡਲ ਤੇ ਇਨਾਮ ਸਿੱਖੀ ਦੀ ਤਬਾਹੀ ਦਾ ਲੇਖਾ ਨੇ। ਨਹੀਂ, ਨਹੀਂ ਇਹ ਡਿਊਟੀ ਨਹੀਂ ਨਿਭਾਉਂਦੇ, ਇਹ ਤਾਂ ਸਿੱਖੀ ਤੇ ਸਿੱਖਾਂ ਦਾ ਖੁਰਾ-ਖੋਜ ਮਿਟਾਉਂਦੇ ਨੇ। ਹਿੰਦੁਸਤਾਨੀ ਹਕੂਮਤ ਦੇ ਵਫ਼ਾਦਾਰ ਇਹ ਖਾਕੀ ਪੱਗ ਵਾਲੇ, ਸਿੱਖਾਂ ਵਰਗੇ, ਜਦੋਂ ਆਪਣੇ ਘਰਾਂ ਵਿੱਚ ਪਾਠ ਕਰਵਾਉਂਦੇ ਨੇ ਤਾਂ ਕੀ ਸੋਚਦੇ ਨੇ ਕਿ ਗੁਰੂ ਸਾਹਿਬ ਕੁਝ ਨਹੀਂ ਜਾਣਦੇ! ਦੂਜਿਆਂ ਦੇ ਧੀਆਂ-ਪੁੱਤਾਂ ਨੂੰ ਕਤਲ ਕਰ ਕੇ ਆਪਣੇ ਧੀਆਂ-ਪੁੱਤਾਂ ਲਈ ਕਿੱਥੋਂ ਸੁੱਖ ਲੱਭਦੇ ਨੇ?

ਅਸਲੀ ਗੱਲ ਓਹੀ ਹੈ ਬਈ ਇਹ ਹਿੰਦੁਸਤਾਨੀ ਹਕੂਮਤ ਦੀ ਸਿੱਖ ਵਿਰੋਧੀ ਨੀਤੀ ਦੇ ਮੋਹਰੇ ਹਨ। ਕੌਣ ਨਹੀਂ ਜਾਣਦਾ ਕਿ ਜਿਸ ਵੇਲੇ ਗੁਰੂ ਨਾਨਕ ਸਾਹਿਬ ਨੇ ਬ੍ਰਾਹਮਣਵਾਦੀ ਜਨੇਊ ਤੋਂ ਇਨਕਾਰ ਕੀਤਾ ਸੀ, ਉਸੇ ਵੇਲੇ ਤੋਂ ਹਿੰਦੂ ਕੱਟੜਪੰਥੀਆਂ ਨੇ ਸਿੱਖੀ ਤੇ ਸਿੱਖਾਂ ਨੂੰ ਆਪਣਾ ਵੈਰੀ ਮੰਨਿਆ ਹੈ। ਪਿਛਲੀਆਂ ਪੰਜ ਸਦੀਆਂ ਗਵਾਹ ਨੇ ਕਿ ਹਿੰਦੂਤਵੀਆਂ ਨੇ ਸਿੱਖੀ ਤੇ ਸਿੱਖਾਂ ਉੱਤੇ ਹਮਲਾ ਕਰਨ ਦਾ ਕੋਈ ਮੌਕਾ ਕਦੇ ਖੁੰਝਾਇਆ ਨਹੀਂ। 1947 ਤੋਂ ਸੱਤਾ ਸੰਭਾਲਣ ਮਗਰੋਂ ਤਾਂ ਸਿੱਖਾਂ ਦਾ ਹਰ ਪਲ ਕਿਸੇ ਨਵੇਂ ਹਮਲੇ ਨੂੰ ਝੱਲ ਕੇ ਲੰਘਿਆ ਹੈ। ਹਿੰਦੁਸਤਾਨੀ ਹਕੂਮਤ ਨੇ ਅਨੇਕਾਂ ਢੰਗ-ਤਰੀਕੇ ਅਤੇ ਨੀਤੀਆਂ, ਪ੍ਰੋਗਰਾਮਾਂ ਰਾਹੀਂ ਸਿੱਖ ਵਿਚਾਰਧਾਰਾ ਖ਼ਿਲਾਫ਼ ਸਰਗਰਮੀ ਅਰੰਭੀ ਹੋਈ ਹੈ। ਇਸ ਮਕਸਦ ਲਈ ਕਰੋੜਾਂ ਰੁਪਏ ਖਰਚੇ ਜਾ ਰਹੇ ਨੇ। ਦਿੱਲੀ ਵਿੱਚ ਸਰਕਾਰ ਜਿਹੜੀ ਮਰਜ਼ੀ ਪਾਰਟੀ ਦੀ ਬਣੇ, ਚੰਡੀਗੜ੍ਹ ਵਿੱਚ ਸਰਕਾਰ ਜਿਹੜੀ ਮਰਜ਼ੀ ਪਾਰਟੀ ਦੀ ਬਣੇ, ਸਿੱਖੀ ਖ਼ਿਲਾਫ਼ ਮੁਹਿੰਮ ਲਗਾਤਾਰ ਜਾਰੀ ਰਹਿੰਦੀ ਹੈ। ਭਾਰਤੀ ਸੰਵਿਧਾਨ ਤੇ ਭਾਰਤੀ ਤਿਰੰਗੇ ਅਧੀਨ ਚੱਲਦੇ ਨਿਜ਼ਾਮ ਤਹਿਤ ਸਿੱਖੀ ਤੇ ਸਿੱਖ ਨਿਸ਼ਾਨੇ 'ਤੇ ਹੀ ਰਹਿਣਗੇ। ਪਿਛਲੇ ਵਰ੍ਹਿਆਂ ਵਿੱਚ ਭਾਰਤੀ ਨਿਆਂਪਾਲਿਕਾ, ਭਾਰਤੀ ਵਿਧਾਨਪਾਲਿਕਾ, ਭਾਰਤੀ ਕਨੂੰਨਪਾਲਿਕਾ ਨੇ ਸਿੱਖੀ ਤੇ ਸਿੱਖਾਂ ਖ਼ਿਲਾਫ਼ ਆਪਣੇ ਖ਼ਾਸੇ ਤੇ ਸੁਭਾਅ ਨੂੰ ਹਰ ਤਰ੍ਹਾਂ ਨੰਗਾ ਕਰ ਲਿਆ ਹੈ।

ਹਿੰਦੁਸਤਾਨੀ ਹਕੂਮਤ ਉੱਤੇ ਕਾਬਜ਼ ਹਿੰਦੂ ਕੱਟੜਪੰਥੀਆਂ ਨੂੰ ਕਾਂਗਰਸੀ, ਭਾਜਪਾਈ, ਕਾਮਰੇਡ ਵਜੋਂ ਵੇਖਣਾ ਖੁਦ ਨੂੰ ਧੋਖਾ ਦੇਣ ਵਾਲੀ ਗੱਲ ਹੈ। ਸਿੱਖੀ ਤੇ ਸਿੱਖਾਂ ਦੇ ਖ਼ਿਲਾਫ਼ ਸਾਰੇ ਭਾਰਤ ਦਾ ਹਿੰਦੂ ਇੱਕ ਪਲੇਟਫ਼ਾਰਮ ਉੱਤੇ ਖੜ੍ਹਾ ਹੈ। ਜਿਹੜੀ ਪਾਰਟੀ ਜਿੰਨਾ ਵੱਧ ਸਿੱਖੀ ਤੇ ਸਿੱਖਾਂ ਦਾ ਨੁਕਸਾਨ ਕਰੇਗੀ, ਓਨੀਆਂ ਹੀ ਵੱਧ ਹਿੰਦੂ ਵੋਟਾਂ ਮਿਲਣਗੀਆਂ। ਕਦੇ ਕਦੇ ਸਿਆਸੀ ਖੇਡ ਤਹਿਤ 'ਸਿੱਖਾਂ ਨਾਲ ਹੇਜ' ਵਿਖਾਇਆ ਜਾਂਦਾ ਹੈ ਪਰ 'ਸਿੱਖਾਂ ਨਾਲ ਵੈਰ' ਨਹੀਂ ਤਿਆਗਿਆ ਜਾਂਦਾ। ਸਿੱਖਾਂ ਦੀ ਸਿਆਸੀ ਪਾਰਟੀ ਅਕਾਲੀ ਦਲ ਨੂੰ ਵੀ ਸਿੱਖਪੁਣਾ ਤਿਆਗਣ ਤੇ ਸਿੱਖੀ ਖ਼ਿਲਾਫ਼ ਨੀਤੀਆਂ ਨੂੰ ਲਾਗੂ ਕਰਨ ਲਈ ਤਿਆਰ ਕਰ ਕੇ ਬ੍ਰਾਹਮਣਵਾਦੀ ਚਾਣਕੀਆ ਨੀਤੀ ਨੇ ਸਿੱਖਾਂ ਨੂੰ ਇੱਕ ਹੋਰ ਹਾਰ ਦਿੱਤੀ ਹੈ। ਇਹ ਹਿੰਦੂ ਕੂਟਨੀਤੀ ਦਾ ਕਮਾਲ ਹੈ ਕਿ ਸਰਕਾਰੀ ਨੌਕਰੀ ਕਰਨ ਵਾਲਾ ਹਰ ਸਿੱਖ ਆਪਣੇ ਹੀ ਧਰਮ ਤੇ ਕੌਮ ਖ਼ਿਲਾਫ਼ ਬੇਕਿਰਕੀ ਨਾਲ ਕੰਮ ਕਰੀ ਜਾਂਦਾ ਹੈ।

ਹਿੰਦੁਸਤਾਨੀ ਹਕੂਮਤ ਨੂੰ ਸਭ ਸਮਝ ਹੈ ਕਿ ਸਿੱਖ ਆਪਣੇ ਧਰਮ ਤੇ ਕੌਮ ਖ਼ਿਲਾਫ਼ ਹੋ ਰਹੀਆਂ ਸਰਗਰਮੀਆਂ ਨੂੰ ਬਰਦਾਸ਼ਤ ਨਹੀਂ ਕਰਨਗੇ। ਇਸ 'ਸਮਝ' ਨੂੰ ਹਕੂਮਤ ਨੇ ਇੱਕ ਹਥਿਆਰ ਬਣਾ ਲਿਆ ਹੈ। ਸਿੱਖਾਂ ਉੱਤੇ ਹਮਲੇ ਕਰ ਕੇ ਭੜਕਾਏ ਹੋਏ ਸਿੱਖਾਂ ਨੂੰ ਕਾਬੂ ਕਰਨ

ਦੀ ਜ਼ਿੰਮੇਵਾਰੀ ਪੰਜਾਬ ਪੁਲੀਸ ਦੀ ਲਾ ਦਿੱਤੀ ਜਾਂਦੀ ਹੈ। ਪੁਲਸੀਏ 'ਆਪਣੀ ਡਿਊਟੀ' ਨਿਭਾਉਂਦੇ ਨੇ, ਹਕੂਮਤ ਸਿੱਖੀ ਤੇ ਸਿੱਖਾਂ ਦੇ ਦੁਸ਼ਮਣ ਨੂੰ ਬਚਾਉਂਦੀ ਹੈ ਤੇ ਇੰਝ ਲੰਮੀ, ਅਮੁੱਕ ਤੇ ਅਟੁੱਟ ਲੜੀ ਚੱਲ ਰਹੀ ਹੈ।

ਸਿੱਖ ਕਿੰਨੇ ਵੀ ਸਹੀ ਤੇ ਸੱਚੇ ਹੋਣ, ਪੁਲੀਸ ਉਹਨਾਂ ਦੇ ਖਿਲਾਫ਼ ਹੀ ਕਾਰਵਾਈ ਕਰਦੀ ਹੈ। ਪੰਜਾਬ ਪੁਲੀਸ ਦੀਆਂ ਸਿੱਖੀ ਤੇ ਸਿੱਖਾਂ ਖਿਲਾਫ਼ ਸਰਗਰਮੀਆਂ ਨੂੰ ਤੱਥਾਂ ਸਹਿਤ ਸਮਝਣਾ ਜ਼ਰੂਰੀ ਹੈ। ਕੌਣ ਨਹੀਂ ਜਾਣਦਾ ਕਿ ਹਿੰਦੂ ਆਗੂਆਂ ਨੇ 1947 ਤੋਂ ਪਹਿਲਾਂ ਸਿੱਖ ਆਗੂਆਂ ਨਾਲ ਕੀਤੇ ਸਾਰੇ ਵਾਅਦੇ ਤੋੜ ਸੁੱਟੇ ਸਨ। ਜਦ ਸਾਰੇ ਭਾਰਤ ਵਿੱਚ ਅੱਡ-ਅੱਡ ਭਾਸ਼ਾਵਾਂ ਦੇ ਆਧਾਰ 'ਤੇ ਸੂਬੇ ਬਣਾਏ ਤਾਂ ਪੰਜਾਬੀ ਭਾਸ਼ਾ ਦੇ ਆਧਾਰ ਉੱਤੇ ਪੰਜਾਬੀ ਸੂਬਾ ਬਣਾਉਣੋਂ ਇਸੇ ਕਰ ਕੇ ਇਨਕਾਰ ਕਰ ਦਿੱਤਾ ਕਿ ਪੰਜਾਬੀ ਤਾਂ ਸਿੱਖਾਂ ਦੀ ਭਾਸ਼ਾ ਹੈ। ਸਿੱਖਾਂ ਨੇ ਆਪਣੀ ਭਾਸ਼ਾ ਤੇ ਸੱਭਿਆਚਾਰ ਦੀ ਰਾਖੀ ਲਈ ਪੰਜਾਬੀ ਸੂਬੇ ਲਈ ਜੱਦੋਜਹਿਦ ਅਰੰਭੀ ਤਾਂ ਪੰਜਾਬ ਪੁਲੀਸ ਨਿੱਤਰ ਆਈ। 1200 ਸਿੱਖਾਂ ਨੂੰ ਫੜ ਕੇ ਜੇਲ੍ਹਾਂ ਵਿੱਚ ਤੁੰਨ ਦਿੱਤਾ। 'ਪੰਜਾਬੀ ਸੂਬਾ ਜ਼ਿੰਦਾਬਾਦ' ਆਖਣ 'ਤੇ ਵੀ ਪਾਬੰਦੀ ਲਾ ਦਿੱਤੀ। 4 ਜੁਲਾਈ 1955 ਨੂੰ ਪੰਜਾਬ ਪੁਲੀਸ ਨੇ ਦਰਬਾਰ ਸਾਹਿਬ 'ਤੇ ਹਮਲਾ ਬੋਲਿਆ ਤੇ ਪਰਕਰਮਾ ਵਿੱਚ ਅੱਥਰੂ ਗੈਸ ਦੇ ਗੋਲੇ ਛੱਡੇ। ਗੁਰੂ ਕੇ ਲੰਗਰ ਦੇ ਭਾਂਡੇ ਵੀ ਚੁੱਕ ਲਏ। ਅਕਾਲ ਤਖ਼ਤ ਸਾਹਿਬ ਤੇ ਦਰਬਾਰ ਸਾਹਿਬ ਦੇ ਗ੍ਰੰਥੀ ਵੀ ਗ੍ਰਿਫ਼ਤਾਰ ਕਰ ਲਏ।

ਜੇ ਸਰੋਵਰਾਂ ਵਿੱਚ ਤੰਬਾਕੂ ਤੇ ਸਿਗਰਟਾਂ ਸੁੱਟਣ, ਗੁਟਕਿਆਂ ਤੇ ਪੋਥੀਆਂ ਦੇ ਪੱਤਰੇ ਪਾੜਨ ਤੇ ਹੋਰ ਬੇਅਦਬੀਆਂ ਖਿਲਾਫ਼ ਸਿੱਖਾਂ ਨੇ ਅਵਾਜ਼ ਬੁਲੰਦ ਕੀਤੀ ਤਾਂ ਸਿੱਖਾਂ ਉੱਤੇ ਪੰਜਾਬ ਪੁਲੀਸ ਨੇ ਪਰਚੇ ਦਰਜ ਕੀਤੇ। ਅੰਗਰੇਜ਼ਾਂ ਵੇਲੇ ਸਿੱਖਾਂ ਨੇ ਆਪਣੇ ਗੁਰਧਾਮਾਂ ਦੇ ਕਬਜ਼ੇ ਮਹੰਤਾਂ ਤੋਂ ਲਏ ਤਾਂ ਪੁਲੀਸ ਨੇ ਕੋਈ ਦਖ਼ਲ ਨਹੀਂ ਸੀ ਦਿੱਤਾ ਪਰ 22 ਮਈ 1964 ਨੂੰ ਜਦ ਸਿੱਖਾਂ ਨੇ ਗੁਰਦੁਆਰਾ ਪਾਉਂਟਾ ਸਾਹਿਬ ਦਾ ਕਬਜ਼ਾ ਲਿਆ ਤਾਂ ਪੁਲੀਸ ਨੇ 11 ਸਿੱਖਾਂ ਨੂੰ ਗੋਲੀਆਂ ਨਾਲ ਭੁੰਨ ਸੁੱਟਿਆ। ਜੇ ਐਮਰਜੈਂਸੀ ਲੱਗੀ ਤਾਂ ਸਿੱਖਾਂ ਦੇ ਵਿਰੋਧ ਨੂੰ ਕੁਚਲਣ ਲਈ ਪੰਜਾਬ ਪੁਲੀਸ ਤਿਆਰ ਖੜ੍ਹੀ ਸੀ।

ਸਿੱਖ ਵਿਚਾਰਧਾਰਾ ਨੂੰ ਖੋਰਾ ਲਾਉਣ, ਸਿੱਖ ਧਰਮ ਉੱਤੇ ਕੋਝੇ ਹਮਲੇ ਕਰਨ, ਗੁਰਬਾਣੀ ਤੇ ਸਿੱਖ ਇਤਿਹਾਸ ਨੂੰ ਗੰਧਲਾ ਕਰਨ, ਗੁਰੂ ਸਾਹਿਬਾਨ 'ਤੇ ਚਿੱਕੜ ਉਛਾਲਣ ਤੇ ਸਿੱਖਾਂ ਨੂੰ ਸਿੱਖੀ ਤੋਂ ਦੂਰ ਕਰਨ ਲਈ ਹਿੰਦੁਸਤਾਨੀ ਹਕੂਮਤ ਨੇ ਕਈ ਪ੍ਰੋਗਰਾਮ ਅਰੰਭੇ ਹੋਏ ਨੇ। ਏਜੰਸੀਆਂ ਨੇ ਅਨੇਕਾਂ ਪਖੰਡੀ ਸਾਧ-ਬਾਬੇ ਤੇ ਨਕਲੀ ਗੁਰੂਆਂ ਨੂੰ ਪਾਲਿਆ ਪੋਸਿਆ ਹੋਇਆ ਹੈ, ਜਿਹੜੇ ਵਾਰੀ ਸਿਰ ਆਪਣੀ ਲੱਗੀ ਹੋਈ ਡਿਊਟੀ ਨਿਭਾ ਕੇ ਸਿੱਖਾਂ ਨਾਲ ਛੇੜਖਾਨੀਆਂ ਕਰਦੇ ਨੇ। ਭੜਕੇ ਹੋਏ ਸਿੱਖਾਂ ਦੀ ਪ੍ਰਤੀਕ੍ਰਿਆ ਕਿੰਨੀ ਵੀ ਸ਼ਾਂਤਮਈ ਹੋਵੇ, ਪੰਜਾਬ ਪੁਲੀਸ ਇਹੋ ਜਿਹੇ ਮੌਕੇ ਨਿਰਦਈ, ਬੇਕਿਰਕ ਤੇ ਹੈਂਸਿਆਰੀ ਹੋ ਕੇ ਸਾਮ੍ਹਣੇ ਆਉਂਦੀ ਹੈ।

ਇਹ ਗੱਲ ਲੁਕੀ ਛਿਪੀ ਨਹੀਂ ਕਿ 13 ਅਪ੍ਰੈਲ 1978 ਨੂੰ ਜਦੋਂ ਨਕਲੀ ਨਿਰੰਕਾਰੀਆਂ ਨੇ, ਵਿਸਾਖੀ ਵਾਲੇ ਦਿਨ ਦਸਮੇਸ਼ ਪਿਤਾ ਦੇ ਖ਼ਾਲਸਾ ਸਿਰਜਣ ਦੇ ਮਹਾਨ ਕੌਤਕ ਦਾ ਮਖ਼ੌਲ ਉਡਾਉਣ ਲਈ ਸੰਤ ਸਿਤਾਰੇ ਸਜਣ ਦਾ ਡਰਾਮਾ ਕੀਤਾ, ਓਦੋਂ ਪੰਜਾਬ ਪੁਲੀਸ ਨੇ ਇਸ



ਪ੍ਰੋਗਰਾਮ ਦੀ ਪੂਰੀ ਤਰ੍ਹਾਂ ਰਾਖੀ ਕੀਤੀ ਸੀ। ਜੇ ਸਿੱਖਾਂ ਨੇ ਵਿਰੋਧ ਕੀਤਾ ਤਾਂ ਮੁਹਰਿਓਂ ਨਕਲੀ ਨਿਰੰਕਾਰੀ ਤੇ ਮਗਰੋਂ ਪੰਜਾਬ ਪੁਲੀਸ ਨੇ ਸਿੱਖਾਂ ਨੂੰ ਘੇਰ ਕੇ ਹਮਲਾ ਕਰ ਦਿੱਤਾ ਤੇ 13 ਸਿੱਖ ਕਤਲ ਕਰ ਸੁੱਟੇ। ਦੱਸੋ ਭਲਾ ਜਦੋਂ ਡੀ.ਐੱਸ.ਪੀ. ਜੋਸ਼ੀ ਨੇ ਭਾਈ ਫ਼ੌਜਾ ਸਿੰਘ ਨੂੰ ਆਪਣੇ ਸਰਵਿਸ ਰਿਵਾਲਵਰ ਵਿੱਚੋਂ ਗੋਲੀਆਂ ਮਾਰੀਆਂ ਤੇ ਕਿਹਾ ਕਿ "ਤੂੰ ਹੀ ਪੁਆੜੇ ਦੀ ਜੜ੍ਹ ਹੈਂ" ਓਦੋਂ ਉਹ ਆਪਣੀ ਡਿਊਟੀ ਨਿਭਾ ਰਿਹਾ ਸੀ? ਗੁਰਬਚਨਾ ਜੋ ਮਰਜ਼ੀ ਕਰੇ ਤੇ ਜੋ ਮਰਜ਼ੀ ਕਹੇ, ਤੇ ਪੁਆੜੇ ਦੀ ਜੜ੍ਹ ਭਾਈ ਫ਼ੌਜਾ ਸਿੰਘ ਵਰਗੇ ਸਿੱਖ? ਮਗਰੋਂ ਕੇਸ ਦੀ ਬਣਤਰ ਇੰਝ ਬਣਾਈ ਕਿ ਗੁਰਬਚਨੇ ਸਮੇਤ ਸਾਰੇ ਦੋਸ਼ੀ ਬਰੀ ਹੋ ਗਏ। ਸਾਫ਼ ਹੈ ਕਿ ਪੁਲੀਸ ਨੇ ਨਰਕਧਾਰੀਆਂ ਦੀ ਡਟ ਕੇ ਹਮਾਇਤ ਕੀਤੀ ਤੇ ਸਿੱਖਾਂ ਦੀ ਖਿਲਾਫ਼ਤ ਕੀਤੀ। ਨਰਕਧਾਰੀਏ ਸਿੱਖਾਂ ਨੂੰ ਚਿੜਾਉਂਦੇ ਸੀ 'ਬਈ ਸਾਡਾ ਗੁਰੂ ਗੁਰਬਚਨਾ 62 ਕੈਦੀ ਛੁਡਾ ਲਿਆਇਆ ਹੈ ਜਦ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ 52 ਕੈਦੀ ਛੁਡਾ ਕੇ ਲਿਆਏ ਸੀ।' ਕੀ ਇਹੋ ਜਿਹੇ ਕੁਬੋਲ ਉਹ ਕੌਮ ਸੁਣਦੀ ਹੈ ਜੀਹਦਾ ਜਨਮ ਖੰਡੇ ਦੀ ਧਾਰ ਵਿੱਚੋਂ ਹੋਇਆ ਹੋਵੇ? 24 ਅਪ੍ਰੈਲ 1980 ਨੂੰ ਗੁਰਬਚਨਾ ਨਰਕ ਪਹੁੰਚ ਗਿਆ। ਭਾਈ ਰਣਜੀਤ ਸਿੰਘ, ਭਾਈ ਕਾਬਲ ਸਿੰਘ ਤੇ ਹੋਰ ਸਿੰਘਾਂ ਨੇ ਜ਼ਿੰਮੇਵਾਰੀ ਨਿਭਾਈ ਤੇ ਪੰਜਾਬ ਪੁਲੀਸ ਨੇ ਕੀ ਕੀਤਾ? ਸਿੱਖਾਂ ਉੱਤੇ ਅੱਤਿਆਚਾਰ। ਮਾਝੇ ਦੇ ਪਿੰਡ ਨਾਗੋਕੇ ਤੇ ਹੋਰ ਕਈ ਥਾਂਈਂ ਦਹਿਸ਼ਤ ਪਾਈ। ਪੁਲੀਸ ਦਾ ਮਕਸਦ ਸੀ ਕਿ ਜਿਹੜੇ ਵੀ ਬੰਦੇ ਸਿੱਖੀ ਤੇ ਸਿੱਖਾਂ ਖਿਲਾਫ਼ ਸਰਗਰਮ ਨੇ, ਸਿੱਖ 'ਮਿੱਟੀ ਦੇ ਮਾਧੋ' ਬਣ ਕੇ ਉਹਨਾਂ ਨੂੰ ਬਰਦਾਸ਼ਤ ਕਰਨ, ਪਰ ਇਹ ਕਿਵੇਂ ਹੋ ਜਾਂਦਾ?

ਲਾਲਾ ਜਗਤ ਨਰਾਇਣ ਤੇ ਹੋਰ ਕਈ ਅਖ਼ਬਾਰਾਂ ਵਾਲੇ ਲਗਾਤਾਰ ਸਿੱਖੀ ਅਣਖ ਨੂੰ ਵੰਗਾਰ ਰਹੇ ਸੀ। 9 ਸਤੰਬਰ 1981 ਨੂੰ ਸਿੰਘਾਂ ਨੇ ਲਾਲਾ ਜੀ ਗੱਡੀ ਚਾੜ੍ਹ'ਤੇ। ਚਲੋ ਬੰਦਾ ਮਰ ਗਿਆ ਤਾਂ ਪੁਲੀਸ ਨੇ ਦੋਸ਼ੀ ਫੜਨੇ ਹੀ ਸੀ। ਭਾਈ ਨਛੱਤਰ ਸਿੰਘ ਰੋਡੇ ਤਾਂ ਵਾਰਦਾਤ ਵਾਲ਼ੀ ਥਾਂ ਦੇ ਨੇੜਿਓਂ ਹੀ ਕਾਬੂ ਆ ਗਏ। ਭਾਈ ਸਵਰਨ ਸਿੰਘ ਰੋਡੇ ਤੇ ਭਾਈ ਦਲਬੀਰ ਸਿੰਘ ਅਭਿਆਸੀ ਨੂੰ ਫੜਨ ਦੀ ਗੱਲ ਵੀ ਸਮਝ ਪੈਂਦੀ ਹੈ। ਪਰ ਅੱਜ ਤਕ ਸਮਝ ਨਹੀਂ ਆਈ ਕਿ ਜਦੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਲਾਲੇ ਦੇ ਕਤਲ ਕੇਸ ਸੰਬੰਧੀ ਫੜਨ ਲਈ ਡੀ.ਆਈ.ਜੀ. ਮੰਗਟ, ਐੱਸ.ਐੱਸ.ਪੀ. ਲੁਧਿਆਣਾ ਡੀ.ਆਰ. ਭੱਟੀ ਤੇ ਪੜਤਾਲੀਆ ਅਫ਼ਸਰ ਥਾਣੇਦਾਰ ਰਾਜ ਕਿਸ਼ਨ ਬੇਦੀ ਚੰਦੋ ਕਲਾਂ (ਹਰਿਆਣੇ) ਵਿੱਚ ਗਏ ਅਤੇ ਜਦੋਂ ਉਹਨਾਂ ਨੂੰ ਦੱਸ ਵੀ ਦਿੱਤਾ ਗਿਆ ਸੀ ਕਿ ਸੰਤ ਜੀ ਏਥੇ ਨਹੀਂ ਤਾਂ ਫਿਰ ਪੁਲੀਸ ਨੇ ਪਿੰਡ ਵਾਲਿਆਂ ਤੇ ਟਕਸਾਲੀ ਸਿੰਘਾਂ ਨੂੰ ਕਿਉਂ ਮਾਰਿਆ-ਕੁੱਟਿਆ? ਭਾਈ ਮੋਹਕਮ ਸਿੰਘ ਦੀ ਦਸਤਾਰ ਕਿਉਂ ਲਾਹੀ? ਗੁਰਬਾਣੀ ਦੀਆਂ ਪੋਥੀਆਂ ਵਾਲ਼ੀ ਬੱਸ ਨੂੰ ਅੱਗ ਕਿਉਂ ਲਾਈ?

ਪੁਲੀਸ ਵਧੀਕੀਆਂ ਖਿਲਾਫ਼ ਸ਼ਾਂਤਮਈ ਪ੍ਰਦਰਸ਼ਨ ਕਰਦੇ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀਆਂ ਉੱਤੇ 16 ਸਤੰਬਰ 1981 ਨੂੰ ਪੁਲੀਸ ਨੇ ਬੇਕਿਰਕੀ ਨਾਲ ਲਾਠੀਚਾਰਜ ਕਿਉਂ ਕੀਤਾ? ਸਭ ਤੋਂ ਵੱਡੀ ਗੱਲ ਇਹ ਕਿ ਜਦ 20 ਸਤੰਬਰ 1981 ਨੂੰ ਸੰਤਾਂ ਨੇ ਮਹਿਤਾ ਚੌਕ ਵਿੱਚ ਗ੍ਰਿਫ਼ਤਾਰੀ ਦੇ ਹੀ ਦਿੱਤੀ ਸੀ ਤਾਂ ਫਿਰ ਓਥੇ 18 ਸਿੱਖਾਂ ਨੂੰ ਗੋਲੀਆਂ ਮਾਰ ਕੇ ਕਤਲ ਕਰਨ ਦਾ ਕੀ ਮਤਲਬ ਸੀ? ਤੇ ਜਿਸ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਫੜਨ ਲਈ

ਇਹ ਅੱਤਿਆਚਾਰ ਕੀਤਾ ਸੀ, ਉਹਨਾਂ ਨੂੰ ਤਾਂ 25 ਦਿਨ ਬਾਅਦ 15 ਅਕਤੂਬਰ 1981 ਨੂੰ ਬਿਨਾਂ ਸ਼ਰਤ ਰਿਹਾਈ ਦੇ ਦਿੱਤੀ ਸੀ। ਹੁਣ ਪੁਲੀਸ ਦੀਆਂ ਵਧੀਕੀਆਂ ਕਿਹੜੇ ਖਾਤੇ ਪਾਈਏ?

ਮਗਰੋਂ ਨਰਕਧਾਰੀਆਂ ਨੂੰ ਸੇਧਾ ਲੱਗਣ ਲੱਗ ਪਿਆ ਤਾਂ ਪੁਲੀਸ ਨੇ ਫੇਰ ਜ਼ੁਲਮ ਦੀ ਹਨੇਰੀ ਚੁੱਕ ਲਈ। ਦਾਸੂਵਾਲ, ਸੰਧੂ ਚੱਠੇ, ਵੈਰੋਵਾਲ, ਸੂਬਾ ਵੜਿੰਗ ਸਿੰਘ, ਨਾਗੋਕੇ ਪਿੰਡਾਂ ਦੇ ਅਖੰਡ ਕੀਰਤਨੀ ਜਥੇ ਦੇ ਨਾਲ ਸੰਬੰਧਿਤ ਪਰਿਵਾਰਾਂ ਨੂੰ ਬੇਹੱਦ ਕਸ਼ਟ ਦਿੱਤੇ। 4 ਜੂਨ 1982 ਨੂੰ ਜਥੇ ਦੇ 11 ਸਿੰਘਾਂ ਨੂੰ ਇਸ਼ਤਿਹਾਰੀ ਮੁਜਰਮ ਕਰਾਰ ਦੇ ਕੇ ਸਿਰਾਂ ਦੇ ਇਨਾਮ ਰੱਖ ਦਿੱਤੇ। ਇਹ ਉਹੀ ਪੁਲੀਸ ਸੀ, ਜਿਸ ਨੇ 1978 ਦੀ ਵਿਸਾਖੀ ਮੌਕੇ ਸ਼ਹੀਦ ਹੋਏ ਭਾਈ ਫੌਜਾ ਸਿੰਘ ਤੇ ਹੋਰਨਾਂ ਸਿੰਘਾਂ ਦੀਆਂ ਅਸਥੀਆਂ ਕੀਰਤਪੁਰ ਸਾਹਿਬ ਤਾਂ ਕੀ ਹਰੀਕੇ ਪੱਤਣ ਵਿਖੇ ਵੀ ਜਲ ਪ੍ਰਵਾਹ ਕਰਨ ਵਿੱਚ ਵਿਘਨ ਪਾਇਆ ਤਾਂ ਕਿ ਨਰਕਧਾਰੀਏ ਖੁਸ਼ ਹੋ ਸਕਣ। ਪਰ ਜਦੋਂ ਨਰਕਧਾਰੀਆਂ ਨੂੰ ਉਹਨਾਂ ਦੀਆਂ ਸਿੱਖੀ-ਵਿਰੋਧੀ ਕਰਤੂਤਾਂ ਦਾ ਫਲ ਮਿਲਣ ਲੱਗ ਪਿਆ ਤਾਂ ਪੰਜਾਬ ਪੁਲੀਸ ਨੇ ਭਾਈ ਸੁਖਦੇਵ ਸਿੰਘ ਬੱਬਰ, ਭਾਈ ਅਨੋਖ ਸਿੰਘ ਬੱਬਰ, ਭਾਈ ਸੁਲੱਖਣ ਸਿੰਘ ਬੱਬਰ, ਭਾਈ ਵਧਾਵਾ ਸਿੰਘ ਬੱਬਰ, ਭਾਈ ਅਮਰਜੀਤ ਸਿੰਘ ਦਾਹੇੜੂ ਬੱਬਰ, ਭਾਈ ਸੁਰਜੀਤ ਸਿੰਘ ਬੱਬਰ ਆਦਿਕ ਨੂੰ ਇਨਾਮੀ ਮੁਜਰਮ ਕਰਾਰ ਦੇ ਦਿੱਤਾ। ਜਦੋਂ ਵੀ ਕਿਧਰੇ ਵਾਰਦਾਤ ਹੋ ਜਾਂਦੀ ਤਾਂ ਅਖੰਡ ਕੀਰਤਨੀ ਜਥੇ ਦੇ ਸਿੰਘਾਂ ਨੂੰ ਨਿਸ਼ਾਨਾ ਬਣਾਇਆ ਜਾਂਦਾ। ਇੱਥੋਂ ਤੀਕ ਕਿ ਭਾਈ ਸੁਖਦੇਵ ਸਿੰਘ ਬੱਬਰ ਦੇ ਨੇਤਰਹੀਣ ਭਰਾ ਅੰਗਰੇਜ਼ ਸਿੰਘ ਨੂੰ ਵੀ ਨਿਸ਼ਾਨਾ ਬਣਾਇਆ। ਇਹਨਾਂ ਸਿੰਘਾਂ ਦੇ ਨਾਨਕੇ, ਦਾਦਕੇ ਤੇ ਸਹੁਰੇ ਪਰਿਵਾਰ ਵੀ ਚੁੱਕ ਲਿਆਂਦੇ ਤੇ ਬੇਤਹਾਸ਼ਾ ਤਸ਼ੱਦਦ ਕੀਤਾ।

9 ਜੂਨ 1982 ਨੂੰ ਭਾਈ ਕੁਲਵੰਤ ਸਿੰਘ ਨਾਗੋਕੇ ਨੂੰ ਹਿਰਾਸਤ ਵਿੱਚ ਕਤਲ ਕਰ ਕੇ ਪੁਲੀਸ ਨੇ ਕਹਾਣੀ ਘੜੀ ਕਿ ਉਹ ਤਾਂ ਹਿਰਾਸਤ ਵਿੱਚੋਂ ਹੀ ਦੌੜ ਗਿਆ। 11 ਜੂਨ ਦੀ ਸਵੇਰ ਨੂੰ ਭਾਈ ਸਾਹਿਬ ਦੀ ਲਾਸ਼ ਦਿਖਾ ਕੇ ਪੁਲੀਸ ਨੇ ਗਪੌੜਾ ਰੋੜ੍ਹਿਆ ਕਿ ਰਾਤ ਇੱਥੇ ਹੋਏ ਪੁਲੀਸ ਮੁਕਾਬਲੇ ਵਿੱਚ ਸ਼ਹੀਦ ਹੋਏ ਨੇ। ਲਾਸ਼ ਦਾ ਮੱਥਾ ਸੜਿਆ ਹੋਇਆ ਸੀ, ਮੱਥੇ ਦੀ ਹੱਡੀ ਬਾਹਰ ਨਿਕਲੀ ਹੋਈ ਸੀ ਤੇ ਅੰਗ-ਅੰਗ ਭੰਨਿਆ ਪਿਆ ਸੀ। ਅਸਲ ਵਿੱਚ ਭਾਈ ਕੁਲਵੰਤ ਸਿੰਘ ਨਾਗੋਕੇ ਤੋਂ ਹੀ ਝੂਠੇ ਪੁਲੀਸ ਮੁਕਾਬਲਿਆਂ ਦੀ ਸ਼ੁਰੂਆਤ ਹੋਈ। ਭਾਈ ਕੁਲਵੰਤ ਸਿੰਘ ਨਾਗੋਕੇ ਦੀ ਸ਼ਹਾਦਤ ਲਈ ਡੀ.ਐੱਸ.ਪੀ. ਬਚਨ ਸਿੰਘ ਜ਼ਿੰਮੇਵਾਰ ਸੀ।

ਜਦੋਂ ਪਟਿਆਲੇ ਦੇ ਹਿੰਦੂ ਕੱਟੜਪੰਥੀ ਪਵਨ ਕੁਮਾਰ ਸ਼ਰਮੇ ਤੋਂ 230 ਗਰਨੇਡ ਤੇ ਹੋਰ ਹਥਿਆਰ ਫੜੇ ਗਏ ਤਾਂ ਉਸ ਨੂੰ ਪੰਜਾਬ ਪੁਲੀਸ ਨੇ ਫੁੱਲ ਵੀ ਨਾ ਵਗਾਹ ਕੇ ਮਾਰਿਆ ਪਰ ਸਿੱਖਾਂ ਨੂੰ ਬੇਦੋਸ਼ਿਆਂ ਨੂੰ ਵੀ ਤਸੀਹੇ ਦਿੱਤੇ ਜਾਂਦੇ ਸੀ। ਹਿੰਦੂ ਸੁਰਕਸ਼ਾ ਸੰਮਤੀ, ਹਿੰਦੂ ਸ਼ਿਵ ਸੈਨਾ, ਬਜਰੰਗ ਦਲ ਵਰਗੀਆਂ ਹਿੰਦੂ ਕੱਟੜਪੰਥੀ ਜਥੇਬੰਦੀਆਂ ਦੀਆਂ ਭੜਕਾਊ ਸਰਗਰਮੀਆਂ ਮੌਕੇ ਤਾਂ ਪੰਜਾਬ ਪੁਲੀਸ ਅੱਖਾਂ ਮੀਚ ਲੈਂਦੀ ਸੀ ਪਰ ਫੈਡਰੇਸ਼ਨ ਤੇ ਹੋਰ ਸਿੱਖ ਜਥੇਬੰਦੀਆਂ ਉੱਤੇ ਪਾਬੰਦੀ ਲਗਵਾਉਣ ਲਈ ਅੱਡੀਆਂ ਭਾਰ ਹੋਏ ਫਿਰਦੇ ਸੀ। ਫੜੇ ਹੋਏ ਸਿੱਖਾਂ ਨੂੰ ਤਸੀਹੇ ਦੇ-ਦੇ ਕੇ ਕਤਲ ਕਰਨ ਮਗਰੋਂ ਝੂਠੇ ਪੁਲੀਸ ਮੁਕਾਬਲੇ ਦੀਆਂ ਕਹਾਣੀਆਂ ਘੜ-ਘੜ ਕੇ ਹੀਰੋ ਬਣਨ ਵਾਲਿਆਂ ਨੂੰ ਜਦ ਦਾਹੇੜੂ ਵਿੱਚ ਸਿੰਘਾਂ ਨੇ ਅਸਲੀ ਮੁਕਾਬਲਾ ਵਿਖਾਇਆ ਤਾਂ ਨਾਨੀ ਚੇਤੇ ਆ



ਗਈ। ਕੋਈ ਹੱਥ ਖੜ੍ਹੇ ਕਰੀ ਫਿਰਦਾ ਸੀ ਤੇ ਕੋਈ ਪਾਥੀਆਂ ਦੇ ਗਹੀਰਿਆਂ ਪਿੱਛੇ ਲੁਕਦਾ ਫਿਰਦਾ ਸੀ। ਉਥੇ ਤਾਂ ਮੋਕ ਮਾਰ ਗਏ ਪਰ ਥਾਣਿਆਂ ਵਿੱਚ ਬੇਦੋਸ਼ੇ ਤੇ ਬੇਕਸੂਰੇ ਸਿੱਖਾਂ 'ਤੇ ਜ਼ੋਰ ਵਿਖਾਉਂਦੇ।

ਮੋਗੇ ਕੋਲ ਦੇ ਪਿੰਡਾਂ ਦੇ ਸਿੱਖਾਂ ਦਾ ਤਾਂ ਜਿਉਣਾ ਹੀ ਦੁੱਭਰ ਕਰ ਦਿੱਤਾ। ਘੱਲ ਖੁਰਦ ਪਿੰਡ ਦੇ ਅੰਮ੍ਰਿਤਧਾਰੀ ਜਗਮੀਰ ਸਿੰਘ ਉੱਤੇ ਥਾਣੇ ਵਿੱਚ ਉਸ ਦੀ ਜਵਾਨ ਧੀ ਨੂੰ ਨਗਨ ਕਰ ਕੇ ਪਾਇਆ। ਦਾਊਂ ਪਿੰਡ ਵਿੱਚ ਸਿੱਖ ਕੁੜੀ ਨੂੰ ਨਗਨ ਕਰ ਕੇ ਪਿੰਡ ਵਿੱਚ ਗੇੜਾ ਕਢਵਾਇਆ। ਝੁੰਪਕੀਤੀ ਪਿੰਡ ਦੇ ਜਸਵੀਰ ਸਿੰਘ ਦੇ ਤਸ਼ੱਦਦ ਕਰਨ ਮਗਰੋਂ ਮੂੰਹ ਵਿੱਚ ਹਿੰਦੂ ਸਿਪਾਹੀ ਨੇ ਤੰਬਾਕੂ ਤੁੰਨ ਦਿੱਤਾ। ਇੱਟਾਂਵਾਲੀ ਪਿੰਡ ਦੇ ਜੰਗੀਰ ਸਿੰਘ ਦੇ ਪੱਟ ਚੀਰ ਕੇ ਵਿੱਚ ਮਿਰਚਾਂ ਭਰ ਦਿੱਤੀਆਂ। ਗੁਰਮੀਤ ਸਿੰਘ ਧੂਲਕੋਟ ਦੇ ਨਹੁੰ ਪੁੱਟੇ ਤੇ ਮੋਮਬੱਤੀਆਂ ਨਾਲ ਸਾਰਾ ਸਰੀਰ ਸਾੜ ਦਿੱਤਾ। ਗੁਰੂ ਹਰਸਹਾਏ ਦੇ ਥਾਣੇ ਵਿੱਚ ਅੰਮ੍ਰਿਤਧਾਰੀ ਸਿੰਘ ਦੇ ਮੂੰਹ ਉੱਤੇ ਥੁੱਕ ਕੇ ਤੇ ਦਾੜ੍ਹਾ ਕੇਸ ਮੁੰਨ ਕੇ ਬਿੱਲੂ ਰਾਮ ਥਾਣੇਦਾਰ ਨੇ ਕਿਹਾ, "ਜਾਹ, ਜਾ ਕੇ ਭਿੰਡਰਾਂਵਾਲੇ ਨੂੰ ਦਿਖਾ ਦੇਈਂ।" ਇਹ ਕੁਝ ਕਰਦੀ ਰਹੀ ਪੁਲੀਸ। ਕੀ ਇਹ ਡਿਊਟੀ ਸੀ?

ਜਦੋਂ ਹਿੰਦੂ ਕੱਟੜਪੰਥੀ ਅੰਮ੍ਰਿਤਸਰ ਵਿੱਚ ਨਾਹਰੇ ਮਾਰਦੇ ਸੀ, 'ਦੁੱਕੀ ਤਿੱਕੀ ਖਹਿਣ ਨਹੀਂ ਦੇਣੀ, ਸਿਰ 'ਤੇ ਪਗੜੀ ਰਹਿਣ ਨਹੀਂ ਦੇਣੀ।' 'ਕੰਘਾ, ਕੱਛਾ, ਕੜਾ, ਕਿਰਪਾਨ ਭੇਜ ਦਿਆਂਗੇ ਪਾਕਿਸਤਾਨ।' 'ਬੀੜੀ ਸਿਗਰੇਟ ਪੀਏਂਗੇ, ਹਮ ਸ਼ਾਨ ਸੇ ਜੀਏਂਗੇ' ਓਦੋਂ ਤਾਂ ਪੁਲੀਸ ਨੂੰ ਕੁਝ ਗ਼ਲਤ ਨਹੀਂ ਲੱਗਿਆ ਪਰ ਜਦ ਸਿੱਖਾਂ ਨੇ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਸ਼ਹਿਰ ਕਰਾਰ ਦੇਣ ਲਈ ਜਲੂਸ ਕੱਢਿਆ ਤਾਂ ਪੁਲੀਸ ਬੜੀ ਮੁਸਤੈਦ ਸੀ ਤੇ ਹਰ ਪਲ ਦਹਿਸ਼ਤ ਪਾਈ ਰੱਖੀ। ਇਹਨਾਂ ਨੇ ਇਹ ਨਹੀਂ ਵੇਖਿਆ ਕਿ ਇੰਦਰਾ ਲਈ ਜਹਾਜ਼ ਅਗਵਾ ਕਰਨ ਵਾਲੇ ਪਾਂਡੇ ਭਰਾ ਤਾਂ ਪਾਰਲੀਮੈਂਟ ਦੇ ਮੈਂਬਰ ਬਣੇ ਬੈਠੇ ਨੇ ਜਦ ਕਿ ਇਹਨਾਂ ਨੇ ਗੁਰੂ ਗ੍ਰੰਥ ਸਾਹਿਬ ਲਈ ਜਹਾਜ਼ ਅਗਵਾ ਕਰਨ ਵਾਲੇ ਮੁਸੀਬਤ ਸਿੰਘ ਉਰਫ਼ ਮਨਜੀਤ ਸਿੰਘ ਨੂੰ ਰਾਜਾਸਾਂਸੀ ਹਵਾਈ ਅੱਡੇ ਉੱਤੇ ਗੋਲੀ ਮਾਰ ਦਿੱਤੀ। ਸਿੱਖਾਂ ਨੂੰ ਗੋਲੀਆਂ ਨਾਲ ਮਾਰਨ-ਫੁੰਡਣ ਦਾ ਇਹਨਾਂ ਨੂੰ ਐਨਾ ਸ਼ੌਕ ਪਿਆ ਕਿ 15 ਮਾਰਚ 1983 ਦੀ ਰਾਤ ਨੂੰ ਦਮਦਮੀ ਟਕਸਾਲ ਦੇ ਕੇਂਦਰ ਮਹਿਤੇ ਤੋਂ ਅੰਮ੍ਰਿਤਸਰ ਨੂੰ ਆ ਰਹੀ ਜੀਪ ਉੱਤੇ ਮਾਨਾਂਵਾਲੇ ਪੁਲ ਕੋਲ ਬਿਨਾਂ ਵਜ੍ਹਾ ਰਾਕੇਟ ਦਾਗ ਦਿੱਤਾ। ਟਕਸਾਲੀ ਸਿੰਘ ਭਾਈ ਹਰਦੇਵ ਸਿੰਘ ਸ਼ਹੀਦ ਹੋ ਗਿਆ ਪਰ ਨਾਲ ਦਾ ਸਾਥੀ ਭਾਈ ਗੁਰਸੰਤ ਸਿੰਘ ਜ਼ਖਮੀ ਹਾਲਤ ਵਿੱਚ ਜੀਪ ਭਜਾ ਕੇ ਦਰਬਾਰ ਸਾਹਿਬ ਲੈ ਗਿਆ। ਅਸਲ ਵਿੱਚ ਪੁਲੀਸ ਨੂੰ ਭੁਲੇਖਾ ਸੀ ਕਿ ਜੀਪ ਵਿੱਚ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਨੇ। ਜੇ ਪੁਲੀਸ ਸੰਤਾਂ 'ਤੇ ਸਿੱਧਾ ਕਾਤਲਾਨਾ ਹਮਲਾ ਕਰ ਸਕਦੀ ਹੈ ਤਾਂ ਫਿਰ ਆਮ ਸਿੱਖਾਂ ਦਾ ਕੀ ਹਾਲ ਹੋਵੇਗਾ?

ਆਮ ਸਿੱਖਾਂ ਦਾ ਹਾਲ ਆਹ ਸੀ ਕਿ 4 ਅਪ੍ਰੈਲ 1983 ਨੂੰ ਮਲੇਰਕੋਟਲੇ ਕੋਲੇ ਪਿੰਡ ਕੁੱਪ ਦੇ ਟੋਟੇ ਕੋਲ ਸ਼ਾਂਤਮਈ ਧਰਨਾ ਦੇ ਰਹੇ 24 ਸਿੱਖਾਂ ਨੂੰ ਅੰਨ੍ਹੇਵਾਹ ਫ਼ਾਇਰਿੰਗ ਕਰ ਕੇ ਮਾਰ ਸੁੱਟਿਆ। ਸਿੱਖਾਂ ਦੇ ਸ਼ਾਂਤਮਈ ਧਰਨੇ ਵੀ ਇਹਨਾਂ ਨੂੰ ਬਰਦਾਸ਼ਤ ਨਹੀਂ ਹੁੰਦੇ ਸੀ ਜਿਵੇਂ ਕਿ 8 ਫ਼ਰਵਰੀ 1984 ਨੂੰ ਪੰਜਾਬ ਬੰਦ ਮੌਕੇ ਸਿੱਖਾਂ ਨੇ ਮੁਕੰਮਲ ਸ਼ਾਂਤੀ ਰੱਖੀ ਪਰ 14 ਫ਼ਰਵਰੀ 1984 ਨੂੰ ਹਿੰਦੂਆਂ ਨੇ ਡਾ. ਹਰਬੰਸ ਲਾਲ ਖੰਨੇ ਦੀ ਅਗਵਾਈ ਵਿੱਚ ਅੰਮ੍ਰਿਤਸਰ ਸ਼ਹਿਰ ਦੇ

ਰੇਲਵੇ ਸਟੇਸ਼ਨ 'ਤੇ ਦਰਬਾਰ ਸਾਹਿਬ ਦਾ ਮਾਡਲ ਭੰਨਿਆ ਤੇ ਓਥੇ ਲੱਗੀ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਤਸਵੀਰ ਭੰਨ ਕੇ ਉੱਤੇ ਸਿਗਰਟਾਂ ਸੁੱਟੀਆਂ ਤੇ ਸ਼ਹਿਰ ਵਿੱਚ ਥਾਂ-ਥਾਂ ਸਿੱਖਾਂ ਨੂੰ ਮਾਰਿਆ ਕੁੱਟਿਆ ਤੇ ਉਪੱਦਰ ਕੀਤਾ। ਦੱਸੋ ਇਹ ਸਭ ਕੁਝ ਕਰਨ ਵਾਲਿਆਂ ਦਾ ਪੁਲੀਸ ਨੇ ਕੀ ਕੀਤਾ? ਅੰਤ ਕੇ ਸਿੱਖਾਂ ਨੂੰ ਆਪ ਹੀ ਹੀਲਾ ਕਰਨਾ ਪਿਆ ਅਤੇ ਡਾ. ਹਰਬੰਸ ਲਾਲ ਖੰਨੇ ਨੂੰ ਉਹ ਗੋਲੀ ਖਵਾਈ ਜਿਹੜੀ ਖਾਧੀ ਤਾਂ ਡਾਕਟਰ ਨੇ ਪਰ ਅਰਾਮ ਮਰੀਜ਼ਾਂ ਨੂੰ ਆ ਗਿਆ।

ਕਿਹਾ ਤਾਂ ਇਹ ਜਾਂਦਾ ਸੀ ਕਿ ਪੰਜਾਬ ਵਿੱਚ ਹਿੰਦੂ ਸਿੱਖਾਂ ਹੱਥੋਂ ਮਰ ਰਹੇ ਨੇ, ਜਦ ਕਿ ਹਿੰਦੂਆਂ ਤੇ ਪੁਲੀਸ ਨੇ ਸਿੱਖਾਂ ਦੇ ਨੱਕ ਵਿੱਚ ਦਮ ਕੀਤਾ ਪਿਆ ਸੀ। ਅਗਸਤ 1982 ਤੋਂ ਫਰਵਰੀ 1984 ਦੇ ਵਿਚਕਾਰ ਪੰਜਾਬ ਵਿੱਚ 190 ਸਿੱਖ ਮਰੇ ਤੇ ਹਿੰਦੂ ਸਿਰਫ਼ ਤੀਹ। ਜੇ ਸਿੱਖ ਆਮ ਹਿੰਦੂਆਂ ਨੂੰ ਮਾਰਦੇ ਹੁੰਦੇ ਤਾਂ ਗਿਣਤੀ 30 ਨਾ ਹੁੰਦੀ। ਇਹ 30 ਹਿੰਦੂ ਸਾਰੇ ਦੇ ਸਾਰੇ ਸਿੱਖ ਜੁਝਾਰੂਆਂ ਦੇ ਲੇਖੇ ਨਹੀਂ ਪਾਏ ਜਾ ਸਕਦੇ। ਕਿਉਂਕਿ ਸਤੰਬਰ 1984 ਵਿੱਚ ਪ੍ਰਕਾਸ਼ਿਤ 'ਸੂਰੀਆ' ਮੈਗਜ਼ੀਨ ਵਿੱਚ ਇੰਦਰਾ ਵੱਲੋਂ ਖੁਫ਼ੀਆ ਏਜੰਸੀ ਰਾਅ ਦੇ ਏਜੰਟਾਂ ਨੂੰ 'ਥਰਡ ਏਜੰਸੀ' ਦੇ ਨਾਂ ਹੇਠ ਪੰਜਾਬ ਵਿੱਚ ਦਿੱਤੇ ਮਿਸ਼ਨ ਬਾਰੇ ਵਿਸਥਾਰ ਸਹਿਤ ਛਪਿਆ ਸੀ। ਇਸ ਖੁਫ਼ੀਆ ਏਜੰਸੀ ਦਾ ਕੰਮ ਸਿੱਖ ਹੱਕਾਂ ਦੀ ਰਾਖੀ ਲਈ ਚੱਲ ਰਹੇ ਧਰਮ ਯੁੱਧ ਮੋਰਚੇ ਨੂੰ ਇਸ ਤਰ੍ਹਾਂ ਉਲਝਾਉਣਾ ਸੀ ਕਿ ਸਾਰੇ ਭਾਰਤ ਦੇ ਹਿੰਦੂ, ਕੇਂਦਰ ਦੀ ਕਾਂਗਰਸ ਸਰਕਾਰ ਨੂੰ ਕਹਿੰਦੇ ਫਿਰਨ ਕਿ ਪੰਜਾਬ ਵਿੱਚ ਕੋਈ ਵੱਡੀ ਕਾਰਵਾਈ ਕਰੋ। ਖੁਫ਼ੀਆ ਏਜੰਸੀਆਂ ਨੇ ਪੰਜਾਬ ਵਿੱਚ ਇਸ ਤਰ੍ਹਾਂ ਦੇ ਕੰਮ ਕੀਤੇ ਜੋ ਵੇਖਣ ਨੂੰ ਤਾਂ ਸਿੱਖ ਜੁਝਾਰੂਆਂ ਦੇ ਜਾਪਦੇ ਸਨ ਪਰ ਉਹਨਾਂ ਕੰਮਾਂ ਦਾ ਸਿੱਖਾਂ ਨੂੰ ਨੁਕਸਾਨ ਹੀ ਹੁੰਦਾ ਸੀ। ਅਜੇ ਤੀਕ ਵੀ ਖੁਫ਼ੀਆ ਏਜੰਸੀ ਵੱਲੋਂ ਕੀਤੀਆਂ ਵਾਰਦਾਤਾਂ ਦਾ ਪਤਾ ਨਹੀਂ ਲੱਗ ਰਿਹਾ। 4 ਅਕਤੂਬਰ 1983 ਨੂੰ ਢਿਲਵਾਂ ਕੋਲ 6 ਹਿੰਦੂਆਂ ਨੂੰ ਬੱਸ ਵਿੱਚੋਂ ਕੱਢ ਕੇ ਮਾਰਨ ਦੀ ਵਾਰਦਾਤ ਦਾ ਸਿੱਧਾ ਸ਼ੱਕ ਇਸ ਖੁਫ਼ੀਆ ਏਜੰਸੀ ਉੱਤੇ ਜਾਂਦਾ ਹੈ ਕਿਉਂਕਿ ਇਹ ਬੱਸ ਕਾਂਡ ਦਾ ਧਰਮ ਯੁੱਧ ਮੋਰਚੇ ਨੂੰ ਤਾਂ ਕੋਈ ਲਾਭ ਨਹੀਂ ਸੀ ਪਰ ਇੰਦਰਾ ਨੂੰ ਦਰਬਾਰਾ ਸਰਕਾਰ ਭੰਗ ਕਰ ਕੇ ਪੰਜਾਬ ਵਿੱਚ ਰਾਸ਼ਟਰਪਤੀ ਰਾਜ ਲਾਗੂ ਕਰਨ ਦਾ ਬਹਾਨਾ ਮਿਲ ਗਿਆ।

'ਥਰਡ ਏਜੰਸੀ' ਵੱਲੋਂ ਕੀਤੀਆਂ ਵਾਰਦਾਤਾਂ ਲਈ ਕਿੰਨੇ ਕੁ ਸਿੱਖਾਂ ਨੂੰ ਪੰਜਾਬ ਪੁਲੀਸ ਦੇ ਅੱਤਿਆਚਾਰ ਸਹਿਣੇ ਪਏ, ਕਥਨ ਤੋਂ ਬਾਹਰ ਹੈ। ਸਿੱਖਾਂ ਨੂੰ ਸਬਕ ਸਿਖਾਉਣ ਲਈ ਪੰਜਾਬ ਵਿੱਚ 6 ਆਈ.ਜੀ. ਲਾ ਦਿੱਤੇ ਗਏ ਜਦ ਕਿ ਪਹਿਲਾਂ ਇੱਕੋ ਆਈ.ਜੀ. ਹੁੰਦਾ ਸੀ। ਸਿੱਖਾਂ ਨੂੰ ਮਾਰਨ ਕੁੱਟਣ, ਘਰ ਤੇ ਦੁਕਾਨਾਂ ਢਾਹੁਣ, ਟਰੈਕਟਰਾਂ-ਟਰਾਲੀਆਂ, ਕਾਰਾਂ-ਜੀਪਾਂ ਨੂੰ ਅੱਗ ਲਾਉਣ ਵਾਲੀ ਪੰਜਾਬ-ਪੁਲੀਸ ਨੇ ਹੱਦ ਕਰ ਦਿੱਤੀ। ਜਦੋਂ 'ਪੀਪਲਜ਼ ਯੂਨੀਅਨ ਫਾਰ ਸਿਵਲ ਲਿਬਰਟੀਜ਼' ਦੀ ਟੀਮ ਨੇ ਪੰਜਾਬ ਦਾ ਦੌਰਾ ਕੀਤਾ ਤਾਂ ਉਹ ਵੀ ਪੁਲੀਸ ਦੀਆਂ ਵਧੀਕੀਆਂ ਵੇਖ ਕੇ ਹਿੱਲ ਗਈ। ਟੀਮ ਦੇ ਮੈਂਬਰ ਪ੍ਰਸਿੱਧ ਕਾਲਮਨਵੀਸ ਕੁਲਦੀਪ ਨਈਅਰ ਨੇ ਲਿਖਿਆ, "ਸਾਨੂੰ ਲੋਕਾਂ ਨੇ ਉਹਨਾਂ ਪੁਲਸੀਆਂ ਦੇ ਨਾਂ ਵੀ ਦੱਸੇ ਜਿਹੜੇ ਤਬਾਹੀ ਲਈ ਜ਼ਿੰਮੇਵਾਰ ਹਨ।"

ਏਸ਼ੀਆ ਖੇਡਾਂ ਮੌਕੇ ਜਿਵੇਂ ਪੰਜਾਬ ਤੋਂ ਬਾਹਰ ਸਿੱਖਾਂ ਨੂੰ ਜ਼ਲੀਲ ਕੀਤਾ ਗਿਆ ਤੇ ਮਗਰੋਂ ਹਿਮਾਚਲ ਤੇ ਹਰਿਆਣੇ ਵਿੱਚ ਸਿੱਖਾਂ 'ਤੇ ਹਮਲੇ ਹੋਏ, ਉਸ ਤੋਂ ਪੰਜਾਬ ਪੁਲੀਸ ਨੂੰ ਪਤਾ ਸੀ ਕਿ ਹਿੰਦੁਸਤਾਨੀ ਹਕੂਮਤ ਸਿੱਖਾਂ ਨਾਲ ਵਧੀਕੀ ਕਰ ਰਹੀ ਹੈ, ਜਿਸ ਦੇ ਬਦਲੇ ਵਿੱਚ ਸਿੱਖਾਂ ਅੰਦਰੋਂ



ਲਾਵਾ ਵਹਿ ਰਿਹਾ ਹੈ; ਪਰ ਤਾਂ ਵੀ ਇਹਨਾਂ ਪੁਲਸੀਆਂ ਨੇ ਸਿੱਖਾਂ ਨੂੰ ਨਿਸ਼ਾਨਾ ਬਣਾਈ ਰੱਖਿਆ। ਜੂਨ 1984 ਤੇ ਨਵੰਬਰ 1984 ਵਿੱਚ ਸਿੱਖਾਂ ਨਾਲ ਜੋ ਬੀਤੀ ਉਸ ਮਗਰੋਂ ਤਾਂ ਪੂਰੀ ਦੁਨੀਆ ਜਾਣ ਗਈ ਕਿ 'ਸਿੱਖਾਂ ਦੀ ਭਾਰਤ ਵਿੱਚ ਨਸਲਕੁਸ਼ੀ ਕੀਤੀ ਜਾ ਰਹੀ ਹੈ' ਪਰ ਇਹ ਪੰਜਾਬ ਪੁਲੀਸ ਵਾਲੇ ਪਤਾ ਨਹੀਂ ਕਿਹੋ ਜਿਹੇ ਸਿੱਖ ਹਨ ਜਿਨ੍ਹਾਂ ਦੀ ਜ਼ਮੀਰ ਨੇ ਉਹਨਾਂ ਨੂੰ ਝੰਜੋੜਿਆ ਹੀ ਨਹੀਂ। ਉਹ ਬੜੀ ਮੌਜ ਨਾਲ ਸਿੱਖ ਕੌਮ ਦੀ ਤਬਾਹੀ ਨੂੰ ਮਾਣਦੇ ਰਹੇ।

1984 ਦੇ ਕਹਿਰੀ ਸਾਕਿਆਂ ਮਗਰੋਂ ਸਿੱਖ ਕੌਮ ਨੂੰ ਆਪਣੇ ਅਜ਼ਾਦ ਕੌਮੀ ਘਰ ਲਈ ਸੰਘਰਸ਼ ਅਰੰਭਦਿਆਂ ਵੇਖ ਕੇ ਹਿੰਦੁਸਤਾਨੀ ਹਕੂਮਤ ਨੇ ਇਹਨਾਂ ਪੁਲਸੀਆਂ ਨੂੰ ਇਨਾਮਾਂ, ਤਰੱਕੀਆਂ, ਮੈਡਲਾਂ ਦਾ ਝਲਕਾਰਾ ਵਿਖਾ ਕੇ ਸਿੱਖ ਕੌਮ ਦੀ ਨਸਲਕੁਸ਼ੀ ਦੀ ਜ਼ਿੰਮੇਵਾਰੀ ਸੰਭਾਲ ਦਿੱਤੀ। ਭਾਰਤੀ ਫ਼ੌਜ ਤੇ ਹੋਰ ਨੀਮ ਫ਼ੌਜੀ ਬਲਾਂ ਦੀ ਮਦਦ ਨਾਲ ਪੰਜਾਬ ਪੁਲੀਸ ਨੇ ਨਿਰਦਈਪੁਣੇ ਤੇ ਬੇਕਿਰਕੀ ਦੀ ਦਾਸਤਾਨ ਲਿਖਣੀ ਸ਼ੁਰੂ ਕਰ ਦਿੱਤੀ। ਹਰ ਅੰਮ੍ਰਿਤਧਾਰੀ ਪੁਲੀਸ ਦੇ ਨਿਸ਼ਾਨੇ 'ਤੇ ਆ ਗਿਆ। 19 ਮਾਰਚ 1986 ਨੂੰ ਨਕੋਦਰ ਵਿੱਚ 4 ਸਿੱਖ ਨੌਜਵਾਨਾਂ ਦੇ ਚਿੱਟੇ ਦਿਨ ਕਤਲਾਂ ਦੀ ਖ਼ਬਰ ਦੀ ਸਿਆਹੀ ਅਜੇ ਸੁੱਕੀ ਵੀ ਨਹੀਂ ਸੀ ਕਿ 29 ਮਾਰਚ 1986 ਨੂੰ ਹੋਲੇ ਮਹੱਲੇ ਮੌਕੇ ਅਨੰਦਪੁਰ ਸਾਹਿਬ ਵਿਖੇ 9 ਸਿੱਖ ਗੋਲੀਆਂ ਨਾਲ ਭੁੰਨ ਸੁੱਟੇ। ਹਥਿਆਰਬੰਦ ਜੁਝਾਰੂਆਂ ਨਾਲ ਮੱਥਾ ਲਾਉਣ ਦੀ ਥਾਂ ਪੁਲੀਸ ਨੇ ਸੌਖੇ ਸ਼ਿਕਾਰ ਲੱਭ ਲਏ। ਉੱਤੋਂ ਗੋਆ ਦੇ ਈਸਾਈ ਜੇ.ਐੱਫ਼. ਰਿਬੈਰੋ ਨੂੰ ਪੰਜਾਬ ਪੁਲੀਸ ਦਾ ਮੁਖੀ ਥਾਪ ਦਿੱਤਾ, ਜਿਸ ਨੇ ਪੁਲੀਸ ਨੂੰ ਅਪਰਾਧੀ ਬਿਰਤੀ ਨਾਲ ਲੱਦ ਹੀ ਦਿੱਤਾ। ਮਗਰੋਂ ਅਸਾਮ ਕੇਡਰ ਦੇ ਕੇ.ਪੀ.ਐੱਸ.'ਗਿੱਲ' ਤੇ ਮਹਾਰਾਸ਼ਟਰ ਕੇਡਰ ਦੇ ਐੱਸ.ਐੱਸ. ਵਿਰਕ ਨੇ ਰਹੀ ਸਹੀ ਕਸਰ ਵੀ ਪੂਰੀ ਕਰ ਦਿੱਤੀ।

ਪੁਲੀਸ ਨੇ ਅਪਰਾਧੀਆਂ, ਮੁਖ਼ਬਰਾਂ ਤੇ ਸਿੱਖ ਵਿਚਾਰਧਾਰਾ ਨਾਲ ਅਸਹਿਮਤ ਤੱਤਾਂ ਨੂੰ ਹਥਿਆਰਬੰਦ ਕਰ ਕੇ ਸਿੱਖ ਜੁਝਾਰੂਆਂ ਦੇ ਰੂਪ ਵਿੱਚ ਮੈਦਾਨ ਵਿੱਚ ਉਤਾਰਿਆ। ਕਈ ਕਮਜ਼ੋਰ ਦਿਲ ਵਾਲੇ ਸਿੱਖ ਜਿਹੜੇ ਜੁਝਾਰੂ ਜੀਵਨ ਦੇ ਕਸ਼ਟ ਝੱਲਣ ਵਿੱਚ ਅਸਮਰਥ ਸਨ, ਉਹ ਪੁਲੀਸ ਦੇ ਹੱਥ-ਠੋਕੇ ਬਣ ਗਏ। ਇਹ ਮਲੀਨ ਬੁੱਧੀ ਵਾਲੇ ਗੈਂਗ ਜਿਨ੍ਹਾਂ ਨੂੰ 'ਕੈਟ ਗਿਰੋਹ' ਕਿਹਾ ਜਾਂਦਾ ਹੈ ਪੰਜਾਬ ਦੇ ਪਿੰਡਾਂ ਉੱਤੇ ਟੁੱਟ ਪਏ। ਕਤਲਾਂ, ਬਲਾਤਕਾਰਾਂ, ਲੁੱਟਾਂ-ਖੋਹਾਂ ਦੀ ਹਨੇਰੀ ਝੁਲਾ ਦਿੱਤੀ। ਹਕੂਮਤ ਨੇ ਇਹਨਾਂ ਘਿਨਾਉਣੀਆਂ ਵਾਰਦਾਤਾਂ ਨੂੰ ਸਿੱਖ ਜੁਝਾਰੂਆਂ ਨੂੰ ਬਦਨਾਮ ਕਰਨ ਲਈ ਵਰਤਿਆ। ਇਹ ਕਾਤਲ ਟੋਲੇ ਸਿੱਖ ਲਹਿਰ ਦੇ ਸਮਰਥਕਾਂ ਦੇ ਘਰਾਂ ਵਿੱਚ ਰਾਤਾਂ ਨੂੰ ਰੋਟੀ-ਪਾਣੀ ਛਕਦੇ ਤੇ ਅਗਲੇ ਦਿਨ ਉਸ ਪਰਿਵਾਰ ਨੂੰ ਪੁਲੀਸ ਘੇਰ ਲੈਂਦੀ। ਇਹ ਕੈਟ, ਸਿੱਖ ਜੁਝਾਰੂਆਂ ਦੇ ਪਰਿਵਾਰਕ ਮੈਂਬਰਾਂ ਨੂੰ ਕਤਲ ਕਰਦੇ। ਜਿਵੇਂ ਕਿ ਸੁਖਵਿੰਦਰ ਸਿੰਘ ਕਾਕਾ ਜੋ ਖੁਦ ਨੂੰ ਕੈਟਾਂ ਦੀ ਫ਼ੌਜ ਦਾ ਮੁਖੀ ਕਹਿੰਦਾ ਸੀ, ਦੇ ਗਿਰੋਹ ਨੇ ਜੁਝਾਰੂ ਜਰਨੈਲ ਭਾਈ ਮਨਬੀਰ ਸਿੰਘ ਚਹੇੜੂ ਦੇ ਪਿਤਾ ਜੀ, ਮੇਜਰ ਬਲਦੇਵ ਸਿੰਘ ਘੁੰਮਣ ਨੂੰ ਕਤਲ ਕੀਤਾ ਤੇ ਅਕਾਲੀ ਮੰਤਰੀ ਆਤਮਾ ਸਿੰਘ ਅਤੇ ਇੱਕ ਹੋਰ ਪੰਥ ਦਰਦੀ ਮਾਸਟਰ ਅਮਰੀਕ ਸਿੰਘ ਉੱਤੇ ਕਾਤਲਾਨਾ ਹਮਲੇ ਕੀਤੇ।

ਇੱਕ ਹੋਰ ਬਦਨਾਮ ਕੈਟ ਸੰਤੋਖਾ ਕਾਲਾ ਸੀ। ਇੱਕ ਸਾਬਕਾ ਪੁਲਸੀਆ ਦਲਬੀਰਾ ਸੀ, ਜਿਹੜਾ ਰਿਬੈਰੋ ਨੂੰ ਉਸ ਦਿਨ ਤੋਂ ਬੜਾ ਪਸੰਦ ਸੀ ਜਦ ਉਸ ਨੇ ਸਿੱਖ ਜੁਝਾਰੂ ਸੁਰਿੰਦਰ ਸਿੰਘ

ਉਰਫ ਕੇ.ਸੀ. ਸ਼ਰਮਾ ਨੂੰ ਚੰਡੀਗੜ੍ਹ ਵਿੱਚ ਦਿਨ-ਦਿਹਾੜੇ ਗੋਲੀ ਮਾਰ ਦਿੱਤੀ। ਉਹ ਹਰ ਵਕਤ ਹਥਿਆਰਾਂ ਨਾਲ ਲੈਸ ਟੋਲੇ ਨਾਲ ਸਾਰੇ ਪੰਜਾਬ ਵਿੱਚ ਘੁੰਮਦਾ ਸੀ ਤੇ ਜਿੱਥੇ ਚਾਹੇ ਕਤਲ ਤੇ ਲੁੱਟ-ਮਾਰ ਕਰ ਲੈਂਦਾ ਸੀ। ਕਮਾਈ ਦੀ ਵੰਡ ਵੰਡਾਈ ਤੋਂ ਦਲਬੀਰ ਦਾ ਪਟਿਆਲੇ ਵਿੱਚ ਐੱਸ.ਐੱਸ.ਪੀ. ਸੀਤਲ ਦਾਸ ਤੇ ਐੱਸ.ਪੀ. ਬਲਦੇਵ ਸਿੰਘ ਬਰਾੜ ਨਾਲ ਝਗੜਾ ਹੋਇਆ ਤੇ ਉਹਨੇ ਪਹਿਲਾਂ ਦੋਹਾਂ ਅਫਸਰਾਂ ਨੂੰ ਗੋਲੀ ਮਾਰੀ ਤੇ ਫਿਰ ਖ਼ੁਦ ਉਹਨਾਂ ਦੇ ਬਾਡੀਗਾਰਡਾਂ ਹੱਥੋਂ ਮਾਰਿਆ ਗਿਆ। ਇਹੋ ਜਿਹੇ ਕੈਟਾਂ ਦੀ ਅਨਜਾਣੀ ਤੇ ਅਣਗਿਣਤ ਲੰਮੀ ਲਿਸਟ ਹੈ।

ਕਿਧਰੇ ਨਕਲੀ ਨਕਸਲਬਾੜੀਆਂ ਦੀ ਰਹਿੰਦ ਖੂੰਹਦ ਰੈਡ ਗਾਰਡ, ਸਰਾਭਾ ਬ੍ਰਿਗੇਡ, ਗੁਰੀਲਾ ਸਕੁਐਡ ਬਣਾ ਕੇ ਸਥਾਪਤੀ ਦਾ ਸੰਦ ਬਣ ਕੇ ਸਿੱਖਾਂ 'ਤੇ ਟੁੱਟ ਪਈ, ਕਿਧਰੇ ਅੰਮ੍ਰਿਤਸਰ ਦੇ ਸੁਰਿੰਦਰ ਕੁਮਾਰ ਬਿੱਲੇ ਵਰਗੇ ਅਪਰਾਧੀ ਬਿਰਤੀ ਵਾਲੇ ਹਿੰਦੂ ਕੱਟੜਪੰਥੀ ਸਰਗਰਮ ਹੋ ਗਏ। 5-11-1987 ਦੇ ਅੰਕ ਵਿੱਚ 'ਕਰੰਟ' ਰਸਾਲੇ ਰਾਹੀਂ ਹਿੰਦੂ ਸ਼ਿਵ ਸੈਨਾ ਦੇ ਉਸ ਟਰੇਨਿੰਗ ਕੈਂਪ ਦੀ ਕਹਾਣੀ ਚਿੱਤਰਾਂ ਸਮੇਤ ਸਾਹਮਣੇ ਆਈ ਜਿੱਥੇ ਹਿੰਦੂ ਮੁੰਡਿਆਂ ਨੂੰ ਸਿੱਖ ਜੁਝਾਰੂਆਂ ਵਾਂਗ ਦਾੜ੍ਹੇ, ਕੇਸ, ਪੀਲੇ ਪਰਨੇ ਰੱਖਣ ਤੇ ਹਥਿਆਰ ਚਲਾਉਣ ਦੀ ਟਰੇਨਿੰਗ ਦਿੱਤੀ ਜਾ ਰਹੀ ਸੀ। ਕੈਂਪ ਦੇ ਪ੍ਰਬੰਧਕ ਬਿੱਲੇ ਨੇ ਮੈਗਜ਼ੀਨ ਵਾਲਿਆਂ ਨੂੰ ਬੜਾ ਹੁੱਬ ਕੇ ਦੱਸਿਆ ਕਿ ਇਹ ਹਿੰਦੂ ਮੁੰਡੇ ਸਿੱਖ ਜੁਝਾਰੂਆਂ ਦੇ ਭੇਸ ਵਿੱਚ ਸਿੱਖਾਂ ਉੱਤੇ ਹਮਲੇ ਕਰ ਕੇ ਜੁਝਾਰੂਆਂ ਪ੍ਰਤੀ ਸਿੱਖਾਂ ਦੇ ਮਨ ਵਿੱਚ ਨਫ਼ਰਤ ਪੈਦਾ ਕਰਨਗੇ।

ਮਗਰੋਂ ਪੁਲੀਸ ਵਾਲਿਆਂ ਨੂੰ ਦੌਲਤ ਇਕੱਠੀ ਕਰਨ ਦਾ 'ਸੁਭਾਗਾ' ਸਮਾਂ ਲੱਗਾ ਤਾਂ ਉਹ ਵੀ ਫਿਲੌਰ ਤੇ ਬਹਾਦਰਗੜ੍ਹ ਵਿੱਚੋਂ ਟਰੇਂਡ ਹੋ ਕੇ ਸਿੱਖਾਂ ਦੇ ਖ਼ੂਨ ਵਿੱਚ ਹੱਥ ਰੰਗਣ ਨਿਕਲ ਤੁਰੇ। ਬਹੁਤੇ ਅਫਸਰਾਂ ਨੇ ਆਪਣੇ ਨਿੱਜੀ ਕਾਤਲ ਟੋਲੇ ਖੜ੍ਹੇ ਕਰ ਲਏ। ਕੋਈ 'ਵਿਰਕ ਸੈਨਾ', ਕੋਈ 'ਆਲਮ ਸੈਨਾ' ਲਈ ਫਿਰਦਾ ਸੀ। ਕਿਧਰੇ ਕਾਲੇ ਕੱਛੇ ਵਾਲੇ ਪੰਜਾਬ ਦੇ ਪਿੰਡਾਂ ਵਿੱਚ ਖੜਦੁੰਬ ਪਾ ਰਹੇ ਸੀ। ਕਿਧਰੇ ਕਾਲੇ ਸ਼ੀਸ਼ਿਆਂ ਵਾਲੀਆਂ ਕਾਰਾਂ ਵਿੱਚ ਕੈਟ ਘੁੰਮ ਰਹੇ ਸੀ। ਸਾਰਾ ਪੰਜਾਬ ਲਾਸ਼ਾਂ ਦੀ ਮੰਡੀ ਬਣ ਗਿਆ ਸੀ।

ਪੁਲਸੀਆਂ ਨੂੰ ਸਮਝਾ ਦਿੱਤਾ ਗਿਆ ਕਿ ਜੇ ਬਿਨਾਂ ਵਾਰੀ ਤੋਂ ਤਰੱਕੀ ਲੈਣੀ ਹੈ ਤਾਂ ਵੱਧ ਤੋਂ ਵੱਧ ਸਿੱਖ ਕਤਲ ਕਰੋ। ਜਦੋਂ ਅਜੀਤ ਸੰਧੂ ਏ.ਐੱਸ.ਆਈ. ਤੋਂ ਐੱਸ.ਐੱਸ.ਪੀ. ਬਣਿਆ ਤਾਂ ਹੋਰਨਾਂ ਨੂੰ ਲੀਹ ਮਿਲ ਗਈ ਤੇ ਸਾਰੇ ਪੁਲਸੀਏ ਸਿੱਖਾਂ ਦਾ ਸ਼ਿਕਾਰ ਖੇਡਣ ਤੁਰ ਪਏ। ਸੰਧੂ ਨੇ ਜਨਰਲ ਲਾਭ ਸਿੰਘ (ਮੁਖੀ ਖ਼ਾਲਿਸਤਾਨ ਕਮਾਂਡੋ ਫੋਰਸ) ਤੋਂ ਸਫ਼ਰ ਸ਼ੁਰੂ ਕੀਤਾ ਤੇ ਫਿਰ ਪਿੱਛੇ ਮੁੜ ਕੇ ਨਹੀਂ ਵੇਖਿਆ। ਭਿੰਡਰਾਂਵਾਲਾ ਟਾਈਗਰਜ਼ ਫੋਰਸ ਦੇ ਮੁਖੀ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਨੂੰ ਸ਼ਹੀਦ ਕਰਨ ਵਾਲੇ ਸੰਧੂ ਨੇ ਹੀ ਇਸ ਫੋਰਸ ਦੇ ਸਾਰੇ ਡਿਪਟੀ, ਉਹਨਾਂ ਦੇ ਪਰਿਵਾਰ, ਖ਼ਾਲਿਸਤਾਨ ਕਮਾਂਡੋ ਫੋਰਸ ਦੇ ਮੁਖੀ ਪਰਮਜੀਤ ਸਿੰਘ ਪੰਜਵੜ ਦੇ ਪਰਿਵਾਰ ਸਮੇਤ ਅਨੇਕਾਂ ਸਿੱਖਾਂ ਨੂੰ ਕਤਲ ਕੀਤਾ। ਬੀੜ ਬਾਬਾ ਬੁੱਢਾ ਸਾਹਿਬ ਦੇ ਬਾਬਾ ਚਰਨ ਸਿੰਘ ਨੂੰ ਕਤਲ ਕਰਨ ਵੇਲੇ ਤਾਂ ਸੰਧੂ ਨੇ ਵਹਿਸ਼ੀਪੁਣੇ ਦੀ ਹੱਦ ਮੁਕਾ ਦਿੱਤੀ ਤੇ ਬਾਬਾ ਜੀ ਦੀਆਂ ਲੱਤਾਂ ਦੇ ਜੀਪਾਂ ਨਾਲ ਬੰਨ੍ਹ ਕੇ ਵਿਚਾਲਿਓਂ ਪਾੜ ਕੇ ਦੋ ਟੋਟੇ ਕਰ ਦਿੱਤੇ। ਜਦੋਂ ਸੁਰਜੀਤ ਸਿੰਘ ਵਲਟੋਹਾ ਪੱਟੀ ਦੇ ਹਸਪਤਾਲ ਵਿੱਚ ਜਿਉਂਦਾ ਨਿਕਲ ਆਇਆ ਤਾਂ ਅਜੀਤ ਸੰਧੂ ਦੇ ਅਧੀਨ ਅਫਸਰ



ਸੀਤਾ ਰਾਮ ਨੇ ਹਸਪਤਾਲੋਂ ਚੁੱਕ ਲਿਆਂਦਾ ਤੇ ਦੁਬਾਰਾ ਗੋਲੀਆਂ ਮਾਰ ਦਿੱਤੀਆਂ। ਸ਼ਹੀਦ ਭਗਤ ਸਿੰਘ ਦਾ ਭਾਣਜਾ ਕੰਧਾਲਾ ਜੱਟਾਂ ਪਿੰਡ ਦਾ ਸਰਪੰਚ ਕੁਲਜੀਤ ਸਿੰਘ ਢੱਟ ਵੀ ਸੰਧੂ ਨੇ ਹੀ ਕਤਲ ਕੀਤਾ। ਮਨੁੱਖੀ ਹੱਕਾਂ ਲਈ ਸਰਗਰਮ ਸ. ਜਸਵੰਤ ਸਿੰਘ ਖਾਲੜੇ ਨੂੰ ਵੀ ਸੰਧੂ ਨੇ ਸ਼ਹੀਦ ਕੀਤਾ। ਸੰਧੂ ਨੂੰ ਬੰਦੇ ਮਾਰਨ ਦਾ ਬੜਾ ਚਾਅ ਸੀ ਤੇ ਉਹ ਚੁੱਕ-ਚੁੱਕ ਕੇ ਮਾਰੇ ਬੰਦਿਆਂ ਦੀਆਂ ਲਾਸ਼ਾਂ ਨੂੰ ਹਰੀਕੇ ਪੱਤਣ ਰੋੜ੍ਹ ਦਿੰਦਾ ਸੀ। ਉਹ ਅਕਸਰ ਹੀ ਕਹਿੰਦਾ ਹੁੰਦਾ ਸੀ, "ਮੈਂ ਕਿਸੇ ਮੱਛੀ ਨੂੰ ਭੁੱਖਾ ਨਹੀਂ ਮਰਨ ਦਿਆਂਗਾ।" ਪੰਜਾਬ ਪੁਲੀਸ ਵਿੱਚ ਅਨੇਕਾਂ ਹੀ ਸੰਧੂ ਪੈਦਾ ਹੋ ਗਏ ਸੀ। ਇਹਨਾਂ ਸੰਧੂਆਂ ਨੇ ਅਨੇਕਾਂ 'ਪੂਹਲੇ' ਪੈਦਾ ਕਰ ਦਿੱਤੇ। ਮਸੂਮ ਬੱਚੀਆਂ ਨਾਲ ਬਲਾਤਕਾਰ, ਗੁਰਧਾਮਾਂ ਦੀ ਲੁੱਟ-ਮਾਰ, ਸਧਾਰਨ ਸਿੱਖਾਂ ਦੇ ਕਤਲ, ਜਬਰੀ ਉਗਰਾਹੀਆਂ, ਫਿਰੌਤੀਆਂ ਦਾ ਦੌਰ ਸੀ।

ਗੋਬਿੰਦ ਰਾਮ ਜਿਸ ਵੀ ਇਲਾਕੇ ਵਿੱਚ ਗਿਆ ਤਬਾਹੀ ਤੇ ਬਰਬਾਦੀ ਲੈ ਕੇ ਗਿਆ। ਉਹ ਕਹਿੰਦਾ ਹੁੰਦਾ ਸੀ 'ਬਈ ਸਿੱਖ ਗੁਰੂ ਗੋਬਿੰਦ ਸਿੰਘ ਨੂੰ ਭੁੱਲ ਜਾਣਗੇ ਤੇ ਗੋਬਿੰਦ ਰਾਮ ਨੂੰ ਚੇਤੇ ਕਰਿਆ ਕਰਨਗੇ।' ਉਸ ਨੇ ਬਟਾਲੇ ਵਾਲੇ 'ਬੀਕੋ' ਨੂੰ 'ਲੱਧਾ ਕੋਠੀ' ਜਿੰਨਾ ਬਦਨਾਮ ਕੀਤਾ। ਬੱਬਰ ਖ਼ਾਲਸਾ ਦੇ ਮੁਖੀ ਭਾਈ ਸੁਖਦੇਵ ਸਿੰਘ ਬੱਬਰ ਦੀ ਭਰਜਾਈ ਤੇ ਭਾਈ ਮਹਿਲ ਸਿੰਘ ਬੱਬਰ ਦੀ ਪਤਨੀ ਬੀਬੀ ਗੁਰਮੀਤ ਕੌਰ ਤੇ ਭਾਈ ਕੁਲਵੰਤ ਸਿੰਘ ਕੈਸ਼ੀਅਰ ਦੀ ਪਤਨੀ ਬੀਬੀ ਗੁਰਦੇਵ ਕੌਰ ਨੂੰ ਹੱਥ ਪਾ ਕੇ ਉਸ ਨੇ ਰੱਜ ਕੇ ਤਸ਼ੱਦਦ ਕੀਤਾ ਤੇ ਕਿਸੇ ਕਨੂੰਨ ਦੀ ਵੀ ਪ੍ਰਵਾਹ ਨਾ ਕੀਤੀ।

ਡੀ.ਐੱਸ.ਪੀ. ਬਲਦੇਵ ਸਿੰਘ ਸੇਖੋਂ ਨੇ ਬੱਗੇ ਪਿੰਡ ਤੋਂ ਇੱਕੋ ਪਰਿਵਾਰ ਦੇ ਸੱਤ ਮੈਂਬਰ ਚੁੱਕ ਕੇ ਮਾਰ ਸੁੱਟੇ। 24 ਦਸੰਬਰ 1992 ਨੂੰ ਫਤਹਿਗੜ੍ਹ ਸਾਹਿਬ ਦੇ ਕੋਲ ਪਿੰਡ ਬੀਰੋਮਾਜਰੀ ਵਿੱਚ 8 ਪੁਲਸੀਆਂ ਨੇ ਤਿੰਨ ਔਰਤਾਂ ਨਾਲ ਬਲਾਤਕਾਰ ਕੀਤਾ ਤੇ ਲੁੱਟ ਖੋਹ ਕੀਤੀ। 6 ਜਨਵਰੀ 1993 ਨੂੰ ਇਹਨਾਂ ਵਿੱਚੋਂ 6 ਪੁਲਸੀਏ ਪਿੰਡ ਵਾਲਿਆਂ ਨੇ ਦੁਬਾਰਾ ਕੋਈ ਕਾਰਾ ਕਰਨ ਲਈ ਆਏ ਮੌਕੇ ਉੱਤੇ ਕਾਬੂ ਕਰ ਲਏ। ਇਹਨਾਂ ਨੂੰ ਛੁਡਾਉਣ ਲਈ ਪੁਲੀਸ ਦਾ ਇੱਕ ਵੱਡਾ ਟੋਲਾ ਆ ਗਿਆ ਤੇ ਸਾਰੇ ਪਿੰਡ ਉੱਤੇ ਅਕਹਿ ਜ਼ੁਲਮ ਕੀਤਾ ਗਿਆ। ਘਰ ਲੁੱਟੇ ਗਏ ਤੇ ਕੇਸ ਦਰਜ ਕੀਤੇ ਗਏ। ਸੀਨੀਅਰ ਪੁਲੀਸ ਅਫਸਰ ਮੁਹੰਮਦ ਮੁਸਤਫ਼ੇ ਦੇ ਗੰਨਮੈਨਾਂ ਦਵਿੰਦਰਪਾਲ, ਸਤੀਸ਼, ਗੋਗੀ ਤੇ ਦਾਰੇ ਨੇ ਮਨੀਮਾਜਰੇ ਵਿੱਚ 25 ਸਾਲਾ ਵਿਆਹੁਤਾ ਕੁੜੀ ਨਾਲ ਬੰਦੂਕ ਦੀ ਨੋਕ 'ਤੇ ਬਲਾਤਕਾਰ ਕੀਤਾ।

14 ਜੂਨ 1992 ਨੂੰ 1600 ਸੁਰੱਖਿਆ ਕਰਮਚਾਰੀਆਂ ਨੇ 28 ਘੰਟੇ ਦੇ ਲੰਮੇ ਮੁਕਾਬਲੇ ਮਗਰੋਂ ਜਦ ਭਿੰਡਰਾਂਵਾਲਾ ਟਾਈਗਰਜ਼ ਫੋਰਸ ਦੇ ਡਿਪਟੀ ਚੀਫ਼ ਸੁਰਜੀਤ ਸਿੰਘ ਬਹਿਲਾ ਤੇ ਮਦਨ ਸਿੰਘ ਮੱਦੀ ਨੂੰ ਸ਼ਹੀਦ ਕੀਤਾ ਤਾਂ ਗੱਲ ਖੁੱਲ੍ਹੀ ਕਿ ਮੁਕਾਬਲੇ ਮੌਕੇ ਪੁਲਸੀਆਂ ਨੇ ਪਿੰਡ ਦੇ ਪੰਜ ਬੰਦਿਆਂ ਨੂੰ ਮੂਹਰੇ ਕਰ ਕੇ ਕਾਰਵਾਈ ਕੀਤੀ ਤੇ ਉਹ ਪੰਜੇ ਵੀ ਮਾਰੇ ਗਏ। ਗੱਲ ਸਾਫ਼ ਹੈ ਕਿ ਅਸਲੀ ਮੁਕਾਬਲਿਆਂ ਮੌਕੇ ਤਾਂ ਪੁਲੀਸ ਦੀ ਭੀਂ ਬੋਲ ਜਾਂਦੀ ਸੀ। ਇਹ ਪੁਲਸੀਏ ਤਾਂ ਕਾਬੂ ਆਏ ਬੰਦੇ ਨੂੰ ਤਸੀਹੇ ਦੇ ਕੇ ਮਾਰਨ ਮਗਰੋਂ ਉਸ ਦਾ ਮੁਕਾਬਲਾ ਬਣਾਉਣ ਦੇ ਸ਼ੌਕੀਨ ਸਨ, ਅਸਲੀ ਮੁਕਾਬਲੇ ਮੌਕੇ ਤਾਂ ਇਹਨਾਂ ਦਾ ਇੱਕੋ ਮੰਤਰ ਹੁੰਦਾ ਸੀ, "ਭੱਜ ਲਓ, ਆ ਗਏ"।

ਜਦੋਂ ਪੁਲਸੀਆਂ ਨੂੰ ਬੰਦੇ ਮਾਰਨ ਲਈ ਹਿੱਟ ਲਿਸਟਾਂ ਦੇ ਕੇ ਇਨਾਮ, ਮੈਡਲ ਤੇ ਤਰੱਕੀਆਂ ਦਿਖਾਈਆਂ ਤਾਂ ਉਹ ਸਭ ਹੱਦਾਂ-ਬੰਨ੍ਹਾਂ ਟੱਪ ਗਏ। ਰਹਿੰਦੀ ਕਸਰ ਓਦੋਂ ਪੂਰੀ ਹੋ ਗਈ ਜਦ ਉਹਨਾਂ ਨੂੰ ਸਮਝਾ ਦਿੱਤਾ ਗਿਆ ਕਿ ਸਿੱਖਾਂ ਨੂੰ ਸਬਕ ਸਿਖਾਉਣ ਕਰ ਕੇ ਕੋਈ ਕਨੂੰਨੀ ਉਲਝਣ ਨਹੀਂ ਪਾਈ ਜਾਵੇਗੀ, ਸਗੋਂ ਹਕੂਮਤ ਹਰ ਤਰ੍ਹਾਂ ਤੁਹਾਡੀ ਰਾਖੀ ਕਰੇਗੀ। ਬੱਸ ਫੇਰ ਕੀ ਸੀ। ਪੁਲਸੀਆਂ ਸਾਮ੍ਹਣੇ ਚਾਹੇ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਗੁਰਦੇਵ ਸਿੰਘ ਕਾਉਂਕੇ ਸੀ, ਚਾਹੇ ਮੈਂਬਰ ਪਾਰਲੀਮੈਂਟ ਜਗਦੇਵ ਸਿੰਘ ਖੁਡੀਆਂ, ਚਾਹੇ ਆਈ.ਏ.ਐੱਸ. ਅਫ਼ਸਰ ਦਾ ਪੁੱਤਰ ਬਲਵੰਤ ਸਿੰਘ ਮੁਲਤਾਨੀ ਸੀ, ਚਾਹੇ ਵਕੀਲ ਕੁਲਵੰਤ ਸਿੰਘ ਸੈਣੀ, ਪ੍ਰੋਫੈਸਰ ਹੋਵੇ, ਪੱਤਰਕਾਰ ਹੋਵੇ, ਮਨੁੱਖੀ ਹੱਕ ਕਾਰਕੁੰਨ ਹੋਵੇ, ਅਧਿਆਪਕ ਹੋਵੇ, ਕੁਝ ਹੋਵੇ, ਉਹ ਸਭ ਨੂੰ ਕਤਲ ਕਰੀ ਗਏ।

ਕਤਲਾਂ ਮਗਰੋਂ ਜਿਹੜੀਆਂ ਕਹਾਣੀਆਂ ਪੁਲਸੀਏ ਪੇਸ਼ ਕਰਦੇ ਸੀ ਉਹ ਬੰਬਈ ਦੀਆਂ ਫਿਲਮਾਂ ਨਾਲੋਂ ਵੀ ਦਮਦਾਰ ਹੁੰਦੀਆਂ ਸੀ। ਬਹੁਤੀ ਵਾਰ ਪੁਲੀਸ ਕਹਿੰਦੀ ਕਿ ਜਦ ਅਸੀਂ ਉਸ ਸਿੱਖ ਨੂੰ ਕਿਤੇ ਲਿਜਾ ਰਹੇ ਸੀ ਤਾਂ ਉਸ ਦੇ ਸਾਥੀਆਂ ਨੇ ਉਸ ਨੂੰ ਛੁਡਾਉਣ ਲਈ ਫਾਇਰਿੰਗ ਕੀਤੀ, ਅਸੀਂ ਤਾਂ ਬਚ ਗਏ, ਪਰ ਉਹ ਮਾਰਿਆ ਗਿਆ।

ਪੁਲਸੀਏ ਭੁੱਲ ਜਾਂਦੇ ਨੇ ਕਿ ਜਦ ਵੀ ਜੁਝਾਰੂ ਸਿੰਘਾਂ ਨੇ ਆਪਣੇ ਸਾਥੀ ਨੂੰ ਛੁਡਵਾਉਣ ਲਈ ਐਕਸ਼ਨ ਕੀਤਾ ਉਹ ਛੁਡਵਾ ਕੇ ਹੀ ਲੈ ਕੇ ਗਏ ਜਿਵੇਂ ਕਿ ਜਨਰਲ ਲਾਭ ਸਿੰਘ ਤੇ ਭਾਈ ਅਨੋਖ ਸਿੰਘ ਬੱਬਰ ਨੂੰ ਛੁਡਵਾਇਆ ਸੀ। ਸਿੰਘਾਂ ਦੀ ਗੋਲੀ ਕਦੇ ਵੀ ਉਸ ਸਿੰਘ ਨੂੰ ਨਹੀਂ ਲੱਗ ਸਕਦੀ ਜਿਸ ਨੂੰ ਛੁਡਵਾਉਣਾ ਹੋਵੇ। ਅਸਲ ਵਿੱਚ ਤਾਂ ਉਸ ਸਿੰਘ ਨੂੰ ਪੁਲਸੀਆਂ ਨੇ ਆਪ ਹੀ ਤਸੀਹੇ ਦੇ ਕੇ ਕਤਲ ਕੀਤਾ ਹੁੰਦਾ ਸੀ। ਕਦੇ ਕਦੇ ਪੁਲਸੀਏ ਆਖਦੇ ਕਿ ਉਹ ਜੁਝਾਰੂ ਹਥਕੜੀਆਂ ਸਮੇਤ ਭੱਜ ਗਿਆ ਜਾਂ ਕਹਿੰਦੇ ਕਿ ਭੱਜਣ ਲੱਗਾ ਮਾਰਿਆ ਗਿਆ। ਅਸਲ ਵਿੱਚ ਉਹ ਸਿੰਘ ਪੁਲੀਸ ਕੋਲ ਜਿਊਂਦਾ ਹੀ ਹੁੰਦਾ ਸੀ। ਅਖ਼ਬਾਰਾਂ ਵਿੱਚ ਉਸ ਦੀ ਮੌਤ ਦੀ ਖ਼ਬਰ ਦੇਣ ਮਗਰੋਂ ਉਸ ਜੁਝਾਰੂ ਵੱਲੋਂ ਚਿੰਤਾ ਮੁੱਕ ਜਾਂਦੀ ਤੇ ਫਿਰ ਮਨ-ਭਾਉਂਦੇ ਤਸ਼ੱਦਦ ਦੇ ਤਰੀਕੇ ਉਸ 'ਤੇ ਅਜ਼ਮਾਏ ਜਾਂਦੇ ਸੀ। ਮਗਰੋਂ ਜਦ ਲੋਟ ਲੱਗਣਾ ਤਾਂ ਮਾਰ ਕੇ ਦਰਿਆ ਵਿੱਚ ਰੋੜ੍ਹ ਦੇਣਾ। ਕਈਆਂ ਨੂੰ ਕਹਿ ਦੇਣਾ ਕਿ ਰੁਕਣ ਦਾ ਇਸ਼ਾਰਾ ਕੀਤਾ, ਰੁਕਣ ਦੀ ਥਾਂ ਫਾਇਰਿੰਗ ਕਰ ਦਿੱਤੀ, ਮੁਕਾਬਲੇ ਵਿੱਚ ਮਾਰਿਆ ਗਿਆ। ਕਈਆਂ ਨੂੰ ਚੁੱਕ ਕੇ ਉਹਨਾਂ ਦੇ ਨਾਂ 'ਤੇ ਜ਼ਿੰਮੇਵਾਰੀਆਂ ਲੈ-ਲੈ ਕੇ ਇਨਾਮੀ ਰਾਸ਼ੀ ਵਧਵਾ ਕੇ ਫਿਰ ਕਹਿਣਾ ਕਿ ਮੁਕਾਬਲੇ ਵਿੱਚ ਮਾਰਿਆ ਹੈ। ਕਈ ਮਸੂਮਾਂ ਨੂੰ ਮਾਰਨ ਤੋਂ ਤਸੀਹੇ ਦੇ ਕੇ ਪਰ ਕਹਿਣਾ ਕਿ ਸਾਇਆਨਾਈਡ ਖਾ ਗਿਆ ਜਾਂ ਅਣਪਛਾਤੀ ਲਾਸ਼ ਮਿਲੀ। ਇੰਝ ਹਰ ਪੁਲਸੀਆ ਵਹਿਸ਼ੀ ਦਰਿੰਦਾ ਬਣ ਗਿਆ।

ਬੰਦੇ ਮਾਰਨ ਦੀ ਖੁੱਲ੍ਹ ਨੇ ਬੰਦੇ ਮਾਰਨ ਦਾ ਚਸਕਾ ਪਾ ਦਿੱਤਾ। ਪਹਿਲਾਂ ਵਿਧਾਨ ਸੀ ਕਿ "ਮੈਂ ਇਹਨੂੰ ਜੁਝਾਰੂ ਹੋਣ ਕਰ ਕੇ ਮਾਰਿਆ ਹੈ" ਪਰ ਜਦ ਲਾਸ਼ਾਂ ਦੇ ਬਦਲੇ ਇਨਾਮ ਤੇ ਤਰੱਕੀਆਂ ਮਿਲਣ ਲੱਗੀ ਤਾਂ ਨਿਯਮ ਹੋ ਗਿਆ "ਮੈਂ ਇਹਨੂੰ ਮਾਰ ਦਿੱਤਾ ਹੈ, ਇਹ ਖ਼ਤਰਨਾਕ ਜੁਝਾਰੂ ਹੈ।"

ਜਿਹੜੇ ਪੁਲਸੀਏ ਨਰਮ ਦਿਲ ਹੋਣ ਕਰ ਕੇ ਜਾਂ ਕਿਸੇ ਵਜ੍ਹਾ ਕਰ ਕੇ ਜੁਝਾਰੂਆਂ ਪ੍ਰਤੀ ਹਾਂ



ਪੱਖੀ ਸੋਚ ਰੱਖਦੇ ਸੀ, ਉਹਨਾਂ ਦੇ ਪਰਿਵਾਰਾਂ ਉੱਤੇ ਪੁਲੀਸ ਕੈਟਾਂ ਤੋਂ ਹਮਲੇ ਕਰਵਾ ਦਿੱਤੇ ਜਾਂਦੇ। ਆਪਣੇ ਪਰਿਵਾਰਕ ਮੈਂਬਰਾਂ ਦੀ ਮੌਤ ਮਗਰੋਂ ਉਹ ਵੀ ਦਰਿੰਦੇ ਬਣ ਜਾਂਦੇ।

ਫਿਰ ਉਹ ਵੀ ਟਾਈਮ ਆਇਆ, ਜਦ ਜੁਝਾਰੂ ਤੇ ਆਮ ਲੋਕਾਂ ਦੇ ਕਤਲ ਕਰਨਾ ਸਮੱਸਿਆਵਾਂ ਪੈਦਾ ਕਰਨ ਲੱਗਾ ਤਾਂ ਪੁਲਸੀਆਂ ਨੇ ਕੈਟਾਂ ਦੇ ਕਤਲ ਕਰਨੇ ਵੀ ਸ਼ੁਰੂ ਕਰ ਦਿੱਤੇ ਸੀ। 'ਫਰੰਟ ਲਾਈਨ' ਮੈਗਜ਼ੀਨ ਵਿਚ ਤਾਂ ਪੁਲੀਸ ਵੱਲੋਂ ਉਹਨਾਂ 1160 ਪੁਲਸੀਆਂ ਨੂੰ ਮਾਰਨ ਦੀ ਗੱਲ ਵੀ ਲਿਖੀ ਹੋਈ ਹੈ, ਜਿਨ੍ਹਾਂ ਨੇ ਸਿੱਖਾਂ ਦੇ ਕਤਲ ਕਰਨੋਂ ਇਨਕਾਰ ਕੀਤਾ ਸੀ। ਖਾਲੜੇ ਦੀ ਰਿਪੋਰਟ ਵਿਚ ਇਹੋ ਜਿਹੇ 2000 ਸਿਖ ਪੁਲਸੀਆਂ ਨੂੰ ਕਤਲ ਕਰਨ ਦਾ ਵੇਰਵਾ ਦਰਜ ਹੈ। ਪਿੱਛੇ ਜਿਹੇ ਡੀ.ਜੀ.ਪੀ. ਵਿਰਕ ਨੇ 300 ਕੈਟਾਂ ਦੀ ਗੱਲ ਕਬੂਲੀ ਸੀ। ਕਈ ਪੁਲਸੀਆਂ ਨੇ ਆਪਣੀ ਜ਼ਮੀਰ ਦੀ ਗੱਲ ਸੁਣੀ ਤੇ ਸਿਖ ਹੱਕਾਂ ਦੀ ਰਾਖੀ ਲਈ ਜੁਝਾਰੂ ਸਫ਼ਾਂ ਵਿਚ ਕੁੱਦ ਪਏ। ਖ਼ਾਲਿਸਤਾਨ ਕਮਾਂਡੋ ਫ਼ੋਰਸ ਦਾ ਜਨਰਲ ਲਾਭ ਸਿੰਘ ਵੀ ਪਹਿਲਾਂ ਪੰਜਾਬ ਪੁਲੀਸ ਵਿਚ ਸੀ ਤੇ ਓਦੋਂ ਉਸ ਦਾ ਦਾ ਨਾਂ ਸੁਖਦੇਵ ਸਿੰਘ ਸੀ। ਬਸ਼ੀਰ ਮੁਹੰਮਦ ਉਰਫ਼ ਲਛਮਣ ਸਿੰਘ ਬੱਬਰ, ਸ਼ਮਸ਼ੇਰ ਸਿੰਘ ਬੱਬਰ, ਪ੍ਰਗਟ ਸਿੰਘ, ਹੌਲਦਾਰ ਪਵਨ ਕੁਮਾਰ ਵਰਗੇ ਅਨੇਕਾਂ ਪੁਲਸੀਆਂ ਨੇ ਸੰਘਰਸ਼ ਦਾ ਰਾਹ ਫੜਿਆ। ਪੰਜਾਬ ਵਿਚ ਵੀ ਕਈ ਵੱਡੇ ਐਕਸ਼ਨਾਂ ਵਿਚ ਪੰਜਾਬ ਪੁਲੀਸ ਦੇ ਸਿਪਾਹੀਆਂ ਨੇ ਕੌਮੀ ਫ਼ਰਜ਼ ਨਿਭਾਏ। ਪੀ.ਏ.ਪੀ. ਜਲੰਧਰ ਵਿਚ ਰਿਬੈਰੋ ਉੱਤੇ ਹਮਲੇ ਮੌਕੇ 'ਤੇ ਗੋਬਿੰਦ ਰਾਮ 'ਤੇ ਬੰਬ ਧਮਾਕੇ ਮੌਕੇ ਪੁਲੀਸ ਵਾਲਿਆਂ ਨੇ ਹੀ ਅਹਿਮ ਭੂਮਿਕਾ ਨਿਭਾਈ। ਬੇਅੰਤ ਸਿਹੁੰ ਮੁੱਖ ਮੰਤਰੀ ਨੂੰ ਬੰਬ ਧਮਾਕੇ ਵਿਚ ਉਡਾਉਣ ਵਾਲੇ ਵੀ ਭਾਈ ਦਿਲਾਵਰ ਸਿੰਘ ਤੇ ਭਾਈ ਬਲਵੰਤ ਸਿੰਘ ਰਾਜੋਆਣਾ ਪੁਲੀਸ ਵਿਚੋਂ ਸਨ।

ਸਿੱਖਾਂ ਨੂੰ ਕਤਲ ਕਰਨ ਮਗਰੋਂ ਅਣਪਛਾਤੀ ਲਾਸ਼ ਕਹਿ ਕੇ ਸ਼ਮਸ਼ਾਨਘਾਟਾਂ ਵਿਚ ਸਾੜ ਦਿੰਦੇ ਸੀ। ਪੱਟੀ, ਤਰਨਤਾਰਨ, ਅੰਮ੍ਰਿਤਸਰ ਦੇ ਹੀ ਤਿੰਨ ਸ਼ਮਸ਼ਾਨਘਾਟਾਂ ਵਿਚ ਇਹੋ ਜਿਹੇ 2097 ਲਾਸ਼ਾਂ ਦੇ ਸਸਕਾਰ ਕੀਤੇ ਜਾਣ ਦਾ ਰਿਕਾਰਡ ਹੈ। ਹੈਰਾਨੀ ਦੀ ਗੱਲ ਕਿ 'ਅਣਪਛਾਤੇ' ਕਹਿ ਕੇ ਸਸਕਾਰੇ ਗਏ ਲੋਕਾਂ ਦੇ ਨਾਂ-ਪਤੇ ਵੀ ਦਰਜ ਹਨ। ਜਦੋਂ ਸਸਕਾਰ ਮੌਕੇ ਪੁਲੀਸ ਨੂੰ ਪਤਾ ਸੀ ਕਿ ਲਾਸ਼ ਕੀਹਦੀ ਹੈ ਤਾਂ ਫਿਰ ਉਹ 'ਅਣਪਛਾਤੀ' ਜਾਂ 'ਲਾਵਾਰਿਸ ਲਾਸ਼' ਕਿਉਂ ਬਣ ਗਈ?

ਪੁਲੀਸ ਨੂੰ ਪਤਾ ਸੀ ਕਿ ਲੋਕਾਂ ਦੁਆਰਾ ਚੁਣੀ ਸਰਕਾਰ ਦੇ ਮੌਕੇ ਖੁੱਲ੍ਹ ਕੇ ਨਹੀਂ ਖੇਡਿਆ ਜਾਣਾ, ਇਸ ਕਰਕੇ ਵੋਟਾਂ ਨੂੰ ਰੋਕਣ ਲਈ ਹਰ ਹਰਬਾ ਵਰਤਿਆ ਜਾਂਦਾ ਸੀ। ਜੇ ਸੋਮਵਾਰ ਨੂੰ ਖ਼ਬਰ ਛਪਦੀ ਕਿ ਕੇਂਦਰ ਸਰਕਾਰ ਪੰਜਾਬ ਵਿਚ ਚੋਣਾਂ ਕਰਵਾਉਣ ਲਈ ਵਿਚਾਰ ਕਰ ਰਹੀ ਹੈ ਤਾਂ ਮੰਗਲਵਾਰ ਨੂੰ ਕਿਸੇ ਵੱਡੇ ਕਤਲੇਆਮ ਦੀ ਖ਼ਬਰ ਜ਼ਰੂਰ ਛਪਦੀ ਸੀ। ਵੋਟਾਂ ਲਈ ਵਿਚਾਰ-ਕਤਲੇਆਮ; ਵੋਟਾਂ ਲਈ ਵਿਚਾਰ-ਕਤਲੇਆਮ; ਇਕ ਲੰਮੀ ਲੜੀ ਚੱਲਦੀ ਰਹੀ।

ਭਾਰਤ ਸਰਕਾਰ ਨੇ 1984 ਵਿਚ 'ਬਾਤਚੀਤ' ਪਰਚੇ ਵਿਚ ਕਿਹਾ ਸੀ ਕਿ ਹਰ ਅੰਮ੍ਰਿਤਧਾਰੀ 'ਅੱਤਵਾਦੀ' ਹੈ। ਪੁਲੀਸ ਨੇ ਹਰ ਅੰਮ੍ਰਿਤਧਾਰੀ ਨੂੰ ਮਾਰਨ ਦਾ ਤਹੱਈਆ ਕਰ ਲਿਆ। ਪੁਲੀਸ ਨੂੰ 'ਬਾਤਚੀਤ' ਪਰਚੇ ਦੀ ਹਦਾਇਤ ਯਾਦ ਸੀ ਕਿ ਇਹ ਅੰਮ੍ਰਿਤਧਾਰੀ ਵੇਖਣ ਨੂੰ ਕਿੰਨੇ ਵੀ ਭੋਲੇ ਭਾਲੇ ਲੱਗਦੇ ਹੋਣ ਪਰ ਇਹ ਅੱਤਵਾਦੀ ਹੀ ਹੁੰਦੇ ਨੇ। ਬੱਸ ਉਹਨਾਂ ਏਨਾ ਜ਼ੁਲਮ ਕੀਤਾ ਕਿ ਸਿਖ

ਜਾਨ ਬਚਾਉਣ ਲਈ ਅੰਮ੍ਰਿਤਪਾਨ ਕਰਨੋਂ ਰੋਕਣੇ ਨੇ। ਫਿਰ ਪੀਲੇ-ਪਰਨੇ, ਦਾੜ੍ਹੇ ਕੇਸ ਦੇ ਮਗਰ ਪੁਲੀਸ ਹੱਥ ਧੋ ਕੇ ਪੈ ਗਈ। ਅੰਮ੍ਰਿਤਧਾਰੀ ਵੀ ਉਹਨੂੰ ਪ੍ਰਵਾਨ ਨੇ ਪਰ ਉਹ ਸਾਧਾਂ ਦੇ ਚੇਲੇ ਜਾਂ ਬਾਦਲ ਮਾਅਰਕਾ ਅਕਾਲੀ ਹੋਣੇ ਚਾਹੀਦੇ ਨੇ। ਸਿਖ ਸੱਭਿਆਚਾਰ ਦੀ ਸੁੱਚਤਾ ਤੇ ਉੱਚਤਾ ਵੀ ਹਿੰਦੂਸਾਹੀ ਨੂੰ ਚੁਭਦੀ ਹੈ। ਇਸੇ ਕਰਕੇ ਸਿਖ ਸੱਭਿਆਚਾਰ ਨੂੰ ਮਲੀਨ ਕਰਨ ਲਈ ਪੰਜਾਬ ਪੁਲੀਸ ਰਾਹੀਂ ਬੇਅੰਤੇ ਦੇ ਰਾਜ ਵਿਚ 'ਸੱਭਿਆਚਾਰਕ ਮੇਲੇ' ਸ਼ੁਰੂ ਕੀਤੇ ਗਏ ਸੀ। ਇਹਨਾਂ ਸੱਭਿਆਚਾਰਕ ਮੇਲਿਆਂ ਨੇ ਜੋ ਗੰਦ ਪਾਇਆ, ਉਸ ਦਾ ਅਸਰ ਸਾਡੀ ਅੱਜ ਦੀ ਪਨੀਰੀ ਉੱਤੇ ਵੇਖਿਆ ਜਾ ਸਕਦਾ ਹੈ।

ਪੰਜਾਬ ਪੁਲੀਸ ਦੀ ਮਦਦ ਨਾਲ ਪੰਜਾਬ ਅੰਦਰ ਨਸ਼ੇ ਦਾ ਦਰਿਆ ਵਗਾਇਆ ਜਾ ਰਿਹਾ ਹੈ। ਅਫੀਮ, ਭੁੱਕੀ, ਸ਼ਰਾਬ ਤਾਂ ਇਕ ਪਾਸੇ ਰਹਿ ਗਏ, ਸਮੈਕ ਤੇ ਹੈਰੋਇਨ ਵੀ ਆਮ ਹੋ ਗਈ ਹੈ। ਇਹੀ ਕੁਝ ਤਾਂ ਹਿੰਦੂਸ਼ਾਹੀ ਚਾਹੁੰਦੀ ਹੈ ਕਿ ਸਿਖਾਂ ਦੀ ਨਵੀਂ ਪੀੜ੍ਹੀ ਨਸ਼ੇ ਵਿਚ ਗਰਕ ਜਾਵੇ।

ਸਪਸ਼ਟ ਹੈ ਕਿ ਪੰਜਾਬ ਪੁਲੀਸ ਨੇ ਦਿਲੀ ਦੇ ਇਸ਼ਾਰੇ 'ਤੇ ਸਿਖੀ ਅਤੇ ਸਿਖਾਂ ਦੀ ਤਬਾਹੀ ਦੀ ਜ਼ਿੰਮੇਵਾਰੀ ਨਿਭਾਉਣੀ ਸ਼ੁਰੂ ਕੀਤੀ ਹੋਈ ਹੈ। ਪੁਲੀਸ ਕਹਿੰਦੀ ਹੈ ਕਿ ਅਸੀਂ ਅੱਤਵਾਦੀ ਖਤਮ ਕਰ ਕੇ ਸ਼ਾਂਤੀ ਲਿਆਂਦੀ ਹੈ। ਆਓ ਇਹ ਪੱਖ ਵੀ ਵੇਖ ਲਈਏ।

1978 ਤੋਂ 1995 ਤਕ ਦੋ ਕੁ ਲੱਖ ਸਿਖ ਮਾਰੇ ਗਏ ਨੇ। ਜੇ ਇਹਨਾਂ ਵਿਚੋਂ ਇਕ ਲੱਖ ਸਿਖ ਵੀ ਹਥਿਆਰਬੰਦ ਹੁੰਦਾ ਤੇ ਉਹ ਔਸਤਨ ਪੰਜ ਬੰਦੇ ਮਾਰਦਾ ਤਾਂ ਪੰਜ ਲੱਖ ਵਿਰੋਧੀ ਮਾਰਿਆ ਜਾਂਦਾ। ਪਰ ਪੁਲੀਸ ਦਾ ਦਾਅਵਾ ਹੈ ਕਿ ਸਾਰੇ ਖਾੜਕੂਵਾਦ ਦੌਰਾਨ ਸਿਰਫ 1769 ਪੁਲਸੀਏ ਮਰੇ ਨੇ ਤੇ 1978 ਤੋਂ 1995 ਤਕ 4000 ਦੇ ਲਗਭਗ ਹਿੰਦੂ ਮਰੇ ਨੇ। ਆਪਾਂ ਪੁਲਸੀਏ 2000 ਮੰਨ ਕੇ ਤੇ ਹਿੰਦੂ 5000 ਮੰਨ ਕੇ ਕਹਿ ਦਿੰਦੇ ਹਾਂ ਕਿ 7000 ਬੰਦਾ ਮਾਰਿਆ। ਦੱਸੋ ਭਲਾ ਇਕ ਲੱਖ ਹਥਿਆਰਬੰਦ ਸਿਖਾਂ ਨੇ ਇਹ 7000 ਬੰਦਾ ਹੀ ਮਾਰਿਆ?

ਅਸਲੀਅਤ ਇਸ ਦੇ ਬਿਲਕੁਲ ਉਲਟ ਹੈ। ਮਾਰੇ ਗਏ ਸਿੱਖ ਤਾਂ ਸਕੂਲਾਂ, ਕਾਲਜਾਂ, ਘਰਾਂ, ਦੁਕਾਨਾਂ ਵਿਚੋਂ ਚੁੱਕ-ਚੁੱਕ ਮਾਰੇ ਨਿਰਦੋਸ਼ ਬੰਦੇ ਨੇ। ਅਸਲ ਜੁਝਾਰੂ ਤਾਂ ਬਹੁਤ ਘੱਟ ਹਨ, ਜਦਕਿ ਠਾਹਰਾਂ ਵਾਲੇ, ਸਮਰਥਕ ਤੇ ਰੋਟੀ ਪਾਣੀ ਦੇਣ ਵਾਲੇ ਹੀ ਮਾਰ ਘੱਤੇ। ਜੇ ਦੋ ਲੱਖ ਹੀ ਹਥਿਆਰਬੰਦ ਸਿਖ ਹੁੰਦੇ ਤਾਂ ਸਥਿਤੀ ਹੋਰ ਹੀ ਹੋਣੀ ਸੀ।

ਪੁਲੀਸ ਇੱਕ ਵਾਰ ਫੜੇ ਹਥਿਆਰ ਨੂੰ ਹੀ ਵਾਰ-ਵਾਰ ਨਵੇਂ-ਨਵੇਂ ਸਿੱਖਾਂ ਕੋਲੋਂ ਬਰਾਮਦ ਹੋਣ ਦਾ ਡਰਾਮਾ ਕਰਦੀ ਰਹੀ, ਪਰ ਜਦ ਐਡੀਸ਼ਨਲ ਡੀ.ਜੀ.ਪੀ. (ਕਰਾਈਮ) ਜੇ.ਐੱਸ.ਚਾਹਲ ਨੇ 1 ਜਨਵਰੀ 1985 ਤੋਂ 31-12-1996 ਤਕ ਫੜੇ ਗਏ ਅਸਲੇ ਨੂੰ 'ਕੇਸ ਪ੍ਰਾਪਰਟੀ' ਕਹਿ ਕੇ ਰਿਪੋਰਟ ਮੰਗੀ ਕਿ 'ਦੱਸੋ ਤੁਹਾਡੇ ਕੋਲ ਕਿੰਨੇ ਹਥਿਆਰ ਨੇ' ਤਾਂ ਪੁਲੀਸ ਲਈ ਬਿਪਤਾ ਪੈ ਗਈ। ਜੇ ਇੱਕ ਏ.ਕੇ. 47 ਪੰਜ ਵਾਰੀ ਪੰਜ ਅਲੱਗ-ਅਲੱਗ ਜੁਝਾਰੂਆਂ ਕੋਲੋਂ ਫੜੀ ਦਿਖਾਈ ਗਈ ਹੈ ਤਾਂ ਸਪਸ਼ਟ ਹੈ ਕਿ ਥਾਣੇ ਦੇ ਮਾਲਖਾਨੇ ਵਿਚ ਪੰਜ ਅਸਾਲਟਾਂ ਦੀ ਥਾਂ ਇੱਕੋ ਹੀ ਪਈ ਹੈ। ਤੇ ਉਹ ਇੱਕ ਵੀ ਪਤਾ ਨਹੀਂ ਕਿਸੇ ਕੈਟ ਨੂੰ ਦੇ ਦਿੱਤੀ ਜਾਂ ਕਿਸੇ ਹੋਰ ਅਫਸਰ ਨੇ ਲੈ ਲਈ



ਹੋਵੇ। ਸੋ 'ਕੇਸ ਪ੍ਰਾਪਰਟੀ' ਕਿਸੇ ਵੀ ਹਾਲਤ ਵਿਚ ਪੂਰੀ ਨਹੀਂ ਹੋ ਸਕਦੀ। ਪੁਲਸੀਆਂ ਨੇ ਜਵਾਬ ਦਿਤਾ ਕਿ ਹਥਿਆਰ ਚੋਰੀ ਹੋ ਗਏ ਜਾਂ ਹੜ੍ਹਾਂ ਵਿਚ ਰੁੜ੍ਹ ਗਏ। ਪੰਜਾਬ ਪੁਲੀਸ ਅਨੁਸਾਰ 1987 ਤੋਂ 1997 ਤਕ 2715 ਅਸਾਲਟਾਂ, 1408 ਰਾਈਫਲਾਂ ਤੇ 6000 ਪਿਸਤੌਲ ਫੜੇ ਗਏ। ਇਹ ਕੁੱਲ 10123 ਹਥਿਆਰ ਬਣਦੇ ਨੇ ਤੇ ਪੁਲੀਸ ਦਾ ਦਾਅਵਾ ਹੈ ਕਿ ਇਹ ਪੰਜਾਬ ਵਿਚ ਮਾਰੇ ਗਏ ਦੋ ਲੱਖ ਬੰਦਿਆਂ ਨੇ ਵਰਤੇ।

ਨਿਰਾ ਝੂਠ।

ਸਾਫ ਗੱਲ ਹੈ ਥੋੜ੍ਹੇ ਜਿਹੇ ਜੁਝਾਰੂ ਸਨ, ਜਿਨ੍ਹਾਂ ਦੇ ਬਹਾਨੇ ਪੰਜਾਬ ਪੁਲੀਸ ਨੇ ਹਿੰਦੁਸਤਾਨੀ ਹਕੂਮਤ ਲਈ ਦੋ ਲੱਖ ਸਿਖ ਕਤਲ ਕਰ ਦਿਤੇ।

ਇਹ ਪ੍ਰਭਾਵ ਵੀ ਹੁਣ ਖਤਮ ਹੋ ਜਾਣਾ ਚਾਹੀਦਾ ਹੈ ਸਿਖ ਜੁਝਾਰੂਆਂ ਨੇ ਹਿੰਦੂਆਂ ਦੇ ਕਤਲ ਕੀਤੇ। ਹਿੰਦੂਆਂ ਦੇ ਬਹੁਤੇ ਕਤਲ ਪੁਲੀਸ ਤੇ ਕੈਟਾਂ ਨੇ ਕੀਤੇ। ਜੁਝਾਰੂ ਸਿੰਘਾਂ ਨੂੰ ਤਾਂ ਸੰਤ ਭਿੰਡਰਾਂਵਾਲਿਆਂ ਦੇ ਬੋਲ ਯਾਦ ਸਨ ਕਿ ਦੁਸ਼ਮਣ ਤੋਂ ਬਦਲਾ ਲੈਣ ਲੱਗਿਆਂ ਕਿਸੇ ਦੀ ਧੀ ਭੈਣ ਉੱਤੇ, ਆਂਚ ਨਹੀਂ ਆਉਣੀ ਚਾਹੀਦੀ। ਸਿਖ ਜੁਝਾਰੂਆਂ ਸਾਹਮਣੇ ਸੰਤ ਭਿੰਡਰਾਂਵਾਲਿਆਂ ਦੀ ਉਹ ਉਦਾਹਰਨ ਵੀ ਸੀ, ਜਦੋਂ ਉਹਨਾਂ ਨੇ ਦਾਜ ਪਿਛੇ ਕੀਤੀ ਤੰਗ ਜਾ ਰਹੀ ਹਿੰਦੂ ਕੁੜੀ ਨੂੰ ਧੀ ਬਣਾਇਆ ਸੀ। ਆਮ ਹਿੰਦੂ ਵੀ ਸਿਖ ਜੁਝਾਰੂਆਂ ਬਾਰੇ ਸਭ ਸਮਝਦੇ ਸੀ ਕਿ ਇਹਨਾਂ ਦੀ ਲੜਾਈ ਸਾਡੇ ਨਾਲ ਨਹੀਂ, ਇਸੇ ਕਰਕੇ ਕਈ ਹਿੰਦੂ ਵੀਰਾਂ ਦੇ ਘਰਾਂ ਵਿਚ ਸਿਖ ਜੁਝਾਰੂਆਂ ਦੀਆਂ ਠਾਹਰਾਂ ਵੀ ਸਨ। ਰੋਸ਼ਨ ਲਾਲ ਬੈਰਾਗੀ, ਭੋਲੀ ਪੰਡਤ, ਪੰਡਤ ਬਖਸ਼ੀਸ਼ ਸਿੰਘ ਕਲਜੁਗ (ਨਜ਼ਦੀਕੀ ਸਾਥੀ ਭਾਈ ਜੁਗਰਾਜ ਸਿੰਘ ਤੂਫਾਨ) ਪੰਡਤ ਮੋਹਰ ਸਿੰਘ ਦਮਦਮੀ ਟਕਸਾਲ, ਹੌਲਦਾਰ ਪਵਨ ਕੁਮਾਰ ਬੱਬਰ, ਬਲਦੀਪ ਕੁਮਾਰ ਸ਼ਰਮਾ ਉਰਫ ਭਾਈ ਬਲਦੀਪ ਸਿੰਘ ਬੱਬਰ ਫੂਲ ਵਰਗੇ ਐਵੇਂ ਹੀ ਤਾਂ ਨਹੀਂ ਸਿਖ ਜੁਝਾਰੂਆਂ ਦੇ ਮੋਢੇ ਨਾਲ ਮੋਢਾ ਡਾਹ ਰਹੇ ਸੀ। ਹਾਂ ਜਿਹੜੇ ਹਿੰਦੂ, ਦਿਲੀ ਤੇ ਨਾਗਪੁਰੀ ਵਿਚਾਰਧਾਰਾ ਦਾ ਸਾਥ ਦਿੰਦੇ ਸੀ, ਉਹ ਜ਼ਰੂਰ ਜੁਝਾਰੂਆਂ ਨੇ ਸੋਧੇ ਸੀ।

ਸਰਕਾਰੀ ਅੰਕੜਿਆਂ ਅਨੁਸਾਰ ਜਨਵਰੀ 1991 ਤੋਂ 1992 ਦੇ ਵਿਚ ਸਿਖਾਂ ਦੇ ਕਾਤਲ ਪੁਲਸੀਆਂ ਨੂੰ 41684 ਨਕਦ ਇਨਾਮ ਤੇ 68 ਮੈਡਲ ਦਿਤੇ ਗਏ ਸੀ। ਇਹ ਨਕਦ ਇਨਾਮ ਤੇ ਮੈਡਲ ਹੀ ਦੱਸਦੇ ਨੇ ਕਿ ਪੁਲੀਸ ਨੇ ਇਹ ਪ੍ਰਾਪਤ ਕਰਨ ਲਈ ਕਿੰਨੀ ਵੱਡੀ ਗਿਣਤੀ ਵਿਚ ਸਿਖ ਮਾਰੇ।

ਅਜੇ ਵੀ ਪੰਜਾਬ ਵਿਚ ਅਨੇਕਾਂ ਪਰਿਵਾਰ ਆਪਣੇ ਮੈਂਬਰਾਂ ਨੂੰ ਉਡੀਕ ਰਹੇ ਹਨ। ਕਈਆਂ ਨੂੰ ਪੁਲੀਸ ਨੇ ਮਾਰ ਵੀ ਦਿੱਤਾ ਹੈ ਤੇ ਉਹਨਾਂ ਦੇ ਘਰਦਿਆਂ ਨੂੰ ਮੁੰਡਾ ਪੇਸ਼ ਕਰਵਾਉਣ ਲਈ ਤੰਗ ਵੀ ਕੀਤਾ ਜਾ ਰਿਹਾ ਹੈ। ਉਲਟਾ ਕੇ.ਪੀ.ਐੱਸ. 'ਗਿੱਲ' ਨੇ ਕਿਹਾ ਹੈ ਕਿ ਲੋਕਾਂ ਦੇ ਪੁੱਤ ਤਾਂ ਵਿਦੇਸ਼ਾਂ ਵਿੱਚ ਚਲੇ ਗਏ ਨੇ ਤੇ ਉਹਨਾਂ ਦੇ ਕਤਲ ਨਾਜਾਇਜ਼ ਤੌਰ 'ਤੇ ਪੁਲੀਸ ਸਿਰ ਲਾਏ ਜਾ ਰਹੇ ਨੇ।

ਪੰਜਾਬ ਪੁਲੀਸ ਦੀ ਮਾਨਸਿਕਤਾ ਅੰਦਰ ਸਿਖਾਂ ਖਿਲਾਫ ਜ਼ਹਿਰ ਨੂੰ ਹਿੰਦੁਸਤਾਨੀ ਹਕੂਮਤ

ਲਗਾਤਾਰ ਪਾਲਦੀ ਪੋਸਦੀ ਹੈ। ਇਸੇ ਜ਼ਹਿਰ ਦੇ ਸਹਾਰੇ ਹਕੂਮਤ 'ਕਣ' ਵਾਲੇ ਸਿੱਖਾਂ ਨੂੰ ਪੰਜਾਬ ਪੁਲੀਸ ਹੇਠੀਂ 'ਅਕਲ ਦੇਣ' ਤੇ 'ਬੰਦੇ ਦੇ ਪੁੱਤ ਬਣਾਉਣ' ਦਾ ਝੱਸ ਪੂਰਾ ਕਰਦੀ ਹੈ। ਦਿੱਲੀ ਦਰਬਾਰ ਦੇ ਪਾਲੇ ਹੋਏ ਸਾਧ ਇਸ਼ਾਰਾ ਮਿਲਣ 'ਤੇ ਸਿੱਖੀ ਅਣਖ ਨੂੰ ਲਲਕਾਰਦੇ ਨੇ ਤਾਂ ਸਿੱਖ ਕੌਮ ਵੱਲੋਂ ਹੋਣ ਵਾਲੇ ਧਰਨੇ ਮੁਜ਼ਾਹਰਿਆਂ ਵਿਚ ਜਿਹੜੇ ਸਿੱਖ ਨੌਜਵਾਨ ਸਰਗਰਮ ਹੁੰਦੇ ਨੇ, ਉਹਨਾਂ ਦੀਆਂ ਵੀਡੀਓ ਫ਼ਿਲਮਾਂ ਬਣਾ ਕੇ ਲਿਸਟਾਂ ਬਣਾ ਲਈਆਂ ਜਾਂਦੀਆਂ ਨੇ। ਇਹਨਾਂ ਸਿੱਖ ਨੌਜਵਾਨਾਂ ਦੀ ਨਿਸ਼ਾਨਦੇਹੀ ਕਰ ਕੇ ਆਪਣੇ ਕੈਟਾਂ ਰਾਹੀਂ ਜਾਲ ਬੁਣਿਆ ਜਾਂਦਾ ਹੈ ਤੇ ਫਿਰ ਕਿਸੇ ਦਿਨ ਖ਼ਬਰ ਆਉਂਦੀ ਹੈ ਕਿ ਖੂੰਖਾਰ ਅੱਤਵਾਦੀ ਭਾਰੀ ਅਸਲੇ ਸਮੇਤ ਗ੍ਰਿਫ਼ਤਾਰ ਹੋਇਆ ਹੈ, ਜਿਸ ਨੇ ਪੰਜਾਬ ਦੇ ਧਾਰਮਿਕ ਡੇਰਿਆਂ ਤੇ ਕਈ ਮਹੱਤਵਪੂਰਨ ਸਿਆਸੀ ਲੀਡਰਾਂ ਨੂੰ ਨਿਸ਼ਾਨਾ ਬਣਾਉਣਾ ਸੀ।

ਫਿਰ ਸ਼ੁਰੂ ਹੁੰਦੀ ਹੈ ਤਫ਼ਤੀਸ਼। ਉਸ ਕਾਬੂ ਆਏ ਨੌਜਵਾਨ ਦੇ ਬਹਾਨੇ ਸੈਂਕੜੇ ਸਿੱਖਾਂ ਨੂੰ ਥਾਣਿਆਂ ਤੇ ਸੀ.ਆਈ.ਏ. ਸਟਾਫ਼ਾਂ ਵਿਚ ਸੱਦ ਕੇ ਪੁੱਛ-ਗਿੱਛ ਰਾਹੀਂ ਡਰਾਇਆ, ਧਮਕਾਇਆ ਜਾਂਦਾ ਹੈ। ਇਕ ਪਾਸੇ ਕਹੀ ਜਾਣਗੇ, 'ਸਾਡਾ ਥੋਡੀ ਵਿਚਾਰਧਾਰਾ ਨਾਲ ਕੋਈ ਟਕਰਾਅ ਨਹੀਂ', ਨਾਲੇ ਸੰਤ ਭਿੰਡਰਾਂਵਾਲਿਆਂ ਤੇ ਹੋਰ ਪੰਥਕ ਸ਼ਖ਼ਸੀਅਤਾਂ ਨੂੰ ਅਬਾ-ਤਬਾ ਬੋਲ ਕੇ ਉਸ ਨੌਜਵਾਨ ਸਿੱਖ ਦੀ ਬੇਵੱਸੀ ਦਾ ਮਜ਼ਾਕ ਉਡਾਈ ਜਾਣਗੇ। ਮੋਬਾਇਲ ਫ਼ੋਨਾਂ ਦਾ ਰਿਕਾਰਡ ਕੱਢ ਕੇ ਆਪਸੀ ਸੰਪਰਕ ਵਾਲੇ ਹਰ ਸਿੱਖ ਨੂੰ ਜ਼ਲੀਲ ਕਰਨਗੇ। ਛਾਂਟੇ ਹੋਏ ਨੌਜਵਾਨਾਂ 'ਤੇ ਝੂਠੇ ਕੇਸ ਦਰਜ ਕਰ ਕੇ ਮੀਡੀਆ ਰਾਹੀਂ ਬਦਨਾਮ ਕਰ ਕੇ, ਜੇਲ੍ਹੀਂ ਭੇਜ ਦਿੱਤਾ ਜਾਂਦਾ ਹੈ। ਜਦੋਂ ਉਹ ਨੌਜਵਾਨ ਪੁਲੀਸ ਦੇ ਤਸੀਹਾ ਕੇਂਦਰਾਂ ਵਿਚ ਹੁੰਦੇ ਨੇ ਤਾਂ ਓਥੇ ਪੁਲਸੀਏ ਆਪਣੇ ਕੈਟਾਂ ਨੂੰ ਕੱਟੜ ਸਿੱਖ ਦੱਸ ਕੇ ਇੰਞ ਗੱਲਾਂ ਕਰਦੇ ਨੇ ਕਿ ਉਸ ਨੇ ਬੇਅੰਤ ਤਸ਼ੱਦਦ ਝੱਲਦੇ ਕੋਈ ਰਾਹ ਨਹੀਂ ਦਿੱਤਾ। ਇਉਂ ਆਪਣੇ ਕੈਟ ਨੂੰ ਸਿੰਘ ਤੇ ਕਿਸੇ ਦ੍ਰਿੜ੍ਹ ਸਿੰਘ ਨੂੰ ਕੈਟ ਵਜੋਂ ਬਦਨਾਮ ਕਰਨ ਲਈ ਕਹਿਣਗੇ ਕਿ ਉਹ ਤਾਂ ਆਪਣਾ ਹੀ ਬੰਦਾ ਹੈ।

ਇਹੋ ਜਿਹੀਆਂ ਕਰਤੂਤਾਂ ਕਰਨ ਵਾਲੇ ਪੁਲਸੀਏ ਕਿਧਰੋਂ ਸਿੱਖ ਸਨ?

1. ਡੀ.ਐੱਸ.ਪੀ. ਗੁਰਬਚਨ ਸਿੰਘ ਉਰਫ਼ ਗਿਆਨੀ ਨੇ ਭਾਈ ਕੁਲਵੰਤ ਸਿੰਘ ਨਾਗੋਕੇ ਨੂੰ ਬੇਹੱਦ ਨੀਚ ਦਰਜੇ ਦੇ ਤਸੀਹੇ ਦਿੱਤੇ, ਮੱਥੇ ਨੂੰ ਅੱਗ ਲਾਈ ਤੇ ਅੰਗ-ਅੰਗ ਭੰਨਿਆ।

2. ਡੀ.ਐੱਸ.ਪੀ. ਸਵਰਨ ਸਿੰਘ ਘੋਟਣੇ ਨੇ ਪਿੰਡ ਦਾਉਕੇ ਦੀ ਨੌਜਵਾਨ ਸਿੱਖ ਲੜਕੀ ਨੂੰ ਨਗਨ ਕਰਕੇ ਪਿੰਡ ਵਿਚ ਘੁਮਾਇਆ।

3. ਪੰਥਕ ਕਮੇਟੀ ਮੈਂਬਰ ਗੁਰਦੇਵ ਸਿੰਘ ਉਸਮਾਨ ਵਾਲਾ ਦੇ ਸਰੀਰ ਦੇ ਆਰ-ਪਾਰ ਲੋਹੇ ਦੇ ਤਪਦੇ ਸਰੀਏ ਕੱਢੇ ਗਏ।

4. ਭਾਈ ਮਨਬੀਰ ਸਿੰਘ ਚਹੇੜੂ ਦਾ ਪੇਟ ਚੀਰ ਕੇ ਵਿਚ ਲੂਣ ਮਿਰਚ ਭਰ ਦਿੱਤਾ।

5. ਭਾਈ ਗੁਰਦੇਵ ਸਿੰਘ ਦੇਬੂ ਧੀਰਪੁਰ ਵਾਲੇ ਨੂੰ ਜਿਊਂਦਿਆਂ ਹੀ ਉੱਬਲਦੇ ਪਾਣੀ ਵਿਚ ਉਬਾਲਿਆ ਗਿਆ।



6. ਭਾਈ ਤਰਸੇਮ ਸਿੰਘ ਦਾ ਅੰਗ ਅੰਗ ਸਾੜਿਆ ਗਿਆ ਤੇ ਪੇਟ ਵਿਚ ਸਰੀਏ ਲੰਘਾਏ।

7. ਭਾਈ ਮਨਜੀਤ ਸਿੰਘ ਖੁਜਾਲਾ ਦੇ ਦੋਵੇਂ ਹੱਥ ਵੱਢ ਦਿੱਤੇ ਗਏ।

8. ਭਾਈ ਰਛਪਾਲ ਸਿੰਘ ਛੰਦੜਾ ਦੀ ਲੱਤ ਭੰਨੀ ਤੇ ਦੰਦ ਪਲਾਸ ਨਾਲ ਪੁੱਟੇ।

9. ਭਾਈ ਅਮਰਜੀਤ ਸਿੰਘ ਦਾਹੇੜੂ ਨੂੰ ਅਕਹਿ ਤੇ ਅਸਹਿ ਤਸੀਹੇ ਦਿੱਤੇ, ਜੋ ਉਹਨਾਂ ਦੇ ਮਿਰਤਕ ਸਰੀਰ ਤੋਂ ਵੇਖ ਕੇ ਪਤਾ ਲੱਗਦਾ ਸੀ।

10. ਬਾਬਾ ਚਰਨ ਸਿੰਘ ਬੀੜ ਸਾਹਿਬ ਵਾਲਿਆਂ ਨੂੰ ਦੋ ਜੀਪਾਂ ਨਾਲ ਬੰਨ੍ਹ ਕੇ ਵਿਚਾਲਿਓਂ ਪਾੜ ਸੁੱਟਿਆ।

11. ਭਾਈ ਰਣਜੀਤ ਸਿੰਘ ਠਰੂ ਅੰਮ੍ਰਿਤਸਰ ਨੂੰ ਬੇਅੰਤ ਤਸੀਹੇ ਦਿੱਤੇ ਤੇ ਅੱਖਾਂ ਕੱਢ ਦਿੱਤੀਆਂ।

12. ਸਿੰਘ ਸਾਹਿਬ ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਕੋਹ-ਕੋਹ ਕੇ ਸ਼ਹੀਦ ਕੀਤਾ ਤੇ ਸਰੀਰ ਦੇ ਟੁਕੜੇ ਕਰ ਦਿੱਤੇ।

13. ਪੰਥਕ ਕਮੇਟੀ ਮੈਂਬਰ ਅਰੂੜ ਸਿੰਘ ਦੇ ਸਿਰ ਉੱਤੇ ਤਪਦਾ ਲੋਹਾ ਰੱਖਿਆ ਗਿਆ।

14. ਭਾਈ ਅਨੋਖ ਸਿੰਘ ਬੱਬਰ ਦੇ ਸਿਰ ਤੇ ਛਾਤੀ ਵਿਚ ਸਰੀਏ ਠੋਕੇ ਗਏ, ਲੱਕ ਤੋੜਿਆ ਗਿਆ ਤੇ ਅੱਖਾਂ ਕੱਢੀਆਂ ਗਈਆਂ।

15. ਬੱਬਰ ਬਲਵਿੰਦਰ ਸਿੰਘ ਉੱਤੇ ਪੈਟਰੋਲ ਛਿੜਕ ਕੇ ਅੱਗ ਲਾ ਦਿੱਤੀ।

16. ਭਾਈ ਸੁਰਿੰਦਰ ਸਿੰਘ ਬੱਬਰ ਨੂੰ ਛੱਤੀ ਉੱਤੇ ਟੰਗ ਕੇ ਰੀੜ੍ਹ ਦੀ ਹੱਡੀ ਤੋੜੀ ਗਈ।

17. ਭਾਈ ਬਲਦੇਵ ਸਿੰਘ ਤਲਵੰਡੀ ਭਾਈ ਨੂੰ ਤਿਖੀ ਕਰਕੇ ਗਰੀਸ ਨਾਲ ਲਿਬੇੜ ਕੇ ਜ਼ਮੀਨ ਉੱਪਰ ਗੱਡੀ ਲੱਕੜ ਉੱਤੇ ਬਿਠਾਇਆ ਗਿਆ।

18. ਸਾਹਿਬ ਸਿੰਘ ਕਾਸ਼ਤੀਵਾਲ ਦੇ ਸਿਰ 'ਚ ਕਿੱਲ ਠੋਕ ਦਿੱਤੇ ਗਏ।

19. ਹਜ਼ਾਰਾਂ ਮਾਂਵਾਂ, ਭੈਣਾਂ ਤੇ ਧੀਆਂ ਨੂੰ ਥਾਣਿਆਂ ਵਿਚ ਨਗਨ ਕੀਤਾ।

ਭਾਰਤੀ ਹਕੂਮਤ ਦੀ ਸੇਵਾ ਕਰਦੇ ਸਿੱਖਾਂ ਦੀ ਨਸਲਕੁਸ਼ੀ ਕਰਨ ਵਾਲੇ ਬਚਨੇ ਬੁੱਚੜ, ਮੱਖਣ ਜੱਲਾਦ, ਗੁਰਮੇਲ ਬਾਈ, ਪਿੰਕੀ ਕੈਟ ਵਰਗੇ ਵਹਿਸ਼ੀਆਂ ਨੂੰ ਸਿੱਖ ਤਾਂ ਕੀ, ਇਨਸਾਨ ਵੀ ਨਹੀਂ ਕਹਿਣਾ ਚਾਹੀਦਾ।

• • • • •

# ਪੁਲੀਸ ਵਾਲੇ ਵੀ ਨਹੀਂ ਬਖ਼ਸ਼ੇ

ਜਿਸ ਦੀ ਕਮਾਂਡ ਹੇਠ ਪੰਜਾਬ ਪੁਲੀਸ ਦੇ ਜਵਾਨ ਵੀ ਸੁਰੱਖਿਅਤ ਨਹੀਂ ਸਨ। ਬਹੁਤ ਸਾਰੇ ਪੁਲੀਸ ਮੁਲਾਜ਼ਮ ਮਾਰ ਦਿੱਤੇ ਗਏ ਤੇ ਗਾਇਬ ਕਰ ਦਿੱਤੇ ਗਏ। ਪਿੰਡ ਰਾਜਾ ਤਾਲ ਪੁਲੀਸ ਥਾਣਾ ਕਾਹਨੂੰਵਾਨ ਜ਼ਿਲ੍ਹਾ ਗੁਰਦਾਸਪੁਰ ਦੇ ਮੁਖ਼ਤਿਆਰ ਸਿੰਘ ਪੁੱਤਰ ਬਲਜ ਸਿੰਘ ਨੂੰ 1992 ਵਿਚ ਪੁਲੀਸ ਡਿਊਟੀ ਉੱਤੇ ਤਾਇਨਾਤੀ ਦੌਰਾਨ ਹੀ ਗੈਰ ਕਨੂੰਨੀ ਢੰਗ ਨਾਲ ਹਿਰਾਸਤ ਵਿਚ ਲੈ ਕੇ ਉਸ ਦੇ ਦੋ ਹੋਰ ਪੁਲੀਸ ਸਾਥੀ ਨੌਜਵਾਨਾਂ ਨਾਲ ਜਲੰਧਰ ਪੁਲੀਸ ਵੱਲੋਂ ਝੂਠੇ ਮੁਕਾਬਲੇ ਵਿਚ ਖ਼ਤਮ ਕਰ ਦਿੱਤਾ ਸੀ। ਇਸ ਦਿਹਾੜੇ ਹੋਏ ਇਸ ਜ਼ੁਲਮ ਤੇ ਧੱਕੇਸ਼ਾਹੀ ਖ਼ਿਲਾਫ਼ ਮੁਖ਼ਤਿਆਰ ਸਿੰਘ ਦੇ ਪਿਤਾ ਬਲਜ ਸਿੰਘ ਤੇ ਮਾਤਾ ਗੁਰਮੀਤ ਕੌਰ ਨੇ ਇਨਸਾਫ਼ ਲਈ ਪੰਜਾਬ ਤੇ ਹਰਿਆਣਾ ਹਾਈਕੋਰਟ 'ਚ ਪਟੀਸ਼ਨ ਦਾਇਰ ਕੀਤੀ, ਜਦੋਂ ਪੰਜਾਬ ਦੇ ਤਤਕਾਲੀ ਪੁਲੀਸ ਅਫ਼ਸਰਾਂ ਤੇ ਰਾਜਸੀ ਆਗੂਆਂ ਨੇ ਉਹਨਾਂ ਦੇ ਪੁੱਤਰ ਦੀ ਕਿਤੇ ਵੀ ਜਿਉਂਦੇ ਹੋਣ ਜਾਂ ਮਾਰੇ ਜਾਣ ਦੀ ਜਾਣਕਾਰੀ ਦੇਣ ਤੋਂ ਇਨਕਾਰ ਕਰ ਦਿੱਤਾ ਸੀ।

ਹਾਈਕੋਰਟ ਵੱਲੋਂ ਇਹ ਪਟੀਸ਼ਨ ਸਵੀਕਾਰ ਕਰ ਕੇ ਇਸ ਦੀ ਜਾਂਚ ਸੀ.ਬੀ.ਆਈ. ਹਵਾਲੇ ਕਰ ਦਿੱਤੀ ਸੀ। ਇਸ ਪੁਲੀਸ ਜਵਾਨ ਤੇ ਉਸ ਦੇ ਦੂਸਰੇ ਦੋ ਸਾਥੀਆਂ ਨੂੰ ਝੂਠੇ ਮੁਕਾਬਲੇ ਵਿਚ ਮਾਰਨ ਲਈ ਇਕ ਪੁਲੀਸ ਅਫ਼ਸਰ ਸਮੇਤ 8 ਪੁਲੀਸ ਮੁਲਾਜ਼ਮਾਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ ।

ਅਖ਼ਬਾਰੀ ਖ਼ਬਰਾਂ ਅਨੁਸਾਰ, "31 ਮਾਰਚ 2015 ਨੂੰ ਦੋ ਝੂਠੇ ਪੁਲੀਸ ਮੁਕਾਬਲਿਆਂ ਵਿਚ ਪੰਜ ਨੌਜਵਾਨਾਂ ਨੂੰ ਮੌਤ ਦੇ ਘਾਟ ਉਤਾਰਨ ਦੇ 24 ਸਾਲ ਪੁਰਾਣੇ ਕੇਸ ਵਿਚ ਸੀ.ਬੀ.ਆਈ. ਕੋਰਟ ਨੇ ਇਕ ਐੱਸ.ਪੀ. ਅਤੇ ਦੋ ਇੰਸਪੈਕਟਰਾਂ ਸਮੇਤ ਅੱਠ ਪੁਲੀਸ ਵਾਲਿਆਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਹੈ ਜਦੋਂ ਕਿ 16 ਨੂੰ ਬਰੀ ਕਰ ਦਿੱਤਾ ਹੈ। ਇਹ ਫ਼ੈਸਲਾ ਸੀ.ਬੀ.ਆਈ. ਦੇ ਵਿਸ਼ੇਸ਼ ਜੱਜ ਕੁਲਦੀਪ ਸਿੰਘ ਦੀ ਅਦਾਲਤ ਨੇ ਸੁਣਾਇਆ। ਮ੍ਰਿਤਕਾਂ ਵਿਚ ਦਿੱਲੀ ਵਾਸੀ ਵਿਜੈਪਾਲ ਸਿੰਘ ਨਾਂ ਦੇ ਖਾੜਕੂ ਤੇ ਇਕ ਹੋਰ ਅਣਪਛਾਤੇ ਨੌਜਵਾਨ ਸਮੇਤ ਪੰਜਾਬ ਪੁਲੀਸ ਵਿਚ ਨਵੇਂ ਭਰਤੀ ਹੋਏ ਤਿੰਨ ਸਿਪਾਹੀ ਵੀ ਸ਼ਾਮਲ ਸਨ। ਕੇਸ ਫਾਈਲ ਅਨੁਸਾਰ ਇਹ ਮਾਮਲਾ 1992 ਦਾ ਹੈ। ਜਲੰਧਰ ਟਰੇਨਿੰਗ ਸੈਂਟਰ ਵਿਚ ਹੋਏ ਇਕ ਬੰਬ ਧਮਾਕੇ ਬਾਰੇ ਸੀ.ਆਈ.ਏ. ਸਟਾਫ਼ ਜਲੰਧਰ ਦੀ ਪੁਲੀਸ ਤਿਲਕ ਨਗਰ ਦਿੱਲੀ ਦੇ ਵਸਨੀਕ ਵਿਜੈਪਾਲ ਸਿੰਘ ਨਾਂ ਦੇ ਇਕ ਨੌਜਵਾਨ ਨੂੰ ਪੁੱਛ ਪੜਤਾਲ ਲਈ ਲੈ ਕੇ ਆਈ ਸੀ। 4 ਸਤੰਬਰ, 1992 ਨੂੰ ਉਸ ਨਾਲ ਜੰਡੋ ਬਾਹਨ ਪੰਜਾਬ ਪੁਲੀਸ ਵਿਚ ਨਵੇਂ ਭਰਤੀ ਦੇ ਸਿਪਾਹੀਆਂ ਰਾਜਵਿੰਦਰ ਸਿੰਘ (ਪੁੱਤਰ ਜੋਗਾ



ਸਿੰਘ ਵਾਸੀ ਸੰਗੋ ਜੰਗੀਰ) ਅਤੇ ਮੁਖ਼ਤਿਆਰ ਸਿੰਘ (ਪਿੰਡ ਕਾਲਾਂਵਾਲਾ-ਗੁਰਦਾਸਪੁਰ) ਨੂੰ ਵੀ ਗ੍ਰਿਫ਼ਤਾਰ ਕੀਤਾ ਗਿਆ ਸੀ। ਪੁਲੀਸ ਦੀ ਕਹਾਣੀ ਅਨੁਸਾਰ ਜਦੋਂ ਇਹਨਾਂ ਨੂੰ ਬਰੂਦ ਬਰਾਮਦ ਕਰਵਾਉਣ ਲਈ 5/6 ਸਤੰਬਰ, 1992 ਦੀ ਦਰਮਿਆਨੀ ਰਾਤ ਨੂੰ ਲਿਜਾਇਆ ਜਾ ਰਿਹਾ ਸੀ ਤਾਂ ਰਸਤੇ ਵਿਚ 'ਅੱਤਵਾਦੀਆਂ' ਨੇ ਹਮਲਾ ਕਰ ਦਿੱਤਾ। ਇਸ ਦੌਰਾਨ ਵਿਜੈਪਾਲ ਸਿੰਘ ਤੇ ਇਕ ਹੋਰ ਅਣਪਛਾਤੇ ਵਿਅਕਤੀ ਦੀ ਮੌਤ ਹੋ ਗਈ ਅਤੇ ਇਹ ਦੋਵੇਂ ਸਿਪਾਹੀ ਹੱਥਕੜੀਆਂ ਸਮੇਤ ਫਰਾਰ ਹੋ ਗਏ ਸਨ (ਜਿਨ੍ਹਾਂ ਦਾ ਹੁਣ ਤਕ ਕੋਈ ਪਤਾ ਨਹੀਂ ਲੱਗਾ)। ਉਹਨਾਂ ਦਿਨਾਂ ਵਿਚ ਹੀ ਪੰਜਾਬ ਪੁਲੀਸ ਦਾ ਹੀ ਇਕ ਹੋਰ ਸਿਪਾਹੀ ਬਲਜੀਤ ਸਿੰਘ (ਪੁੱਤਰ ਸੁਰਤਾ ਸਿੰਘ ਵਾਸੀ ਪਿੰਡ ਧੀਰਾ ਜ਼ਿਲ੍ਹਾ ਗੁਰਦਾਸਪੁਰ) ਵੀ ਜਲੰਧਰ ਪੁਲੀਸ ਨੇ ਮੁਕਾਬਲੇ ਵਿਚ ਮਾਰ ਦਿੱਤਾ ਸੀ। ਇਸ ਬਾਰੇ ਕਿਹਾ ਗਿਆ ਸੀ ਕਿ ਨਾਕੇ 'ਤੇ ਜਦੋਂ ਪੁਲੀਸ ਨੇ ਅੱਗੋਂ ਆ ਰਹੇ ਇਸ ਨੌਜਵਾਨ ਨੂੰ ਰੁਕਣ ਦਾ ਇਸ਼ਾਰਾ ਕੀਤਾ ਤਾਂ ਉਸ ਨੇ ਗੋਲੀਆਂ ਚਲਾ ਦਿੱਤੀਆਂ ਤੇ ਪੁਲੀਸ ਦੀ ਜਵਾਬੀ ਫਾਇਰਿੰਗ ਦੌਰਾਨ ਉਸ ਦੀ ਮੌਤ ਹੋ ਗਈ। ਇਹਨਾਂ ਤਿੰਨਾਂ ਨੌਜਵਾਨਾਂ ਦੇ ਵਾਰਸਾਂ ਦਾ ਕਹਿਣਾ ਸੀ ਕਿ ਪੁਲੀਸ ਨੇ ਇਹਨਾਂ ਤਿੰਨਾਂ ਨੂੰ ਝੂਠੇ ਮੁਕਾਬਲਿਆਂ ਵਿਚ ਮਾਰਿਆ ਹੈ। ਉਹਨਾਂ ਦੀ ਅਪੀਲ ਤੇ 19 ਦਸੰਬਰ, 1996 ਨੂੰ ਹਾਈਕੋਰਟ ਨੇ ਇਹ ਮਾਮਲਾ ਸੀ.ਬੀ.ਆਈ. ਦੇ ਹਵਾਲੇ ਕਰ ਦਿੱਤਾ ਅਤੇ ਜਾਂਚ ਮੁਕੰਮਲ ਕਰਨ ਤੋਂ ਬਾਅਦ ਸੀ.ਬੀ.ਆਈ. ਨੇ 4 ਫਰਵਰੀ, 1997 ਨੂੰ ਇਕ ਐੱਸ.ਪੀ. ਸਮੇਤ 24 ਪੁਲੀਸ ਅਧਿਕਾਰੀਆਂ ਤੇ ਮੁਲਾਜ਼ਮਾਂ ਖ਼ਿਲਾਫ਼ ਧਾਰਾ 302, 218, 364, 120 ਬੀ ਤਹਿਤ ਕੇਸ ਦਰਜ ਕੀਤਾ ਸੀ। ਜਾਂਚ ਏਜੰਸੀ ਦਾ ਕਹਿਣਾ ਸੀ ਕਿ ਇਹ ਪੁਲੀਸ ਮੁਕਾਬਲੇ ਝੂਠੇ ਸਨ ਕਿਉਂਕਿ ਵਿਜੈਪਾਲ ਸਿੰਘ ਅਤੇ ਅਣਪਛਾਤੇ ਵਿਅਕਤੀ ਦੀ ਪੋਸਟਮਾਰਟਮ ਦੀਆਂ ਰਿਪੋਰਟਾਂ ਅਨੁਸਾਰ ਦੋਹਾਂ ਦੀਆਂ ਖੋਪੜੀਆਂ ਤੋੜੀਆਂ ਹੋਈਆਂ ਸਨ ਤੇ ਦੋਹਾਂ ਦਾ ਦਿਮਾਗ ਵਾਲਾ ਹਿੱਸਾ ਬਾਹਰ ਲਟਕ ਰਿਹਾ ਸੀ। ਬਲਜੀਤ ਸਿੰਘ ਦੀ ਪੋਸਟਮਾਰਟਮ ਰਿਪੋਰਟ ਅਨੁਸਾਰ ਉਸ ਦੀ ਚਮੜੀ ਖਿੱਚੀ ਗਈ ਅਤੇ ਸੋਟਾਂ ਮਾਰ ਕੇ ਖੋਪੜੀ ਵੀ ਤੋੜੀ ਗਈ ਸੀ। ਉਸ ਦੀ ਛਾਤੀ ਵਿਚੋਂ 'ਥਰੀ ਨਟ ਥਰੀ' ਦੀ ਇਕ ਗੋਲੀ ਮਿਲੀ ਸੀ, ਜਦੋਂ ਕਿ ਪੁਲੀਸ ਵੱਲੋਂ ਅਜਿਹਾ ਕੋਈ ਹਥਿਆਰ ਹੀ ਨਹੀਂ ਸੀ ਵਰਤਿਆ ਗਿਆ। ਸੀ.ਬੀ.ਆਈ. ਦੇ ਸਪੈਸ਼ਲ ਐਡਵੋਕੇਟ ਹਰਿੰਦਰਪਾਲ ਸਿੰਘ ਵਰਮਾ ਨੇ ਅਦਾਲਤ ਸਾਮ੍ਹਣੇ ਇਹ ਤੱਥ ਪੇਸ਼ ਕਰਦਿਆਂ ਭਗੌੜੇ ਵਿਖਾਏ ਗਏ ਦੋਵੇਂ ਪੁਲੀਸ ਮੁਲਾਜ਼ਮਾਂ ਨੂੰ ਵੀ ਝੂਠੇ ਪੁਲੀਸ ਮੁਕਾਬਲੇ ਵਿਚ ਮਾਰ ਕੇ ਖਪਾ ਦੇਣ ਦੀ ਗੱਲ ਆਖੀ। ਇਸ ਤਰ੍ਹਾਂ ਅਦਾਲਤ ਨੇ ਐਡਵੋਕੇਟ ਵਰਮਾ ਦੀਆਂ ਦਲੀਲਾਂ ਅਤੇ ਸਬੂਤਾਂ ਨਾਲ ਸਹਿਮਤ ਹੁੰਦਿਆਂ, ਇਹਨਾਂ ਘਟਨਾਵਾਂ ਨੂੰ ਝੂਠੇ ਪੁਲੀਸ ਮੁਕਾਬਲੇ ਮੰਨਦਿਆਂ, 24 ਵਿਚੋਂ 8 ਜਣਿਆਂ ਨੂੰ ਉਮਰ ਕੈਦ ਦੀ ਸਜ਼ਾ ਸੁਣਾ ਦਿੱਤੀ।

ਜ਼ਿਕਰਯੋਗ ਹੈ ਕਿ ਦੋਹਾਂ ਘਟਨਾਵਾਂ ਦਾ ਕੇਸ ਭਾਵੇਂ ਇਕੋ ਹੀ ਹੈ ਪਰ ਚਾਰਜਸ਼ੀਟ ਵੱਖਰੀ ਪੇਸ਼ ਕੀਤੀ ਗਈ ਸੀ। ਇਸ ਤਹਿਤ ਵਿਜੈਪਾਲ ਸਿੰਘ ਤੇ ਇਕ ਹੋਰ ਦੀ ਮੌਤ ਦੂਜੇ ਦੋਹਾਂ ਦੇ ਫਰਾਰ ਹੋਣ ਦੀ ਕਹਾਣੀ ਦੇ ਕੇਸ ਵਿਚ ਐੱਸ.ਪੀ. ਰਾਮ ਸਿੰਘ (ਭੰਡਾਲ-ਦੋਨਾ ਕਪੂਰਥਲਾ) ਇੰਸਪੈਕਟਰ ਅਮਰੀਕ ਸਿੰਘ (ਤਲਵੰਡੀ ਕੂਰਾਇਆਂ, ਹਾਲ ਵਾਸੀ ਕ੍ਰਿਸ਼ਨਾ ਬਸਤੀ ਜਲੰਧਰ) ਤੇ ਹਰਭਜਨ ਸਿੰਘ (ਵਾਸੀ ਪੂਰਨ ਰੋਡ ਜਲੰਧਰ) ਸਮੇਤ ਐੱਸ.ਆਈ. ਅਜੀਤ ਸਿੰਘ (ਭੁਲੱਥ ਕਪੂਰਥਲਾ) ਸਮੇਤ ਐੱਸ.ਆਈ. ਅਜੈਬ ਸਿੰਘ ਨੂੰ ਉਮਰ ਕੈਦ ਦੀ ਸਜ਼ਾ ਸੁਣਾਉਂਦਿਆਂ 15

ਹੋਰਨਾਂ ਪੁਲੀਸ ਮੁਲਾਜ਼ਮਾਂ ਨੂੰ ਬਰੀ ਕਰ ਦਿੱਤਾ ਹੈ ਜਦੋਂ ਕਿ ਬਰੀ ਹੋਏ ਏ.ਐੱਸ.ਆਈ. ਗੁਰਨਾਮ ਸਿੰਘ ਦੀ ਮੌਤ ਹੋ ਚੁੱਕੀ ਹੈ। ਇਸੇ ਤਰ੍ਹਾਂ ਸਿਪਾਹੀ ਬਲਜੀਤ ਸਿੰਘ ਦੇ ਕਤਲ ਸੰਬੰਧੀ ਐੱਸ.ਆਈ. ਸੁਖਵੰਤ ਸਿੰਘ (ਮਛਰਾਨਾ ਗੁਰਦਾਸਪੁਰ) ਏ.ਐੱਸ.ਆਈ. ਰਜਿੰਦਰ ਸਿੰਘ (ਰੰਗਾ) ਅਤੇ ਸਿਪਾਹੀ ਨੰਦ ਸਿੰਘ (ਗੁਰਦਾਸਪੁਰ) ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਹੈ ਜਦੋਂ ਕਿ ਐੱਸ.ਆਈ. ਦੁੰਮਣ ਲਾਲ ਨੂੰ ਬਰੀ ਕਰ ਦਿੱਤਾ ਗਿਆ ਹੈ।"

ਵਿਚਾਰਨ ਵਾਲੀ ਗੱਲ ਇਹ ਹੈ ਕਿ ਮਾਰੇ ਗਏ ਪੰਜ ਨੌਜਵਾਨਾਂ ਦੇ ਵਾਰਿਸਾਂ ਨੇ ਇਨਸਾਫ਼ ਲਈ ਜੋ 24 ਵਰ੍ਹੇ ਜੰਗ ਲੜੀ ਹੈ, ਇਸ ਦੌਰਾਨ ਉਹਨਾਂ ਕੀ ਕੁਝ ਝੱਲਿਆ। ਸਮੁੱਚਾ ਪ੍ਰਸ਼ਾਸਨ ਉਹਨਾਂ ਨੂੰ ਕੇਸ ਵਾਪਸ ਕਰਵਾਉਣ ਲਈ ਕਿਵੇਂ ਤੰਗ ਕਰਦਾ ਰਿਹਾ ਹੋਵੇਗਾ। ਇਹਨਾਂ ਪੁਲਸੀਆਂ ਨੇ ਕਿਹੜਾ ਕਸਰ ਛੱਡੀ ਹੋਣੀ ਹੈ? ਤੇ ਹੁਣ ਵੀ ਇਹਨਾਂ ਕਾਤਲਾਂ ਨੇ ਉਪਰਲੀ ਅਦਾਲਤ ਵਿਚ ਅਪੀਲ ਕਰ ਕੇ ਜ਼ਮਾਨਤਾਂ 'ਤੇ ਆ ਕੇ ਪੀੜਿਤਾਂ ਦੇ ਪਰਿਵਾਰਾਂ ਦੀ ਹਿੱਕ 'ਤੇ ਮੂੰਗ ਦਲਣੀ ਹੈ।

ਪੰਜਾਬ ਵਿਚ ਇਹੋ ਜਿਹੇ ਅਨੇਕਾਂ ਪੁਲਸੀਏ ਹਨ, ਜਿਨ੍ਹਾਂ ਨੇ ਤਰੱਕੀਆਂ, ਇਨਾਮਾਂ ਤੇ ਫੀਤੀਆਂ ਦੇ ਲਾਲਚ ਵਿਚ ਪਿਛਲੇ ਸਮੇਂ ਵਿਚ ਅਨੇਕਾਂ ਬੇਦੋਸ਼ੇ ਮਾਰੇ ਹਨ। ਪਿੱਛੇ ਜਿਹੇ ਇਕ ਸੁਰਜੀਤ ਸਿੰਘ ਨਾਮੀ ਪੁਲਸੀਆਂ ਤਾਂ ਸ਼ਰੇਆਮ ਬੇਦੋਸ਼ੇ ਬੰਦੇ ਮਾਰਨ ਦਾ ਇਕਬਾਲ ਕਰ ਚੁੱਕਾ ਹੈ, ਜਿਸ ਖਿਲਾਫ਼ ਕੋਈ ਕਾਰਵਾਈ ਨਹੀਂ ਕੀਤੀ ਗਈ। ਹਜ਼ਾਰਾਂ ਸਿਖ ਪਰਿਵਾਰ ਅੱਜ ਵੀ ਉਹਨਾਂ ਬੁੱਚੜ ਤੇ ਵਹਿਸੀ ਪੁਲਸੀਆਂ ਦੀ ਦਹਿਸ਼ਤ ਝੱਲ ਰਹੇ ਹਨ ਜਿਨ੍ਹਾਂ ਨੇ ਉਹਨਾਂ ਦੇ ਪੁੱਤ ਖਪਾ ਦਿੱਤੇ।

ਇਸ ਮਾਮਲੇ ਦੇ ਫ਼ੈਸਲੇ ਤੋਂ ਬਾਅਦ ਮੁਖਤਿਆਰ ਸਿੰਘ ਦੀ ਮਾਤਾ ਗੁਰਮੀਤ ਕੌਰ ਨੇ ਦੱਸਿਆ ਕਿ ਉਸ ਦਾ ਬੀ.ਏ. ਵਿਚ ਪੜ੍ਹਦਾ ਲੜਕਾ ਘਰ ਦੀ ਗਰੀਬੀ ਵੇਖ ਕੇ ਉਸ ਸਮੇਂ ਪੁਲੀਸ ਵਿਚ ਭਰਤੀ ਹੋਇਆ ਜਦੋਂ ਕੋਈ ਵੀ ਪਰਿਵਾਰ ਆਪਣੇ ਨੌਜਵਾਨ ਪੁੱਤਰ ਨੂੰ ਪੁਲੀਸ ਵਿਚ ਭਰਤੀ ਹੋਣ ਤੋਂ ਰੋਕਦਾ ਸੀ। ਉਹਨਾਂ ਦੱਸਿਆ ਕਿ ਉਹਨਾਂ ਦਾ ਪੁੱਤਰ ਬਹੁਤ ਹੀ ਧਾਰਮਿਕ ਖਿਆਲਾਂ ਵਾਲਾ ਸੀ। ਉਸ ਦੇ ਪੁੱਤਰ ਨੂੰ ਪੁਲੀਸ ਨੇ ਅਗਸਤ 1992 ਵਿਚ ਜਲੰਧਰ ਤੋਂ ਡਿਊਟੀ ਦੌਰਾਨ ਹੀ ਚੁੱਕ ਲਿਆ ਸੀ। ਉਸ ਦਿਨ ਉਹਨਾਂ ਦੇ ਹੀ ਪਿੰਡ ਦਾ ਡਾਕਟਰ ਸੰਤੋਖ ਸਿੰਘ ਉਸ ਦੇ ਪੁੱਤਰ ਨੂੰ ਮਿਲਿਆ ਸੀ ਤੇ ਸੰਤੋਖ ਸਿੰਘ ਨੂੰ ਕੁਝ ਸਮੇਂ ਲਈ ਕਿਤੇ ਜਾਣ ਦਾ ਕਹਿ ਕੇ ਆਪਣੇ ਸਰਕਾਰੀ ਕੁਆਰਟਰ ਵਿਚ ਛੱਡ ਕੇ ਗਿਆ ਸੀ। ਪਰ ਸੰਤੋਖ ਸਿੰਘ ਸਵੇਰ ਦੇ 7 ਵਜੇ ਜਾਣ ਤੋਂ ਬਾਅਦ ਰਾਤ ਤਕ ਵੀ ਫਿਰ ਨਹੀਂ ਮੁੜਿਆ। ਗੁਰਮੀਤ ਕੌਰ ਨੇ 1992 ਦੇ ਘਟਨਾ ਵਾਲੇ ਦਿਨ ਦੀ ਅਖ਼ਬਾਰ ਅਜੇ ਤਕ ਸਾਂਭੀ ਹੋਈ ਹੈ। ਮੁਖਤਿਆਰ ਸਿੰਘ ਦੇ ਪਿਤਾ ਭਜਨ ਸਿੰਘ ਨੇ ਦੱਸਿਆ ਕਿ ਉਹਨਾਂ ਆਪਣੇ ਪੁੱਤਰ ਦੀ ਭਾਲ ਤੇ ਉਸ ਦੀ ਬਰਾਮਦਗੀ ਲਈ ਹਰ ਪੁਲੀਸ ਅਫ਼ਸਰ ਦਾ ਦਰਵਾਜ਼ਾ ਖੜਕਾਇਆ ਪਰ ਕਿਤੇ ਇਨਸਾਫ਼ ਨਾ ਮਿਲਿਆ। ਇਨਸਾਫ਼ ਖ਼ਾਤਰ ਉਸ ਦੀ ਜ਼ਮੀਨ ਵੀ ਵਿਕ ਗਈ। ਉਸ ਦਾ ਠੇਕੇਦਾਰੀ ਦਾ ਆਪਣਾ ਧੰਦਾ ਵੀ ਠੱਪ ਹੋ ਗਿਆ।

ਜਦੋਂ ਸੀ.ਬੀ.ਆਈ. ਜਾਂਚ ਵਿਚ ਪੁਲੀਸ ਅਧਿਕਾਰੀ ਰਾਮ ਸਿੰਘ ਤੇ ਦੂਸਰੇ ਕਰਮਚਾਰੀਆਂ ਨੂੰ ਮੁਕਦਮੇ ਵਿਚ ਸੰਮਨ ਕਰ ਲਿਆ ਤਾਂ ਇਹ ਅਧਿਕਾਰੀ ਤੇ ਪੁਲੀਸ ਮੁਲਾਜ਼ਮ ਉਸ ਨੂੰ ਇਕ ਕਰੋੜ ਰੁਪਏ ਤੇ ਤਿੰਨ ਏਕੜ ਜ਼ਮੀਨ ਰਾਜ਼ੀਨਾਮੇ ਲਈ ਦੇਣ ਦਾ ਲਾਲਚ ਦਿੰਦੇ ਰਹੇ। ਪਰ ਉਸ



ਨੇ ਅਤੇ ਉਸ ਦੀ ਪਤਨੀ ਨੇ ਕਿਹਾ ਕਿ ਸਾਨੂੰ ਸਾਡਾ ਪੁੱਤਰ ਚਾਹੀਦਾ ਹੈ, ਅਸੀਂ ਪੈਸੇ ਕੀ ਕਰਨੇ ਹਨ।

ਮ੍ਰਿਤਕ ਦੀ ਮਾਤਾ ਦੱਸਿਆ ਕਿ ਉਹਨਾਂ ਦੇ ਘਰ ਦੀ ਹਾਲਤ ਬਹੁਤ ਨਿਘਰ ਚੁੱਕੀ ਹੈ। ਘਰ ਦੇ ਮਕਾਨ ਦੀਆਂ ਛੱਤਾਂ ਵੀ ਡਿਗਣ ਵਾਲੀਆਂ ਹਨ। ਪਰ ਅਸੀਂ ਪੁਲੀਸ ਵੱਲੋਂ ਦਿੱਤੇ ਵੱਡੇ ਲਾਲਚ ਨੂੰ ਠੋਕਰ ਮਾਰ ਦਿੱਤੀ। ਮ੍ਰਿਤਕ ਦੀ ਭੈਣ ਕਮਲਜੀਤ ਕੌਰ ਨੇ ਦੱਸਿਆ ਕਿ ਉਸ ਦੇ ਭਰਾ ਦੀ ਮੰਗਣੀ ਵੀ ਹੋ ਚੁੱਕੀ ਸੀ ਪਰ ਸਰਕਾਰੀ ਜਬਰ ਨੇ ਉਹਨਾਂ ਦੇ ਪਰਿਵਾਰ ਦੀਆਂ ਖੁਸ਼ੀਆਂ ਖੋਹ ਲਈਆਂ। ਉਹਨਾਂ ਕਿਹਾ ਕਿ ਦੋਸ਼ੀਆਂ ਨੂੰ ਘੱਟੋ ਘੱਟ ਮੌਤ ਦੀ ਸਜ਼ਾ ਮਿਲਣੀ ਚਾਹੀਦੀ ਹੈ। ਪਰਿਵਾਰ ਨੇ ਦੱਸਿਆ ਕਿ ਪੁਲੀਸ ਉਹਨਾਂ ਨੂੰ ਬਹੁਤ ਤੰਗ ਕਰਦੀ ਰਹਿੰਦੀ ਹੈ।

ਇਹ ਕੇਵਲ ਇਕ-ਅੱਧ ਕੇਸ ਨਹੀਂ। ਇਹੋ ਜਿਹੇ ਸੈਂਕੜੇ ਮਾਮਲੇ ਹਨ ਜਦ ਪੁਲੀਸ ਕਰਮਚਾਰੀਆਂ ਨੂੰ ਵੀ ਬੁੱਚੜਪੁਣੇ ਦਾ ਸ਼ਿਕਾਰ ਬਣਨਾ ਪਿਆ। ਜਦ ਭਾਈ ਜਸਵੰਤ ਸਿੰਘ ਖਾਲੜਾ ਨੇ ਅਣਪਛਾਤੀਆਂ ਲਾਸ਼ਾਂ ਦੇ ਮੁੱਦੇ 'ਤੇ ਸਰਗਰਮੀ ਸ਼ੁਰੂ ਕੀਤੀ ਤਾਂ 137 ਪੁਲੀਸ ਮੁਲਾਜ਼ਮਾਂ ਦੇ ਪਰਿਵਾਰਾਂ ਨੇ ਉਹਨਾਂ ਤਕ ਪਹੁੰਚ ਕੀਤੀ ਸੀ।

• • • • •

# ਸਿੱਖ ਪੁਲਸੀਆਂ ਦਾ ਸੰਤਾਪ

ਬਥੇਰੇ ਪੁਲੀਸ ਵਾਲੇ ਹੋਣਗੇ ਜਿਹੜੇ ਬੀਤੇ ਦੌਰ ਵਿਚ ਕੀਤੇ ਜ਼ੁਲਮਾਂ ਤੋਂ ਪਛਤਾ ਰਹੇ ਹੋਣਗੇ। ਉਹਨਾਂ ਦੀ ਆਤਮਾ ਲਾਹਣਤਾਂ ਪਾਉਂਦੀ ਹੋਵੇਗੀ ਕਿ ਕਿਵੇਂ ਕਕਾਰਾਂ ਦੀ ਬੇਅਦਬੀ ਕਰਦੇ ਰਹੇ। ਗੁਰਸਿਖਾਂ ਨੂੰ ਕੋਹ-ਕੋਹ ਮਾਰਦੇ ਰਹੇ। ਕਦੇ ਨਾ ਕਦੇ ਉਹਨਾਂ ਅੰਦਰੋਂ ਇਹ ਹੂਕ ਵੀ ਨਿਕਲਦੀ ਹੋਵੇਗੀ ਕਿ ਇਹ ਪਾਪ ਸਾਥੋਂ ਹੀ ਕਿਉਂ ਕਰਵਾਇਆ ਗਿਆ? ਅਸਲ ਵਿਚ ਇਹ ਵੀ ਹਕੂਮਤ ਦੀ ਨੀਤੀ ਹੀ ਹੈ ਕਿ ਸਿੱਖਾਂ ਦਾ ਘਾਣ ਸਿੱਖਾਂ ਦੇ ਘਰਾਂ ਵਿਚ ਜਨਮੇ ਲੋਕਾਂ ਤੋਂ ਕਰਵਾਈਏ।

ਜੂਨ 1984 ਮੌਕੇ ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਸੀ ਤੇ ਫ਼ੌਜੀ ਕਾਰਵਾਈ ਦਾ ਸਿਹਰਾ ਜਨਰਲ ਕੁਲਦੀਪ ਸਿੰਘ ਬਰਾੜ ਸਿਰ ਸੀ, ਜਿਸ ਦੇ ਨਾਲ ਹੋਰ ਵੀ ਜਨਰਲ ਦਿਆਲ ਵਰਗੇ ਬਹੁਤ ਸਾਰੇ ਸਿੱਖ ਫ਼ੌਜੀ ਅਫ਼ਸਰ ਸਨ। ਇਹਨਾਂ ਦੀ ਅਗਵਾਈ ਹੇਠ ਦਰਬਾਰ ਸਾਹਿਬ ਕੰਪਲੈਕਸ ਵਿਚ ਸੰਗਤਾਂ ਨੂੰ ਗੋਲੀਆਂ, ਤੋਪਾਂ, ਟੈਂਕਾਂ ਨਾਲ ਭੁੰਨਿਆ ਗਿਆ। ਪਤਾ ਨਹੀਂ ਉਹਨਾਂ ਦੀ ਓਦੋਂ ਕਿਹੋ ਜਿਹੀ ਮਨੋਦਸ਼ਾ ਹੋਵੇਗੀ ਜਾਂ ਮਗਰੋਂ ਜਦ ਉਹ ਆਪਣੇ ਘਰੀਂ ਗਏ ਹੋਣਗੇ ਤਾਂ ਉਹਨਾਂ ਨੂੰ ਕੀ ਮਹਿਸੂਸ ਹੋਇਆ ਹੋਵੇਗਾ ਕਿ ਅਸੀਂ ਕਿੱਡਾ ਵੱਡਾ ਪਾਪ ਕੀਤਾ ਹੈ। ਪਤਾ ਨਹੀਂ ਉਹਨਾਂ ਦੀ ਪਿਛਲੀ ਦੁਨਿਆਵੀ ਪੜ੍ਹਾਈ ਤੇ ਘਰਾਂ ਦਾ ਮਹੌਲ ਕਿਹੋ ਜਿਹਾ ਹੋਵੇਗਾ ਜਿਸ ਕਰਕੇ ਉਹ ਸਹਿਜੇ ਹੀ ਇਹ ਪਾਪ ਕਰ ਗਏ ਤੇ ਉਹਨਾਂ ਦੇ 'ਅੰਦਰੋਂ' ਕੋਈ ਝਿਜਕ ਨਾ ਉਠੀ। ਕੋਈ ਮਾਨਸਿਕ ਮਾਹਿਰ ਹੀ ਦੱਸ ਸਕਦਾ ਹੈ ਕਿ ਦਰਬਾਰ ਸਾਹਿਬ ਕੰਪਲੈਕਸ ਵਿਚ ਗੋਲੀਆਂ ਚਲਾਉਣ ਵਾਲੇ ਸਿੱਖ ਫ਼ੌਜੀਆਂ ਨੂੰ ਕਿਹੋ ਜਿਹਾ ਅਹਿਸਾਸ ਹੋਇਆ ਜਾਂ ਉਹਨਾਂ ਫ਼ੌਜੀਆਂ ਨੂੰ ਬਾਕੀ ਜੀਵਨ ਵਿਚ ਕੀ ਅਹਿਸਾਸ ਹੋਇਆ ਜਾਂ ਮਰਨ ਤੋਂ ਪਹਿਲਾਂ ਉਹਨਾਂ ਕੀ ਮਹਿਸੂਸ ਕੀਤਾ ਤੇ ਕੀ ਕਿਹਾ? ਜਦ ਉਹ ਸੁਣਦੇ ਹੋਣਗੇ ਕਿ ਉਹ ਵੀ ਤਾਂ ਸਿੱਖ ਫ਼ੌਜੀ ਹੀ ਸੀ ਜਿਹੜੇ ਦਰਬਾਰ ਸਾਹਿਬ ਉੱਪਰ ਹਮਲੇ ਦੀ ਗੱਲ ਸੁਣਨ ਸਾਰ ਬੈਰਕਾਂ ਛੱਡ ਕੇ ਹਥਿਆਰ ਲੈ ਕੇ ਬਗ਼ਾਵਤ ਕਰ ਕੇ ਮੈਦਾਨ ਵਿਚ ਨਿੱਤਰ ਆਏ ਤਾਂ ਇਹ ਸੁਣ ਕੇ ਦਰਬਾਰ ਸਾਹਿਬ ਉੱਪਰ ਹਮਲਾ ਕਰਨ ਵਾਲੇ ਫ਼ੌਜੀਆਂ ਨੂੰ ਕਿੰਨੀ ਕੁ ਹੀਣ-ਭਾਵਨਾ ਹੁੰਦੀ ਹੋਵੇਗੀ। ਕੀ ਕਦੇ ਕਿਸੇ ਹਮਲਾ ਕਰਨ ਵਾਲੇ ਸਿੱਖ ਫ਼ੌਜੀ ਤੇ ਕਿਸੇ 'ਧਰਮੀ ਫ਼ੌਜੀ' ਦੀ ਮੁਲਾਕਾਤ ਹੋਈ ਹੋਵੇਗੀ? ਓਦੋਂ ਦੋਹਾਂ ਨੇ ਇਕ-ਦੂਜੇ ਨੂੰ ਕੀ ਕਿਹਾ-ਸੁਣਿਆ ਹੋਵੇਗਾ? ਇਹ 'ਧਰਮੀ ਫ਼ੌਜੀ' ਕਿਹੋ ਜਿਹੇ ਪਿਛੋਕੜ ਵਾਲੇ ਘਰਾਂ ਤੇ ਕਿਹੋ ਜਿਹੀ ਪੜ੍ਹਾਈ ਪੜ੍ਹੇ ਹੋਣਗੇ ਜੋ ਉਹਨਾਂ ਅੰਦਰਲੇ ਸਿੱਖ ਜਜ਼ਬੇ ਨੇ ਉਹਨਾਂ ਨੂੰ ਬਗ਼ਾਵਤ ਲਈ ਪ੍ਰੇਰਿਆ।

ਜੂਨ 1984 ਵਾਂਗ ਬਾਅਦ ਵਿਚ ਸਿੱਖਾਂ ਦੀ ਨਸਲਕੁਸ਼ੀ ਲਈ ਸਿੱਖਾਂ ਦੇ ਘਰ ਜਨਮੇ



ਕੇ.ਪੀ.ਐੱਸ. 'ਗਿੱਲ' ਤੇ ਹੋਰ ਸਿੱਖ ਪੁਲੀਸ ਅਧਿਕਾਰੀਆਂ ਨੇ ਸਿੱਖਾਂ ਦਾ ਘਾਣ ਕੀਤਾ। ਇਹਨਾਂ ਵਿਚੋਂ ਬਥੇਰੇ ਹੋਣਗੇ ਜਿਹੜੇ ਕਲਪਦੇ ਹੋਣਗੇ ਕਿ ਅਸੀਂ ਇਹ ਕੀ ਕਰ ਬੈਠੇ? ਚਾਣਕੀਆ ਨੀਤੀ ਦਾ ਸ਼ਿਕਾਰ ਹੋਏ ਇਹ ਲੋਕ ਕਿੰਨਾ ਸੰਤਾਪ ਭੋਗਦੇ ਹੋਣਗੇ? ਇਹ ਆਪਣੇ-ਆਪ ਨੂੰ ਹਰ ਵੇਲੇ ਕੋਸਦੇ ਰਹਿੰਦੇ ਹੋਣਗੇ। ਹਰ ਪਲ ਸੂਲੀ 'ਤੇ ਚੜ੍ਹੇ ਰਹਿੰਦੇ ਹੋਣਗੇ।ਕਿਤੇ ਵੀ ਧਰਵਾਸ ਨਹੀਂ ਮਿਲਦਾ ਹੋਣਾ। ਆਪਣੀਆਂ ਹੀ ਨਜ਼ਰਾਂ ਵਿਚ ਮਰੇ ਜਿਹੇ ਰਹਿਣਾ। ਆਪਣੀ ਹੀ ਲਾਸ਼ ਚੁੱਕੀ ਫਿਰਨਾ।

ਇਹ ਚਰਚਾ ਕਰਨ ਦੀ ਲੋੜ ਹੈ ਕਿ ਇਹ ਪੁਲੀਸ ਵਾਲੇ ਸਿਖੀ ਤੇ ਸਿੱਖਾਂ ਦੀ ਨਸਲਕੁਸ਼ੀ ਖ਼ਿਲਾਫ਼ ਅੜੇ ਕਿਉਂ ਨਹੀਂ? ਉਹਨਾਂ ਕਿਉਂ ਨਹੀਂ ਕਿਹਾ ਕਿ ਅਸੀਂ ਬੇਦੋਸ਼ੇ ਲੋਕ ਨਹੀਂ ਮਾਰਾਂਗੇ? ਪਰ 'ਗਿੱਲ' ਦੀ ਕਮਾਂਡ ਹੇਠ ਪਾਪ ਕਰਨ ਵੇਲੇ ਜੁਰਅਤ ਹੀ ਨਾ ਕਰ ਸਕੇ। ਇਹ 'ਗਿੱਲ' ਹੀ ਸੀ ਜਿਸ ਦੀ ਮਾਨਸਿਕਤਾ ਵਿਚ ਵਿਗਾੜ ਸੀ।

ਬਥੇਰੇ ਹੋਰ ਪੁਲੀਸ ਅਫ਼ਸਰ ਹੋਏ ਹਨ, ਜਿਨ੍ਹਾਂ ਨੇ ਹਕੂਮਤ ਦੀ ਸਿੱਖਾਂ ਦੀ ਨਸਲਕੁਸ਼ੀ ਵਾਲੇ ਪ੍ਰੋਜੈਕਟ ਦਾ ਹਿੱਸਾ ਬਣਨ ਤੋਂ ਨਾਂਹ ਕਰ ਦਿੱਤੀ। ਉਹ ਖੁੱਡੇ ਲਾਈਨ ਲੱਗੇ ਰਹੇ, ਉਹਨਾਂ ਦੀਆਂ ਤਰੱਕੀਆਂ ਨਹੀਂ ਹੋਈਆਂ, ਹੋਰ ਕਈ ਢੰਗ ਤਰੀਕੇ ਵਰਤ ਕੇ ਜ਼ਲੀਲ ਕੀਤੇ ਗਏ ਪਰ ਉਹਨਾਂ ਨੇ 'ਗਿੱਲ' ਵਾਂਗ ਫੜਾਂ ਨਹੀਂ ਮਾਰੀਆਂ ਕਿ 'ਇਹਨਾਂ ਜੱਟ-ਖਾੜਕੂਆਂ ਨੂੰ ਇਕ ਜੱਟ ਹੀ ਕਾਬੂ ਕਰ ਸਕਦਾ ਹੈ।'

ਹੋਰ ਕੋਈ ਹੁੰਦਾ ਤਾਂ ਸ਼ਰਮਸਾਰ ਹੋਇਆ ਫਿਰਦਾ ਕਿ ਮੈਂ ਆਪਣੀ ਹੀ ਕੌਮ ਦੇ ਲੋਕਾਂ ਦਾ ਕਿਵੇਂ ਬੇਦਰਦੀ ਨਾਲ ਘਾਣ ਕੀਤਾ ਪਰ 'ਗਿੱਲ' ਦੀ ਜ਼ਮੀਰ ਐਨੀ ਗਰਕੀ ਹੋਈ ਸੀ ਕਿ ਉਸ ਨੂੰ ਸਿੱਖਾਂ ਦੇ ਕਤਲੇਆਮ ਦਾ ਚਾਅ ਚੜ੍ਹਿਆ ਰਹਿੰਦਾ ਸੀ ਜਿਸ ਕਰਕੇ ਉਹ ਕਹਿੰਦਾ ਫਿਰਦਾ ਸੀ ਕਿ "ਜਿੰਨੇ ਕੁ ਬੰਦੇ ਮੈਂ ਮਾਰ ਦਿੱਤੇ ਹਨ, ਸਿੱਖਾਂ ਦੀ ਅਕਲ ਟਿਕਾਣੇ ਆ ਗਈ ਹੈ।"

ਜੇ ਕਿਸੇ ਨੇ ਉਸ ਦੇ ਜ਼ੁਲਮਾਂ ਦਾ ਵਿਰੋਧ ਕੀਤਾ, ਉਸ ਦੇ ਵੱਲੋਂ ਕੀਤੀ ਗੈਰ-ਕਨੂੰਨੀ ਕਾਰਵਾਈ ਦਾ ਵਿਰੋਧ ਕੀਤਾ ਤਾਂ ਉਸ ਨੂੰ ਐਨਾ ਗਰੂਰ ਸੀ ਕਿ ਉਹ ਸੁਨੇਹੇ ਭੇਜਦੇ ਸੀ ਕਿ ਖ਼ਤਮ ਕਰ ਦਿਆਂਗੇ, ਨਿਸ਼ਾਨੀ ਵੀ ਨਹੀਂ ਲੱਭਣੀ। ਜਦ ਭਾਈ ਜਸਵੰਤ ਸਿੰਘ ਖਾਲੜਾ ਨੂੰ ਸੁਨੇਹਾ ਦਿੱਤਾ ਗਿਆ ਕਿ ਜਿੱਥੇ ਪੱਚੀ ਹਜ਼ਾਰ ਲਾਸ਼ਾਂ ਦਾ ਹਿਸਾਬ ਦੇਣਾ ਹੈ, ਓਥੇ ਪੱਚੀ ਹਜ਼ਾਰ ਇਕ ਦਾ ਹਿਸਾਬ ਦੇ ਦਿਆਂਗੇ। ਮਤਲਬ ਕਿ ਅਗਲਾ ਸ਼ਿਕਾਰ 'ਖਾਲੜਾ' ਬਣਾ ਲਵਾਂਗੇ। ਪਰ 'ਗਿੱਲ' ਦੀ ਇਸ ਵਹਿਸ਼ਤ ਅੱਗੇ ਉਹ ਸੂਰਬੀਰ ਗੁਰੂ ਸਾਹਿਬ ਦੇ ਓਟ-ਆਸਰੇ ਡਟ ਗਿਆ। ਉਹ ਮਾਰਿਆ ਜਾ ਸਕਦਾ ਤੇ ਮਾਰਿਆ ਵੀ ਗਿਆ। ਪਰ ਉਸ ਦੀ ਮੌਤ ਨੇ 'ਗਿੱਲ' ਨੂੰ ਜਿਊਂਦੇ ਜੀ ਮਾਰ ਦਿੱਤਾ। 'ਗਿੱਲ' ਕਤਲੇਗਾਰਤ ਦੀ ਸਜ਼ਾ ਤੋਂ ਜ਼ਰੂਰ ਬਚ ਗਿਆ ਪਰ ਜਿਹੜੀ ਸਜ਼ਾ ਖਾਲਸਾ ਪੰਥ ਨੇ ਦਿੱਤੀ, ਉਹ ਭਾਰਤੀ ਕਨੂੰਨਾਂ ਨਾਲੋਂ ਕਿਤੇ ਵੱਡੀ ਹੈ। ਖਾਲਸਾ ਪੰਥ ਨੇ ਸਾਰੇ ਸੰਸਾਰ ਨੂੰ ਦੱਸ ਦਿੱਤਾ ਕਿ 'ਗਿੱਲ' ਬੁੱਚੜ ਹੈ। ਇਹੋ ਜਿਹੇ ਬੁੱਚੜ ਦੇ ਹੁਕਮਾਂ 'ਤੇ ਕਤਲੇਗਾਰਤ ਕਰਨ ਵਾਲੇ ਹੁਣ ਜੋ ਸੰਤਾਪ ਭੋਗਦੇ ਹੋਣਗੇ ਉਹ ਕਹਿਣ-ਸੁਣਨ ਤੋਂ ਬਾਹਰਾ ਹੈ।

ਪਰ 'ਗਿੱਲ' ਜਿਹੋ ਜਿਹੀ ਪੜ੍ਹਾਈ ਪੜ੍ਹਿਆ ਸੀ ਤੇ ਜਿਹੋ ਜਿਹੀ ਬਿਰਤੀ ਉਸ ਦੇ ਮਗਰ

ਫ਼ੌਜੀਆਂ ਪੁਲਿਸ ਵਾਲਿਆਂ ਦੀ ਸੀ, ਉਹ ਇਸ ਮੁਲਕ ਨੇ ਬੜੀ ਮਿਹਨਤ ਨਾਲ ਪੈਦਾ ਕੀਤੀ ਹੈ। ਇਹ ਮੁਲਕ ਸਿੱਖਾਂ ਸਾਹਮਣੇ ਸਥਿਤੀ ਪੈਦਾ ਕਰਦਾ ਹੈ ਕਿ ਧਰਮ, ਕੌਮ, ਪੰਥ ਦੀ ਪਰਵਾਹ ਨਾ ਕਰੋ ਤੇ ਆਪਣੀ ਡਿਊਟੀ ਪੂਰੀ ਕਰਦੇ ਹੋਏ ਸਿੱਖਾਂ ਨੂੰ ਮਾਰ-ਮੁਕਾਈ ਚਲੋ। ਇਸ ਕਾਰਵਾਈ ਦੌਰਾਨ ਜਾਂ ਮਗਰੋਂ ਸਿੱਖਾਂ ਦੇ ਘਰਾਂ ਵਿਚ ਜੰਮਿਆਂ ਫ਼ੌਜੀਆਂ ਨੂੰ ਪੁਲਸੀਆਂ ਦੀ ਦੁਬਿਧਾ ਦਾ ਸੰਤਾਪ ਭੋਗਣਾ ਵੀ ਪੈਂਦਾ ਹੈ ਕਿ ਉਹਨਾਂ ਨੇ ਸਿੱਖੀ ਤੇ ਸਿੱਖਾਂ ਦੇ ਉਲਟ ਭੁਗਤ ਕੇ ਸਹੀ ਕੀਤਾ ਕਿ ਗਲਤ?

ਹੁਣ ਤਾਂ ਭਾਰਤੀ ਵਿਦਿਅਕ ਪ੍ਰਣਾਲੀ ਅਤੇ ਮੀਡੀਆ ਦੇ ਅਸਰ ਹੇਠ ਸਾਡੇ ਸਿੱਖ ਵੀ ਇਸ ਤਰੀਕੇ ਨਾਲ 'ਘੜੇ' ਜਾ ਰਹੇ ਹਨ ਕਿ ਉਹਨਾਂ ਨੂੰ ਸਦਾ ਹੀ ਉਹ ਸਿੱਖ ਗਲਤ ਲੱਗਣਗੇ, ਜੋ ਪੰਥਕ ਹਿਤਾਂ ਦੀ ਗੱਲ ਕਰਨਗੇ। ਸਿੱਖ ਬੱਚਿਆਂ ਦੇ ਦਿਲ-ਦਿਮਾਗ ਵਿਚ ਭਾਰਤੀ ਰਾਸ਼ਟਰਵਾਦ (ਅਸਲ ਵਿਚ ਹਿੰਦੂ-ਰਾਸ਼ਟਰਵਾਦ) ਦੇ ਬਹਾਨੇ ਸਿੱਖੀ-ਵਿਰੋਧੀ ਭਾਵਨਾਵਾਂ ਐਨੀ ਬੁਰੀ ਤਰ੍ਹਾਂ ਘੁਸੇੜੀਆਂ ਜਾ ਰਹੀਆਂ ਨੇ ਕਿ ਭਵਿੱਖ ਵਿਚ ਪੰਜਾਬ ਵਿਚਲੇ ਸਿੱਖ ਤੇ ਵਿਦੇਸ਼ਾਂ ਵਿਚਲੇ ਸਿੱਖ ਦੇ ਸੋਚ-ਢੰਗ ਵਿਚ ਜ਼ਮੀਨ-ਅਸਮਾਨ ਦਾ ਫ਼ਰਕ ਹੋਇਆ ਕਰੇਗਾ। ਸਿੱਖ ਅਦਾਰਿਆਂ ਦੇ ਪ੍ਰਬੰਧਕ ਤਾਂ ਪੰਜਾਬ ਦੇ ਸਿੱਖਾਂ ਵਿਚੋਂ ਹੀ ਬਣਨੇ ਨੇ ਨਾ, ਤੇ ਉਹ ਸਾਰੇ ਸ਼ੁੱਧ ਹਿੰਦੂਵਾਦੀ ਰੰਗ ਵਿਚ ਰੰਗੇ ਹੋਇਆ ਕਰਨਗੇ। ਜਿਨ੍ਹਾਂ ਦੇ ਕਾਰਿਆਂ ਤੋਂ ਖ਼ਾਲਸਈ ਸੋਚ ਵਾਲੇ ਦੁਨੀਆਂ ਭਰ ਵਿਚ ਬੈਠੇ ਸਿੱਖ ਕਲਪਿਆ ਕਰਨਗੇ। ਅਜੇ ਤਾਂ ਕੁਝ ਵੀ ਨਹੀਂ, ਜੇ ਇੰਝ ਹੀ ਚੱਲਦਾ ਰਿਹਾ ਤਾਂ ਸਿੱਖ ਘਰਾਂ ਦੇ ਜੰਮੇ-ਜਾਏ ਹੀ ਭਾਰਤੀ ਹਕੂਮਤ ਦੀ ਸੇਵਾ ਵਿਚ ਹੱਥ ਜੋੜ ਕੇ ਬੇਨਤੀ ਕਰਨਗੇ ਕਿ ਪੰਥਕ ਸੋਚ ਵਾਲਿਆਂ ਦੇ ਖ਼ਾਤਮੇ ਲਈ ਸਾਨੂੰ ਜ਼ਿੰਮੇਵਾਰੀ ਦਿੱਤੀ ਜਾਵੇ। ਅਗਲਾ ਲਖਪਤ, ਜਕਰੀਆ, ਮੋਜਾ, ਇੰਦਰਾ ਦਾ ਵਾਰਿਸ ਕੋਈ ਸਿੱਖ ਪਰਿਵਾਰ ਵਿਚ ਜੰਮਿਆ ਹੀ ਹੋਏਗਾ। ਜਿਵੇਂ 1984 ਤੋਂ ਬਾਅਦ ਸਿੱਖਾਂ ਉੱਤੇ ਅੱਤਿਆਚਾਰ ਕਰਨ ਵਾਲੇ ਬਹੁਤੇ ਲੋਕ ਸਿੱਖ ਘਰਾਂ ਦੇ ਜੰਮੇ-ਜਾਏ ਹੀ ਸਨ ਇਵੇਂ ਭਵਿੱਖ ਵਿਚ ਹੋਰ ਵੱਡੇ ਜ਼ਾਲਮ (ਕੇ.ਪੀ.ਐੱਸ. 'ਗਿੱਲ' ਤੇ ਬੇਅੰਤ ਸਿੰਘ ਦੇ ਵਾਰਿਸ) ਸਿੱਖਾਂ ਵਿਚੋਂ ਤਿਆਰ ਕਰ ਕੇ ਪੰਥਕ ਸੋਚ ਵਾਲਿਆਂ ਦਾ ਘਾਣ ਕੀਤਾ ਜਾਣਾ ਹੈ। ਜਿਹੋ ਜਿਹਾ ਮਾਹੌਲ ਤੇ ਜਿਹੋ ਜਿਹੀ ਪੜ੍ਹਾਈ ਹੁਣ ਹੈ, ਜਿਸ ਨਾਲ ਸਿੱਖਾਂ ਅੰਦਰੋਂ ਸਿੱਖ ਜਜ਼ਬਾ ਮਾਰਨ ਤੇ ਹਿੰਦੂ ਰਾਸ਼ਟਰਵਾਦ ਦਾ ਜਜ਼ਬਾ ਬੁਲੰਦ ਕੀਤਾ ਜਾ ਰਿਹਾ ਹੈ ਤਾਂ ਜਿਹੜੇ ਸਿੱਖ ਹੁਣ ਫ਼ੌਜ ਵਿਚ ਭਰਤੀ ਹੋ ਰਹੇ ਹਨ ਉਹ ਤਾਂ ਘੱਲੂਘਾਰੇ ਵੇਲੇ ਦਰਬਾਰ ਸਾਹਿਬ 'ਤੇ ਹਮਲਾ ਕਰਨ ਵਾਲੀ ਫ਼ੌਜ ਵਿਚ ਹੀ ਸ਼ਾਮਿਲ ਹੋਣਗੇ ਤੇ ਕਦੇ ਵੀ ਬਗ਼ਾਵਤ ਨਹੀਂ ਕਰਨਗੇ।

ਦਿਨੋ-ਦਿਨ ਸਿੱਖਾਂ ਵਿਚ ਸਿੱਖੀ ਸਿਦਕ ਮਾਰਨ, ਘਟਾਉਣ ਵਾਲੇ ਪ੍ਰੋਜੈਕਟ ਅੱਗੇ ਵਧ ਰਹੇ ਹਨ ਤੇ ਸਿੱਖਾਂ ਦਾ ਹਿੰਦੂਕਰਨ ਹੁੰਦਾ ਜਾ ਰਿਹਾ ਹੈ।ਅਜੋਕੇ ਵਿਦਿਅਕ ਤੇ ਸਮਾਜਿਕ ਮਾਹੌਲ ਵਿਚ ਜੰਮੇ-ਪਲੇ ਸਿੱਖ 'ਜਨਰਲ ਬਰਾੜ,'ਗਿੱਲ',ਬੇਅੰਤ ਸਿੰਘ' ਹੀ ਬਣਨਗੇ।

ਜੋ ਸਿੱਖਾਂ ਦੀ ਨਸਲਕੁਸ਼ੀ ਦੇ ਪ੍ਰੋਜੈਕਟ ਵਿਚ ਸ਼ਾਮਿਲ ਰਹੇ ਜਿਹੜੇ ਫ਼ੌਜੀ ਤੇ ਪੁਲਸੀਏ ਝੁਰਦੇ ਰਹਿੰਦੇ ਹਨ ਉਹ ਹੈਰਾਨ-ਪਰੇਸ਼ਾਨ ਹੋ ਸਕਦੇ ਹਨ ਕਿ ਅਸੀਂ ਤਾਂ ਜਿਹੋ ਜਿਹੇ ਸਾਂ, ਉਹਦੇ 'ਤੇ ਹੀ ਦੁਖੀ ਸਾਂ, ਆਹ ਤਾਂ ਹੁਣ ਬਿਲਕੁਲ ਹੀ ਐਹੋ ਜਿਹੇ ਫ਼ੌਜੀ ਤੇ ਪੁਲਸੀਏ ਆ ਗਏ ਹੈ ਜਿਹੜੇ ਸਿੱਖ ਜਜ਼ਬਾਤਾਂ ਦੀ ਉੱਕਾ ਈ ਪਰਵਾਹ ਨਹੀਂ ਕਰਦੇ ਤੇ ਹਰ ਸਿੱਖ ਦਾ ਘਾਣ ਕਰਨ ਲਈ ਤਿਆਰ-ਬਰ-ਤਿਆਰ ਹਨ। ਇੰਝ ਜਿਹੜੇ ਪੁਲਸੀਏ ਪਹਿਲਾਂ ਸੰਤਾਪ ਭੋਗ ਰਹੇ ਹਨ, ਆਪਣੇ ਬੁਢਾਪੇ ਮੌਕੇ ਲਾਜ਼ਮੀ ਝੂਰ-ਝੂਰ ਮਰਨਗੇ ਕਿ ਅਸੀਂ ਹਕੂਮਤੀ ਏਜੰਡੇ ਦਾ ਸੰਦ ਬਣੇ ਰਹੇ ਤੇ ਸਿੱਖਾਂ ਦਾ ਨਜਾਇਜ਼ ਘਾਣ ਕੀਤਾ। ਉਹ ਚਾਹੁਣਗੇ ਕਿ ਨਵੇਂ ਭਰਤੀ ਹੋਏ ਪੁਲੀਸ ਵਾਲਿਆਂ ਨੂੰ ਕਲਪ-ਕਲਪ ਦੱਸਣ ਕਿ ਭਾਰਤੀ ਹਕੂਮਤ ਦੇ ਹੁਕਮ ਅਸੀਂ ਵੀ ਮੰਨੇ ਨੇ ਪਰ ਮਗਰੋਂ ਸਿਵਾਏ ਪਛਤਾਵੇ ਦੇ ਕੁਝ ਪੱਲੇ ਨਹੀਂ ਪੈਂਦਾ ਪਰ ਕੋਈ ਵਾਹ ਨਹੀਂ ਚੱਲਣੀ। ਉਹ ਖ਼ੁਦ ਮੰਨਿਆ ਕਰਨਗੇ ਕਿ 1978 ਤੋਂ ਲਗਾਤਾਰ ਅਸੀਂ ਉਹ ਸਿੱਖ ਮਾਰ ਦਿੱਤੇ, ਜਿਨ੍ਹਾਂ ਨੇ ਸਿੱਖਾਂ ਅੰਦਰ ਸਿੱਖੀ ਪ੍ਰਤੀ ਚੜ੍ਹਦੀ ਕਲਾ ਦਾ ਅਹਿਸਾਸ ਭਰਨਾ ਸੀ, ਸਿੱਖ ਹਿਤਾਂ ਦੀ ਰਾਖੀ ਕਰਨੀ ਸੀ, ਸਿੱਖ ਜਜ਼ਬਾਤਾਂ ਦੀ ਪਹਿਰੇਦਾਰੀ ਕਰਨੀ ਸੀ। ਉਹ ਖ਼ੁਦ ਝੂਰਿਆ ਕਰਨਗੇ ਕਿ ਜੇ ਅਸੀਂ ਪੰਥਕ ਸੋਚ ਵਾਲਿਆਂ ਸਿੱਖਾਂ ਨੂੰ ਨਾ ਮਾਰਿਆ ਹੁੰਦਾ ਤਾਂ ਸਿੱਖੀ ਦੇ ਵੈਰੀਆਂ ਨੂੰ ਆਪਣਾ ਏਜੰਡਾ ਲਾਗੂ ਕਰਨ ਦਾ ਮੌਕਾ ਨਾ ਮਿਲਦਾ।

* * * * *

# ਸਿੱਖਾਂ ਦਾ ਘਾਣ ਤੇ ਸਿਆਸੀ ਦਲ

ਬਹੁਤੇ ਲੋਕ ਸਿੱਖਾਂ ਦੀ ਨਸਲਕੁਸ਼ੀ ਲਈ 'ਕਾਂਗਰਸ' ਤੋਂ ਅੱਗੇ ਸੋਚਦੇ ਹੀ ਨਹੀਂ ਸਗੋਂ ਅਸਲ ਵਿਚ ਇਹ 'ਭਾਰਤੀ ਹਕੂਮਤ' ਦੀ ਨੀਤੀ ਸੀ ਜਿਸ ਵਿਚ ਹਰੇਕ ਸਿਆਸੀ ਦਲ ਨੇ ਆਪੋ-ਆਪਣਾ ਹਿਸਾ ਪਾਇਆ। ਇਸ ਜ਼ੁਲਮ ਵਿਚ ਸਾਰੀਆਂ ਹੀ ਸਿਆਸੀ ਪਾਰਟੀਆਂ ਦੀ ਸਹਿਮਤੀ ਰਹੀ ਹੈ। ਬਾਕੀ ਸਿਆਸੀ ਦਲਾਂ ਬਾਰੇ ਤਾਂ ਕੋਈ ਭਰਮ ਨਹੀਂ ਪਰ ਅਕਾਲੀ ਦਲ ਨੇ ਜੋ ਕੁਝ ਕੀਤਾ, ਉਹ ਇਤਿਹਾਸ ਦਾ ਸਭ ਤੋਂ ਕਾਲਾ ਵਰਕਾ ਹੈ ਕਿਉਂਕਿ ਇਸ ਤੋਂ ਪਹਿਲਾਂ ਕਦੇ ਕਿਸੇ ਅਕਾਲੀ ਸਰਕਾਰ ਨੇ ਨਾ ਦਰਬਾਰ ਸਾਹਿਬ 'ਤੇ ਹਮਲਾ ਕੀਤਾ ਸੀ ਨਾ ਇੰਝ ਸਿੱਖਾਂ ਦੀ ਨਸਲਕੁਸ਼ੀ ਨੂੰ ਹਮਾਇਤ ਦਿੱਤੀ ਸੀ।

1985 ਤੋਂ 1987 ਤਕ ਅਕਾਲੀ ਦਲ ਦੀ ਸਰਕਾਰ ਰਹੀ ਹੈ ਤੇ ਰਿਬੈਰੋ ਦੇ ਜ਼ੁਲਮ ਸਿੱਖਾਂ ਨੂੰ ਭੁੱਲੇ ਨਹੀਂ ਹੋਏ। ਅਸਲ ਵਿਚ ਬਰਨਾਲਾ ਸਰਕਾਰ ਮੌਕੇ ਹੋਏ ਬੇਤਹਾਸ਼ਾ ਜ਼ੁਲਮਾਂ ਕਾਰਨ ਹੀ ਹਜ਼ਾਰਾਂ ਸਿੱਖਾਂ ਨੂੰ ਘਰਾਂ ਤੋਂ ਭਗੌੜੇ ਹੋਣਾ ਪਿਆ ਜਿਸ ਦੀ ਸਿੱਧੀ ਜ਼ਿੰਮੇਵਾਰੀ ਅਕਾਲੀਆਂ 'ਤੇ ਆਉਂਦੀ ਹੈ। ਇਸੇ ਅਕਾਲੀ ਸਰਕਾਰ ਦੇ ਸਮੇਂ ਦੌਰਾਨ ਜੂਨ 1984 ਵਾਂਗ 30 ਅਪ੍ਰੈਲ 1986 ਨੂੰ ਦੁਬਾਰਾ ਹਮਲਾ ਹੋਇਆ। ਝੂਠੇ ਪੁਲੀਸ ਮੁਕਾਬਲੇ ਤੇ ਬੇਦੋਸ਼ੇ ਸਿੱਖਾਂ ਉੱਪਰ ਝੂਠੇ ਕੇਸਾਂ ਤਹਿਤ ਤਸ਼ੱਦਦ ਤੇ ਗ੍ਰਿਫਤਾਰੀਆਂ ਆਮ ਗੱਲ ਬਣ ਗਈ। ਕਈਆਂ ਨੂੰ ਵਹਿਮ ਹੋਣਾ ਕਿ ਬਰਨਾਲੇ-ਪੱਖੀ ਅਕਾਲੀਆਂ ਨੇ ਹੀ ਸਿੱਖਾਂ ਦਾ ਘਾਣ ਕਰਵਾਇਆ ਜਦਕਿ ਇਹ ਤੱਥ ਯਾਦ ਰੱਖਣ ਵਾਲਾ ਹੈ ਕਿ ਉਸ ਦੌਰ ਵਿਚ ਕੇ.ਪੀ.ਐੱਸ. 'ਗਿੱਲ' ਤੇ ਬਾਦਲ ਸਾਹਬ ਰਲ-ਮਿਲ ਕੇ ਗੋਂਦਾ ਗੁੰਦਦੇ ਰਹੇ। ਕਈ ਸੋਚਦੇ ਹੋਣਗੇ ਕਿ ਜੇ 'ਗਿੱਲ' ਤੇ ਬਾਦਲ ਦੇ ਸੰਬੰਧ ਹੋਣ ਵੀ ਤਾਂ ਇਹ ਮੰਨਣਾ ਗ਼ਲਤ ਹੈ ਕਿ ਉਹ ਸਿੱਖਾਂ ਦੀ ਨਸਲਕੁਸ਼ੀ ਦੇ ਸਮਰਥਕ ਸੀ। ਤਾਂ ਬਾਦਲ ਸਾਹਬ ਦਾ 1997 ਤੋਂ ਬਾਅਦ ਦਾ ਵਰਤਾਰਾ ਯਾਦ ਕਰਨ ਦੀ ਲੋੜ ਹੈ ਜਦ ਲੋਕ ਹੱਕੇ-ਬੱਕੇ ਰਹਿ ਗਏ ਜਦ ਬਾਦਲ ਸਾਹਬ ਨੇ ਕਾਤਲ ਪੁਲਸੀਆਂ ਦਾ ਡਟ ਕੇ ਪੱਖ ਲਿਆ। ਸਿਰੇ ਦੀ ਸ਼ਰਮਨਾਕ ਹਰਕਤ ਬਾਦਲ ਦਲ ਵਾਲਿਆਂ ਨੇ ਓਦੋਂ ਕੀਤੀ ਜਦੋਂ 1997 ਵਿਚ ਪਹਿਲਾਂ ਵਾਅਦਾ ਕਰਦੇ ਰਹੇ ਕਿ ਜ਼ਾਲਮ ਪੁਲਸੀਆਂ ਨੂੰ ਸਜ਼ਾਵਾਂ ਦਿਵਾਈਆਂ ਜਾਣਗੀਆਂ ਤੇ ਪੰਜਾਬ ਦੀ ਕਿਸੇ ਵੀ ਜੇਲ੍ਹ ਵਿਚ ਇਕ ਵੀ ਬੇਗੁਨਾਹ ਸਿੱਖ ਨਹੀਂ ਰਹੇਗਾ। ਪਰ ਮਗਰੋਂ ਬਾਦਲ ਸਰਕਾਰ ਨੇ ਉਹਨਾਂ ਬੁੱਚੜ ਪੁਲਸੀਆਂ ਦੀ ਹਰ ਤਰ੍ਹਾਂ ਪੁਸ਼ਤਪਨਾਹੀ ਕਰਨੀ ਸ਼ੁਰੂ ਕਰ ਦਿੱਤੀ। ਸਰਕਾਰ ਨੇ ਖੁਦ ਤਾਂ ਉਹਨਾਂ ਖਿਲਾਫ ਕੀ ਕਾਰਵਾਈ ਕਰਨੀ ਸੀ, ਜਿਹੜੇ ਲੋਕਾਂ ਨੇ ਆਪਣੇ ਬਲਬੂਤੇ 'ਤੇ ਅਦਾਲਤੀ ਚਾਰਾਜੋਈ ਅਰੰਭੀ ਹੋਈ ਸੀ, ਬਾਦਲ ਸਰਕਾਰ ਨੇ ਉਹਨਾਂ ਲੋਕਾਂ ਨੂੰ ਡਰਾਉਣ-ਧਮਕਾਉਣ ਤੇ ਮੁਕਦਮੇ ਵਾਪਿਸ ਕਰਵਾਉਣ ਵਾਲੀ ਨੀਤੀ ਫੜ ਲਈ। ਇੱਥੋਂ ਤਕ ਕਿ ਸਿੰਘ ਸਾਹਿਬ ਭਾਈ



ਗੁਰਦੇਵ ਸਿੰਘ ਕਾਉਂਕੇ ਦੇ ਕਤਲ ਬਾਰੇ ਤਿਵਾੜੀ ਕਮਿਸ਼ਨ ਦੀ ਰਿਪੋਰਟ ਵੀ ਬਾਦਲ ਸਰਕਾਰ ਨੇ ਦੱਬ ਲਈ। ਹਰ ਪੁਲਸੀਏ ਨੂੰ ਯਕੀਨ ਦਿਵਾਇਆ ਗਿਆ ਕਿ ਸਿੱਖਾਂ ਖਿਲਾਫ ਉਹ ਉਹੀ ਕੁਝ ਕਰਦਾ ਰਹੇ ਜੋ ਬੇਅੰਤ ਸਿੰਘ ਦੇ ਰਾਜ ਵਿਚ ਹੁੰਦਾ ਸੀ। ਸਿੱਖਾਂ ਨੂੰ ਦਬਕਾਉਣ ਲਈ ਕਾਲੀ ਸੂਚੀ ਵਿਚ ਬਾਦਲ ਸਰਕਾਰ ਨੇ ਹੋਰ ਨਵੇਂ ਨਾਂ ਪੁਆਏ। ਸਿੱਖੀ ਅਤੇ ਸਿੱਖਾਂ ਦੇ ਹਰ ਵੈਰੀ ਨੂੰ ਬਾਦਲ ਸਰਕਾਰ ਮੌਕੇ ਹਰ ਸਹੂਲਤ ਮਿਲੀ। ਜਿਹੜੇ ਕਾਂਗਰਸੀਆਂ ਬਾਰੇ ਸਿੱਖ ਸੋਚਦੇ ਸੀ ਕਿ ਬਾਦਲ ਸਰਕਾਰ ਬਣਨ 'ਤੇ ਇਹ ਟੰਗੇ ਜਾਣਗੇ ਉਹੀ ਹਰ ਥਾਂ ਛਾਏ ਰਹੇ। ਜਿਹੜੇ ਕੈਟ-ਟਾਊਟ ਤੇ ਗੱਦਾਰ ਸੀ ਉਹ ਹੁਣ ਨੀਲੀਆਂ-ਕਾਲੀਆਂ ਪੱਗਾਂ ਸਜਾ ਕੇ ਸਰਗਰਮ ਹੋ ਗਏ।

ਇਸੇ ਦੌਰਾਨ ਜਿਹੜੇ ਸਿੱਖਾਂ ਨੇ ਬਾਦਲਕਿਆਂ ਦੇ ਮਗਰ ਲੱਗ ਕੇ ਚੋਣਾਂ ਮੌਕੇ ਡਟ ਕੇ ਹਮਾਇਤ ਕੀਤੀ ਸੀ ਕਿ ਸਰਕਾਰ ਬਣਨ ਮਗਰੋਂ ਬੁੱਚੜ ਪੁਲਸੀਆਂ ਨੂੰ ਸਜ਼ਾਵਾਂ ਹੋਣਗੀਆਂ, ਉਹਨਾਂ ਨੇ ਜਦ ਵੇਖਿਆ ਕਿ ਅਕਾਲੀ ਤਾਂ ਮੁੱਕਰ ਗਏ ਨੇ ਤਾਂ ਉਹਨਾਂ ਨੇ ਖੁਦ ਹੀ 'ਲੋਕ ਕਮਿਸ਼ਨ' ਬਣਾ ਲਿਆ ਤੇ ਪੰਜਾਬ ਵਿਚ ਹੋਏ ਜ਼ੁਲਮਾਂ ਦੀ ਪੜਤਾਲ ਸ਼ੁਰੂ ਕਰ ਦਿਤੀ। ਇਸ ਉੱਪਰ ਬਾਦਲ ਸਰਕਾਰ ਨੇ ਪਾਬੰਦੀ ਲਾ ਦਿੱਤੀ ਕਿ ਕਿਸੇ ਪੁਲਸੀਏ ਨੂੰ ਕੁਝ ਨਹੀਂ ਹੋਣ ਦਿਆਂਗੇ। ਜਿਹੜੇ ਪੁਲਸੀਏ ਜ਼ਮੀਰ ਦੇ ਬੋਝ, ਪਰਿਵਾਰਕ ਦਬਾਅ ਜਾਂ ਧਾਰਮਿਕ ਦਬਾਅ ਕਰਕੇ ਜ਼ੁਲਮਾਂ ਬਾਰੇ ਬੋਲਣ ਨੂੰ ਤਿਆਰ ਬੈਠੇ ਸੀ, ਉਹਨਾਂ ਨੂੰ ਵੀ ਰੋਕਿਆ ਗਿਆ। ਇਸ ਤਰ੍ਹਾਂ ਜਿਥੇ ਬਾਕੀ ਸਿਆਸੀ ਦਲਾਂ ਨੇ ਸਿੱਖਾਂ ਦੀ ਨਸਲਕੁਸ਼ੀ ਵਿਚ ਰੋਲ ਨਿਭਾਇਆ, ਬਿਲਕੁਲ ਓਹੀ ਕੁਝ ਅਕਾਲੀਆਂ ਨੇ ਕੀਤਾ। ਪੁਲਸੀਆਂ ਨੂੰ ਬਾਦਲ ਵਿਚੋਂ ਇੰਝ ਬੇਅੰਤ ਸਿੰਘ ਦਿਸਦਾ ਸੀ ਕਿ ਉਹਨਾਂ ਨੇ ਪਹਿਲਾਂ ਵਾਂਗ ਹੀ ਸਿੱਖਾਂ ਦੇ ਝੂਠੇ ਮੁਕਾਬਲੇ ਬਣਾਉਣ ਦੀ ਨੀਤੀ ਲਾਗੂ ਰੱਖੀ ਤੇ ਸਰਕਾਰ ਬਣਨ ਸਾਰ ਹੁਸ਼ਿਆਰਪੁਰ ਕੋਲ ਪਿੰਡ ਪੰਡੋਰੀ ਰੁਕਮਾਣ ਵਿਚ ਸਿੱਖ ਘਰੇ ਜਾ ਕੇ ਮਾਰ ਦਿਤਾ।

ਇਸ ਮਗਰੋਂ ਜਦ ਵੀ ਬਾਦਲ ਦਾ ਰਾਜ ਆਇਆ ਹੈ ਤਾਂ ਸਿੱਖਾਂ ਉੱਪਰ ਤਸ਼ੱਦਦ ਉਵੇਂ ਹੀ ਹੋਇਆ ਜਿਵੇਂ ਕਾਂਗਰਸ ਦੇ ਰਾਜ ਵਿਚ ਹੁੰਦਾ ਹੈ। ਪੁਲਸੀਆਂ ਨੂੰ ਬਾਦਲ ਉੱਪਰ ਐਨਾ ਯਕੀਨ ਹੈ ਕਿ ਪਿਛਲੇ ਦਸ ਸਾਲਾਂ ਵਿਚ ਲੁਧਿਆਣੇ ਭਾਈ ਦਰਸ਼ਨ ਸਿੰਘ ਲੁਹਾਰੇ ਨੂੰ, ਗੁਰਦਾਸਪੁਰ ਵਿਚ ਸ. ਜਸਪਾਲ ਸਿੰਘ ਚੌੜ ਸਿਧਵਾਂ ਨੂੰ ਅਤੇ ਹੋਰ ਇਹੋ ਜਿਹੇ ਅਨੇਕਾਂ ਸਿੱਖਾਂ ਨੂੰ ਮਾਰਨ ਵੇਲੇ ਭੋਰਾ ਝਿਜਕ ਨਹੀਂ ਹੁੰਦੀ ਕਿ ਹੁਣ ਨੀਲੀ ਦਸਤਾਰ ਵਾਲਿਆਂ ਦਾ ਰਾਜ ਹੈ। ਜਿਵੇਂ ਹੁਣ ਹਰ ਰੋਜ਼ ਸਿੱਖਾਂ ਦੀਆਂ ਗ੍ਰਿਫਤਾਰੀਆਂ ਤੇ ਤਸ਼ੱਦਦ ਦੇ ਚਰਚੇ ਹਨ, ਇਹੀ ਕੁਝ ਬਾਦਲ ਦੇ ਰਾਜ ਵਿਚ ਹੁੰਦਾ ਰਿਹਾ। ਉਹ ਬੰਦਾ ਬਹੁਤ ਧੋਖੇਬਾਜ਼ ਹੈ ਜਿਹੜਾ ਕਹਿੰਦਾ ਹੈ ਕਿ ਅਕਾਲੀ ਹੋਰ ਨੇ ਤੇ ਬਾਕੀ ਦਲ ਹੋਰ ਨੇ। ਸਿੱਖੀ ਅਤੇ ਸਿੱਖਾਂ ਦੇ ਦੁੱਖ ਦਰਦ ਦੀ ਗੱਲ ਕਰਨ ਵਾਲਿਆਂ ਪ੍ਰਤੀ ਸਾਰੇ ਦਲਾਂ ਦੀ ਇਕੋ ਨੀਤੀ ਹੈ ਕਿ ਮਾਰ ਦਿਓ, ਰਗੜ ਦਿਓ। ਸਿੱਖਾਂ ਦੀ ਨਸਲਕੁਸ਼ੀ ਲਈ ਸਾਰੇ ਸਿਆਸੀ ਦਲ ਜ਼ਿੰਮੇਵਾਰ ਹਨ। ਸਿਆਸੀ ਆਗੂਆਂ ਨੇ ਕਿਤੇ ਬੋਲ ਕੇ ਤੇ ਕਿਤੇ ਖਾਮੋਸ਼ ਰਹਿ ਕੇ ਇਸ ਨਸਲਕੁਸ਼ੀ ਵਿਚ ਯੋਗਦਾਨ ਪਾਇਆ। ਇਹ ਨਸਲਕੁਸ਼ੀ ਹੁਣ ਵੀ ਜਾਰੀ ਹੈ।

. . . . .

# ਸਿੱਖ ਫ਼ੌਜੀਆਂ ਦਾ ਕਤਲੇਆਮ

'ਗਿੱਲ' ਵਰਗੇ ਭਾਰਤੀ ਹਕੂਮਤੀ ਸਿਸਟਮ ਦੇ ਹੋਰ ਸਮਰਥਕ ਬੜੀ ਦੁਹਾਈ ਦਿੰਦੇ ਰਹਿੰਦੇ ਨੇ ਕਿ ਇਸ ਸਿਸਟਮ ਵਿਚ ਯਕੀਨ ਰੱਖੋ ਤੇ ਇੱਥੋਂ ਹਰੇਕ ਨੂੰ ਇਨਸਾਫ਼ ਮਿਲਦਾ ਹੈ। 'ਗਿੱਲ' ਤੇ ਉਸ ਦੇ ਸਮਰਥਕਾਂ ਲਈ ਭਾਰਤੀ ਹਕੂਮਤ ਵੱਲੋਂ ਕਤਲ ਕੀਤੇ ਸਾਰੇ ਹੀ ਸਿਖ 'ਚੋਟੀ ਦੇ ਦਹਿਸ਼ਤਗਰਦ' ਹਨ, ਜਿਨ੍ਹਾਂ ਨੂੰ ਦੇਸ਼ ਦੀ ਏਕਤਾ ਤੇ ਅਖੰਡਤਾ ਲਈ ਮਾਰਨਾ ਜ਼ਰੂਰੀ ਸੀ ਤੇ ਉਹਨਾਂ ਦੇ ਮਰਨ ਮਗਰੋਂ ਇੱਥੇ ਸ਼ਾਂਤੀ ਆ ਗਈ ਹੈ। ਚਲੋ ਜਿਹੜੇ ਸਿੱਖਾਂ ਨੂੰ ਭਾਰਤੀ ਹਕੂਮਤ ਨੇ ਮਾਰਿਆ ਉਹਨਾਂ ਦੀ ਗੱਲ ਲਾਂਭੇ ਛੱਡ ਦਿੰਦੇ ਹਾਂ, ਗੱਲ ਉਹਨਾਂ ਦੀ ਕਰਦੇ ਹਾਂ ਜਿਹੜੇ ਭਾਰਤ ਦੀ ਏਕਤਾ ਤੇ ਅਖੰਡਤਾ ਲਈ ਲੜਨ-ਮਰਨ ਵਾਲੇ ਸਨ।

ਮਾਮਲਾ 'ਨੰਗਲੋਈ ਸਟੇਸ਼ਨ' 'ਤੇ 28 ਸਿਖ ਫ਼ੌਜੀਆਂ ਦੇ ਕਤਲੇਆਮ ਦਾ ਹੈ। 1984 ਦੇ ਸਿਖ ਕਤਲੇਆਮ ਦੌਰਾਨ 28 ਸਿਖ ਫ਼ੌਜੀ ਅਫ਼ਸਰਾਂ ਤੇ ਜਵਾਨਾਂ ਦਾ ਦਿੱਲੀ ਦੇ ਨੰਗਲੋਈ ਰੇਲਵੇ ਸਟੇਸ਼ਨ ਉੱਪਰ ਕਤਲੇਆਮ ਕੀਤਾ ਗਿਆ ਸੀ। ਪਹਿਲੀ ਨਵੰਬਰ 1984 ਨੂੰ ਦਿੱਲੀ ਦੇ ਤੁਗਲਕਾਬਾਦ ਨੰਗਲੋਈ ਰੇਲਵੇ ਸਟੇਸ਼ਨ ਉੱਪਰ ਸਿਖ ਵਿਰੋਧੀ ਅਨਸਰਾਂ ਨੇ 63 ਸਿੱਖਾਂ ਨੂੰ ਕਤਲ ਤੇ ਜ਼ਖ਼ਮੀ ਕੀਤਾ ਸੀ। ਇਹਨਾਂ ਵਿਚ 28 ਸਿਖ ਫ਼ੌਜੀ ਵੀ ਸ਼ਾਮਲ ਸਨ। ਇਸ ਹੌਲਨਾਕ ਘਟਨਾ ਦੇ ਦਸਤਾਵੇਜ਼ਾਂ ਅਨੁਸਾਰ ਇਸ ਕਤਲੇਆਮ ਦੀ ਬਕਾਇਦਾ ਪਹਿਲੀ ਨਵੰਬਰ 1984 ਨੂੰ ਰੇਲਵੇ ਪੁਲੀਸ (ਜੀ.ਆਰ.ਪੀ.) ਦਿੱਲੀ ਵੱਲੋਂ ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 147 ਤੇ 148 (ਦੰਗੇ ਕਰਨ), 201 (ਲਾਸ਼ ਖੁਰਦ-ਬੁਰਦ ਕਰਨ), 302 (ਕਤਲ) ਤੇ 295 (ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ) ਤਹਿਤ ਐੱਫ਼.ਆਈ.ਆਰ. ਵੀ ਦਰਜ ਕੀਤੀ ਗਈ ਹੈ। ਜੀ.ਆਰ.ਪੀ. ਦੀ ਹੁਣ ਤਕ ਦੀ ਪੜਤਾਲ ਅਨੁਸਾਰ ਏਨਾ ਵੱਡਾ ਕਤਲੇਆਮ ਕਰਨ ਵਾਲੇ ਦੋਸ਼ੀਆਂ ਵਿਚੋਂ ਉਹ ਕਿਸੇ ਇਕ ਵਿਅਕਤੀ ਨੂੰ ਵੀ ਪਛਾਨਣ ਤੋਂ ਅਸਮਰਥ ਰਹੀ ਹੈ। ਦਸਤਾਵੇਜ਼ਾਂ ਅਨੁਸਾਰ ਤੁਗਲਕਾਬਾਦ ਨੰਗਲੋਈ ਰੇਲਵੇ ਸਟੇਸ਼ਨ ਦਿੱਲੀ ਵਿਖੇ ਪਹਿਲੀ ਨਵੰਬਰ ਨੂੰ ਵਾਪਰੇ ਕਤਲੇਆਮ ਦੌਰਾਨ ਸ਼ਹੀਦ ਹੋਏ 28 ਸਿਖ ਫ਼ੌਜੀ ਅਫ਼ਸਰਾਂ ਤੇ ਜਵਾਨਾਂ ਵਿਚ ਲੈਫਟੀਨੈਂਟ ਕਰਨਲ ਏ.ਐੱਸ. ਆਨੰਦ (74 ਆਰਮਡ ਰੈਜੀਮੈਂਟ), ਫਲਾਈਟ ਲੈਫਟੀਨੈਂਟ ਹਰਿੰਦਰ ਸਿੰਘ, ਕੈਪਟਨ ਆਈ.ਪੀ.ਐੱਸ. ਬਿੰਦਰਾ (63 ਕੈਵਲਰੀ), ਮੇਜਰ ਸੁਖਜਿੰਦਰ ਸਿੰਘ (150 ਫੀਲਡ ਰੈਜੀਮੈਂਟ), ਕੈਪਟਨ ਐੱਸ.ਐੱਸ. 'ਗਿੱਲ' (89 ਆਰਮਡ ਰੈਜੀਮੈਂਟ), ਸੂਬੇਦਾਰ ਰਣਜੀਤ ਸਿੰਘ (22 ਸਿਖ ਬਟਾਲੀਅਨ), ਸੂਬੇਦਾਰ ਦਰਸ਼ਨ ਸਿੰਘ (ਇੰਟੈਲੀਜੈਂਸ ਕੋਰਪਸ), ਕੈਪਟਨ ਯੂ.ਪੀ.ਐੱਸ. ਸੱਜਲ, ਸੂਬੇਦਾਰ ਅਨੂਪ ਸਿੰਘ (ਸਿਗਨਲ ਕੋਰਪਸ), ਨਾਇਬ ਸੂਬੇਦਾਰ ਸੁਰਜੀਤ ਸਿੰਘ (1 ਸਿਖ ਲਾਈਟ ਇਨਫੈਨਟਰੀ) ਫ਼ੌਜੀ ਅਧਿਕਾਰੀ ਤੇ ਜਵਾਨ ਸ਼ਾਮਲ ਸਨ।



ਇਹਨਾਂ ਦਸਤਾਵੇਜ਼ਾਂ ਅਨੁਸਾਰ 1 ਨਵੰਬਰ, 1984 ਨੂੰ ਇਸ ਰੇਲਵੇ ਸਟੇਸ਼ਨ ਉੱਪਰ ਕੁੱਲ 63 ਸਿੱਖਾਂ ਨੂੰ ਭੜਕੀ ਹਿੰਦੂ ਹਜੂਮ ਨੇ ਕਤਲ/ਜ਼ਖ਼ਮੀ ਕੀਤਾ ਸੀ। ਇਸ ਦੌਰਾਨ ਕਤਲ ਕੀਤੇ ਗਏ ਫ਼ੌਜੀਆਂ ਨੂੰ ਲਾਵਾਰਸ ਐਲਾਨ ਕੇ ਪੁਲੀਸ ਨੇ ਆਪਣੇ ਪੱਧਰ 'ਤੇ ਹੀ ਸਸਕਾਰ ਕਰ ਦਿੱਤਾ ਸੀ। ਇਹਨਾਂ ਨੂੰ ਬੁਰੀ ਤਰ੍ਹਾਂ ਕੁੱਟਮਾਰ ਕਰ ਕੇ ਜਿੰਦਾ ਸਾੜ ਦਿੱਤਾ ਗਿਆ ਸੀ। ਇਹ ਘਟਨਾ ਤਤਕਾਲੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਤੋਂ ਤੁਰੰਤ ਬਾਅਦ ਵਾਪਰੀ ਸੀ। ਇਸ ਮੌਕੇ ਰੇਲਵੇ ਸਟੇਸ਼ਨ ਉੱਪਰ ਇਕੱਠੀ ਹੋਈ ਭੀੜ ਰੇਲ ਗੱਡੀਆਂ ਵਿੱਚੋਂ ਸਿੱਖਾਂ ਨੂੰ ਚੁਣ-ਚੁਣ ਕੇ ਮਾਰ ਰਹੀ ਸੀ।

ਬਾਕੀ ਸਿੱਖਾਂ ਦੀ ਤਾਂ ਗੱਲ ਦੂਰ ਹੈ, ਜਿਹੜੇ ਸਿਖ ਫ਼ੌਜੀਆਂ ਨੂੰ ਭਾਰਤੀ ਹਕੂਮਤੀ ਸਿਸਟਮ 'ਤੇ ਫ਼ਖ਼ਰ ਹੈ, ਉਹ ਆਪਣੇ ਫ਼ੌਜੀ ਭਰਾਵਾਂ ਦਾ ਇਨਸਾਫ਼ ਹੀ ਲੈ ਲੈਣ! ਪਰ ਜਦ ਦਿੱਲੀ ਵਿਚ ਸਿੱਖਾਂ ਦੀ ਨਵੰਬਰ 1984 ਮੌਕੇ ਹੋਈ ਨਸਲਕੁਸ਼ੀ ਦੇ ਹੋਰ ਕਿਸੇ ਦੋਸ਼ੀ ਨੂੰ ਸਜ਼ਾ ਨਹੀਂ ਹੋਈ ਤਾਂ ਇਹਨਾਂ ਫ਼ੌਜੀਆਂ ਦੇ ਕਾਤਲਾਂ ਨੂੰ ਕੌਣ ਸਜ਼ਾ ਦੇ ਸਕਦਾ ਹੈ? ਸੱਚੀ ਗੱਲ ਤਾਂ ਇਹ ਹੈ ਕਿ ਇਸ ਮੁਲਕ ਨੇ ਹਰੇਕ ਨੂੰ ਇੱਕ ਸਬਕ ਦੇ ਦਿੱਤਾ ਹੈ ਕਿ ਸਿੱਖਾਂ ਨੂੰ ਲੁੱਟਣ-ਮਾਰਨ, ਜ਼ਲੀਲ ਕਰਨ ਵਾਲਿਆਂ ਦੇ ਮਗਰ ਭਾਰਤੀ ਹਕੂਮਤੀ ਸਿਸਟਮ ਡਟ ਕੇ ਖੜ੍ਹੇਗਾ। ਜੇ ਇਹ ਗੱਲ ਨਾ ਹੁੰਦੀ ਤਾਂ ਹੋਰਾਂ ਦੀ ਗੱਲ ਤਾਂ ਵੱਖਰੀ ਹੈ ਇਸ ਮੁਲਕ ਦਾ ਸਿਸਟਮ ਉਹਨਾਂ ਸਿਖ ਫ਼ੌਜੀਆਂ ਦੇ ਕਾਤਲਾਂ ਨੂੰ ਲੱਭ ਕੇ ਐਹੋ ਜਿਹੀ ਮਿਸਾਲੀ ਸਜ਼ਾ ਦਿੰਦਾ ਕਿ ਲੋਕਾਂ ਦਾ ਇਨਸਾਫ਼ ਵਿਚ ਯਕੀਨ ਬੱਝ ਜਾਂਦਾ। ਪਰ ਇਸ ਦੇ ਉਲਟ ਕਾਤਲਾਂ ਨੂੰ ਬਚਾਉਣ ਲਈ ਸਾਰਾ ਹਕੂਮਤੀ ਸਿਸਟਮ ਲੱਗਿਆ ਹੋਇਆ ਹੈ। ਇਸੇ ਕਰਕੇ ਕਹਿੰਨੇ ਹਾਂ ਕਿ ਜਿਹੜੇ ਪੁਲਸੀਏ ਤੇ ਹੋਰ ਲੋਕ ਬੇਦਰਦੀ ਨਾਲ ਸਿੱਖਾਂ ਦਾ ਘਾਣ ਕਰਦੇ ਰਹੇ ਜਦ ਉਹ ਜਾਂ ਉਹਨਾਂ ਦੇ ਟੱਬਰ ਕਦੇ ਹਿੰਦੂ ਦਹਿਸ਼ਤਗਰਦਾਂ ਦੇ ਅੜਿੱਕੇ ਚੜ੍ਹ ਗਏ ਤਾਂ ਉਹਨਾਂ ਇਸ ਗੱਲ ਦੀ ਕੋਈ ਲਿਹਾਜ ਨਹੀਂ ਕਰਨੀ ਕਿ ਇਹ ਤਾਂ ਹਕੂਮਤ ਦੇ ਸੰਦ ਬਣ ਕੇ ਵਿਚਰਦੇ ਰਹੇ ਹਨ।

• • • • •

# ਪੁਲੀਸ ਦੀ ਪਰਦਾਪੋਸ਼ੀ

ਜੇ 'ਗਿੱਲ' ਦੀ ਕਮਾਂਡ ਹੇਠ ਸਭ ਕੁਝ ਸਹੀ ਹੀ ਵਾਪਰਿਆ ਹੁੰਦਾ ਤਾਂ ਪੁਲੀਸ ਨੂੰ ਕੁਝ ਵੀ ਲੁਕਾਉਣ ਦੀ ਲੋੜ ਨਹੀਂ ਸੀ ਪੈਣੀ, ਪਰ ਹੁਣ ਪੁਲੀਸ ਓਸ ਦੌਰ ਦੇ ਤੱਥਾਂ, ਘਟਨਾਵਾਂ ਤੇ ਅੰਕੜਿਆਂ ਨੂੰ ਦੱਬਣ ਵਿੱਚ ਲੱਗੀ ਰਹਿੰਦੀ ਹੈ। ਅਕਸਰ ਹੀ ਮੀਡੀਆ ਵਿੱਚ ਇਹੋ ਜਿਹੇ ਵੇਰਵੇ ਨਸ਼ਰ ਹੁੰਦੇ ਰਹਿੰਦੇ ਹਨ। ਇੱਥੇ ਪੰਜਾਬੀ ਦੇ ਅਖ਼ਬਾਰ 'ਪੰਜਾਬੀ ਟ੍ਰਿਬਿਊਨ' ਦੀ ਇੱਕ ਖ਼ਬਰ ਦੀ ਚਰਚਾ ਕਰਦੇ ਹਾਂ ਜਿਸ ਤੋਂ ਸਮਝਣਾ ਸੌਖਾ ਹੋ ਜਾਵੇਗਾ ਕਿ ਪੁਲੀਸ ਕਿਵੇਂ ਤੱਥ ਲੁਕਾਉਂਦੀ ਹੈ। 19 ਅਪਰੈਲ 2018 ਨੂੰ ਇਹ ਖ਼ਬਰ "ਕਾਲੇ ਦਿਨਾਂ ਨੂੰ ਦਫ਼ਨ ਰੱਖਣਾ ਚਾਹੁੰਦੀ ਹੈ ਪੁਲੀਸ" ਸਿਰਲੇਖ ਹੇਠ ਛਪੀ ਹੈ।

ਖ਼ਬਰ ਦਾ ਤੱਤਸਾਰ ਇਹ ਹੈ: "ਪੰਜਾਬ ਵਿੱਚ ਖਾੜਕੂਵਾਦ ਦੇ ਦੌਰ ਦੌਰਾਨ ਮਾਰੇ ਗਏ ਆਮ ਨਾਗਰਿਕਾਂ ਅਤੇ ਖਾੜਕੂਆਂ ਬਾਰੇ ਤੱਥਾਂ ਨੂੰ ਜਨਤਕ ਕਰਨ ਤੋਂ ਸੂਬਾਈ ਪੁਲੀਸ ਆਨਾਕਾਨੀ ਕਰ ਰਹੀ ਹੈ। 'ਸੂਚਨਾ ਅਧਿਕਾਰ ਕਨੂੰਨ' ਤਹਿਤ ਮੰਗੀ ਗਈ ਜਾਣਕਾਰੀ ਦੌਰਾਨ ਸਿਰਫ਼ ਇੱਕ ਜ਼ਿਲ੍ਹੇ (ਅੰਮ੍ਰਿਤਸਰ ਦਿਹਾਤੀ) ਦੇ ਐੱਸ.ਐੱਸ.ਪੀ. ਨੇ ਹੀ ਖਾੜਕੂਆਂ ਅਤੇ ਨਿਰਦੋਸ਼ਾਂ ਦੇ ਮਾਰੇ ਜਾਣ ਸੰਬੰਧੀ ਅੰਕੜੇ ਦਿੱਤੇ ਹਨ। ਹੋਰਨਾਂ ਜ਼ਿਲ੍ਹਿਆਂ ਦੇ ਪੁਲੀਸ ਮੁਖੀਆਂ ਨੇ ਕਨੂੰਨੀ ਚੋਰ-ਮੋਰੀਆਂ ਦਾ ਸਹਾਰਾ ਲੈਂਦਿਆਂ ਜਵਾਬ ਦੇ ਦਿੱਤਾ ਹੈ। ਇਹ ਸੂਚਨਾ ਗੈਰ-ਸਰਕਾਰੀ ਸੰਸਥਾ 'ਹੈਲਪ' ਦੇ ਨੁਮਾਇੰਦੇ ਪਰਵਿੰਦਰ ਸਿੰਘ ਕਿੱਤਣਾ ਵੱਲੋਂ ਮੰਗੀ ਗਈ ਸੀ। ਕਿੱਤਣਾ ਵੱਲੋਂ ਸੂਚਨਾ ਹਾਸਲ ਕਰਨ ਲਈ ਸੂਚਨਾ ਕਮਿਸ਼ਨ ਤਕ ਪਹੁੰਚ ਕੀਤੀ ਗਈ ਹੈ ਤੇ ਕਮਿਸ਼ਨ ਨੇ ਡੀ.ਜੀ.ਪੀ. ਦਫ਼ਤਰ ਅਤੇ ਕਈ ਜ਼ਿਲ੍ਹਾ ਪੁਲੀਸ ਦਫ਼ਤਰਾਂ ਦੇ ਸੂਚਨਾ ਅਧਿਕਾਰੀਆਂ ਨੂੰ ਇਸ ਮਾਮਲੇ ਵਿੱਚ ਤਲਬ ਕੀਤਾ ਹੈ। ਜ਼ਿਕਰਯੋਗ ਹੈ ਕਿ ਕਈ ਰਾਜਸੀ ਆਗੂਆਂ ਵੱਲੋਂ ਖਾੜਕੂਵਾਦ ਦੇ ਦੌਰ ਦੌਰਾਨ ਪੰਜਾਬ ਵਿੱਚ ਕਰੀਬ 25 ਹਜ਼ਾਰ ਨਿਰਦੋਸ਼ ਵਿਅਕਤੀਆਂ ਦੇ ਕਤਲ ਹੋਣ ਦਾ ਦਾਅਵਾ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਮਨੁੱਖੀ ਅਧਿਕਾਰਾਂ ਦੀ ਲੜਾਈ ਲੜਨ ਵਾਲੇ ਭਾਈ ਜਸਵੰਤ ਸਿੰਘ ਖਾਲੜਾ ਨੇ ਤਰਨ ਤਾਰਨ ਤੇ ਅੰਮ੍ਰਿਤਸਰ ਦੀਆਂ ਤਿੰਨ ਸ਼ਮਸ਼ਾਨਘਾਟਾਂ ਵਿੱਚ ਹੀ 2087 ਵਿਅਕਤੀਆਂ ਦੀਆਂ ਲਾਸ਼ਾਂ ਲਾਵਾਰਸ ਕਰਾਰ ਦੇ ਕੇ ਸਸਕਾਰ ਕਰਨ ਦੇ ਤੱਥ ਸਾਮ੍ਹਣੇ ਲਿਆਂਦੇ ਸਨ। ਇਹਨਾਂ ਸਨਸਨੀਖੇਜ਼ ਖੁਲਾਸਿਆਂ ਕਾਰਨ ਭਾਈ ਜਸਵੰਤ ਸਿੰਘ ਖਾਲੜਾ ਨੂੰ ਵੀ ਜਾਨ ਤੋਂ ਹੱਥ ਧੋਣੇ ਪਏ ਸਨ। ਐੱਸ.ਐੱਸ.ਪੀ. ਅੰਮ੍ਰਿਤਸਰ (ਦਿਹਾਤੀ) ਵੱਲੋਂ ਖਾੜਕੂਵਾਦ ਦੇ ਦੌਰ ਦੌਰਾਨ ਮਰੇ ਵਿਅਕਤੀਆਂ ਸੰਬੰਧੀ ਜੋ ਸੂਚਨਾ ਦਿੱਤੀ ਗਈ ਹੈ, ਉਸ ਮੁਤਾਬਕ ਇਸ ਜ਼ਿਲ੍ਹੇ ਵਿੱਚ ਥਾਣਾ ਲੋਪੋਕੇ, ਮਜੀਠਾ, ਘਰਿੰਡਾ, ਅਜਨਾਲਾ ਤੇ ਮਹਿਤਾ ਵਿੱਚ 1978 ਤੋਂ ਲੈ ਕੇ 1983 ਤਕ ਇੱਕ ਵੀ ਵਿਅਕਤੀ ਖਾੜਕੂਆਂ ਹੱਥੋਂ ਨਹੀਂ ਮਾਰਿਆ ਗਿਆ ਸੀ। ਇਸ ਜ਼ਿਲ੍ਹੇ ਦੀ ਪੁਲੀਸ ਦਾ



ਮੰਨਣਾ ਹੈ ਕਿ 1986 ਤੋਂ ਲੈ ਕੇ 1992 ਤਕ 70 ਆਮ ਲੋਕ ਅਤੇ ਦੋ ਖਾੜਕੂ ਮਾਰੇ ਗਏ ਸਨ। ਇਸੇ ਤਰ੍ਹਾਂ 1987 ਤੋਂ 1993 ਦੌਰਾਨ ਉਕਤ ਥਾਣਿਆਂ ਦੇ ਖੇਤਰਾਂ ਵਿੱਚ 50 ਆਮ ਲੋਕਾਂ ਤੇ 24 ਖਾੜਕੂ ਗੋਲੀਆਂ ਨਾਲ ਮਾਰੇ ਗਏ ਸਨ। ਸਾਲ 1984 ਵਿੱਚ 3 ਵਿਅਕਤੀ ਮਰੇ। ਗੁਰਦਾਸਪੁਰ ਜ਼ਿਲ੍ਹੇ ਦੀ ਪੁਲੀਸ ਦਾ ਦੱਸਣਾ ਹੈ ਕਿ 1 ਅਪਰੈਲ 1978 ਤੋਂ ਲੈ ਕੇ 31 ਮਈ 1984 ਤੋਂ ਪਹਿਲਾਂ ਤਕ 31 ਲੋਕ ਖਾੜਕੂਆਂ ਹੱਥੋਂ ਮਾਰੇ ਗਏ ਸਨ। ਇਸ ਤੋਂ ਬਾਅਦ ਦੀ ਸੂਚਨਾ ਗੁਰਦਾਸਪੁਰ ਜ਼ਿਲ੍ਹੇ ਦੀ ਪੁਲੀਸ ਵੱਲੋਂ ਮੁਹੱਈਆ ਨਹੀਂ ਕਰਵਾਈ ਗਈ। ਐੱਸ.ਐੱਸ.ਪੀ. ਅੰਮ੍ਰਿਤਸਰ (ਦਿਹਾਤੀ) ਵੱਲੋਂ ਦਿੱਤੀ ਗਈ ਸੂਚਨਾ ਤੋਂ ਇਹ ਤੱਥ ਵੀ ਸਾਮ੍ਹਣੇ ਆਉਂਦੇ ਹਨ ਕਿ ਸਾਕਾ ਨੀਲਾ ਤਾਰਾ ਤੋਂ ਪਹਿਲਾਂ ਅੰਮ੍ਰਿਤਸਰ (ਦਿਹਾਤੀ) ਦੇ ਪੁਲੀਸ ਥਾਣਿਆਂ ਵਿੱਚ ਜਾਂ ਤਾਂ ਨਿਰਦੋਸ਼ ਲੋਕਾਂ ਦੀਆਂ ਹੱਤਿਆਵਾਂ ਹੋਈਆਂ ਹੀ ਨਹੀਂ ਜਾਂ ਫਿਰ ਪੁਲੀਸ ਵੱਲੋਂ ਰਿਕਾਰਡ 'ਤੇ ਨਹੀਂ ਲਿਆਂਦੀਆਂ ਗਈਆਂ। ਪਰਵਿੰਦਰ ਸਿੰਘ ਕਿੱਤਣਾ ਵੱਲੋਂ ਸਾਲ 1978 ਤੋਂ ਲੈ ਕੇ 1993 ਤਕ ਦੇ ਸਮੇਂ ਦੌਰਾਨ ਪੁਲੀਸ ਅਤੇ ਖਾੜਕੂਆਂ ਹੱਥੋਂ ਹੋਈਆਂ ਮੌਤਾਂ ਦੀ ਗਿਣਤੀ ਸੰਬੰਧੀ ਤੱਥ ਮੰਗੇ ਗਏ ਸਨ। ਡੀ.ਜੀ.ਪੀ. ਦਫ਼ਤਰ ਅਤੇ ਇੰਟੈਲੀਜੈਂਸ ਵਿੰਗ ਨੇ ਤਾਂ ਇਹ ਜਾਣਕਾਰੀ ਦੇਣ ਤੋਂ ਕੋਰੀ ਨਾਂਹ ਕਰ ਦਿੱਤੀ। ਇਸੇ ਤਰ੍ਹਾਂ ਐੱਸ.ਐੱਸ.ਪੀ. ਹੁਸ਼ਿਆਰਪੁਰ ਦੇ ਦਫ਼ਤਰ ਵੱਲੋਂ ਕਿਹਾ ਗਿਆ ਹੈ ਕਿ ਇਹ ਰਿਕਾਰਡ ਪੁਰਾਣਾ ਹੈ ਤੇ ਇਸ ਨਾਲ ਅਪਰਾਧ ਵਿੱਚ ਵਾਧਾ ਹੋਵੇਗਾ। ਇਸੇ ਤਰ੍ਹਾਂ ਸੰਗਰੂਰ ਦੇ ਜ਼ਿਲ੍ਹਾ ਪੁਲੀਸ ਦਫ਼ਤਰ ਦਾ ਕਹਿਣਾ ਹੈ ਕਿ ਮੰਗਿਆ ਗਿਆ ਰਿਕਾਰਡ 20 ਸਾਲ ਪੁਰਾਣਾ ਹੋਣ ਕਾਰਨ ਦਿੱਤਾ ਨਹੀਂ ਜਾ ਸਕਦਾ। ਪੰਜਾਬ ਵਿੱਚ ਖਾੜਕੂਵਾਦ ਦੇ ਦੌਰ ਦੌਰਾਨ ਮਾਰੇ ਗਏ ਲੋਕਾਂ ਸੰਬੰਧੀ ਜਾਣਕਾਰੀ ਦੇਣ ਤੋਂ ਅਕਸਰ ਪੁਲੀਸ ਵੱਲੋਂ ਆਨਾਕਾਨੀ ਕੀਤੀ ਜਾਂਦੀ ਹੈ। ਇੱਕ ਸੀਨੀਅਰ ਪੁਲੀਸ ਅਧਿਕਾਰੀ ਨੇ ਆਪਣਾ ਨਾਂ ਨਸ਼ਰ ਨਾ ਕਰਨ ਦੀ ਸ਼ਰਤ 'ਤੇ ਕਿਹਾ "ਦਰਅਸਲ ਦੱਬੇ ਮੁਰਦੇ ਪੁੱਟਣ ਨਾਲ ਪੁਲੀਸ ਨੰਗੀ ਹੋਵੇਗੀ ਕਿਉਂਕਿ ਉਸ ਦੌਰ ਦੌਰਾਨ ਕਥਿਤ ਝੂਠੇ ਪੁਲੀਸ ਮੁਕਾਬਲੇ ਵੀ ਹੋਏ, ਜਿਨ੍ਹਾਂ 'ਤੇ ਵਿਭਾਗ ਪਰਦਾ ਪਾਈ ਰੱਖਣਾ ਚਾਹੁੰਦਾ ਹੈ..।"

ਸੋ, ਇਸ ਖ਼ਬਰ ਦਾ ਅੱਖਰ-ਅੱਖਰ ਚੀਕ-ਚੀਕ ਕੇ ਕਹਿ ਰਿਹਾ ਹੈ ਕਿ ਪੁਲੀਸ ਹੁਣ ਵੀ ਉਸ ਦੌਰ ਦੇ ਸੱਚ ਨੂੰ ਸਾਮ੍ਹਣੇ ਨਹੀਂ ਲਿਆਉਣਾ ਚਾਹੁੰਦੀ ਕਿਉਂਕਿ ਓਦੋਂ ਮਨੁੱਖੀ ਅਧਿਕਾਰਾਂ ਦਾ ਰੱਜ ਕੇ ਘਾਣ ਹੋਇਆ ਹੈ।

* * * * *

# ਗਿਣਤੀ ਦੇ ਜੁਝਾਰੂਆਂ ਦੇ ਬਹਾਨੇ ਹਜ਼ਾਰਾਂ ਸਿੱਖਾਂ ਦਾ ਕਤਲੇਆਮ

ਚਲੋ ਮੰਨ ਲੈਂਦੇ ਹਾਂ ਕਿ ਪੰਜਾਬ ਵਿੱਚ ਹਥਿਆਰਬੰਦ ਹੋ ਕੇ ਕਤਲੋਗਾਰਤ ਦੀਆਂ ਵਾਰਦਾਤਾਂ ਕਰਦੇ ਸਿੱਖਾਂ ਨੂੰ ਰੋਕਣ ਲਈ ਹਿੰਦੂ ਸਾਮਰਾਜ ਨੂੰ 'ਗਿੱਲ' ਵਰਗਿਆਂ ਅਫ਼ਸਰਾਂ ਰਾਹੀਂ ਕਾਰਵਾਈ ਕਰਨੀ ਹੀ ਪੈਣੀ ਸੀ। ਫੇਰ ਉਹਨਾਂ ਨਾਲ ਨਜਿੱਠਦੇ ਜਿਹੜੇ ਲੜ ਰਹੇ ਸੀ। ਉਹਨਾਂ ਦਾ ਗਮ ਤਾਂ ਹੈ ਜਿਹੜੇ ਹਥਿਆਰਬੰਦ ਹੋ ਕੇ ਲੜਦੇ, ਮਾਰੇ ਗਏ, ਸ਼ਹਾਦਤਾਂ ਪਾ ਗਏ ਪਰ ਜਿਹੜੇ ਸਿਰਫ਼ ਗੱਲ ਤੋਂ ਸਿੱਖ ਹੋਣ ਕਰਕੇ ਮਾਰ ਦਿੱਤੇ, ਉਹਨਾਂ ਦਾ ਗਮ ਤਾਂ ਬੇਤਹਾਸ਼ਾ ਹੈ। ਘਰਾਂ ਵਿੱਚੋਂ ਚੁੱਕ ਕੇ, ਖੇਤਾਂ ਵਿੱਚ ਕਾਬੂ ਕਰ ਕੇ, ਬਜ਼ਾਰਾਂ ਵਿੱਚੋਂ ਕਾਲੇ ਸ਼ੀਸ਼ੇ ਵਾਲੀਆਂ ਗੱਡੀਆਂ ਵਿੱਚ ਅਗਵਾ ਕਰ ਕੇ, ਬੱਸਾਂ ਵਿੱਚੋਂ ਲਾਹ ਕੇ, ਬੇਤਹਾਸ਼ਾ ਤਸ਼ੱਦਦ ਕਰਦਿਆਂ ਜਦ ਕੋਈ ਸਿੱਖ ਗੱਭਰੂ ਮਰ ਜਾਂਦਾ ਸੀ ਤਾਂ ਅਗਲੇ ਦਿਨ ਖ਼ਬਰ ਹੁੰਦੀ ਸੀ ਕਿ 3 ਘੰਟੇ ਲੰਮੇ ਮੁਕਾਬਲੇ ਮਗਰੋਂ ਖ਼ਤਰਨਾਕ ਦਹਿਸ਼ਤਗਰਦ ਮਾਰਿਆ ਗਿਆ, ਭਾਰੀ ਅਸਲਾ ਬਰਾਮਦ। ਜਾਂ ਫੇਰ ਇਸ ਤਰ੍ਹਾਂ ਕਤਲ ਕਰਕੇ ਕਿਹਾ ਜਾਂਦਾ ਸੀ ਕਿ ਹਥਿਆਰਾਂ ਦੀ ਬਰਾਮਦਗੀ ਲਈ ਲੈ ਕੇ ਚੱਲੇ ਸੀ ਕਿ ਇਸ ਦੇ ਸਾਥੀ ਜੁਝਾਰੂਆਂ ਨੇ ਛੁਡਵਾਉਣ ਲਈ ਹਮਲਾ ਕੀਤਾ ਤਾਂ ਨਾ ਕੋਈ ਹੋਰ ਪੁਲਸੀਏ ਨੂੰ ਝਰੀਟ ਆਈ, ਨਾ ਕਿਸੇ ਹੋਰ ਜੁਝਾਰੂ ਨੂੰ ਗੋਲੀ ਲੱਗੀ, ਨਾ ਕਿਸੇ ਹੋਰ ਨੂੰ ਗੋਲੀ ਚੱਲਦੀ ਦਿਸੀ, ਨਾ ਸੁਣੀ, ਬੱਸ 'ਦੁਵੱਲੀ ਗੋਲੀਬਾਰੀ' ਵਿੱਚ ਇਹ 'ਖੂੰਖਾਰ ਦਹਿਸ਼ਤਗਰਦ' ਮਾਰਿਆ ਗਿਆ। ਦੁਰ ਫਿਟੇ ਮੂੰਹ ਉਹਨਾਂ ਦੇ ਜਿਹੜੇ ਇਹੋ ਜਿਹੀਆਂ ਝੂਠੀਆਂ ਖ਼ਬਰਾਂ ਘੜਦੇ ਰਹੇ, ਛਾਪਦੇ ਰਹੇ, ਪੜ੍ਹਦੇ ਰਹੇ ਤੇ ਸੱਚ ਮੰਨ ਕੇ ਕਹਿੰਦੇ ਰਹੇ, 'ਆਹ ਤਾਂ ਬਹੁਤ ਕੱਟੜ ਖਾੜਕੂ ਸੀ'। ਕਿੱਥੇ ਲੇਖਾ ਦੇਣਗੇ ਜਿਹੜੇ ਆਪਣੀ ਕੌਮ ਦੀ ਜਵਾਨੀ ਦੀ ਨਸਲਕੁਸ਼ੀ ਨੂੰ ਰੋਕਣ ਦੀ ਥਾਂ ਕਹਿੰਦੇ ਰਹੇ, 'ਅੱਤਵਾਦ ਖ਼ਤਮ ਹੋਣਾ ਚਾਹੀਦਾ ਜੀ' ਅਗਲਿਆਂ ਨੇ ਇੱਕ ਪੀੜ੍ਹੀ ਹੀ ਮੁਕਾ ਦਿੱਤੀ। ਜਿਸ ਨੂੰ ਮਰਜ਼ੀ ਮਾਰ ਕੇ ਕਹਿੰਦੇ ਰਹੇ, 'ਚੋਟੀ ਦਾ ਖਾੜਕੂ ਸੀ।'

ਇਹ ਚਿੱਟੇ ਦਿਨ ਵਰਗਾ ਸੱਚ ਹੈ ਕਿ ਭਾਰਤੀ ਨਿਜ਼ਾਮ ਹੱਥੋਂ 'ਗਿੱਲ' ਦੀ ਕਮਾਂਡ ਹੇਠ ਚੱਲੀ ਵਹਿਸ਼ੀ ਮੁਹਿੰਮ ਦੌਰਾਨ ਮਾਰੇ ਗਏ ਸਿੱਖਾਂ ਵਿੱਚੋਂ ਉਹ ਤਾਂ ਬਹੁਤ ਥੋੜੇ ਜਿਹੇ ਨੇ ਜਿਹੜੇ ਹਥਿਆਰਬੰਦ ਹੋ ਕੇ ਖ਼ਾਲਿਸਤਾਨ ਲਈ ਸਰਗਰਮ ਸਨ ਤੇ ਪੰਥ ਤੇ ਪੰਜਾਬ ਦੇ ਦੋਖੀਆਂ ਖ਼ਿਲਾਫ਼ ਸਰਗਰਮ ਸਨ। ਅਸਲ ਵਿੱਚ ਮਾਰੇ ਗਏ ਬਹੁਤੇ ਲੋਕ ਬੇਦੋਸ਼ੇ, ਮਸੂਮ ਤੇ ਨਿਹੱਥੇ ਹੀ ਹਨ। ਇਹ ਗੱਲ ਬੜੀ ਦੁਖਦਾਈ ਹੈ ਕਿ 1978 ਤੋਂ ਹੁਣ ਤਕ ਮਾਰੇ ਗਏ ਕੁੱਲ ਸਿੱਖਾਂ ਦੀ ਗਿਣਤੀ ਨਹੀਂ ਹੋ ਸਕੀ। ਕੋਈ ਕਹਿ ਦਿੰਦਾ ਕਿ ਲੱਖ ਬੰਦਾ ਮਾਰਿਆ ਗਿਆ, ਕੋਈ ਕਹਿੰਦਾ ਕਿ



ਪੰਜਾਹ ਹਜ਼ਾਰ ਮਾਰਿਆ ਗਿਆ।

27 ਨਵੰਬਰ 2017 ਦੇ ਪੰਜਾਬੀ ਟ੍ਰਿਬਿਊਨ ਦੀ ਇੱਕ ਖ਼ਬਰ ਅਨੁਸਾਰ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਪ੍ਰਧਾਨ ਮੰਤਰੀ ਨਰਿੰਦਰ ਮੋਦੀ ਨੂੰ ਲਿਖੇ ਇੱਕ ਪੱਤਰ ਵਿੱਚ ਖਾੜਕੂਵਾਦ ਨਾਲ ਸੰਬੰਧਤ ਮੌਤਾਂ ਦੇ ਅੰਕੜੇ ਦਿੱਤੇ ਹਨ। ਮੁੱਖ ਮੰਤਰੀ ਨੇ ਕਿਹਾ ਕਿ ਸਾਲ 1982 ਤੋਂ 1995 ਤਕ ਪੰਜਾਬ ਨੇ ਖਾੜਕੂਵਾਦ ਦਾ ਸਾਮ੍ਹਣਾ ਕੀਤਾ। ਇਸ ਸਮੇਂ ਦੌਰਾਨ 10,636 ਮੌਤਾਂ ਹੋਈਆਂ ਅਤੇ 908 ਵਿਅਕਤੀ ਜ਼ਖ਼ਮੀ ਹੋਏ, ਜਦੋਂ ਕਿ 17,420 ਪਰਿਵਾਰਾਂ ਨੂੰ ਹਿਜਰਤ ਕਰਨੀ ਪਈ। ਇਹ ਅੰਕੜੇ ਪੰਜਾਬ ਸਰਕਾਰ ਦੇ ਹਨ, ਪਰ ਇਹਨਾਂ ਉੱਪਰ ਕੋਈ ਵੀ ਯਕੀਨ ਨਹੀਂ ਕਰ ਸਕਦਾ। ਸਰਕਾਰ ਦੇ ਇਹਨਾਂ ਅੰਕੜਿਆਂ ਦੇ ਹੀ ਬਿਲਕੁਲ ਉਲਟ ਅੰਕੜੇ ਹੋਰ ਅਹਿਮ ਸਰੋਤਾਂ ਨੇ ਵੀ ਪੇਸ਼ ਕੀਤੇ ਹਨ। ਹੈਰਾਨੀ ਹੈ ਕਿ ਹਰੇਕ ਦੇ ਅੰਕੜੇ ਦੂਜੇ ਅੰਕੜੇ ਨੂੰ ਝੁਠਲਾਉਂਦੇ ਹਨ।

9 ਫਰਵਰੀ 1992 ਨੂੰ 'ਟਾਈਮਜ਼ ਆਫ਼ ਇੰਡੀਆ' ਅਖ਼ਬਾਰ ਵਿੱਚ ਸਰਕਾਰੀ ਅੰਕੜੇ ਜਾਰੀ ਹੋਏ ਸਨ ਕਿ 1981 ਤੋਂ 1991 ਤਕ 3871 ਹਿੰਦੂ ਅਤੇ 6177 ਸਿੱਖ ਮਾਰੇ ਗਏ ਹਨ। ਇਹ ਸਾਰੇ ਕਤਲ ਜੁਝਾਰੂਆਂ ਦੇ ਖਾਤੇ ਪਾ ਦਿੱਤੇ ਗਏ। ਇਹ ਨਹੀਂ ਦੱਸਿਆ ਗਿਆ ਕਿ ਇਹਨਾਂ ਵਿੱਚੋਂ ਕਿੰਨੇ ਲੋਕਾਂ ਨੂੰ ਕੈਟਾਂ-ਟਾਊਟਾਂ ਨੇ ਮਾਰਿਆ। ਇਸ ਸਮੇਂ ਦੌਰਾਨ ਸਰਕਾਰ ਵੱਲੋਂ ਮਾਰੇ ਸਿੱਖਾਂ ਤੇ ਗੈਰ-ਸਿੱਖਾਂ ਦਾ ਵੇਰਵਾ ਇਸ ਤੋਂ ਵੱਖਰਾ ਹੈ। ਜੇ ਸਰਕਾਰ ਨੇ 1981 ਤੋਂ 1991 ਤਕ ਸਿਰਫ਼ 3871 ਹਿੰਦੂਆਂ ਦਾ ਮਾਰਿਆ ਜਾਣਾ ਮੰਨਿਆ ਹੈ ਤਾਂ ਅਗਲੇ ਸਾਲ ਵਿੱਚ ਹੋਰ ਪਾ ਕੇ, ਕੁਲ ਚਾਰ ਕੁ ਹਜ਼ਾਰ ਹਿੰਦੂ ਇਸ ਸਮੇਂ ਦੌਰਾਨ ਮਰਿਆ ਹੋਣਾ ਜਦਕਿ ਇਸੇ ਸਮੇਂ ਦੌਰਾਨ ਮਾਰੇ ਗਏ ਸਿੱਖਾਂ ਦੀ ਗਿਣਤੀ ਦਾ ਕੋਈ ਪੱਕਾ ਪਤਾ ਹੀ ਨਹੀਂ। ਇਸ ਦੌਰ ਵਿੱਚ ਮਾਰੇ ਗਏ ਸਾਰੇ ਹਿੰਦੂਆਂ ਬਾਰੇ ਕੋਈ ਵੀ ਸਹਿਮਤ ਨਹੀਂ ਕਿ ਉਹਨਾਂ ਦਾ ਕਤਲੇਆਮ ਸਿੱਖ ਜੁਝਾਰੂਆਂ ਨੇ ਕੀਤਾ ਹੋਵੇਗਾ! ਆਮ ਹੀ ਚਰਚਾ ਹੈ ਕਿ ਬਹੁਤੇ ਹਿੰਦੂਆਂ ਦੇ ਕਤਲ ਸਰਕਾਰੀ ਨੀਤੀ ਤਹਿਤ ਕਰਵਾਏ ਗਏ ਤਾਂ ਕਿ ਸਿੱਖਾਂ ਦੇ ਘਾਣ ਲਈ ਵਾਜਬੀਅਤ ਬਣੀ ਰਹੇ। ਕੈਟਾਂ-ਟਾਊਟਾਂ ਤੇ ਹੋਰ ਗੁੰਡੇ-ਬਦਮਾਸ਼ਾਂ ਨੂੰ ਸ਼ਹਿ ਤੇ ਸਰਪ੍ਰਸਤੀ ਦੇ ਕੇ ਲੁੱਟਾਂ-ਖੋਹਾਂ, ਫਿਰੌਤੀਆਂ ਕਰਨ ਦੀ ਖੁੱਲ੍ਹ ਦਿੱਤੀ ਗਈ। ਸਿੱਖੀ ਵਿੱਚ ਪ੍ਰਪੱਕ ਸਿੱਖਾਂ, ਜੁਝਾਰੂਆਂ ਪ੍ਰਤੀ ਹਮਦਰਦੀ ਰੱਖਣ ਵਾਲਿਆਂ ਸਿੱਖਾਂ ਤੇ ਹਿੰਦੂਆਂ ਨੂੰ ਨਿਸ਼ਾਨਾ ਬਣਾਉਣ ਦੀ ਖ਼ਾਸ ਮੁਹਿੰਮ ਚਲਾਈ ਗਈ ਤਾਂ ਕਿ ਸਿੱਖ ਜੁਝਾਰੂਆਂ ਦਾ ਘਾਣ ਕਰਨ ਵੇਲੇ ਕੋਈ ਵੀ ਇਹ ਨਾ ਕਹੇ ਕਿ ਇਹ ਜ਼ੁਲਮ ਕਿਉਂ ਕਰਦੇ ਹੋ? ਇੱਕ ਪਾਸੇ ਹਕੂਮਤ ਨੇ ਆਪਣੇ ਕਰਿੰਦਿਆਂ ਰਾਹੀਂ ਉਹ ਮਹੌਲ ਬਣਾਇਆ, ਜਿਸ ਕਰਕੇ ਲੋਕ ਸਿੱਖਾਂ ਦੇ ਘਾਣ ਦੀ ਹਮਾਇਤ ਕਰਨ, ਦੂਜੇ ਪਾਸੇ ਸਿੱਖਾਂ ਦਾ ਬੇਫ਼ਿਕਰੀ ਨਾਲ ਕਤਲੇਆਮ ਸ਼ੁਰੂ ਕਰ ਦਿੱਤਾ। 'ਗਿੱਲ' ਤੇ ਹੋਰ ਪੁਲਸੀਏ ਸ਼ਰੇਆਮ ਜਾਣਦੇ ਸੀ ਕਿ ਇੱਕ ਪਾਸੇ ਮਹੌਲ ਬਣਾਇਆ ਜਾ ਰਿਹਾ ਹੈ, ਜਿਸ ਵਿੱਚ ਲੋਕ ਖ਼ੁਦ ਮੰਗ ਕਰਨ ਕਿ ਇਹਨਾਂ ਸਿੱਖਾਂ ਨੂੰ ਮਾਰ ਦਿਓ, ਖ਼ਤਮ ਕਰ ਦਿਓ, ਤੇ ਦੂਜੇ ਪਾਸੇ ਓਹੀ ਪੁਲਸੀਏ ਸਿੱਖਾਂ ਦੇ ਕਤਲ ਕਰਨ, ਇਨਾਮ ਬਟੋਰਨ ਤੇ ਮੋਢਿਆਂ 'ਤੇ ਸਟਾਰ ਲਵਾਉਣ ਵਿੱਚ ਲੱਗੇ ਹੋਏ ਸਨ।

ਭਾਰਤੀ ਹਕੂਮਤ ਦਾ ਇਹੀ ਕੂੜ ਪਰਚਾਰ ਰਿਹਾ ਕਿ ਸਿੱਖ ਤਾਂ ਹਿੰਦੂਆਂ ਨੂੰ ਮਾਰਦੇ ਨੇ

ਜਦਕਿ ਹਕੀਕਤ ਇਹ ਹੈ ਕਿ ਸਿੱਖ ਸਿਰਫ਼ ਉਹਨਾਂ ਨੂੰ ਹੀ ਵੈਰੀ ਸਮਝਦੇ ਸੀ ਜਿਹੜੇ ਪਹਿਲਾਂ ਵਾਰ ਕਰ ਕੇ, ਸਿੱਖਾਂ ਨਾਲ ਦੁਸ਼ਮਣੀ ਕਮਾਉਂਦੇ ਸੀ। ਇਹੋ ਜਿਹੇ ਪਹਿਲੋਂ ਹਮਲਾ ਕਰਨ ਵਾਲਿਆਂ ਦੁਸ਼ਮਣਾਂ ਨੂੰ ਜਵਾਬ ਦੇਣਾ ਹੀ ਪੈਣਾ ਸੀ, ਜੋ ਕਿ ਸਿੰਘਾਂ ਨੇ ਦਿੱਤਾ। ਸਿੱਖੀ ਦਾ ਦੁਸ਼ਮਣ ਕੋਈ ਹਿੰਦੂ-ਹੋਵੇ ਜਾਂ ਸਿੱਖ ਰੂਪ ਵਿੱਚ ਹੋਵੇ, ਸਿੰਘਾਂ ਨੇ ਕਦੇ ਬਖਸ਼ਿਆ ਨਹੀਂ। ਸੰਘਰਸ਼ ਦੌਰਾਨ ਸਿਰਫ਼ ਆਮ ਹਿੰਦੂਆਂ ਨੂੰ ਕਦੇ ਕਿਸੇ ਸਿੰਘ ਨੇ ਕੁਝ ਨਹੀਂ ਸੀ ਕਿਹਾ ਤੇ ਆਮ ਹਿੰਦੂਆਂ ਨੂੰ ਸਿੱਖ ਜੁਝਾਰੂਆਂ ਉੱਤੇ ਇਸ ਗੱਲ ਦਾ ਮਾਣ ਵੀ ਸੀ। ਜੇ ਆਮ ਹਿੰਦੂ ਜੁਝਾਰੂਆਂ ਨੂੰ ਹਿੰਦੂਆਂ ਦੇ ਕਾਤਲ ਸਮਝਦੇ ਹੁੰਦੇ ਤਾਂ ਭਾਈ ਜੁਗਰਾਜ ਸਿੰਘ ਤੂਫਾਨ ਤੇ ਭਾਈ ਜਗਰੂਪ ਸਿੰਘ ਕਾਲਖ ਵਰਗੇ ਸਿੰਘਾਂ ਨੂੰ ਚੇਤੇ ਕਰ ਕੇ ਹੁਣ ਤਕ ਕਿਉਂ ਰੋਂਦੇ ਨੇ? ਜਦੋਂ ਹਿੰਦੂ ਸਾਮਰਾਜ ਨੇ ਵੇਖਿਆ ਕਿ ਜਿਸ ਤਰ੍ਹਾਂ ਸਿੰਘ ਪੰਜਾਬ ਵਿੱਚ ਸਾਰੇ ਲੋਕਾਂ ਦਾ ਦਿਲ ਜਿੱਤ ਰਹੇ ਹਨ ਤੇ ਆਮ ਹਿੰਦੂ ਵੀ ਸਿੱਖਾਂ ਦੇ ਹੱਕ ਵਿੱਚ ਭੁਗਤਣ ਨੂੰ ਤਿਆਰ ਹੈ ਤਾਂ ਆਮ ਹਿੰਦੂਆਂ ਤੇ ਆਮ ਸਿੱਖਾਂ ਵਿਚਾਲੇ ਪਾਟਕ ਪਾਉਣ ਲਈ ਏਜੰਸੀਆਂ ਨੇ ਕੈਟ ਅਪਰੇਸ਼ਨ ਕਰ ਕੇ ਹਿੰਦੂਆਂ ਦੇ ਕਤਲੇਆਮ ਕੀਤੇ। ਬੱਸਾਂ ਵਿੱਚੋਂ ਕੱਢ ਕੇ ਹਿੰਦੂ ਮਾਰੇ ਤੇ ਹੋਰ ਇਹੋ ਜਿਹੇ ਕਾਰੇ ਕੀਤੇ। ਇਹ ਨੀਤੀ ਬਹੁਤ ਅਸਰ ਕਰ ਗਈ ਤੇ ਕਈ ਹਿੰਦੂ ਪੰਜਾਬ ਛੱਡ ਕੇ ਜਾਣ ਲੱਗ ਪਏ। ਸਿੰਘਾਂ ਨੇ ਤੁਰੰਤ ਹਿਜ਼ਰਤ ਦਾ ਵਿਰੋਧ ਕੀਤਾ। ਜਿਸ ਵਿੱਚ ਸਿੱਖਾਂ ਨੇ ਕਿਹਾ ਕਿ ਜੇ ਹਿੰਦੂਆਂ ਉੱਤੇ ਹਮਲਾ ਹੋਵੇਗਾ ਤਾਂ ਅਸੀਂ ਢਾਲ ਬਣਾਂਗੇ। ਚੇਤੇ ਰੱਖਣ ਦੀ ਲੋੜ ਹੈ ਕਿ ਸਿੱਖਾਂ ਨੇ ਉਹਨਾਂ ਹਿੰਦੂਆਂ ਦੀ ਰਾਖੀ ਦੀ ਜ਼ਿੰਮੇਵਾਰੀ ਨਹੀਂ ਲਈ ਸੀ, ਜਿਹੜੇ ਹਿੰਦੂ ਸਾਮਰਾਜ ਦੇ ਕਰਿੰਦੇ ਬਣ ਕੇ ਸਿੱਖੀ ਤੇ ਸਿੱਖਾਂ ਦਾ ਨੁਕਸਾਨ ਕਰ ਰਹੇ ਸੀ। ਸਿੱਖਾਂ ਨੇ ਆਮ ਹਿੰਦੂਆਂ ਦੀ ਰਾਖੀ ਦੀ ਗੱਲ ਕੀਤੀ ਸੀ। ਪਰ ਇਸ ਦੇ ਬਾਵਜੂਦ ਪੰਜਾਬ ਤੋਂ ਬਾਹਰ ਇਹ ਭਰਮ ਪਾ ਦਿੱਤਾ ਗਿਆ ਜਿਵੇਂ ਹਰ ਰੋਜ਼ ਸਵੇਰੇ ਸਿੱਖ ਘਰਾਂ ਵਿੱਚੋਂ ਨਿਕਲਦੇ ਨੇ ਤੇ ਸ਼ਾਮ ਤਕ ਪੱਚੀ ਤੀਹ ਹਿੰਦੂਆਂ ਨੂੰ ਮਾਰ ਕੇ, ਜਾਇਦਾਦ ਲੁੱਟ ਕੇ ਸ਼ਾਮ ਨੂੰ ਆ ਕੇ ਘਰ ਪੈ ਜਾਂਦੇ ਹਨ, ਜਿਨ੍ਹਾਂ ਸਾਮ੍ਹਣੇ ਫ਼ੌਜ ਤੇ ਪੁਲੀਸ ਬੇਵੱਸ ਹੈ।

ਹਕੀਕਤ ਇਹ ਹੈ ਕਿ ਹਿੰਦੂ ਕੱਟੜਪੰਥੀਆਂ ਤੋਂ ਦੁਖੀ ਹੋਏ ਤੇ ਭਾਰਤੀ ਹਕੂਮਤ ਦੇ ਸਤਾਏ ਗਿਣਤੀ ਦੇ ਸਿੱਖ ਜੁਝਾਰਆਂ ਨੇ ਜਦ ਹਥਿਆਰਬੰਦ ਹੋ ਕੇ ਮੈਦਾਨ ਵਿੱਚ ਨਿਤਰ ਕੇ ਪੰਥ ਤੇ ਪੰਜਾਬ ਦੇ ਦੋਖੀਆਂ ਨੂੰ ਵੰਗਾਰਿਆ ਤਾਂ ਦਿੱਲੀ ਤੇ ਨਾਗਪੁਰ ਬੈਠੇ ਲੋਕਾਂ ਨੂੰ ਸਾਫ਼ ਮਹਿਸੂਸ ਹੋਇਆ ਕਿ ਜੇ ਹੋਰ ਵੱਧ ਵਾਰਦਾਤਾਂ ਕਰਵਾ ਕੇ ਮਹੌਲ ਬਣਾਇਆ ਜਾਵੇ ਤਾਂ ਸਿੱਖਾਂ ਦੀ ਨਸਲਕੁਸ਼ੀ ਕਰਨੀ ਸੌਖੀ ਹੋ ਜਾਵੇਗੀ। ਇਸ ਏਜੰਡੇ ਤਹਿਤ ਸਿੱਖਾਂ ਉੱਪਰ ਜ਼ੁਲਮਾਂ ਦੀ ਹਨੇਰੀ ਝੁਲਾਈ ਗਈ ਤਾਂ ਕਿ ਖਾੜਕੂਆਂ ਵਿੱਚ ਹੋਰ ਵੱਧ ਤੋਂ ਵੱਧ ਸਿੱਖ ਸ਼ਾਮਿਲ ਹੋ ਜਾਣ। ਮਹੌਲ ਨੂੰ ਹੋਰ ਵੱਧ ਖਤਰਨਾਕ ਬਣਾਉਣ ਲਈ ਏਜੰਸੀਆਂ ਨੇ ਖੁਦ ਵਾਰਦਾਤਾਂ ਕਰਵਾਈਆਂ ਤਾਂ ਕਿ ਸਿੱਖਾਂ ਦੇ ਘਾਣ ਨੂੰ ਜਾਇਜ਼ ਠਹਿਰਾਉਣਾ ਸੌਖਾ ਹੋ ਜਾਵੇ। ਇਸ ਦੌਰ ਵਿੱਚ ਸਿੱਖਾਂ ਦੀ ਹਮਦਰਦੀ ਵਿੱਚ ਬੋਲ ਸਕਦੇ ਹਰ ਕਿੱਤੇ ਤੇ ਪਿਛੋਕੜ ਦੇ ਲੋਕਾਂ (ਸਿਆਸੀ ਆਗੂ, ਵਕੀਲ, ਵਿਦਵਾਨ, ਡਾਕਟਰ, ਪ੍ਰੋਫੈਸਰ, ਧਾਰਮਿਕ ਆਗੂ, ਕਮਿਊਨਿਸਟ, ਕਲਾਕਾਰ, ਪੱਤਰਕਾਰ ਆਦਿਕ) ਨੂੰ) ਜੁਝਾਰੂਆਂ ਦੇ ਵਿਰੋਧ ਵਿੱਚ ਤੇ ਹਕੂਮਤ ਦੇ ਹੱਕ ਵਿੱਚ ਭੁਗਤਾਉਣ ਲਈ ਵੀ ਬੜਾ ਕੁਝ ਕੀਤਾ ਗਿਆ। ਹਰ ਉਹ ਕੰਮ ਕੀਤਾ ਗਿਆ, ਜਿਸ ਦੇ ਨਾਲ ਸਿੱਖਾਂ ਦੇ ਘਾਣ ਮੌਕੇ ਹਰੇਕ ਕਹੇ ਕਿ ਇਹ ਤਾਂ ਸਰਕਾਰ ਬਿਲਕੁਲ ਸਹੀ ਕਰ ਰਹੀ ਹੈ। ਹਰ ਉਹ ਕੰਮ ਕੀਤਾ ਗਿਆ, ਜਿਸ ਦੇ ਨਾਲ ਹਰੇਕ ਫ਼ੌ



ਪੁਲੀਸ ਦੇ ਜ਼ੁਲਮਾਂ ਦੇ ਜਾਂ ਤਾਂ ਹੱਕ ਵਿੱਚ ਬੋਲੇ ਜਾਂ ਖਾਮੋਸ਼ ਰਹੇ। ਇੰਝ ਸਿੱਖਾਂ ਦਾ ਇਕਤਰਫ਼ਾ ਘਾਣ ਹੋਇਆ ਤੇ ਸਿੱਖੀ ਦਾ ਜਜ਼ਬਾ ਰੱਖਣ ਵਾਲੀ ਇੱਕ ਪੂਰੀ ਪੀੜ੍ਹੀ ਮਾਰ-ਮੁਕਾਅ ਦਿੱਤੀ ਗਈ। ਅਣਪਛਾਤੀਆਂ ਲਾਸ਼ਾਂ ਕਹਿ ਕੇ ਸਾੜਨ ਵਾਲੇ ਵਰਤਾਰੇ ਇਸੇ ਦੌਰ ਵਿੱਚ ਸ਼ੁਰੂ ਹੋਏ ਤੇ ਸਿਖ਼ਰ 'ਤੇ ਗਏ। ਬੇਅੰਤ ਸਿੱਖਾਂ ਨੂੰ 'ਲਾਵਾਰਿਸ ਲਾਸ਼ਾਂ' ਕਹਿ ਕੇ ਸਾੜ ਦਿੱਤਾ ਗਿਆ।

'25000 ਅਣਪਛਾਤੀਆਂ ਲਾਸ਼ਾਂ' ਦੀ ਗੱਲ ਕਰਨ ਵਾਲੇ ਭਾਈ ਜਸਵੰਤ ਸਿੰਘ ਖਾਲੜਾ ਨੂੰ ਵੀ ਗਾਇਬ ਕਰ ਦਿੱਤਾ ਸੀ। ਹੈਰਾਨੀ ਹੈ ਕਿ ਮਾਰੇ ਗਏ 4000 ਹਿੰਦੂਆਂ ਨੂੰ ਕਈ ਸਿਆਸੀ ਆਗੂ 35000 ਦੱਸ ਰਹੇ ਨੇ। ਅਕਸਰ ਹੀ ਹਿੰਦੂ ਕੱਟੜਪੰਥੀ ਆਗੂ ਹਾਲ-ਦੋਹਾਈ ਦਿੰਦੇ ਰਹਿੰਦੇ ਹਨ ਕਿ ਕਿ ਪੈਂਤੀ ਹਜ਼ਾਰ ਹਿੰਦੂ ਮਾਰਿਆ ਗਿਆ ਜਦਕਿ ਸਹੀ ਹਿਸਾਬ ਨਾਲ ਇਹ ਗਿਣਤੀ ਮਸਾਂ 4,000 ਬਣਦੀ ਹੈ। ਇਹਨਾਂ ਮਾਰੇ ਗਏ ਸਾਰੇ ਹਿੰਦੂਆਂ ਲਈ ਜੁਝਾਰੂਆਂ ਨੂੰ ਜ਼ਿੰਮੇਵਾਰ ਠਹਿਰਾਉਣ ਮੌਕੇ ਖਿਆਲ ਰੱਖਣ ਦੀ ਲੋੜ ਹੈ ਕਿ ਹਕੂਮਤੀ ਸਰਪ੍ਰਸਤੀ ਹੇਠ ਕੈਟ-ਟਾਊਟ ਟੋਲੇ ਸਰਗਰਮ ਸਨ, ਜਿਨ੍ਹਾਂ ਬਾਰੇ ਹੁਣ ਕੋਈ ਗੱਲ ਲੁਕੀ ਛਿਪੀ ਨਹੀਂ ਰਹੀ ਕਿ ਪੀਲੇ ਪਰਨੇ ਤੇ ਜੁਝਾਰੂ ਸਿੰਘਾਂ ਵਰਗੀ ਦਿਖ ਬਣਾ ਕੇ ਇਹ ਲੋਕ ਬੇਦੋਸ਼ੇ ਲੋਕਾਂ ਖ਼ਾਸ ਕਰਕੇ ਹਿੰਦੂਆਂ ਨੂੰ ਨਿਸ਼ਾਨਾ ਬਣਾਉਂਦੇ ਸਨ ਤਾਂ ਕਿ ਸਿੱਖਾਂ ਪ੍ਰਤੀ ਨਫ਼ਰਤ ਵਧੇ। ਪੈਂਤੀ ਹਜ਼ਾਰ ਹਿੰਦੂਆਂ ਦੀ ਦੋਹਾਈ ਐਨੇ ਜ਼ੋਰ-ਸ਼ੋਰ ਨਾਲ ਪਾਈ ਜਾਂਦੀ ਹੈ ਕਿ ਬੇਦੋਸ਼ੇ ਮਾਰੇ ਗਏ ਸਿੱਖਾਂ ਦੀ ਗੱਲ ਹੀ ਨਹੀਂ ਸੁਣਦੀ। ਜਦ ਵੀ ਕੋਈ ਬੇਦੋਸ਼ੇ ਮਾਰੇ ਸਿੱਖਾਂ ਦੀ ਗੱਲ ਛੇੜਦਾ ਹੈ ਤਾਂ ਭਾਰਤ ਸਰਕਾਰ ਦੇ ਪਾਲੇ ਹੋਏ ਬੰਦੇ ਪਹਿਲਾਂ ਹੀ ਪੈਂਤੀ ਹਜ਼ਾਰ ਹਿੰਦੂ ਮਾਰਨ ਦਾ ਵਾ-ਵੇਲਾ ਖੜ੍ਹਾ ਕਰ ਕੇ ਉਸ ਨੂੰ ਖਾਮੋਸ਼ ਕਰਵਾ ਦਿੰਦੇ ਹਨ।

ਪ੍ਰਾਪਤ ਅੰਕੜਿਆਂ ਅਨੁਸਾਰ 1981 ਤੋਂ 2000 ਤਕ ਖਾੜਕੂਵਾਦ ਨਾਲ ਸੰਬੰਧਤ ਮਾਮਲਿਆਂ ਵਿੱਚ 1748 ਪੁਲੀਸ, ਪੈਰਾਮਿਲਟਰੀ ਤੇ ਆਰਮੀ ਸੁਰੱਖਿਆ ਕਰਮਚਾਰੀ ਦੀਆਂ ਜਾਨਾਂ ਗਈਆਂ। ਯਾਦ ਰਹੇ ਕਿ ਪੁਲੀਸ ਉੱਪਰ ਆਪਣੇ ਹੀ ਪੁਲੀਸ ਕਰਮਚਾਰੀਆਂ ਨੂੰ ਮਾਰਨ ਤੇ ਖਪਾ ਦੇਣ ਦੇ ਇਲਜ਼ਾਮ ਵੀ ਲੱਗਦੇ ਰਹੇ ਹਨ। ਸ਼੍ਰੋਮਣੀ ਅਕਾਲੀ ਦਲ ਦੇ ਮਨੁੱਖੀ ਅਧਿਕਾਰ ਵਿੰਗ ਨੇ 21 ਅਗਸਤ 1995 ਨੂੰ ਅਖ਼ਬਾਰਾਂ ਨੂੰ ਜਾਰੀ ਇੱਕ ਬਿਆਨ ਵਿੱਚ 137 ਪੁਲੀਸ ਮੁਲਾਜ਼ਮਾਂ ਦੇ ਪਰਿਵਾਰਾਂ ਦਾ ਜ਼ਿਕਰ ਕੀਤਾ ਸੀ ਜਿਹੜੇ ਆਪਣੇ ਮਾਰੇ ਗਏ ਬੰਦਿਆਂ ਬਾਰੇ ਭੱਜ-ਦੌੜ ਕਰ ਰਹੇ ਸਨ। ਯਕੀਨਨ ਜਿਹੜੇ ਪੁਲਸੀਏ ਸਿੱਖਾਂ ਦੀ ਨਸਲਕੁਸ਼ੀ ਦੇ ਰਾਜ਼ ਖੋਲ੍ਹ ਸਕਦੇ ਹੋਣਗੇ, ਉਹ ਕਮਜ਼ੋਰ ਕੜੀ ਹੋਣ ਕਰਕੇ ਖ਼ਤਮ ਕਰ ਦਿੱਤੇ ਗਏ। ਇਹ ਵੀ ਚਰਚਾ ਹੈ ਕਿ ਜਿਹੜੇ ਪੁਲਸੀਏ ਖਾੜਕੂਆਂ ਪ੍ਰਤੀ ਨਰਮ-ਗੋਸ਼ਾ ਰੱਖਦੇ ਸਨ, ਉਹਨਾਂ ਦੇ ਪਰਿਵਾਰਕ ਮੈਂਬਰਾਂ ਉੱਪਰ ਕੈਟ ਟੋਲਿਆਂ ਤੋਂ ਮਾਰੂ ਹਮਲੇ ਕਰਵਾਏ ਗਏ ਜਿਸ ਨਾਲ ਆਪਣੇ ਪਰਿਵਾਰਕ ਮੈਂਬਰਾਂ ਦੇ ਮਰਨ ਮਗਰੋਂ ਉਹ ਪੁਲਸੀਏ ਖਾੜਕੂਆਂ ਦੇ ਖ਼ਿਲਾਫ਼ ਬੇਫਿਕਰ ਕਾਤਲ ਬਣ ਗਏ। ਕਈ ਪੁਲੀਸ ਮੁਲਾਜ਼ਮ, ਅਫ਼ਸਰਾਂ ਨੇ ਖਾੜਕੂਆਂ ਦੇ ਹਮਾਇਤੀ ਕਹਿ ਕੇ ਵੀ ਕਤਲ ਕਰ ਦਿੱਤੇ, ਜਿਨ੍ਹਾਂ ਦੇ ਮੁਕਦਮੇ ਅਦਾਲਤਾਂ ਵਿੱਚ ਚੱਲੇ। ਅੱਜ-ਕੱਲ੍ਹ ਹਰ ਸਾਲ ਕਤਲ, ਡਾਕੇ, ਅਗਵਾ, ਫਿਰੌਤੀ ਤੇ ਹੋਰ ਵਾਰਦਾਤਾਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਹੈ। 1981 ਤੋਂ 1993 ਤਕ ਪੰਜਾਬ ਵਿੱਚ ਹੋਣ ਵਾਲੇ ਸਾਰੇ ਕਤਲ ਤੇ ਹੋਰ ਵਾਰਦਾਤਾਂ ਖਾੜਕੂਆਂ ਦੇ ਖਾਤੇ ਪਾ ਦਿੱਤੀਆਂ ਜਾਂਦੀਆ ਸਨ।

ਆਮ ਅਪਰਾਧ ਨੂੰ ਵੀ ਖਾੜਕੂ ਵਾਰਦਾਤ ਕਹਿ ਕੇ ਪੁਲੀਸ ਅਫ਼ਸਰ ਸੁਰਖ਼ਰੂ ਹੋ ਜਾਂਦੇ ਰਹੇ।

ਕੇ.ਪੀ.ਐੱਸ. 'ਗਿੱਲ' ਬਾਰੇ 'ਰਾਹੁਲ ਚੰਦਨ' ਦੀ ਲਿਖੀ ਕਿਤਾਬ ਦੇ ਪੰਜਾਬੀ ਐਡੀਸ਼ਨ ਦੇ ਸਫ਼ਾ 207 ਤੇ 1981 ਤੋਂ 1993 ਦੇ ਵਿਚਾਲੇ ਮਾਰੇ ਗਏ ਲੋਕਾਂ ਦੀ ਗਿਣਤੀ ਕੁੱਲ 21469 ਦੱਸੀ ਹੋਈ ਹੈ ਤੇ ਇਹ ਵੀ ਦਾਅਵਾ ਕੀਤਾ ਗਿਆ ਹੈ ਕਿ ਇਹਨਾਂ ਵਿਚ 8009 ਖਾੜਕੂ ਸਨ ਪਰ ਅਸਲ ਵਿੱਚ ਖਾੜਕੂ ਐਨੇ ਵੀ ਨਹੀਂ ਸੀ। ਕੁਝ ਸਰਕਾਰੀ ਦਸਤਾਵੇਜ਼ਾਂ ਮੁਤਾਬਿਕ ਪੰਜਾਬ 'ਚ ਕੁਲ ਖਾੜਕੂਆਂ ਦੀ ਗਿਣਤੀ 1000 ਤੋਂ ਵੱਧ ਨਹੀਂ ਸੀ, ਜਿਨ੍ਹਾਂ ਵਿਚੋਂ ਪਹਿਲੇ ਦਰਜੇ ਦੇ 200, ਦੂਜੇ ਦਰਜੇ ਦੇ 325 ਤੇ ਬਾਕੀ ਤੀਜੇ ਦਰਜੇ ਦੇ, ਜੋ ਖਾੜਕੂਆਂ ਦੇ ਸਹਾਇਕ ਸਨ। ਪਰ ਖਾੜਕੂਆਂ ਦੀ ਇਹ ਗਿਣਤੀ ਵੀ ਮੰਨਣਯੋਗ ਨਹੀਂ। ਖਾੜਕੂ ਨਾ ਤਾਂ 'ਗਿੱਲ' ਦੇ ਦਾਅਵੇ ਅਨੁਸਾਰ 8009 ਸਨ ਤੇ ਨਾ ਹੀ ਦੂਜੇ ਦਾਅਵਿਆਂ ਅਨੁਸਾਰ 1000 ਹੋਣਗੇ।

ਮੋਟੇ ਅੰਦਾਜ਼ੇ ਅਨੁਸਾਰ ਖਾੜਕੂ ਸਫ਼ਾਂ ਵਿਚ ਮਸਾਂ 4 ਤੋਂ 5 ਹਜ਼ਾਰ ਉਹ ਜੁਝਾਰੂ ਸਨ ਜਿਹੜੇ ਖ਼ਾਲਿਸਤਾਨ ਲਈ ਹਥਿਆਰ ਚੁੱਕ ਕੇ ਮਨੋਂ ਤੁਰੇ, ਬਾਕੀ ਤਾਂ ਉਹ ਸਨ ਜਿਨ੍ਹਾਂ ਨੂੰ ਕਿਸੇ ਖਾੜਕੂ ਦੇ ਰਿਸ਼ਤੇਦਾਰ, ਦੋਸਤ ਜਾਂ ਵਾਕਿਫ਼ ਹੋਣ ਕਰਕੇ ਤਸੀਹੇ ਦੇ-ਦੇ ਕੇ ਘਰੋਂ ਭਗੌੜਾ ਕਰ ਦਿੱਤਾ ਗਿਆ ਤੇ ਉਹ ਹਥਿਆਰਬੰਦ ਕਾਰਵਾਈਆਂ ਵਿਚ ਸ਼ਾਮਿਲ ਸਿੰਘਾਂ ਦੇ ਨਾਲ ਚਲੇ ਗਏ। ਜੇ 'ਗਿੱਲ' ਦੀ ਕਿਤਾਬ ਦੇ 21469 ਮੌਤਾਂ ਦਾ ਅੰਕੜਾ ਸਹੀ ਮੰਨ ਲਈਏ ਤਾਂ ਚਾਰ, ਪੰਜ ਹਜ਼ਾਰ ਖਾੜਕੂਆਂ ਦੀ ਗਿਣਤੀ, ਚਾਰ ਕੁ ਹਜ਼ਾਰ ਹੀ ਹਿੰਦੂਆਂ ਦੀ ਗਿਣਤੀ ਤੇ ਦੋ ਕੁ ਹਜ਼ਾਰ ਪੁਲੀਸ ਵਾਲਿਆਂ ਦੀ ਗਿਣਤੀ ਨੂੰ ਮਿਲਾ ਕੇ ਜੋ ਦਸ-ਗਿਆਰਾਂ ਹਜ਼ਾਰ ਜਾਨਾਂ ਬਣਦੀਆਂ ਹਨ ਤਾਂ ਬਾਕੀ ਦਸ ਗਿਆਰਾਂ ਹਜ਼ਾਰ ਜਾਨਾਂ ਕਿਸ ਨੇ ਲਈਆਂ? ਪਰ ਅਸਲ ਵਿਚ ਖਾੜਕੂਵਾਦ ਵਿਚ ਮਨੁੱਖੀ ਜਾਨਾਂ 'ਗਿੱਲ' ਦੇ ਦੱਸਣ ਨਾਲੋਂ ਵੱਧ ਗਈਆਂ ਹਨ।

ਅੰਦਾਜ਼ਾ ਹੈ ਕਿ ਇਸ ਦੌਰ ਵਿਚ ਲਗਭਗ 35 ਹਜ਼ਾਰ ਮੌਤਾਂ ਹੋਈਆਂ, ਜਿਨ੍ਹਾਂ ਵਿਚੋਂ ਅਸਲ ਜੁਝਾਰੂ ਤਾਂ ਮਸਾਂ 4-5 ਹਜ਼ਾਰ ਹੋਣਗੇ, ਜਿਨ੍ਹਾਂ ਕਰਕੇ ਹਕੂਮਤ ਨੇ 20 ਹਜ਼ਾਰ ਬੇਦੋਸ਼ੇ ਲੋਕ ਮਾਰ ਸੁੱਟੇ। ਇਸ ਦੌਰ ਵਿਚ ਕੋਈ ਪੰਜਾਹ ਲੱਖ ਤੋਂ ਵੱਧ ਲੋਕ ਹਕੂਮਤੀ ਦਹਿਸ਼ਤਗਰਦੀ ਤੋਂ ਕਿਸੇ ਨਾ ਕਿਸੇ ਰੂਪ ਵਿਚ ਪ੍ਰਭਾਵਿਤ ਹੋਏ। ਗ੍ਰਿਫ਼ਤਾਰੀਆਂ, ਥਾਣਿਆਂ ਵਿੱਚ ਤਸੀਹੇ, ਨਾਕਿਆਂ ਤੇ ਖੱਜਲ-ਖੁਆਰੀ ਤੇ ਕਤਲ ਤੋਂ ਬਗੈਰ ਹੋਰ ਹਰ ਤਰ੍ਹਾਂ ਦੀ ਕਾਰਵਾਈ ਝੱਲਣ ਵਾਲੇ ਤਾਂ ਕਰੋੜ ਤੋਂ ਵੱਧ ਲੋਕ ਹੋਣਗੇ।

ਬੇਸ਼ਕ ਪੱਕੇ ਅੰਕੜੇ ਨਹੀਂ ਤੇ ਸਭ ਕੁਝ ਅੰਦਾਜ਼ੇ ਨਾਲ ਲਿਖ ਰਹੇ ਹਾਂ ਪਰ ਇਹ ਗੱਲ ਯਕੀਨਨ ਪੱਕੀ ਹੈ ਕਿ ਜਿੰਨੇ ਲੋਕਾਂ ਨੂੰ ਪੁਲੀਸ ਨੇ 'ਖਾੜਕੂ' ਕਹਿ ਕੇ ਮਾਰਿਆ ਉਹ ਸਾਰੇ ਕਦੇ ਵੀ ਖਾੜਕੂ ਨਹੀਂ ਸਨ। ਦਰਅਸਲ ਜਦ ਬੰਦੇ ਮਾਰਨ ਦੇ ਬਦਲੇ ਇਨਾਮ, ਫੀਤੀਆਂ, ਤਰੱਕੀਆਂ ਤੇ ਮਾਣ-ਸਨਮਾਨ ਮਿਲਣ ਲੱਗ ਪਏ ਤਾਂ ਹਰੇਕ ਪੁਲਸੀਏ ਨੇ ਬੰਦੇ ਮਾਰ ਕੇ 'ਵਗਦੀ ਗੰਗਾ ਵਿੱਚ ਪੁੰਨ ਖੱਟਣ' ਵਾਲੀ ਨੀਤੀ ਫੜ ਲਈ।

ਇਸ ਦੌਰ ਵਿਚ ਇੱਕੋ ਅਸਲਾ ਵਾਰ-ਵਾਰ ਕਈ ਸਿੱਖਾਂ ਸਿਰ ਪਾ ਕੇ ਜੋ 'ਕਾਰਨਾਮਾ' ਕੀਤਾ, ਉਸ ਨੇ ਮਗਰੋਂ ਪੁਲੀਸ ਲਈ ਬਿਪਤਾ ਖੜ੍ਹੀ ਕਰ ਦਿੱਤੀ ਸੀ। ਐਡੀਸ਼ਨਲ ਡੀ.ਜੀ.ਪੀ.



ਅਪਰਾਧ ਜੇ ਐੱਸ. ਧਾਲੀਵਾਲ ਨੇ 1 ਜਨਵਰੀ 1985 ਤੋਂ 31-12-1996 ਤਕ ਫੜੇ ਗਏ ਕੁਲ ਅਸਲੇ ਨੂੰ 'ਕੇਸ ਪ੍ਰਾਪਰਟੀ' ਕਹਿ ਕੇ ਸਾਰੇ ਪੰਜਾਬ ਦੇ ਥਾਣਿਆਂ ਤੋਂ ਜਦ ਰਿਪੋਰਟ ਮੰਗੀ ਤਾਂ ਹੇਠਾਂ ਤਕ ਬਿਪਤਾ ਪੈ ਗਈ ਕਿਉਂਕਿ ਆਮ ਤੌਰ 'ਤੇ ਫੜੀ ਗਈ ਇੱਕੋ ਅਸਾਲਟ ਨੂੰ ਪੰਜ-ਛੇ ਵਾਰ ਵੱਖ-ਵੱਖ ਕੇਸਾਂ ਵਿੱਚ ਬਰਾਮਦ ਵਿਖਾਇਆ ਗਿਆ ਸੀ। ਜੇ ਇੱਕ ਅਸਾਲਟ ਪੰਜ ਵਾਰ ਬਰਾਮਦ ਹੋਈ ਹੈ ਤਾਂ ਯਕੀਨਨ ਰਿਕਾਰਡ ਤੇ ਮਾਲਖਾਨੇ ਵਿੱਚ ਗੜਬੜ ਹੋਵੇਗੀ। ਮਾਲਖਾਨੇ ਵਿੱਚ ਤਾਂ ਪੰਜ ਅਸਾਲਟਾਂ ਚਾਹੀਦੀਆਂ ਹਨ ਪਰ ਹੋਵੇਗੀ ਇੱਕ ਤੇ ਉਹ ਵੀ ਕਿਸੇ ਕੈਟ ਨੂੰ ਜਾਰੀ ਕੀਤੀ ਹੋਈ। ਇਹੋ ਕੁਝ ਅਸਲੇ-ਬਰੂਦ ਨਾਲ ਹੁੰਦਾ ਰਿਹਾ ਹੈ। ਪੁਲੀਸ ਅਨੁਸਾਰ 1987 ਤੋਂ 1997 ਤਕ 2715 ਅਸਾਲਟਾਂ, 1408 ਰਾਈਫਲਾਂ ਤੇ 6000 ਪਿਸਤੌਲ ਫੜੇ ਗਏ ਹਨ। ਇਹ ਕੁਲ 10123 ਹਥਿਆਰ ਬਣਦੇ ਹਨ, ਜਿਨ੍ਹਾਂ ਬਾਰੇ ਪੁਲੀਸ ਦਾ ਦਾਅਵਾ ਹੈ ਕਿ ਇਹ ਖਾੜਕੂਆਂ ਨੇ ਵਰਤੇ ਹਨ। ਪਰ ਅਸਲ ਵਿੱਚ ਥਾਣਿਆਂ ਵਿਚ ਇਹ ਗਿਣਤੀ ਵੀ ਮਾਲਖਾਨੇ ਵਿੱਚ ਪੂਰੀ ਨਹੀਂ ਹੋ ਸਕਦੀ ਸੀ ਜਿਸ ਕਰਕੇ ਜਵਾਬ ਦਿੱਤਾ ਗਿਆ ਕਿ ਹਥਿਆਰ ਚੋਰੀ ਹੋ ਗਏ ਹਨ ਤੇ ਹੜਾਂ ਵਿੱਚ ਰੁੜ੍ਹ ਗਏ ਹਨ।

ਇਹ ਗੱਲ ਚਿੱਟੇ ਦਿਨ ਵਾਂਗ ਸਾਫ਼ ਹੈ ਕਿ ਨਾ ਐਨੇ ਹਥਿਆਰ ਤੇ ਨਾ ਹੀ ਐਨੇ ਖਾੜਕੂ ਸਨ, ਜਿੰਨੇ ਦਾ ਦਾਅਵਾ ਪੁਲੀਸ ਕਰਦੀ ਹੈ ਪਰ ਪੁਲੀਸ ਨੇ ਜੋ ਘਾਣ ਕੀਤਾ ਉਸ ਨੂੰ ਤਰਕ-ਸੰਗਤ ਦੱਸਣ ਲਈ ਮਨਮਰਜ਼ੀ ਦੇ ਤੱਥ ਤੇ ਵੇਰਵੇ ਪੇਸ਼ ਕਰ ਰਹੀ ਹੈ।

ਇੱਕ ਗੱਲ ਹੋਰ ਕਿ ਜੇ 'ਗਿੱਲ' ਦੇ ਆਉਣ ਤੋਂ ਪਹਿਲਾਂ ਸਾਰੇ ਖਾੜਕੂਆਂ ਦੀ ਗਿਣਤੀ ਦੋ ਹਜ਼ਾਰ ਸੀ ਤਾਂ ਉਸ ਗਿਣਤੀ ਨੂੰ ਤਿੰਨ-ਚਾਰ ਹਜ਼ਾਰ ਤਕ ਕਰਨ ਲਈ ਵੀ 'ਗਿੱਲ' ਦੀ ਮਾਰੂ ਨੀਤੀ ਹੀ ਜ਼ਿੰਮੇਵਾਰ ਹੈ। 'ਗਿੱਲ' ਨੇ ਪੁਲੀਸ ਨੂੰ ਲੋਕਾਂ ਉੱਪਰ ਤਸ਼ੱਦਦ ਕਰਨ ਤੇ ਵਾਰਦਾਤਾਂ ਦੀ ਗਿਣਤੀ ਘਟਾਉਣ ਲਈ ਜੋ ਹਰਬੇ ਵਰਤੇ ਉਸ ਨਾਲ ਗਰਮ ਹੋਏ ਪਏ ਦੁੱਧ ਹੇਠਾਂ ਹੋਰ ਅੱਗ ਦਾ ਸੇਕ ਦੇਣ ਵਾਲੀ ਗੱਲ ਹੋਈ ਤੇ ਹੋਰ ਵੱਧ ਲੋਕ ਘਰਾਂ ਤੋਂ ਭਗੌੜੇ ਹੋਏ। ਇੱਕ ਜੁਝਾਰੂ ਸਿੰਘ ਦੇ ਬਦਲੇ ਕੁੱਟਮਾਰ-ਛਾਪੇਮਾਰੀ ਤੇ ਤਸ਼ੱਦਦ ਕਰਕੇ ਅੱਠ-ਦਸ ਹੋਰ ਨਵੇਂ ਸਿੱਖਾਂ ਨੂੰ ਭਗੌੜੇ ਹੋਣ 'ਤੇ ਮਜਬੂਰ ਕੀਤਾ ਗਿਆ।

ਭਾਰਤੀ ਨਿਜ਼ਾਮ ਵੱਲੋਂ ਸਿੱਖਾਂ ਉੱਪਰ ਕੀਤੇ ਜਾ ਰਹੇ ਜ਼ੁਲਮਾਂ, ਮਨੁੱਖੀ ਹੱਕਾਂ ਦੇ ਘਾਣ, ਨਾਇਨਸਾਫ਼ੀ ਅਤੇ ਧੱਕੇਸ਼ਾਹੀ ਖ਼ਿਲਾਫ਼ ਜੋ ਵੀ ਅਵਾਜ਼ ਬੁਲੰਦ ਹੁੰਦੀ ਸੀ, ਉਸ ਨੂੰ 'ਗਿੱਲ' ਦੀ ਕਮਾਂਡ ਹੇਠ ਦਰੜਨ ਵੇਲੇ ਪੁਲਸੀਆਂ ਨੇ ਕਦੇ ਨਹੀਂ ਸੋਚਿਆ ਕਿ ਇਹ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਹਨ ਜਾਂ ਮਨੁੱਖੀ ਅਧਿਕਾਰਾਂ ਦੇ ਕਾਰਕੁੰਨ! ਕੋਈ ਵਕੀਲ ਹੋਵੇ ਜਾਂ ਪੱਤਰਕਾਰ, ਅਧਿਆਪਕ ਹੋਵੇ ਜਾਂ ਸਰਕਾਰੀ ਅਧਿਕਾਰੀ। ਜਿਹੜਾ ਵੀ ਹਕੂਮਤੀ ਦਹਿਸ਼ਤਗਰਦੀ ਖਿਲਾਫ਼ ਬੋਲਦਾ ਦਿਸਿਆ, ਉਸ ਨੂੰ ਕੁਚਲਣ ਵੇਲੇ 'ਗਿੱਲ' ਦਾ ਇਕੋ ਫ਼ੁਰਮਾਨ ਰਿਹਾ ਕਿ 'ਚਾੜ੍ਹ ਦਿਓ ਗੱਡੀ।'

ਉਹਨਾਂ ਦਿਨਾਂ ਵਿਚ ਹਰੇਕ ਪੱਗ ਤੇ ਦਾੜ੍ਹੇ ਵਾਲਾ ਖ਼ੁਦ ਨੂੰ ਹਰ ਪਲ ਮੌਤ ਦੇ ਘੇਰੇ ਵਿਚ ਹੀ ਸਮਝਦਾ ਸੀ। 'ਗਿੱਲ' ਦੀ ਕਮਾਂਡ ਹੇਠ ਕੈਟ ਟੋਲੇ ਲੋਕਾਂ ਦਾ ਖਾੜਕੂਆਂ ਦੇ ਭੇਸ ਵਿਚ ਸ਼ਰੇਆਮ ਕਤਲੇਆਮ ਕਰਦੇ ਫਿਰਦੇ ਸਨ। ਗਿਣਤੀ ਦੇ ਖਾੜਕੂਆਂ ਦੀ ਗਿਣਤੀ ਇਹਨਾਂ ਕੈਟਾਂ ਕਰਕੇ ਹੀ

ਕਿਤੇ ਜ਼ਿਆਦਾ ਜਾਪਦੀ ਰਹੀ। ਅਸਲ ਵਿੱਚ ਹਕੂਮਤ ਦੀ ਬੇਇਜ਼ਤੀ ਜੋ ਹੁੰਦੀ ਸੀ ਕਿ ਗਿਣਤੀ ਦੇ ਕੁਝ ਕੁ ਸਿੱਖ ਇਸ ਹਕੂਮਤ ਨੂੰ ਬਿਪਤਾ ਪਾਈ ਫਿਰਦੇ ਹਨ, ਇਸ ਕਰਕੇ ਵੱਧ ਤੋਂ ਵੱਧ ਸਿੱਖ ਮਾਰੇ ਗਏ ਤੇ ਹਰੇਕ ਨੂੰ ਖਾੜਕੂ ਕਹਿ ਦਿੱਤਾ ਗਿਆ।

ਪਹਿਲਾਂ ਤਾਂ ਉਹਨਾਂ ਸਿੱਖਾਂ ਦੀਆਂ ਸੂਚੀਆਂ ਬਣਾ ਕੇ ਸਿਰਾਂ ਦੇ ਇਨਾਮ ਰੱਖੇ ਗਏ ਜਿਹੜੇ 1984 ਦੇ ਘੱਲੂਘਾਰਿਆਂ ਮਗਰੋਂ ਹਕੂਮਤੀ ਦਹਿਸ਼ਤਗਰਦੀ ਵਿਰੁੱਧ ਸਰਗਰਮ ਹੋਏ ਸਨ। 1992 ਤੋਂ ਬਾਅਦ ਉਹਨਾਂ ਦੀਆਂ ਸੂਚੀਆ ਬਣਾਈਆਂ ਗਈਆਂ ਜਿਹੜੇ ਸਿੱਖ ਜੁਝਾਰੂਆਂ ਦੇ ਹਮਦਰਦ ਸਨ, ਠਾਹਰਾਂ ਵਾਲੇ ਸਨ ਤੇ ਸਰਕਾਰੀ ਜ਼ੁਲਮਾਂ ਦਾ ਵਿਰੋਧ ਕਰਦੇ ਸਨ। ਬੇਅੰਤ ਸਿੰਘ ਦੇ ਮੁੱਖ ਮੰਤਰੀ ਬਣਨ ਮਗਰੋਂ ਇਸ ਸੂਚੀ ਵਿਚਲੇ ਹਰੇਕ ਸਿੱਖ ਨੂੰ ਮਾਰ ਸੁੱਟਣ ਦੀ ਨੀਤੀ ਲਾਗੂ ਕੀਤੀ ਗਈ। ਜਿਹੜੇ ਲੋਕਾਂ ਨੇ ਆਪਣੇ ਪਰਿਵਾਰਕ ਮੈਂਬਰਾਂ ਉੱਪਰ ਹੋਏ ਜ਼ੁਲਮਾਂ ਤੇ ਵਧੀਕੀਆਂ ਖ਼ਿਲਾਫ਼ ਕਨੂੰਨੀ ਚਾਰਾਜੋਈ ਕੀਤੀ ਸੀ, ਉਹਨਾਂ ਸਾਰਿਆਂ ਉੱਪਰ ਇਸ ਦੌਰ ਵਿੱਚ ਬੇਤਹਾਸ਼ਾ ਅੱਤਿਆਚਾਰ ਹੋਏ ਕਿ ਅਦਾਲਤਾਂ ਵਿੱਚੋਂ ਮੁਕਦਮੇ ਵਾਪਿਸ ਲਓ।

ਬੇਅੰਤ ਸਿੰਘ ਦੇ ਦੌਰ ਵਿੱਚ 'ਗਿੱਲ' ਨੇ ਹਕੂਮਤ ਦੀ 'ਸੱਭਿਆਚਾਰ ਨੀਤੀ' ਲਾਗੂ ਕਰਵਾਉਣ ਲਈ ਜੋ ਅਸ਼ਲੀਲ ਗਾਇਕੀ, ਨਸ਼ਿਆਂ ਤੇ ਹੋਰ ਮਾਰੂ ਰੁਝਾਨਾਂ ਦਾ ਹੜ੍ਹ ਵਗਾਇਆ, ਉਸ ਦੀ ਵਿਰੋਧਤਾ ਤੇ ਮੁਖ਼ਾਲਫ਼ਤ ਕਰਨ ਵਾਲੇ ਸਿੱਖਾਂ ਦਾ ਵੀ ਘਾਣ ਹੋਇਆ। 'ਗਿੱਲ' ਤੇ ਬੇਅੰਤੇ ਦੀ ਜੋੜੀ ਨੇ ਇਸ ਮੌਕੇ ਸਾਫ਼ ਲਕੀਰ ਖਿੱਚ ਦਿੱਤੀ ਕਿ ਜਿਹੜਾ ਵੀ ਸਿੱਖ ਭਾਰਤੀ ਮੁੱਖ ਧਾਰਾ ਦੀ ਅਧੀਨਗੀ ਨਹੀਂ ਮੰਨਦਾ, ਮਾਰ ਸੁੱਟੋ। ਇਸ ਦੌਰ ਵਿੱਚ ਲਾਸ਼ਾਂ ਦੇ ਢੇਰ ਵਧਦੇ ਗਏ, ਅਣਪਛਾਤੀਆਂ ਲਾਸ਼ਾਂ ਦੀਆਂ ਖ਼ਬਰਾਂ ਨਿਤ ਛਪਦੀਆਂ  ਰਹੀਆਂ। ਲੋਕ ਕਲਪਦੇ ਰਹਿ ਜਾਂਦੇ ਕਿ ਸਾਡਾ ਬੰਦਾ ਗਾਇਬ ਹੈ, ਸਾਦੇ ਕੱਪੜਿਆਂ ਵਿੱਚ ਕੋਈ ਅਗਵਾ ਕਰ ਕੇ ਲੈ ਗਿਆ। ਸਾਫ਼ ਪਤਾ ਹੁੰਦਾ ਸੀ ਕਿ ਪੁਲੀਸ ਨੇ ਚੁੱਕਿਆ ਪਰ ਕੋਈ ਸੁਣਵਾਈ ਨਹੀਂ ਸੀ ਹੁੰਦੀ।

ਜੋ ਗਿਣਤੀ ਦੇ ਹਥਿਆਰਬੰਦ ਸਿੰਘਾਂ ਦੇ ਬਹਾਨੇ ਬੇਦੋਸ਼ੇ ਸਿੱਖਾਂ ਦਾ ਘਾਣ ਕਰਕੇ ਪੰਜਾਬ ਨੂੰ ਸ਼ਮਸ਼ਾਨਘਾਟ ਬਣਾ ਦਿੱਤਾ ਗਿਆ।

* * * * *



## ਕਾਤਲ-ਮਸ਼ੀਨ ਦੀ ਰਾਖੀ

'ਗਿੱਲ' ਨੇ ਪੰਜਾਬ ਪੁਲੀਸ ਨੂੰ ਇੱਕ ਕਾਤਲ-ਮਸ਼ੀਨ ਵਿੱਚ ਬਦਲ ਦਿੱਤਾ ਸੀ ਜਿਸ ਮਸ਼ੀਨ ਨੇ ਬੇਤਹਾਸ਼ਾ ਜ਼ੁਲਮ ਕਰਕੇ ਸਿੱਖਾਂ ਦੀ ਅਣਖ, ਸਵੈਮਾਣ ਤੇ ਗੈਰਤ ਨੂੰ ਰੋਲਣ ਲਈ ਹਰ ਹਰਬਾ ਵਰਤਿਆ। ਸਿੱਖਾਂ ਦੀ ਨੀਵੀਂ ਪਵਾਉਣ ਤੇ ਈਨ ਮਨਾਉਣ ਲਈ ਇਸ ਜੰਗ ਦਾ ਮੋਹਰੀ 'ਗਿੱਲ' ਭਾਰਤੀ ਹਕੂਮਤ ਦਾ ਕਾਰਗਰ ਹੱਥ-ਠੋਕਾ ਬਣਨ ਮੌਕੇ ਇਹ ਭੁੱਲ ਹੀ ਗਿਆ ਕਿ ਇਤਿਹਾਸ ਵਿੱਚ ਇਹ ਸਭ ਕੁਝ ਦਰਜ ਹੋ ਕੇ ਰਹਿਣਾ ਹੈ ਤੇ ਉਸ ਦੀਆਂ ਆਉਣ ਵਾਲੀਆਂ ਪੁਸ਼ਤਾਂ ਇਸ ਕਲੰਕ ਨੂੰ ਕਦੇ ਨਹੀਂ ਧੋ ਸਕਣਗੀਆਂ। ਕਈ ਪੀੜਿਤ ਪਰਿਵਾਰਾਂ ਨੇ ਜ਼ੁਲਮ ਕਰਨ ਵਾਲੇ ਪੁਲਸੀਆਂ ਖ਼ਿਲਾਫ਼ ਅਦਾਲਤੀ ਚਾਰਾਜੋਈ ਕੀਤੀ ਤਾਂ 'ਗਿੱਲ' ਨੇ ਉਹਨਾਂ ਪੁਲੀਸ ਵਾਲਿਆਂ ਨੂੰ ਖੁੱਲ੍ਹ ਦੇ ਦਿੱਤੀ ਕਿ ਜੋ ਮਰਜ਼ੀ ਕਰੋ ਤੇ ਇਹ ਕਨੂੰਨੀ ਕਾਰਵਾਈ ਬੰਦ ਕਰਵਾਓ। ਅਦਾਲਤਾਂ ਵਿੱਚੋਂ ਪਟੀਸ਼ਨਾਂ ਵਾਪਸ ਕਰਵਾਉਣ ਲਈ ਜੋ ਕੁਝ 'ਗਿੱਲ' ਦੇ ਖ਼ਾਸਮਖ਼ਾਸ ਪੁਲੀਸ ਅਧਿਕਾਰੀ ਅਜੀਤ ਸੰਧੂ ਨੇ ਕੀਤਾ, ਉਹ ਪੜ੍ਹਨ-ਸੁਣਨ ਵਾਲੇ ਨੂੰ ਝੁਣਝੁਣੀ ਆ ਜਾਵੇ। ਪਰ ਓਹੀ ਕੁਝ ਸੰਧੂ ਵਾਂਗ ਹੋਰ ਪੁਲਸੀਏ ਵੀ ਕਰ ਰਹੇ ਸੀ। ਜਿਹੜਾ ਵੀ ਕੋਈ ਸਿੱਖ, ਪੁਲੀਸ ਦੇ ਜ਼ੁਲਮਾਂ ਖ਼ਿਲਾਫ਼ ਅਦਾਲਤ ਦੇ ਰਾਹ ਪੈਂਦਾ, ਪੁਲੀਸ ਵਾਲੇ ਉਸ ਦੇ ਰਿਸ਼ਤੇਦਾਰਾਂ ਨੂੰ ਚੁੱਕ ਲੈਂਦੇ। ਨਾਲੇ ਪਟੀਸ਼ਨ ਵਾਪਿਸ ਕਰਵਾਉਂਦੇ, ਨਾਲੇ ਬੰਦੇ ਛੱਡਣ ਦੀ ਫਿਰੌਤੀ ਲੈਂਦੇ। ਪੰਜਾਬ ਦੇ ਹਰ ਪਿੰਡ-ਸ਼ਹਿਰ ਵਿੱਚ ਇਹੀ ਦਹਿਸ਼ਤ ਰਹਿੰਦੀ ਕਿ ਪਤਾ ਨਹੀਂ ਕਦੋਂ ਕੀ ਹੋ ਜਾਣਾ। ਹਰ ਕੋਈ ਖਾਕੀ ਵਰਦੀ ਦੀ ਦਹਿਸ਼ਤ ਹੇਠ ਪਿਸ ਰਿਹਾ ਸੀ। 'ਗਿੱਲ' ਦਾ ਅਣਐਲਾਨੀਆ ਫ਼ੁਰਮਾਨ ਲਾਗੂ ਸੀ ਕਿ ਅਦਾਲਤਾਂ ਵਿੱਚੋਂ ਪਟੀਸ਼ਨਾਂ ਵਾਪਿਸ ਕਰਵਾਉਣ ਲਈ ਹਰ ਹੀਲਾ ਜਾਇਜ਼ ਹੈ। 1995 ਵਿੱਚ ਬੇਅੰਤ ਸਿੰਘ ਦੀ ਮੌਤ ਨਾਲ ਮਾਹੌਲ ਹੋਰ ਵੀ ਬਦਲ ਗਿਆ। ਫੇਰ ਹੋਰ ਲੋਕ ਵੀ ਅਦਾਲਤਾਂ ਵਿੱਚ ਜਾਣ ਲੱਗ ਪਏ।

ਇਸ ਮੌਕੇ ਸਿੱਖ ਕੌਮ ਨਾਲ ਇੱਕ ਸਿਆਸੀ ਧੋਖਾ ਵੀ ਹੋਇਆ। ਓਦੋਂ ਅਜੇ ਇਹ ਤੱਥ ਜੱਗ-ਜ਼ਾਹਿਰ ਨਹੀਂ ਸੀ ਹੋਇਆ ਕਿ ਕੇ.ਪੀ.ਐੱਸ. 'ਗਿੱਲ' ਦੀ ਬਾਦਲ ਨਾਲ ਕੋਈ ਸਾਂਝ ਹੈ। ਇਸੇ ਕਰਕੇ ਸਿੱਖ ਕੌਮ ਧੋਖੇ ਵਿੱਚ ਆ ਗਈ। 1997 ਦੀਆਂ ਵਿਧਾਨ ਸਭਾ ਚੋਣਾਂ ਮੌਕੇ ਸਾਫ਼ ਦਿਸਦਾ ਸੀ ਕਿ ਪੰਜਾਬ ਦੇ ਲੋਕ ਬੇਅੰਤ ਸਿੰਘ ਦੇ ਰਾਜ ਵਿੱਚ ਹੋਏ ਮਨੁੱਖੀ ਹੱਕਾਂ ਦੇ ਘਾਣ ਤੋਂ ਬਹੁਤ ਦੁਖੀ ਹਨ ਤੇ ਕਾਂਗਰਸ ਦਾ ਸੱਤਾ ਵਿੱਚ ਆਉਣਾ ਮੁਸ਼ਕਿਲ ਹੈ। ਬੇਅੰਤ ਸਿੰਘ ਦੇ ਰਾਜ ਵਿੱਚ 'ਗਿੱਲ' ਦੀ ਕਮਾਂਡ ਹੇਠ ਝੁੱਲੀ ਜ਼ੁਲਮਾਂ ਦੀ ਹਨੇਰੀ ਦੇ ਸਤਾਏ ਹੋਏ ਸਿੱਖਾਂ ਨਾਲ 27 ਜਨਵਰੀ 1997 ਨੂੰ ਚੋਣ-ਮੈਨੀਫੈਸਟੋ ਜਾਰੀ ਕਰਨ ਮੌਕੇ ਬਾਦਲਕਿਆਂ ਨੇ ਵਾਅਦਾ ਕੀਤਾ ਕਿ

ਸਾਡੀ ਸਰਕਾਰ ਬਣਨ 'ਤੇ ਪੰਜਾਬ ਦੀਆਂ ਜੇਲ੍ਹਾਂ ਵਿੱਚ ਕੋਈ ਬੇਗੁਨਾਹ ਨਹੀਂ ਰਹਿਣ ਦਿੱਤਾ ਜਾਵੇਗਾ, ਜ਼ਾਲਮ ਪੁਲਸੀਆਂ ਨੂੰ ਸਜ਼ਾਵਾਂ ਦਿੱਤੀਆਂ ਜਾਣਗੀਆਂ ਤੇ ਪੰਜਾਬ ਵਿੱਚ ਹੋਈ ਹਿੰਸਾ ਦੇ ਕਾਰਨਾਂ ਦੀ ਸ਼ਨਾਖਤ ਕਰਨ ਲਈ ਇੱਕ ਕਮਿਸ਼ਨ ਬਣਾਇਆ ਜਾਵੇਗਾ। ਉਸ ਵੇਲੇ ਕਿਸੇ ਨੂੰ ਯਾਦ ਚਿਤ ਹੀ ਨਹੀਂ ਸੀ ਕਿ ਪੰਜਾਬ ਦੇ ਦੇਖੀ ਕਾਂਗਰਸੀਆਂ ਦੇ ਪਾਸਪੋਰਟ ਜ਼ਬਤ ਕਰਨ ਦੇ ਐਲਾਨ ਕਰਨ ਵਾਲੇ ਇਹ ਆਗੂ ਮਗਰੋਂ ਸਾਫ਼ ਮੁੱਕਰ ਜਾਣਗੇ। ਪਰ ਬਾਦਲ ਲਈ ਤਾਂ ਇਹ ਕੋਈ ਵੱਡੀ ਗੱਲ ਹੀ ਨਹੀਂ ਸੀ। ਪਹਿਲਾਂ ਵੀ ਉਹ ਇਹੋ ਜਿਹੇ ਹਜ਼ਾਰਾਂ ਵਾਅਦੇ ਕਰ ਕੇ ਮੁੱਕਰ ਚੁੱਕਾ ਸੀ। ਬਾਦਲ ਦੇ ਆਪਣੇ ਹਰ ਬਿਆਨ ਅਤੇ ਕੰਮ ਦੇ ਖਿਲਾਫ਼ ਇਸ ਦਾ ਆਪਣਾ ਹੀ ਬਿਆਨ ਤੇ ਕੰਮ ਰਿਕਾਰਡ ਵਿੱਚ ਮੌਜੂਦ ਹੈ । ਜਿਵੇਂ 26 ਅਗਸਤ 1992 ਨੂੰ ਬਾਦਲ ਨੇ ਅਜ਼ਾਦ ਸਿੱਖ ਰਾਜ ਤੇ 9 ਨਵੰਬਰ 1992 ਨੂੰ ਅਜ਼ਾਦੀ ਲਈ ਜਮਹੂਰੀ ਜੰਗ ਦਾ ਐਲਾਨ ਕੀਤਾ ਪਰ ਮਗਰੋਂ 31 ਜਨਵਰੀ 2010 ਨੂੰ ਸਾਫ਼ ਮੁੱਕਰ ਗਿਆ। ਇਸੇ ਤਰ੍ਹਾਂ 1997 ਦੀਆਂ ਚੋਣਾਂ ਜਿੱਤਣ ਮਗਰੋਂ ਬਾਦਲ ਸਿੱਖ ਕੌਮ ਨਾਲ ਕੀਤੇ ਵਾਅਦਿਆ ਤੋਂ ਸਾਫ਼ ਮੁੱਕਰ ਗਿਆ। ਉਲਟਾ ਬਾਦਲ ਸਰਕਾਰ ਜ਼ਾਲਮ ਪੁਲਸੀਆਂ ਦੀ ਪੁਸ਼ਤਪਨਾਹੀ ਕਰਨ ਲੱਗ ਪਈ। ਜ਼ਾਲਮ ਪੁਲਸੀਆਂ ਨੂੰ ਹੋਰ ਵੱਧ ਸੁੱਖ ਸਹੂਲਤਾਂ ਦਿੱਤੀਆਂ ਗਈਆਂ। ਜਿਨ੍ਹਾਂ ਸਿੱਖਾਂ ਨੂੰ ਆਸ ਸੀ ਕਿ ਸਾਡੇ ਨਾਲ ਵਧੀਕੀ ਕਰਨ ਵਾਲੇ ਪੁਲਸੀਆਂ 'ਤੇ ਕਾਰਵਾਈ ਹੋਵੇਗੀ, ਉਹਨਾਂ ਦੀ ਕਿਸੇ ਨੇ ਸਾਰ ਹੀ ਨਾ ਲਈ। ਕਿਸੇ ਜ਼ਾਲਮ ਪੁਲਸੀਏ ਤੇ ਬਾਦਲ ਸਰਕਾਰ ਨੇ ਮੁਕਦਮਾ ਨਾ ਚਲਾਇਆ। ਉਲਟਾ ਵਿਦੇਸ਼ਾਂ ਵਿੱਚ ਗਏ ਸਿੱਖਾਂ ਦੇ ਨਾਂ ਕਾਲੀ ਸੂਚੀ ਵਿੱਚ ਪਵਾ ਦਿੱਤੇ। ਪੰਜਾਬ ਵਿੱਚ ਸਿੱਖਾਂ ਉੱਪਰ ਜ਼ੁਲਮ ਬਾ-ਦਸਤੂਰ ਜਾਰੀ ਰਹੇ। ਇਹੋ ਜਿਹੇ ਮਹੌਲ ਵਿੱਚ ਜਸਟਿਸ ਕੁਲਦੀਪ ਸਿੰਘ ਨੇ ਪੰਜਾਬ ਵਿੱਚ ਹੋਏ ਮਨੁੱਖੀ ਹੱਕਾਂ ਦੇ ਘਾਣ ਦੀ ਪੜਤਾਲ ਲਈ ਜੋ 'ਲੋਕ ਕਮਿਸ਼ਨ' ਬਣਾਇਆ ਤਾਂ ਬਾਦਲ ਸਰਕਾਰ ਉਸ ਦੇ ਖਿਲਾਫ਼ ਡਟ ਗਈ। ਪਰ ਪੰਜਾਬ ਦੇ ਲੋਕ ਇਸ ਦੇ ਬਾਵਜੂਦ ਆਪਣੇ ਹੱਕਾਂ ਲਈ ਜੂਝਦੇ ਰਹੇ ।ਬੇਅੰਤ ਪੁਲੀਸ ਵਾਲਿਆਂ ਉੱਪਰ ਅਦਾਲਤਾਂ ਵਿੱਚ ਕੇਸ ਚੱਲ ਰਹੇ ਸੀ, ਜਿਹੜੇ ਪੰਜਾਬ ਵਿੱਚ ਸਿੱਖਾਂ ਦਾ ਘਾਣ ਕਰਦੇ ਰਹੇ ਸਨ। ਡਰੇ-ਘਬਰਾਏ ਇਹ ਪੁਲਸੀਏ ਆਪਣੇ ਸੈਡਲ ਮੋੜ ਕੇ ਸ਼ਰੇਆਮ ਖੁਲਾਸੇ ਕਰਨ ਨੂੰ ਤਿਆਰ ਹੋ ਗਏ ਸਨ ਕਿ ਉਹਨਾਂ ਸਿੱਖਾਂ ਦਾ ਕਤਲੇਆਮ ਕਿਵੇਂ ਤੇ ਕਿਉਂ ਕੀਤਾ? ਇਸ ਨਾਲ ਸਾਰੀ ਦੁਨੀਆਂ ਵਿੱਚ ਭਾਰਤ ਦੀ ਸਿੱਖਾਂ ਦੀ ਨਸਲਕੁਸ਼ੀ ਦੀ ਨੀਤੀ ਦਾ ਭਾਂਡਾ ਭੱਜ ਜਾਣਾ ਸੀ ਕਿਉਂਕਿ ਵਰਦੀਧਾਰੀ ਫੋਰਸ ਵਿੱਚ ਡਿਊਟੀਆਂ ਕਰਨ ਵਾਲਿਆਂ ਦੇ ਮੂੰਹ ਤੋਂ ਕਹੀ ਗੱਲ ਦੀ ਕੀਮਤ ਬੜੀ ਵੱਧ ਹੋਣੀ ਸੀ। ਪੁਲੀਸ ਵਾਲਿਆਂ ਦੀ ਇਹ ਧਮਕੀ ਕਾਰਗਰ ਰਹੀ ਤੇ ਕਾਤਲ ਪੁਲਸੀਆਂ ਦਾ ਭਾਰਤੀ ਹਕੂਮਤ ਨਾਲ ਸਮਝੌਤਾ ਸਿਰੇ ਚੜ੍ਹ ਗਿਆ।

19 ਅਗਸਤ 2001 ਨੂੰ ਜਦ ਲਾਲ ਕ੍ਰਿਸ਼ਨ ਅਡਵਾਨੀ ਤਤਕਾਲੀ ਗ੍ਰਹਿ ਮੰਤਰੀ ਨੇ ਜਲੰਧਰ ਵਿੱਚ ਕਿਹਾ ਸੀ ਕਿ ਸਿੱਖਾਂ ਉੱਤੇ ਜ਼ੁਲਮ ਕਰਨ ਵਾਲੇ ਉਹ ਪੁਲਸੀਏ ਜਿਨ੍ਹਾਂ ਨੂੰ ਅਦਾਲਤਾਂ ਨੇ ਸਜ਼ਾਵਾਂ ਦਿੱਤੀਆਂ ਹਨ ਜਾਂ ਅਜੇ ਅਦਾਲਤਾਂ ਵਿੱਚ ਮੁਕੱਦਮਿਆਂ ਦਾ ਸਾਮ੍ਹਣਾ ਕਰ ਰਹੇ ਹਨ, ਉਹਨਾਂ ਸਾਰਿਆਂ ਪੁਲਸੀਆਂ ਨੂੰ ਆਮ ਮਾਫ਼ੀ ਦਿੱਤੀ ਜਾਵੇਗੀ, ਇਸ ਦਾ ਬੇਹੱਦ ਸਖ਼ਤ ਪ੍ਰਤੀਕਰਮ ਹੋਇਆ। ਪਰ ਬਾਦਲ ਸਰਕਾਰ ਨੇ ਹਰ ਓਸ ਪੁਲਸੀਏ ਦੀ ਵੀ ਹਮਾਇਤ ਕਰਨੀ ਜਾਰੀ ਰੱਖੀ ਜਿਸ ਨੇ ਸਿੱਖਾਂ ਨੂੰ ਨਿਸ਼ਾਨਾ ਬਣਾਇਆ ਹੋਵੇ।



ਜ਼ਾਲਿਮ ਪੁਲਸੀਆਂ ਨੂੰ ਬਚਾਉਣ ਲਈ 'ਗਿੱਲ' ਦੀ ਕਮਾਂਡ ਹੇਠ ਬਾਦਲ ਸਰਕਾਰ ਤੇ ਪੁਲਸੀਆਂ ਦਾ ਇੱਕ ਗੱਠਜੋੜ ਸਰਗਰਮ ਹੋ ਗਿਆ, ਜਿਹੜਾ ਅਦਾਲਤੀ ਲੜਾਈ ਲੜ ਕੇ ਇਨਸਾਫ਼ ਹਾਸਿਲ ਕਰਨ ਦੇ ਇੱਛੁਕ ਸਿੱਖਾਂ ਨੂੰ ਦਹਿਸ਼ਤਜ਼ਦਾ ਕਰਨ ਵਿੱਚ ਡਟ ਗਿਆ। ਇਹੋ ਜਿਹੇ ਮਹੌਲ ਵਿੱਚ ਛੇਤੀ ਕੀਤੇ ਤਾਂ ਕਿਸੇ ਪੁਲਸੀਏ ਨੂੰ ਸਜ਼ਾ ਹੀ ਨਾ ਹੁੰਦੀ ਪਰ ਜੇ ਹੋ ਵੀ ਜਾਂਦੀ ਤਾਂ ਬਾਦਲ ਸਰਕਾਰ ਉਸ ਨੂੰ ਬਚਾਉਣ ਲਈ ਹਰ ਹਰਬਾ ਵਰਤਦੀ। 'ਗਿੱਲ' ਨੂੰ ਆਪਣੀ ਕਾਤਲ-ਮਸ਼ੀਨ ਨੂੰ ਬਚਾਉਣ ਲਈ ਬਹੁਤ ਕੁਝ ਕਰਨਾ ਪਿਆ। ਪਰ ਉਹ ਬਾਦਲ ਦਲ ਤੋਂ ਇਸ ਕੰਮ ਲਈ ਮਿਲੀ ਮਦਦ ਨੂੰ ਤਾਂ ਚਮਤਕਾਰ ਹੀ ਸਮਝਦਾ ਹੋਣਾ ਹੈ।

'ਕਾਤਲ- ਮਸ਼ੀਨ' ਦਾ ਹਿੱਸਾ ਰਹੇ ਪੁਲਸੀਏ 'ਗਿੱਲ' ਦੇ ਜਿਉਂਦੇ-ਜੀ ਇਹੀ ਸਮਝਦੇ ਰਹੇ ਕਿ ਸਾਡਾ ਮਾਈ-ਬਾਪ ਬੈਠਾ ਹੈ ਪਰ ਹੁਣ ਉਹਨਾਂ ਨੂੰ ਇਉਂ ਜਾਪਦਾ ਜਿਵੇਂ ਯਤੀਮ ਹੋ ਗਏ ਹੋਣ।

ਜੇ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਦਾ ਅਹੁਦਾ ਅਜ਼ਾਦ ਹੁੰਦਾ ਤਾਂ ਹੁਣ ਨੂੰ ਉਹਨਾਂ ਸਾਰੇ ਪੁਲਸੀਆਂ ਖਿਲਾਫ਼ ਹੁਕਮਨਾਮਾ ਜਾਰੀ ਹੋ ਜਾਣਾ ਸੀ, ਜਿਨ੍ਹਾਂ ਨੇ ਹਿੰਦੂ ਸਾਮਰਾਜ ਦੀਆਂ ਖੁਸ਼ੀਆਂ ਲੈਣ ਲਈ ਬੇਦੋਸ਼ੇ ਸਿੱਖਾਂ ਉੱਪਰ ਵਹਿਸ਼ੀਪੁਣਾ ਵਿਖਾਇਆ। ਦਰਅਸਲ ਹਕੂਮਤ ਨੇ ਬਾਦਲ ਪਰਿਵਾਰ ਰਾਹੀਂ ਸ਼੍ਰੋਮਣੀ ਕਮੇਟੀ ਅਤੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੇ ਅਹੁਦੇ ਨੂੰ ਕਾਬੂ ਹੇਠ ਕੀਤਾ ਹੋਇਆ ਹੈ। ਪਰ ਹੁਣ 'ਗਿੱਲ' ਦੀ ਕਮਾਂਡ ਹੇਠ ਸਿੱਖਾਂ ਉੱਪਰ ਅਣਮਨੁੱਖੀ ਜ਼ੁਲਮ ਕਰਨ ਵਾਲੇ ਪੁਲਸੀਆਂ ਨੂੰ ਉਸ ਦਿਨ ਤੋਂ ਬਿਪਤਾ ਪਈ ਹੋਈ ਹੈ, ਜਿਸ ਦਿਨ ਤੋਂ ਸਵਰਨ ਸਿੰਘ ਘੋਟਣੇ ਤੇ 'ਗਿੱਲ' ਦੇ ਅੰਤਮ ਅਰਦਾਸ ਮੌਕੇ ਸਿੱਖਾਂ ਦਾ ਵਿਰੋਧ ਵੇਖਿਆ ਹੈ। ਹੁਣ ਹਰੇਕ ਨੂੰ ਡਰ ਪਿਆ ਹੋਇਆ ਹੈ ਕਿ ਉਹਨਾਂ ਦੇ ਭੋਗ ਮੌਕੇ ਸ਼ਾਇਦ ਕੋਈ ਗਰੰਥੀ, ਰਾਗੀ, ਅਰਦਾਸੀਆ ਹਾਜ਼ਿਰ ਨਹੀਂ ਹੋਵੇਗਾ। ਸਿੱਖਾਂ ਦੀ ਨਸਲਕੁਸ਼ੀ ਲਈ ਜ਼ਿੰਮੇਵਾਰ ਪੁਲਸੀਆਂ ਵਿੱਚੋਂ ਕਈ ਮਰ ਗਏ ਤੇ ਕਈ ਅਜੇ ਆਪਣੇ ਪਾਪਾਂ ਦਾ ਲੇਖਾ ਦੇ ਰਹੇ ਹਨ। ਬਹੁਤੇ ਔਲਾਦ ਹੱਥੋਂ ਦੁਖੀ ਹਨ ਕਿਉਂਕਿ ਪਾਪ ਦੀ ਕਮਾਈ ਨਾਲ ਪਾਲੀ ਔਲਾਦ ਹੁਣ ਬੁਢਾਪੇ ਵਿੱਚ ਅੱਖਾਂ ਫੇਰ ਗਈ ਹੈ। ਕਿਸੇ ਦੇ ਪਰਿਵਾਰ ਵਿੱਚ ਕੋਈ ਕਲੇਸ਼ ਹੈ, ਕਿਸੇ ਦੇ ਕੋਈ ਹੋਰ ਗੜਬੜ ਹੈ। ਕਈਆਂ ਦੇ ਸਮਾਜਿਕ ਰਿਸ਼ਤੇ ਟੁੱਟ ਗਏ ਨੇ। ਕਾਤਲ-ਮਸ਼ੀਨ ਦਾ ਹਿੱਸਾ ਰਹੇ ਇਹ ਪੁਲਸੀਏ ਮਾਨਸਿਕ ਸੰਤਾਪ ਤਾਂ ਭੋਗਦੇ ਹੀ ਹਨ ਪਰ ਨਾਲ ਹੀ ਕਈਆਂ ਨੂੰ ਬਿਮਾਰੀਆਂ ਨੇ ਵਲ ਲਿਆ ਹੈ ਤੇ ਹੁਣ ਹਰ ਵੇਲੇ ਦਿਲ-ਦਿਮਾਗ਼ ਵਿੱਚ ਉਹ ਕੁਝ ਘੁੰਮਦਾ ਰਹਿੰਦਾ ਹੈ ਜੋ ਜ਼ੁਲਮ ਕਰਦੇ ਰਹੇ। ਜਿਹੜੇ ਕਿਸੇ ਵੇਲੇ ਬੁੱਚੜਖਾਨਿਆਂ ਵਿੱਚ ਦਹਿਸ਼ਤ ਦਾ ਦੂਜਾ ਨਾਂ ਹੁੰਦਾ ਸੀ, ਜਿਹੜੇ ਬੰਦਿਆਂ ਨੂੰ ਲੀਰਾਂ ਕਰ ਦਿੰਦੇ ਸੀ, ਜਿਨ੍ਹਾਂ ਦੀ ਬੜੀ ਧਾਂਕ ਹੁੰਦੀ ਸੀ, ਜਿਹੜੇ ਫੜ੍ਹ ਮਾਰਦੇ ਹੁੰਦੇ ਸੀ ਕਿ ਕਹਿੰਦੇ-ਕਹਾਉਂਦੇ ਬੰਦੇ ਦੀਆਂ ਪੰਦਰਾਂ ਮਿੰਟ ਵਿੱਚ ਚੀਕਾਂ ਕਰਵਾ ਦਿੰਦੇ ਹਾਂ, ਹੁਣ ਬਹੁਤਿਆਂ ਦਾ ਬੁਰਾ ਹਾਲ ਹੈ। ਬਣਾਈ ਹੋਈ ਜ਼ਮੀਨ-ਜਾਇਦਾਦ, ਲੋਹੜੇ ਦੀ ਦੋ ਨੰਬਰ ਦੀ ਕਮਾਈ ਕਿਸੇ ਕੰਮ ਨਹੀਂ ਆ ਰਹੀ। ਬੱਸ ਫੁੰਕਾਰਾ ਹੀ ਬਾਕੀ ਹੈ। ਜਿਉਂ-ਜਿਉਂ ਵਕਤ ਬੀਤ ਰਿਹਾ ਹੈ ਕਾਤਲ-ਮਸ਼ੀਨ ਵਿੱਚ ਖੁਦ ਨੂੰ ਸਭ ਤੋਂ ਅਹਿਮ ਸਮਝਣ ਵਾਲੇ ਫਲਾਣੇ ਖਾਂ ਆਖੇ ਜਾਣ ਵਾਲਿਆਂ ਨੂੰ ਸਮਝ ਪੈ ਰਹੀ ਹੈ ਕਿ ਸਾਨੂੰ ਵਰਤਣਾ ਸੀ, ਵਰਤ ਲਿਆ, ਹੁਣ ਕਿਸ ਨੇ ਪੁੱਛਣਾ?

ਸਿੱਖਾਂ ਨੂੰ ਹੀ ਨਹੀਂ, ਇਹਨਾਂ 'ਗਿੱਲ' ਦੇ ਪੁਲਸੀਆਂ ਨੇ ਪੰਜਾਬ ਵਿੱਚ ਕਈ ਬੇਦੋਸ਼ੇ ਗੈਰ-ਸਿੱਖਾਂ ਨੂੰ ਵੀ ਜਬਰ ਦਾ ਨਿਸ਼ਾਨਾ ਬਣਾਇਆ। ਇਹੋ ਜਿਹਾ ਹੀ ਇੱਕ ਅਭਾਗਾ ਤਰਨ ਤਾਰਨ ਦਾ ਚਮਨ ਲਾਲ ਹੋਇਆ ਹੈ ਜੋ ਆਪਣੇ ਦੋ ਬੇਦੋਸ਼ੇ ਮਾਰੇ ਪੁੱਤਾਂ ਲਈ ਇਨਸਾਫ਼ ਅੱਖਾਂ ਵਿੱਚ ਲੈ ਕੇ ਹੀ ਸੰਸਾਰ ਤੋਂ ਤੁਰ ਗਿਆ। 22 ਜੂਨ 1993 ਨੂੰ ਤਰਨ ਤਾਰਨ ਪੁਲੀਸ ਦੇ ਉਸ ਸਮੇਂ ਦੇ ਡੀ.ਐੱਸ.ਪੀ. ਸਿਟੀ ਦਿਲਬਾਗ ਸਿੰਘ, ਐੱਸ.ਐੱਚ.ਓ. ਗੁਰਬਚਨ ਸਿੰਘ, ਸਬ ਇੰਸਪੈਕਟਰ ਬਲਬੀਰ ਸਿੰਘ, ਏ.ਐੱਸ.ਆਈ. ਦਵਿੰਦਰ ਸਿੰਘ, ਏ.ਐੱਸ.ਆਈ. ਅਰਜਨ ਸਿੰਘ ਤੇ ਕੁਝ ਹੋਰ ਪੁਲੀਸ ਮੁਲਾਜ਼ਮਾਂ ਨੇ ਗੁਲਸ਼ਨ ਕੁਮਾਰ ਪੁੱਤਰ ਚਮਨ ਲਾਲ ਵਾਸੀ ਗਲੀ ਦਰਸ਼ਨ ਸਿੰਘ ਵਾਲੀ, ਜੰਡਿਆਲਾ ਰੋਡ ਤਰਨ ਤਾਰਨ ਦੇ ਘਰ ਆਏ ਤੇ ਘਰ ਵਿੱਚ ਹਾਜ਼ਰ ਗੁਲਸ਼ਨ ਕੁਮਾਰ, ਉਸ ਦੇ ਪਿਤਾ ਚਮਨ ਲਾਲ, ਭਰਾ ਬਲਵਿੰਦਰ ਕੁਮਾਰ, ਬੌਬੀ, ਪ੍ਰਵੀਨ ਨੂੰ ਚੁੱਕ ਕੇ ਥਾਣਾ ਸਿਟੀ ਤਰਨ ਤਾਰਨ ਵਿਖੇ ਲੈ ਕੇ ਆ ਗਏ। ਜਿੱਥੇ ਮੋਹਤਬਰ ਵਿਅਕਤੀਆਂ ਦੇ ਕਹਿਣ 'ਤੇ ਪੁਲੀਸ ਅਧਿਕਾਰੀਆਂ ਵੱਲੋਂ ਚਮਨ ਲਾਲ, ਬਲਵਿੰਦਰ ਕੁਮਾਰ, ਬੌਬੀ ਤੇ ਪ੍ਰਵੀਨ ਨੂੰ ਤਾਂ ਕੁਝ ਦਿਨ ਥਾਣੇ ਵਿੱਚ ਰੱਖਣ ਤੋਂ ਬਾਅਦ ਛੱਡ ਦਿੱਤਾ, ਪਰ ਗੁਲਸ਼ਨ ਕੁਮਾਰ ਦੇ ਨਾਲ ਜਰਨੈਲ ਸਿੰਘ, ਕਰਨੈਲ ਸਿੰਘ (ਦੋਵੇਂ ਭਰਾ) ਵਾਸੀ ਮੁਰਾਦਪੁਰਾ ਤੇ ਹਰਜਿੰਦਰ ਸਿੰਘ ਵਾਸੀ ਮੁਰਾਦਪੁਰਾ; ਚਾਰਾਂ ਨੂੰ ਪੁਲੀਸ ਪਾਰਟੀ ਨੇ ਪਿੰਡ ਪਲਾਸੌਰ ਦੀ ਪੁਲੀ 'ਤੇ 22 ਜੁਲਾਈ, 1993 ਨੂੰ ਪੁਲੀਸ ਮੁਕਾਬਲੇ ਵਿੱਚ ਮਾਰ ਦੇਣ ਦਾ ਦਾਅਵਾ ਕਰ ਦਿੱਤਾ। ਮਨੁੱਖੀ ਅਧਿਕਾਰਾਂ ਲਈ ਲੜਾਈ ਲੜ ਰਹੇ ਭਾਈ ਜਸਵੰਤ ਸਿੰਘ ਖਾਲੜਾ ਨੂੰ ਪੁਲੀਸ ਵੱਲੋਂ ਲਾਪਤਾ ਕਰ ਦੇਣ ਦੇ ਮਾਮਲੇ ਪਿੱਛੋਂ ਸੁਪਰੀਮ ਕੋਰਟ ਦੇ ਹੁਕਮਾਂ 'ਤੇ ਸੀ.ਬੀ.ਆਈ. ਵੱਲੋਂ ਝੂਠੇ ਪੁਲੀਸ ਮੁਕਾਬਲਿਆਂ ਦੀ ਕੀਤੀ ਜਾਂਚ ਤੋਂ ਬਾਅਦ ਜਾਂਚ ਏਜੰਸੀ ਵੱਲੋਂ ਗੁਲਸ਼ਨ ਕੁਮਾਰ ਤੇ ਤਿੰਨ ਹੋਰ ਨੌਜਵਾਨਾਂ ਦੇ ਮਾਮਲੇ ਵਿੱਚ ਪੰਜ ਪੁਲੀਸ ਅਧਿਕਾਰੀਆਂ ਅਤੇ ਮੁਲਾਜ਼ਮਾਂ ਖਿਲਾਫ਼ ਕਤਲ ਤੇ ਹੋਰ ਧਾਰਾਵਾਂ ਤਹਿਤ 28 ਫਰਵਰੀ, 1997 ਨੂੰ ਧਾਰਾ 302, 364, 120 ਬੀ. ਤੇ 34 ਆਈ.ਪੀ.ਸੀ. ਐਕਟ ਅਧੀਨ ਕੇਸ ਦਰਜ ਕੀਤਾ ਗਿਆ ਸੀ। ਇਸ ਮਾਮਲੇ ਵਿੱਚ ਸੀ.ਬੀ.ਆਈ. ਨੇ 10 ਸਤੰਬਰ 1999 ਨੂੰ ਉਕਤ ਮਾਮਲੇ ਵਿੱਚ ਸਾਰੇ ਪੁਲੀਸ ਅਧਿਕਾਰੀਆਂ ਤੇ ਮੁਲਾਜ਼ਮਾਂ ਨੂੰ ਗ੍ਰਿਫ਼ਤਾਰ ਕਰ ਕੇ ਚਲਾਣ ਅਦਾਲਤ ਵਿੱਚ ਪੇਸ਼ ਕਰ ਦਿੱਤਾ ਸੀ। 2 ਸਾਲ ਤੋਂ ਬਾਅਦ ਜ਼ਮਾਨਤ 'ਤੇ ਬਾਹਰ ਆਉਣ ਤੋਂ ਬਾਅਦ ਇਸ ਮਾਮਲੇ ਵਿੱਚ ਨਾਮਜ਼ਦ ਪੁਲੀਸ ਮੁਲਾਜ਼ਮਾਂ ਨੇ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿੱਚ ਇੱਕ ਰਿਟ ਦਾਖ਼ਲ ਕੀਤੀ ਕਿ ਖਾੜਕੂਵਾਦ ਸਮੇਂ ਪੰਜਾਬ ਵਿੱਚ ਰਾਸ਼ਟਰਪਤੀ ਰਾਜ ਦੌਰਾਨ ਪੰਜਾਬ ਨੂੰ 'ਪੰਜਾਬ ਡਿਸਟਰਬ ਏਰੀਆ' ਘੋਸ਼ਿਤ ਕੀਤਾ ਗਿਆ ਸੀ ਤੇ ਪੰਜਾਬ ਡਿਸਟਰਬਡ ਏਰੀਆ ਐਕਟ 1983 ਸਮੇਂ ਕਿਸੇ ਵੀ ਪੁਲੀਸ ਅਧਿਕਾਰੀ ਜਾਂ ਮੁਲਾਜ਼ਮ ਦੇ ਖਿਲਾਫ਼ ਇਸ ਤਰ੍ਹਾਂ ਦੇ ਮਾਮਲੇ ਵਿੱਚ ਰਾਸ਼ਟਰਪਤੀ ਤੋਂ ਮਨਜ਼ੂਰੀ ਲਏ ਬਿਨਾਂ ਕੇਸ ਦਰਜ ਨਹੀਂ ਹੋ ਸਕਦਾ। ਇਸ ਰਿਟ 'ਤੇ ਸੁਣਵਾਈ ਕਰਦਿਆਂ ਪੰਜਾਬ ਤੇ ਹਰਿਆਣਾ ਹਾਈਕੋਰਟ ਨੇ ਇਸ ਰਿਟ ਨੂੰ ਖ਼ਾਰਜ ਕਰ ਦਿੱਤਾ ਸੀ। ਇਸ ਤੋਂ ਬਾਅਦ ਉਕਤ ਪੁਲੀਸ ਮੁਲਾਜ਼ਮਾਂ ਨੇ ਸਾਲ 2003 ਵਿੱਚ ਕ੍ਰਿਮੀਨਲ ਅਪੀਲ ਨੰਬਰ 190 ਆਫ਼ 2003 ਰਿਟ ਸੁਪਰੀਮ ਕੋਰਟ ਵਿੱਚ ਦਾਇਰ ਕਰ ਦਿੱਤੀ, ਜਿੱਥੇ ਸੁਪਰੀਮ ਕੋਰਟ ਨੇ ਉਕਤ ਮਾਮਲੇ ਦੀ ਸੀ.ਬੀ.ਆਈ. ਅਦਾਲਤ ਵਿੱਚ ਹੋ ਰਹੀ ਸੁਣਵਾਈ 'ਤੇ ਪਟੀਸ਼ਨ ਦਾ ਫ਼ੈਸਲਾ ਹੋਣ ਤਕ ਰੋਕ ਲਾ ਦਿੱਤੀ ਸੀ। ਸੁਪਰੀਮ ਕੋਰਟ ਦੇ ਇਸ ਫ਼ੈਸਲੇ ਨੂੰ ਆਧਾਰ ਮੰਨਦਿਆਂ ਪੰਜਾਬ ਵਿੱਚ ਵੱਖ-ਵੱਖ ਥਾਵਾਂ 'ਤੇ ਹੋਏ ਝੂਠੇ ਪੁਲੀਸ ਮੁਕਾਬਲਿਆਂ ਤੇ ਸੀ.ਬੀ.ਆਈ. ਵੱਲੋਂ ਦਰਜ 34 ਹੋਰ ਮਾਮਲਿਆਂ ਵਿੱਚ ਨਾਮਜ਼ਦ ਪੁਲੀਸ ਮੁਲਾਜ਼ਮਾਂ ਨੇ ਸੁਪਰੀਮ ਕੋਰਟ ਵਿੱਚ ਰਿਟਾਂ ਦਾਇਰ ਕਰ ਕੇ ਆਪਣੇ-ਆਪਣੇ ਕੇਸਾਂ ਦੀ ਸੁਣਵਾਈ 'ਤੇ ਵੀ ਸਟੇਅ ਲੈ ਲਿਆ। 13 ਸਾਲ ਦੇ ਲੰਬੇ ਅਰਸੇ ਮਗਰੋਂ ਸੁਪਰੀਮ ਕੋਰਟ ਦੇ ਜਸਟਿਸ ਅਰੁਣ ਮਿਸ਼ਰਾ ਤੇ ਜਸਟਿਸ ਵੀ. ਗੋਪਾਲਾ ਗੋਵੜਾ ਦੇ ਆਧਾਰਤ ਬੈਂਚ ਨੇ ਪੀੜਤ ਧਿਰ ਵੱਲੋਂ ਪੇਸ਼ ਹੋਏ ਸੀਨੀਅਰ ਵਕੀਲਾਂ ਕੋਲਿਨ ਗੁਨਸਾਲਵਾਸ ਤੇ ਪੂਜਾ ਸ਼ਰਮਾ ਦੀਆਂ ਦਲੀਲਾਂ ਨਾਲ ਸਹਿਮਤ ਹੁੰਦਿਆਂ ਪੰਜਾਬ ਤੇ ਹਰਿਆਣਾ ਹਾਈਕੋਰਟ ਵੱਲੋਂ ਪਹਿਲਾਂ ਦਿੱਤੇ ਗਏ ਫ਼ੈਸਲੇ ਕਿ ਝੂਠੇ ਪੁਲੀਸ ਮੁਕਾਬਲਿਆਂ ਵਿੱਚ ਸੀ.ਬੀ.ਆਈ. ਵੱਲੋਂ ਪੁਲੀਸ ਵੱਲੋਂ ਦਰਜ ਕੀਤੇ ਜਾਣ ਵਾਲੇ ਕੇਸਾਂ ਲਈ ਰਾਸ਼ਟਰਪਤੀ ਜਾਂ ਹੋਰ ਕਿਸੇ ਦੀ ਪ੍ਰਵਾਨਗੀ ਦੀ ਲੋੜ ਨਹੀਂ, ਨਾਲ ਸਹਿਮਤੀ ਪ੍ਰਗਟ ਕਰਦਿਆਂ ਪੁਲੀਸ ਅਧਿਕਾਰੀਆਂ ਤੇ ਮੁਲਾਜ਼ਮਾਂ ਵੱਲੋਂ ਪਾਈ ਰਿਟ ਨੂੰ ਖ਼ਾਰਜ ਕਰ ਦਿੱਤਾ। ਸੁਪਰੀਮ ਕੋਰਟ ਦੇ ਇਸ ਅਹਿਮ ਫ਼ੈਸਲੇ ਤੋਂ ਬਾਅਦ ਜਿੱਥੇ ਸੀ.ਬੀ.ਆਈ. ਵੱਲੋਂ ਖਾੜਕੂਵਾਦ ਸਮੇਂ ਝੂਠੇ ਪੁਲੀਸ ਮੁਕਾਬਲੇ ਵਿਖਾ ਕੇ ਮਾਰੇ ਗਏ ਨੌਜਵਾਨਾਂ ਦੇ ਦਰਜ ਕੀਤੇ 35 ਕੇਸਾਂ ਦੀ ਸੁਣਵਾਈ ਸ਼ੁਰੂ ਹੋ ਜਾਵੇਗੀ, ਓਥੇ ਲੰਮੇ ਸਮੇਂ ਤੋਂ ਪੁਲੀਸ ਮੁਕਾਬਲਿਆਂ ਵਿੱਚ ਮਾਰੇ ਗਏ ਨੌਜਵਾਨਾਂ ਦੇ ਮਾਮਲੇ ਵਿੱਚ ਉਹਨਾਂ ਦੇ ਪਰਿਵਾਰਾਂ ਨੂੰ ਇਨਸਾਫ਼ ਦੀ ਕਿਰਨ ਵਿਖਾਈ ਦੇਣ ਲੱਗ ਪਈ । ਵਰਣਨਯੋਗ ਹੈ ਕਿ ਇਹਨਾਂ ਕੇਸਾਂ ਵਿੱਚ ਕਈ ਪੁਲੀਸ ਮੁਲਾਜ਼ਮ ਉੱਚ ਅਹੁਦਿਆਂ 'ਤੇ ਬਿਰਾਜਮਾਨ ਹਨ ਅਤੇ ਕੁਝ ਪੁਲੀਸ ਮੁਲਾਜ਼ਮਾਂ ਦੀ ਮੌਤ ਵੀ ਹੋ ਚੁੱਕੀ ਹੈ। ਸੁਪਰੀਮ ਕੋਰਟ ਦੇ ਇਸ ਫ਼ੈਸਲੇ ਪਿੱਛੋਂ ਸੀ.ਬੀ.ਆਈ. ਵੱਲੋਂ ਨੌਜਵਾਨਾਂ ਨੂੰ ਝੂਠੇ ਪੁਲੀਸ ਮੁਕਾਬਲਿਆਂ ਵਿੱਚ ਮਾਰੇ ਜਾਣ ਦੇ ਵੱਖ-ਵੱਖ 35 ਮਾਮਲਿਆਂ ਵਿੱਚ ਨਾਮਜ਼ਦ 450 ਦੇ ਕਰੀਬ ਪੁਲੀਸ ਅਧਿਕਾਰੀਆਂ ਤੇ ਮੁਲਾਜ਼ਮਾਂ ਖਿਲਾਫ਼ ਕੇਸ ਦੀ ਸੁਣਵਾਈ ਸ਼ੁਰੂ ਹੋ ਗਈ ਜਿਸ ਨਾਲ ਇਹਨਾਂ ਪੁਲੀਸ ਅਧਿਕਾਰੀਆਂ ਦੇ ਸਿਰ 'ਤੇ ਅਦਾਲਤ ਦੀ ਕਾਰਵਾਈ ਦੀ ਤਲਵਾਰ ਵੀ ਲਟਕ ਗਈ। ਇੰਝ ਕਾਤਲ ਪੁਲਸੀਆਂ ਨੂੰ ਅਦਾਲਤਾਂ ਰਾਹੀਂ ਸਜ਼ਾਵਾਂ ਦੇਣ-ਦਿਵਾਉਣ ਦੇ ਰਾਹ ਵਿੱਚ ਵੀ ਪੈਰ-ਪੈਰ 'ਤੇ ਰੋੜੇ ਅਟਕਾਏ ਗਏ, ਪਰ ਲੋਕਾਂ ਦੀ ਇਨਸਾਫ਼ ਲਈ ਜੰਗ ਅਜੇ ਜਾਰੀ ਹੈ।

ਬੇਸ਼ੱਕ 'ਗਿੱਲ' ਨੇ ਆਪਣੀ ਕਾਤਲ-ਮਸ਼ੀਨ ਨੂੰ ਬਚਾਉਣ ਲਈ ਹਰ ਹਰਬਾ ਵਰਤਿਆ ਪਰ ਬੁੱਚੜਪੁਣਾ ਕਰਨ ਵਾਲੇ ਖ਼ਾਕੀ ਵਰਦੀ ਵਾਲੇ ਜੱਲਾਦਾਂ ਵਿੱਚੋਂ ਬੇਅੰਤ ਨਾਂ ਹਨ ਜਿਹੜੇ ਲੋਕਾਂ ਦੇ ਦਿਲ-ਦਿਮਾਗ ਵਿੱਚ ਛਾਏ ਹੋਏ ਹਨ ਕਿ ਇਹਨਾਂ ਨੇ ਡਿਊਟੀ ਨਹੀਂ ਨਿਭਾਈ, ਇਹਨਾਂ ਨੇ ਸਿੱਖਾਂ ਦੀ ਨਸਲਕੁਸ਼ੀ ਕੀਤੀ ਹੈ।

. . . . .

# ਸਿੱਖ ਕਿਸ ਦੇ ਦੁਸ਼ਮਣ ਹਨ?

ਕੀ ਸਿੱਖ ਹਿੰਦੂਆਂ ਦੇ ਦੁਸ਼ਮਣ ਹਨ? ਇਹ ਸਵਾਲ ਬੜਾ ਬੇਢੱਬਾ ਜਿਹਾ ਜਾਪਦਾ ਹੋਵੇ, ਪਰ ਜਦ 'ਗਿੱਲ' ਦੀ ਕਮਾਂਡ ਹੇਠ ਸਿੱਖਾਂ ਦਾ ਘਾਣ ਹੋ ਰਿਹਾ ਸੀ ਤਾਂ ਇਹ ਪ੍ਰਚਾਰ ਜ਼ੋਰਾਂ 'ਤੇ ਕੀਤਾ ਗਿਆ ਕਿ ਸਿੱਖ ਤਾਂ ਹਿੰਦੂਆਂ ਨੂੰ ਮਾਰ ਰਹੇ ਨੇ। ਪੰਜਾਬ ਤੋਂ ਬਾਹਰ ਬੈਠੇ ਲੋਕਾਂ ਨੂੰ ਇੰਝ ਲੱਗਣ ਲਾ ਦਿੱਤਾ ਗਿਆ ਜਿਵੇਂ ਹਰ ਰੋਜ਼ ਹਜ਼ਾਰਾਂ ਹਿੰਦੂਆਂ ਨੂੰ ਪੰਜਾਬ ਵਿਚ ਮਾਰਿਆ ਜਾ ਰਿਹਾ ਹੋਵੇ। ਪੰਜਾਬ ਵਿਚ ਬਾਹਰੋਂ ਆਉਣ ਵਾਲੇ ਲੋਕ ਤਾਂ ਹੱਕੇ-ਬੱਕੇ ਹੀ ਰਹਿ ਜਾਂਦੇ ਸੀ ਕਿ ਅਸੀਂ ਤਾਂ ਕੁਝ ਹੋਰ ਹੀ ਸਮਝਦੇ ਰਹੇ ਜਦਕਿ ਹਕੀਕਤ ਵਿੱਚ ਪੰਜਾਬ ਦੇ ਹਿੰਦੂ ਤੇ ਸਿੱਖ ਘਿਓ-ਖਿਚੜੀ ਹਨ। ਇਹ ਸੱਚ ਹੈ ਕਿ ਦੋਵਾਂ ਕੌਮਾਂ ਵਿੱਚ ਕੁਝ ਦੂਰੀ, ਵਿਰੋਧ, ਮੱਤਭੇਦ ਸਨ, ਕੁਝ ਮਸਲੇ ਤੇ ਮੁੱਦੇ ਸਨ, ਜਿਹੜੇ ਸਾਂਝ ਨੂੰ ਘਟਾਉਂਦੇ ਸਨ ਪਰ ਹਾਲਾਤ ਐਨੇ ਮਾੜੇ ਕਦੇ ਵੀ ਨਹੀਂ ਰਹੇ ਜਿੰਨੇ ਮਾੜੇ ਭਾਰਤੀ ਨਿਜ਼ਾਮ ਨੇ ਪ੍ਰਾਪੇਗੰਡੇ ਰਾਹੀਂ ਦਰਸਾਏ।

ਦਰਅਸਲ 'ਗਿੱਲ' ਤੇ ਭਾਰਤੀ ਹਕੂਮਤੀ ਮਸ਼ੀਨਰੀ ਦੇ ਹੋਰ ਕਰਿੰਦੇ ਸਿੱਖੀ ਅਤੇ ਸਿੱਖਾਂ ਨੂੰ ਦਬਾ ਕੇ, ਪੰਥ ਤੇ ਪੰਜਾਬ ਉੱਪਰ ਹਿੰਦੂ ਕੱਟੜਵਾਦੀਆਂ ਨੂੰ ਹਾਵੀ ਕਰਨ-ਕਰਾਉਣ ਦੇ ਪ੍ਰੋਜੈਕਟ ਵਿੱਚ ਸ਼ਾਮਿਲ ਸਨ। ਇਸੇ ਕਰਕੇ 1988 ਵਿੱਚ ਬਟਾਲੇ ਦੇ ਐੱਸ.ਐੱਸ.ਪੀ. ਗੋਬਿੰਦ ਰਾਮ ਨੇ ਐਲਾਨ ਕੀਤਾ ਕਿ "ਉਹ ਸਿੱਖਾਂ ਉੱਪਰ ਐਨੇ ਜ਼ੁਲਮ ਕਰੇਗਾ ਕਿ ਸਿੱਖ ਗੁਰੂ ਗੋਬਿੰਦ ਸਿੰਘ ਨੂੰ ਭੁੱਲ ਜਾਣਗੇ ਤੇ ਗੋਬਿੰਦ ਰਾਮ ਨੂੰ ਚੇਤੇ ਰੱਖਣਗੇ..।" ਉਸ ਨੇ ਤਸ਼ੱਦਦ ਦਾ ਅੰਤ ਕਰ ਦਿੱਤਾ। ਬਟਾਲੇ ਸ਼ਹਿਰ ਵਿੱਚ ਹਿੰਦੂ ਕੱਟੜਪੰਥੀਆਂ ਨੂੰ ਸਿੱਖਾਂ ਖਿਲਾਫ਼ ਪੂਰੀ ਖੁੱਲ੍ਹ ਦੇ ਕੇ ਉਸ ਨੇ ਪਿੰਡਾਂ ਵਿੱਚ ਆਮ ਸਿੱਖਾਂ ਦਾ ਕੁਟਾਪਾ ਸ਼ੁਰੂ ਕਰ ਦਿੱਤਾ। ਇਹੋ ਜਿਹੇ ਹੋਰ ਅਫ਼ਸਰ ਵੀ ਬਥੇਰੇ ਸਨ, ਜਿਹੜੇ ਹਰ ਬੇਦੋਸ਼ੇ ਸਿੱਖ ਨੂੰ ਚੋਟੀ ਦਾ ਦਹਿਸ਼ਤਗਰਦ ਸਮਝਦੇ ਤੇ ਹਰ ਗੁੰਡੇ-ਬਦਮਾਸ਼ ਹਿੰਦੂ ਕੱਟੜਪੰਥੀ ਨੂੰ ਮਸੂਮ ਤੇ ਦੁੱਧ ਧੋਤਾ ਸਮਝਦੇ ਹਨ। ਇਹੋ ਜਿਹੇ ਕਈ ਅਫ਼ਸਰ ਸਨ ਜਿਹੜੇ ਖਾਕੀ ਵਰਦੀ ਪਾ ਕੇ ਕਨੂੰਨ ਅਨੁਸਾਰ ਚੱਲਣ ਦੀ ਥਾਂ ਹਿੰਦੂਆਂ ਦੀ ਸਿੱਖਾਂ ਉੱਪਰ ਚੜ੍ਹਤ ਬਣਾਉਣ ਲਈ ਲੱਗੇ ਰਹਿੰਦੇ।

ਜਦ ਮੁਲਕ ਦਾ ਪ੍ਰਧਾਨ ਮੰਤਰੀ ਬੇਦੋਸ਼ੇ ਸਿੱਖਾਂ ਦੇ ਕਤਲੇਆਮ ਨੂੰ 'ਜਦ ਵੱਡਾ ਦਰਖ਼ਤ ਡਿਗਦਾ ਹੈ ਤਾਂ ਧਰਤੀ ਕੰਬਦੀ ਹੈ' ਕਹਿ ਕੇ ਜਾਇਜ਼ ਠਹਿਰਾਵੇਗਾ ਤਾਂ ਹੇਠਲੇ ਪੱਧਰ ਤਕ ਇੱਕ ਸਾਫ਼ ਸੁਨੇਹਾ ਜਾਂਦਾ ਹੈ । ਇੰਝ ਖਾਕੀ ਵਰਦੀ ਦੀ ਦਹਿਸ਼ਤ ਨਾਲ ਹਿੰਦੂ ਕੱਟੜਪੰਥੀਆਂ ਨੂੰ ਸਿੱਖਾਂ ਦੇ ਸਿਰ ਉੱਤੇ ਸਵਾਰ ਕਰਨ ਦੀ ਜ਼ਿੱਦ ਕੀਤੀ ਗਈ। ਪਟਿਆਲੇ, ਲੁਧਿਆਣੇ, ਜਲੰਧਰ, ਅੰਮ੍ਰਿਤਸਰ ਤੇ ਹੋਰ ਸ਼ਹਿਰਾਂ ਵਿੱਚ ਹਿੰਦੂ ਦਹਿਸ਼ਤਗਰਦਾਂ ਨੇ ਸਿੱਖਾਂ ਨੂੰ ਜ਼ਲੀਲ ਕਰਨ, ਮਾਰਨ-



ਕੁੱਟਣ ਦੀ ਮੁਹਿੰਮ ਭਖਾਅ ਦਿੱਤੀ। ਹਿੰਦੂ ਦਹਿਸ਼ਤਗਰਦ ਸੁਰਿੰਦਰ ਕੁਮਾਰ ਬਿੱਲੇ ਨੇ ਅੰਮ੍ਰਿਤਸਰ ਵਿੱਚ 1000 ਦੇ ਕਰੀਬ ਹਿੰਦੂਆਂ ਨੂੰ ਹਥਿਆਰਬੰਦ ਟਰੇਨਿੰਗ ਦਿਵਾਈ, ਜਿਨ੍ਹਾਂ ਨੇ ਦਾੜ੍ਹੇ ਕੇਸ ਵਧਾ ਕੇ, ਪੀਲੇ ਪਰਨੇ ਬੰਨ੍ਹ ਕੇ ਸਿੱਖ ਜੁਝਾਰੂਆਂ ਦੇ ਸਰੂਪ ਵਿੱਚ ਕਤਲਾਂ, ਬਲਾਤਕਾਰਾਂ ਤੇ ਲੁੱਟਾਂ ਦਾ ਸਿਲਸਿਲਾ ਅਰੰਭਿਆ । ਇਸ ਟਰੇਨਿੰਗ ਕੈਂਪ ਦੀ 5 ਨਵੰਬਰ 1987 ਦੇ 'ਕਰੰਟ' ਰਸਾਲੇ ਵਿੱਚ ਤਸਵੀਰਾਂ ਸਮੇਤ ਰਿਪੋਰਟ ਛਪੀ ।

ਜਨਵਰੀ 1991 ਨੂੰ ਲੋਪੋਕੇ (ਅੰਮ੍ਰਿਤਸਰ) ਵਿਚ ਇੱਕ ਆਮ ਸਭਾ ਵਿੱਚ ਭਾਰਤੀ ਫ਼ੌਜ ਦੇ ਬ੍ਰਿਗੇਡੀਅਰ 'ਸਿਨਹਾ' ਨੇ ਕਿਹਾ ਕਿ ਸਿੱਖਾਂ ਦੀ ਨਸਲ ਬਦਲਣ ਲਈ ਅਸੀਂ ਸਿੱਖ ਔਰਤਾਂ ਨਾਲ ਜਬਰ-ਜਿਨਾਹ ਕਰਾਂਗੇ। ਜਦ ਭਾਰਤੀ ਹਕੂਮਤੀ ਮਸ਼ੀਨਰੀ ਇਹ ਜ਼ੁਲਮ, ਵਧੀਕੀਆਂ ਤੇ ਅੱਤਿਆਚਾਰ ਕਰ ਰਹੀ ਸੀ ਤਾਂ ਓਸ ਵੇਲੇ ਬਾਕੀ ਦੁਨੀਆਂ ਨੂੰ ਇਹ ਦਰਸਾਇਆ ਜਾ ਰਿਹਾ ਸੀ ਕਿ ਸਿੱਖ ਤਾਂ ਪੰਜਾਬ ਵਿਚ ਹਿੰਦੂਆਂ ਦਾ ਬੇਦਰਦੀ ਨਾਲ ਘਾਣ ਕਰ ਰਹੇ ਹਨ। ਇਹ ਗੱਲ ਆਪਣੀ ਥਾਂ ਹੈ ਕਿ ਸਿੱਖ ਨਾ ਕਿਸੇ ਤੋਂ ਡਰਦੇ ਹਨ, ਨਾ ਕਿਸੇ ਨੂੰ ਡਰਾਉਂਦੇ ਹਨ, ਜਿਸ ਕਰਕੇ ਅਣਖ ਵਾਲੇ ਸਿੰਘਾਂ ਨੇ ਉਹਨਾਂ ਹਕੂਮਤੀ ਕਰਿੰਦਿਆਂ ਤੇ ਹਿੰਦੂ ਕੱਟੜਪੰਥੀਆਂ ਦਾ ਵਿਰੋਧ ਕੀਤਾ ਜਿਹੜੇ ਸਿੱਖਾਂ ਨੂੰ ਸਤਾਉਣ ਦੀ ਸਰਕਾਰੀ ਜ਼ਿੰਮੇਵਾਰੀ ਨਿਭਾ ਰਹੇ ਸਨ, ਪਰ ਓਦੋਂ ਵੀ ਆਮ ਸਿੱਖਾਂ ਨੇ ਪੰਜਾਬ ਦੇ ਪਿੰਡਾਂ-ਸ਼ਹਿਰਾਂ ਵਿੱਚ ਹਰੇਕ ਹਿੰਦੂ ਨੂੰ ਯਕੀਨ ਦਿਵਾਇਆ ਕਿ ਜੁਝਾਰੂਆਂ ਦਾ ਨਿਸ਼ਾਨਾ ਸਿਰਫ਼ ਜ਼ਾਲਮ ਤੇ ਬੁੱਚੜ ਲੋਕ ਹਨ, ਆਮ ਹਿੰਦੂ ਨਾਲ ਕੋਈ ਮਸਲਾ ਨਹੀਂ।

ਯਾਦ ਰੱਖਣ ਵਾਲੀ ਗੱਲ ਹੈ ਕਿ ਸਿੱਖ ਕਿਸੇ ਦਾ ਵੈਰੀ ਨਹੀਂ। ਸਿੱਖ ਤਾਂ ਸਰਬੱਤ ਦਾ ਭਲਾ ਮੰਗਦਾ ਹੈ। ਸਿੱਖ ਨੇ ਬੁਰਾਈ ਨਾਲ ਵੈਰ ਰੱਖਣਾ ਹੈ। ਇਹ ਤਾਂ ਕੋਈ ਹਿੰਦੂ, ਮੁਸਲਮਾਨ, ਈਸਾਈ ਜਾਂ ਕੋਈ ਹੋਰ ਸੋਚੇ ਕਿ ਉਸ ਨੇ ਸਿੱਖਾਂ ਨਾਲ ਕਿਹੋ ਜਿਹਾ ਰਿਸ਼ਤਾ ਰੱਖਣਾ ਹੈ। ਸਿੱਖ ਤਾਂ ਦੀਵਾਨ ਟੋਡਰ ਮੱਲ, ਦੀਵਾਨ ਕੌੜਾ ਮੱਲ ਵਰਗੇ ਹਿੰਦੂਆਂ ਦਾ ਰੱਜਵਾਂ ਸਤਿਕਾਰ ਕਰਦੇ ਹਨ ਜਿਨ੍ਹਾਂ ਨੇ ਸਿੱਖਾਂ ਨਾਲ ਸਹੀ ਰਿਸ਼ਤਾ ਰੱਖਿਆ, ਪਰ ਸਿੱਖ ਉਹੀ ਸਤਿਕਾਰ ਚੰਦੂ, ਗੰਗੂ, ਲਖਪਤ ਰਾਏ ਵਰਗਿਆਂ ਹਿੰਦੂਆਂ ਨੂੰ ਕਿਵੇਂ ਦੇ ਸਕਦੇ ਹਨ, ਜਿਨ੍ਹਾਂ ਨੇ ਸਦਾ ਹੀ ਸਿੱਖੀ ਤੇ ਸਿੱਖਾਂ ਨੂੰ ਨਿਸ਼ਾਨਾ ਬਣਾਇਆ ਹੋਵੇ? ਇਹ ਫ਼ੈਸਲਾ ਤਾਂ ਹਿੰਦੂਆਂ ਨੇ ਕਰਨਾ ਹੈ ਕਿ ਉਹਨਾਂ ਨੇ ਗੰਗੂ ਦੇ ਵਾਰਿਸ ਬਣਨਾ ਹੈ ਕਿ ਦੀਵਾਨ ਟੋਡਰ ਮੱਲ ਦੇ?

ਇੰਝ ਹੀ ਸਾਈਂ ਮੀਆਂ ਮੀਰ, ਪੀਰ ਬੁੱਧੂ ਸ਼ਾਹ, ਪੀਰ ਭੀਖਣ ਖਾਂ, ਨਿਹੰਗ ਖਾਂ ਰੋਪੜ, ਭਾਈ ਗਨੀ ਖਾਂ, ਭਾਈ ਨਬੀ ਖਾਨ ਦੇ ਵਾਰਿਸ ਮੁਸਲਮਾਨਾਂ ਨੂੰ ਸਿੱਖ ਪਿਆਰ ਸਤਿਕਾਰ ਦਿੰਦੇ ਹਨ ਪਰ ਔਰੰਗਜ਼ੇਬ, ਜ਼ਕਰੀਏ ਤੇ ਮੱਸੇ ਰੰਘੜ ਦੀ ਲੀਹ 'ਤੇ ਚੱਲਣ ਵਾਲੇ ਮੁਸਲਮਾਨ ਸਿੱਖਾਂ ਤੋਂ ਕੀ ਭਾਲਦੇ ਹਨ? ਇਹੀ ਨਜ਼ਰੀਆ ਈਸਾਈ ਤੇ ਹੋਰ ਲੋਕਾਂ ਬਾਰੇ ਹੈ। ਕੌਮਾਂ ਨੇ ਇੰਝ ਹੈ ਕਰਨਾ ਹੁੰਦਾ ਹੈ ਕਿ ਜਿਹੜਾ ਸਾਡੀ ਕੌਮ ਲਈ ਸਹੀ ਸੋਚ ਰੱਖਦਾ ਹੈ ਉਹ ਕੋਈ ਵੀ ਹੋਵੇ, ਉਸ ਦਾ ਸਤਿਕਾਰ ਹੈ ਪਰ ਕੋਈ ਕਾਲੇ ਕਾਰੇ ਤਾਂ ਗੰਗੂ ਵਾਲੇ ਕਰੇ ਅਤੇ ਪਿਆਰ ਦੀਵਾਨ ਟੋਡਰ ਮੱਲ ਵਾਲਾ ਭਾਲੇ, ਇਹ ਕਿਵੇਂ ਸੰਭਵ ਹੈ? ਜੋ ਖੁਦ ਨੂੰ ਸਿੱਖਾਂ ਦਾ ਵੈਰੀ ਮੰਨਦਾ ਹੈ, ਉਹ ਸਿੱਖਾਂ ਦਾ ਵੈਰੀ ਹੈ। ਫ਼ੈਸਲਾ ਸਿੱਖਾਂ ਨੇ ਨਹੀਂ ਉਸ ਨੇ ਕਰਨਾ ਹੈ ਕਿ ਕਿੱਧਰ ਖੜ੍ਹਨਾ ਹੈ।

ਪੰਜਾਬੀ ਹਿੰਦੂਆਂ ਵਿੱਚੋਂ ਪੰਥ ਤੇ ਪੰਜਾਬ ਦੇ ਹੱਕ ਵਿੱਚ ਨਿਤਰਨ ਵਾਲਿਆਂ ਦੀ ਚਰਚਾ

ਬੜੀ ਅਹਿਮ ਹੈ। ਪੰਡਤ ਮੋਹਰ ਸਿੰਘ (ਦੱਤ ਲਾਲ ਸ਼ਰਮਾ) ਤਲਵੰਡੀ ਵਿਰਕਾਂ ਜ਼ਿਲ੍ਹਾ ਗੁਰਦਾਸਪੁਰ, ਭਾਈ ਬਖ਼ਸ਼ੀਸ਼ ਸਿੰਘ ਕਲਯੁਗ ਤੋਂ ਬਿਨਾ ਉਹਨਾਂ ਦੇ ਪਿਤਾ ਪੰਡਤ ਬਿਹਾਰੀ ਲਾਲ ਸਰਪੰਚ, ਪਿੰਡ ਜਮਾਲਪੁਰ, ਨੇੜੇ ਬੁਤਾਲਾ ਜ਼ਿਲ੍ਹਾ ਅੰਮ੍ਰਿਤਸਰ, ਭਾਈ ਹਰਦੇਵ ਸਿੰਘ (ਅਸ਼ੋਕ ਕੁਮਾਰ ਭੋਲੀ ਪੰਡਤ) ਜਲਾਲਾਬਾਦ, ਨੇੜੇ ਖਡੂਰ ਸਾਹਿਬ, ਭਾਈ ਗੁਰਦੇਵ ਸਿੰਘ ਅੰਮ੍ਰਿਤਸਰ (ਰੌਸ਼ਨ ਲਾਲ ਵੈਰਾਗੀ) ਵਰਪਾਲ, ਭਾਈ ਅਜੀਤ ਸਿੰਘ ਫਿਰੋਜ਼ਪੁਰ, ਭਾਈ ਬਲਦੀਪ ਸਿੰਘ ਫੂਲ ਸਮੇਤ ਹੋਰ ਬਹੁਤ ਵੀਰਾਂ ਨੇ ਹਿੰਦੂ ਪਰਿਵਾਰਾਂ ਵਿਚੋਂ ਸਿਖ ਸੰਘਰਸ਼ ਵਿਚ ਘਾਲਣਾ ਘਾਲੀ, ਜੂਝ ਕੇ ਸ਼ਹੀਦੀਆਂ ਪਾਈਆਂ, ਘਰਾਂ ਵਿਚ ਠਾਹਰਾਂ ਦਿੱਤੀਆਂ ਤੇ ਸਿੱਖ ਪਰਿਵਾਰਾਂ ਦੇ ਬਰਾਬਰ ਥਾਣਿਆਂ ਵਿਚ ਤਸ਼ੱਦਦ ਝੱਲਿਆ, ਉਸ ਦਾ ਕੌਮ ਨੂੰ ਸਦਾ ਫ਼ਖ਼ਰ ਰਹੇਗਾ। ਇਸ ਤੋਂ ਇਲਾਵਾ ਪੰਜਾਬੀ ਹਿੰਦੂਆਂ ਵਿਚੋਂ ਸਿਖ ਸੰਘਰਸ਼ ਮੌਕੇ ਸਿੱਖ ਕੌਮ ਲਈ ਮੈਦਾਨ ਵਿਚ ਨਿਤਰਨ ਵਾਲਿਆਂ ਦੀ ਇਕ ਹੋਰ ਸੂਚੀ ਹੈ ਜਿਸ ਵਿਚ ਪਰਦੀਪ ਕੁਮਾਰ (ਭਾਈ ਸ਼ੇਰ ਸਿੰਘ ਸ਼ੇਰ), ਰਕੇਸ਼ ਕੁਮਾਰ (ਭਾਈ ਰਣਜੀਤ ਸਿੰਘ ਪੱਪੂ, 1992), ਬਲਵੰਤ ਰਾਏ (ਭਾਈ ਗੁਰਦਿਤ ਸਿੰਘ 1992), ਅਸ਼ੋਕ ਕੁਮਾਰ ਰਿਮੇਸ਼ ਲਾਲ (ਕਾਬੁਲ ਸਿੰਘ) ਵਿਕਾਸ ਪੰਡਿਤ, ਵਿਸ਼ਨੂੰ ਦੱਤ, ਪਰੇਮ ਕੁਮਾਰ (ਭਾਈ ਪੰਥਜੀਤ ਸਿੰਘ) ਸਰਵਣ ਕੁਮਾਰ (ਭਾਈ ਸੁਖਵਿੰਦਰ ਸਿੰਘ) ਸੁਸ਼ੀਲ ਕੁਮਾਰ, ਸ਼ਾਮ ਸੁੰਦਰ ਸ਼ਾਸਤਰੀ (ਭਾਈ ਰਣਜੀਤ ਸਿੰਘ ਬਿੱਟੂ) ਭਾਈ ਦੇਸ ਰਾਜ ਦੇਸਾ, ਤਰਸੇਮ ਰਾਜ, ਰਾਮ ਸਰੂਪ ਪੰਡਿਤ (ਸੁਰਜੀਤ ਸਿੰਘ) ਸਮੇਤ ਹੋਰ ਬਹੁਤ ਸਾਰਿਆਂ ਦੇ ਨਾਂ ਸ਼ਾਮਿਲ ਹਨ।

ਪੰਜਾਬੀ ਹਿੰਦੂਆਂ ਵਾਂਗ ਭਾਈ ਪ੍ਰਗਟ ਸਿੰਘ ਫ਼ੌਜੀ ਸੰਗਤਪੁਰਾ, ਭਾਈ ਲਛਮਣ ਸਿੰਘ ਬੱਬਰ ਭੰਮੇ ਕਲਾਂ ਮਾਨਸਾ (ਬਸ਼ੀਰ ਮੁਹੰਮਦ), ਰਾਣੀ ਕੌਰ ਸਮੇਤ ਹੋਰ ਬਹੁਤ ਸਾਰੇ ਮੁਸਲਮਾਨ ਪਰਿਵਾਰਾਂ ਵਿਚੋਂ ਸਿਖ ਸੰਘਰਸ਼ ਵਿਚ ਯੋਗਦਾਨ ਪਾ ਗਏ।

ਇੰਝ ਪੰਥ ਤੇ ਪੰਜਾਬ ਦੀ ਗੱਲ ਕਰਨ ਵਾਲਿਆਂ ਨੂੰ ਜਦ ਭਾਰਤੀ ਹਕੂਮਤ ਸਿੱਧੀ ਗੋਲੀ ਮਾਰਦੀ ਸੀ ਤਾਂ ਅਨੇਕਾਂ ਹਿੰਦੂ ਪਰਿਵਾਰਾਂ ਤੇ ਹੋਰ ਗੈਰ-ਸਿੱਖਾਂ ਨੇ ਸਿੱਖੀ ਤੇ ਸਿੱਖਾਂ ਨਾਲ ਡਟ ਕੇ ਖੜ੍ਹਨ ਦਾ ਅਹਿਦ ਕੀਤਾ। ਗੈਰ-ਸਿੱਖਾਂ ਵਿੱਚੋਂ ਗੱਦਾਰੀਆਂ ਕਰਨ ਵਾਲੇ ਵੀ ਬਥੇਰੇ ਹੋਏ ਹਨ ਪਰ ਉਹੋ ਜਿਹੀਆਂ ਗ਼ੱਦਾਰੀਆਂ ਤਾਂ ਸਿੱਖਾਂ ਨੇ ਵੀ ਬਥੇਰੀਆ ਕੀਤੀਆਂ। ਜਦ ਵੀ ਜੁਝਾਰੂਆਂ ਨੇ ਗੱਦਾਰਾਂ ਨੂੰ ਨਿਸ਼ਾਨਾ ਬਣਾਇਆ ਤਾਂ ਉਸ ਦਾ ਧਰਮ ਵੇਖ ਕੇ ਨਿਸ਼ਾਨਾ ਨਹੀਂ ਬਣਾਇਆ, ਸਗੋਂ ਉਸ ਦੀ ਗੱਦਾਰੀ ਕਰਕੇ ਨਿਸ਼ਾਨਾ ਬਣਾਇਆ। ਇਸ ਕਰਕੇ ਸਿੱਖਾਂ ਨੂੰ ਹਿੰਦੂਆਂ ਦੇ ਵੈਰੀ ਕਹਿਣਾ ਸਰਾਸਰ ਬੇਈਮਾਨੀ ਹੈ, ਨਾ ਹੀ ਸਿੱਖ ਸੰਘਰਸ਼ ਦਾ ਨਿਸ਼ਾਨਾ ਪੰਜਾਬ ਨੂੰ ਹਿੰਦੂ-ਰਹਿਤ ਕਰਨਾ ਸੀ।

'ਗਿੱਲ' ਵਾਂਗ ਹੀ ਪੰਜਾਬ ਦਾ ਡੀ.ਜੀ.ਪੀ. ਰਿਹਾ ਰਿਬੈਰੋ ਆਪਣੀ ਕਿਤਾਬ 'ਬੁਲੇਟ ਫਾਰ ਬੁਲੇਟ' ਦੇ ਸਫ਼ਾ 293 'ਤੇ ਲਿਖਦਾ ਹੈ "ਮੈਂ ਇੱਥੇ ਇੱਕ ਕਤਲੇਆਮ ਦਾ ਜ਼ਿਕਰ ਕਰਨਾ ਹੈ। ਜਿਸ ਪਿੰਡ ਵਿਚ ਕਤਲੇਆਮ ਹੋਇਆ, ਗਿਆ ਤਾਂ ਵੇਖਿਆ ਕੇਵਲ ਹਿੰਦੂ ਨਹੀਂ, ਸਿੱਖ ਵੀ ਰੋ ਰਹੇ ਸਨ। ਹਿੰਦੂਆਂ ਨੇ ਦੱਸਿਆ ਕਿ ਸਿੱਖਾਂ ਨੇ ਲਾਸ਼ਾਂ ਚੁੱਕੀਆਂ ਤੇ ਪੋਸਟ-ਮਾਰਟਮ ਕਰਵਾਏ। ਸਿੱਖਾਂ ਨੇ ਹਿੰਦੂਆਂ ਨੂੰ ਪਿੰਡੋਂ ਨਾ ਜਾਣ ਲਈ ਮਿੰਨਤਾਂ ਕੀਤੀਆਂ, ਪਰ ਉਹ ਚਲੇ ਗਏ। ਕੁਝ



ਸ਼ਹਿਰਾਂ ਵਿੱਚ ਜਾ ਵਸੇ।"

ਪੰਜਾਬ ਦੀ ਸਾਂਝੀ ਸਿੱਖ-ਅਵਾਜ਼ ਤਾਂ ਇਹ ਕਹਿੰਦੀ ਪਰਤੀਤ ਹੁੰਦੀ ਹੈ, "ਕੀ ਸਾਡਾ ਹਿੰਦੂਆਂ ਨਾਲ ਵੈਰ ਹੈ? ਨਹੀਂ ਸਾਡਾ ਸਿਰਫ਼ ਉਹਨਾਂ ਨਾਲ ਵੈਰ ਹੈ ਜੋ ਸਿੱਖੀ ਅਤੇ ਸਿੱਖਾਂ ਦੇ ਵੈਰੀ ਹਨ। ਅਸੀਂ ਕਿਸੇ ਨੂੰ ਧਰਮ ਕਰਕੇ ਨਹੀਂ, ਕਰਮ ਕਰਕੇ ਨਫ਼ਰਤ ਕਰਦੇ ਹਾਂ। ਅਸੀਂ ਇੰਦਰਾ ਨੂੰ ਉਸ ਦੇ ਧਰਮ ਕਰਕੇ ਨਫ਼ਰਤ ਨਹੀਂ ਕਰਦੇ, ਉਸ ਦੇ ਸਿੱਖੀ ਉੱਪਰ ਹਮਲੇ ਕਰਕੇ ਕਰਦੇ ਹਾਂ। ਅਸੀਂ ਕੇ.ਪੀ.ਐੱਸ. 'ਗਿੱਲ' ਨੂੰ ਤੇ ਇਜ਼ਹਾਰ ਆਲਮ ਨੂੰ ਉਹਨਾਂ ਦੇ ਜ਼ੁਲਮਾਂ ਕਰਕੇ ਨਫ਼ਰਤ ਕਰਦੇ ਹਾਂ, ਉਹਨਾਂ ਦੇ ਧਰਮ ਕਰਕੇ ਨਹੀਂ। ਮਤਲਬ ਕਿ ਅਸੀਂ ਹਰ ਉਸ ਮਨੁੱਖ ਦੇ ਵੈਰੀ ਹਾਂ ਜੋ ਸਿੱਖੀ ਅਤੇ ਸਿੱਖਾਂ ਨਾਲ ਵੈਰ ਰੱਖੇ। ਉਹ ਹਿੰਦੂ ਕਹਾਵੇ, ਸਿੱਖ ਕਹਾਵੇ, ਮੁਸਲਮਾਨ ਕਹਾਵੇ, ਈਸਾਈ ਕਹਾਵੇ ਜਾਂ ਕੁਝ ਹੋਰ। ਸਾਡਾ ਸਿਰਫ਼ ਉਸ ਨਾਲ ਵੈਰ ਹੈ ਜੋ ਸਾਡਾ ਵੈਰੀ ਹੈ। ਆਮ ਹਿੰਦੂ, ਆਮ ਮੁਸਲਮਾਨ, ਆਮ ਈਸਾਈ ਜਾਂ ਆਮ ਸਿੱਖ ਨਾਲ ਸਾਡਾ ਇੱਕੋ ਜਿਹਾ ਰਿਸ਼ਤਾ ਹੈ, ਸਮਾਜਿਕ ਭਾਈਚਾਰੇ ਵਾਲਾ ਰਿਸ਼ਤਾ। ਪਰ ਜਿਹੜਾ ਹਿੰਦੂ, ਜਿਹੜਾ ਮੁਸਲਮਾਨ, ਜਿਹੜਾ ਈਸਾਈ ਤੇ ਜਿਹੜਾ ਸਿੱਖ, ਸਿੱਖੀ ਅਤੇ ਸਿੱਖਾਂ ਨਾਲ ਵੈਰ ਕਮਾਵੇ, ਉਹ ਸਾਡਾ ਵੈਰੀ ਹੈ। ਕੁਝ ਕੁ ਬੰਦੇ ਹਿੰਦੂਆਂ ਵਿੱਚ ਮਾੜੇ ਹਨ, ਕੁਝ ਕੁ ਸਿੱਖਾਂ ਵਿੱਚੋਂ ਹਨ, ਕੁਝ ਕੁ ਈਸਾਈ ਤੇ ਮੁਸਲਮਾਨਾਂ ਵਿੱਚੋਂ ਵੀ ਹੋਣਗੇ, ਸਾਰੇ ਹਿੰਦੂ, ਸਾਰੇ ਸਿੱਖ, ਸਾਰੇ ਈਸਾਈ ਤੇ ਸਾਰੇ ਮੁਸਲਮਾਨ ਸਿੱਖੀ ਅਤੇ ਸਿੱਖਾਂ ਵਿਰੁੱਧ ਨਹੀਂ। ਸੋ, ਅਸੀਂ ਕਿਸੇ ਮਨੁੱਖ ਦੇ ਧਰਮ ਦੇ ਵੈਰੀ ਨਹੀਂ, ਉਸ ਦੇ ਪਾਪ ਦੇ ਵੈਰੀ ਹਾਂ।

* * * * *

# ਖਾੜਕੂ ਕੌਣ ਨੇ?

'ਗਿੱਲ' ਤੇ ਭਾਰਤੀ ਹਕੂਮਤ ਦੇ ਹੋਰਨਾਂ ਕਰਿੰਦਿਆਂ ਲਈ 'ਖਾੜਕੂ' ਜੋ ਮਰਜ਼ੀ ਹੋਣ ਪਰ ਸਿੱਖ ਇਤਿਹਾਸ ਵਿੱਚ ਉਹ ਧਰਮ ਹੇਤ ਸੀਸ ਵਾਰਨ ਵਾਲੇ ਗੁਰਸਿੱਖਾਂ ਦੀ ਕਤਾਰ ਵਿੱਚ ਸ਼ਾਮਿਲ ਹਨ। ਸਿੱਖਾਂ ਨੂੰ ਤਾਂ ਇਹ ਸਿੰਘ ਛੋਟੇ ਸਾਹਿਬਜ਼ਾਦਿਆਂ ਦੇ ਵਾਰਿਸ ਦਿਸਦੇ ਹਨ। ਜਿਵੇਂ ਸਾਹਿਬਜ਼ਾਦਿਆਂ ਨੇ ਸੂਬਾ ਸਰਹਿੰਦ ਦੀ ਕਚਿਹਰੀ ਵਿੱਚ ਖੜ੍ਹ ਕੇ ਵੀ ਧਰਮ ਨਹੀਂ ਸੀ ਹਾਰਿਆ ਤੇ ਹਕੂਮਤ ਨੂੰ ਲਲਕਾਰਿਆ ਸੀ, ਉਵੇਂ ਹੀ ਅੱਜ ਦੀ ਹਿੰਦ ਹਕੂਮਤ ਨੂੰ ਇਹ ਕਲਗੀਧਰ ਦੇ ਲਾਲ ਲਲਕਾਰ ਕੇ ਸ਼ਹਾਦਤਾਂ ਪਾ ਗਏ। ਉਹ ਮਹਿਸੂਸ ਕਰ ਰਹੇ ਸੀ ਕਿ ਕੌਮ ਦੀ ਅਣਖ, ਗੈਰਤ ਦਾ ਸਵਾਲ ਹੈ। ਉਹਨਾਂ ਕੌਮੀ ਸ਼ਾਨ ਲਈ ਜੀਵਨ ਦਾਅ ਉੱਪਰ ਲਾ ਦਿੱਤਾ। ਉਹਨਾਂ ਵੇਖ ਲਿਆ ਸੀ ਕਿ ਖਾਲਸਾ ਪੰਥ ਦੀ ਹੋਂਦ ਹਸਤੀ ਤਾਂ ਹੀ ਬਚੀ ਰਹੇਗੀ ਜੇ ਅਸੀਂ ਪੰਥ ਵਿਰਾਸਤ, ਪਰੰਪਰਾਵਾਂ ਅਤੇ ਇਤਿਹਾਸ ਨੂੰ ਬਰਕਰਾਰ ਰੱਖਾਂਗੇ।

ਜੇ ਇੱਕ ਇੱਕ ਕਰਕੇ ਖਾਲਸਾ ਪੰਥ ਦੇ ਵੱਖਰੇਪਣ ਦੀਆਂ ਨਿਸ਼ਾਨੀਆਂ, ਸਬੂਤ ਤੇ ਪ੍ਰਤੀਕ ਮਿਟਦੇ ਗਏ ਤਾਂ ਸਿੱਖੀ ਦਾ ਭਵਿੱਖ ਖਤਰੇ ਵਿੱਚ ਹੋ ਜਾਵੇਗਾ। ਉਹਨਾਂ ਸੋਚਿਆ ਕਿ ਜਿਸ ਵੀ ਚੀਜ਼ ਤੋਂ ਸਿੱਖੀ ਅਤੇ ਸਿੱਖਾਂ ਦਾ ਵੱਖਰਾਪਣ ਝਲਕਦਾ ਹੈ, ਉਹ ਕਿਸੇ ਵੀ ਤਰ੍ਹਾਂ ਖ਼ਤਮ ਨਹੀਂ ਹੋਣੀ ਚਾਹੀਦੀ। ਉਹਨਾਂ ਇਸ ਸੰਘਰਸ਼ ਨੂੰ ਧਰਮ ਦੀ ਸੇਵਾ ਮੰਨਿਆ। ਉਹਨਾਂ ਆਪਣਾ ਸੀਸ ਤਲੀ 'ਤੇ ਰੱਖ ਕੇ ਦੁਨੀਆਂ ਨੂੰ ਦੱਸਿਆ ਕਿ ਖਾੜਕੂ ਕੀ ਹੁੰਦਾ ਹੈ। ਉਹਨਾਂ ਦਰਸਾਇਆ ਕਿ ਖਾੜਕੂ ਉਹ ਯੋਧਾ ਹੁੰਦਾ ਹੈ ਜੋ ਹੱਕ-ਸੱਚ 'ਤੇ ਪਹਿਰਾ ਦੇਣ ਵਾਲਾ, ਸਰਬੱਤ ਦਾ ਭਲਾ ਲੋਚਣ ਵਾਲਾ, ਹਰ ਜ਼ਾਲਮ ਨਾਲ ਟਕਰਾਉਣ ਲਈ ਤਿਆਰ-ਬਰ-ਤਿਆਰ, ਨਾ ਡਰੇ ਨਾ ਡਰਾਵੇ, ਇੱਜ਼ਤਾਂ ਦਾ ਸਾਂਝੀ, ਹਰ ਤਰ੍ਹਾਂ ਦੀ ਲੁੱਟ-ਖਸੁੱਟ ਦਾ ਵੈਰੀ, ਰੱਬ ਦਾ ਪਿਆਰਾ, ਲੋਕਾਂ ਦਾ ਚਹੇਤਾ, ਅਣਖ-ਗੈਰਤ ਦਾ ਪੁਤਲਾ, ਸੱਚ ਲਈ ਡਟਣ ਵਾਲਾ, ਹੱਕ ਲਈ ਮਰਨ-ਮਾਰਨ ਵਾਲਾ ਗੁਰਸਿੱਖ ਹੋਵੇ। ਅਰਦਾਸ ਹੈ ਕਿ ਗੁਰੂ ਨਾਨਕ ਸਾਹਿਬ ਤੋਂ ਸ਼ੁਰੂ ਹੋਈ ਇਹ ਖਾੜਕੂਆਂ ਦੀ ਅਮੁਕ ਨਦੀ ਧਰਤੀ ਉੱਤੇ ਸਦਾ ਵੱਗਦੀ ਰਹੇ ਤੇ ਧਰਤੀ ਉੱਤੇ ਪਾਪ, ਜ਼ੁਲਮ, ਅਪਰਾਧ, ਸ਼ੋਸ਼ਣ ਕਰਨ ਵਾਲੇ ਲੋਕ ਖਾੜਕੂਆਂ ਤੋਂ ਥਰ-ਥਰ ਕੰਬਦੇ ਰਹਿਣ। ਧਰਤੀ ਉੱਤੇ ਧਰਮ ਦਾ ਰਾਜ ਸਥਾਪਿਤ ਕਰਨਾ ਤੇ ਜ਼ਾਲਮਾਂ ਨੂੰ ਵਿਚਾਰਾਂ ਨਾਲ ਤੇ ਹਥਿਆਰਾਂ ਨਾਲ ਸੋਧਣਾ ਹੀ ਖਾੜਕੂਆਂ ਦਾ ਨਿਸ਼ਾਨਾ ਹੁੰਦਾ। ਸ਼ਹੀਦ ਹੋਣਾ ਗੁਰੂ ਕੇ ਸਿੱਖ ਲਈ, ਗੁਰਾਂ ਦੀ ਬਖਸ਼ਿਸ਼ ਹੈ। ਧਰਮ ਹੇਤ ਸੀਸ ਵਾਰਨ ਲਈ ਖਾਲਸਾ ਸਦਾ ਤਿਆਰ ਹੈ। ਜਦੋਂ ਵੀ ਹਕੂਮਤਾਂ ਨੇ ਸਿੱਖਾਂ ਨੂੰ ਕਤਲ ਕਰਨਾ ਚਾਹਿਆ ਤਾਂ ਇੱਕ ਦੀ ਥਾਂ ਚਾਰ ਹੋਰ ਉੱਠ ਖੜ੍ਹੇ ਹੋਏ। 'ਜੀਵਤ ਕਈ ਹਜ਼ਾਰ' ਦਾ ਇਹ ਅਰਥ ਹੈ ਕਿ ਜ਼ਾਲਮ ਜਿੰਨੇ ਮਾਰਨਗੇ-ਸਿੰਘ ਹੋਰ ਲੱਖਾਂ ਆਉਣਗੇ। ਸਿੱਖੀ ਦੀ ਸ਼ਾਨ ਲਈ ਮਰਨ ਦਾ



ਜਜ਼ਬਾ ਇਹ ਸ਼ਹੀਦੀ ਪਰੰਪਰਾ ਹੀ ਪੈਦਾ ਕਰਦੀ ਹੈ। ਹਰ ਸਿੱਖ ਗੱਭਰੂ ਦੇ ਦਿਲ ਅੰਦਰ ਇਹ ਵਿਚਾਰ ਧੜਕਦਾ ਰਹਿੰਦੇ ਹੈ, 'ਕਿਸੇ ਪੰਥ-ਦੋਖੀ ਨੂੰ ਸੋਧਾ ਲਾ ਕੇ ਸ਼ਹੀਦ ਹੋ ਜਾਣਾ ਹੈ।' ਸਿੱਖਾਂ ਦੇ ਅੰਦਰਲੇ ਇਸ ਜਜ਼ਬੇ ਨੂੰ ਕਿਹੜੀ ਏਜੰਸੀ ਖਤਮ ਕਰ ਲਵੇਗੀ? 'ਗਿੱਲ' ਤੇ ਭਾਰਤੀ ਹਾਕਮ ਬਦਨਾਮ ਕਰ ਕੇ ਹੰਭ ਗਏ, ਪਰ ਕੀ ਬਣਿਆ?

ਜਿਹੜੇ ਲੋਕ ਕਹਿੰਦੇ ਨੇ ਖ਼ਾਲਿਸਤਾਨੀ-ਖਾੜਕੂਆਂ ਵਿੱਚ ਬਹੁਤੇ ਅਨਪੜ੍ਹ, ਬੇਰੁਜ਼ਗਾਰ ਤੇ ਗੈਰ-ਜ਼ਿੰਮੇਵਾਰ ਲੋਕ ਸਨ ਉਹਨਾਂ ਦੀਆ ਅੱਖਾਂ ਖੋਲ੍ਹਣ ਲਈ ਦੱਸਿਆ ਜਾਂਦਾ ਹੈ ਕਿ ਇਸ ਸੰਘਰਸ਼ ਵਿੱਚ ਅਨੇਕਾਂ ਉੱਚ ਵਿੱਦਿਆ ਪ੍ਰਾਪਤ ਡਾਕਟਰ, ਵਕੀਲ, ਇੰਜੀਨੀਅਰ ਤੇ ਪ੍ਰੋਫੈਸਰ ਸ਼ਾਮਿਲ ਸਨ। ਇਹੋ ਜਿਹੇ ਇੱਕ ਨਹੀਂ ਅਨੇਕਾਂ ਨਾਂ ਗਿਣਾਏ ਜਾ ਸਕਦੇ ਹਨ ਜਿਨ੍ਹਾ ਨੇ ਉੱਚ ਅਹੁਦਿਆਂ ਦੀ ਥਾਂ ਪੰਥ ਨਾਲ ਨਿਭਾਈ। ਸਿੱਖ ਸੰਘਰਸ਼ ਵਿੱਚ ਸ਼ਾਮਿਲ ਹੋਏ ਸਿੰਘਾਂ ਬਾਰੇ ਕਈਆਂ ਨੇ ਗੱਪ ਮਾਰੀ ਹੈ ਕਿ ਇਹ ਲੋਕ ਬੇਜ਼ਮੀਨੇ ਜਾਂ ਘੱਟ ਜ਼ਮੀਨਾਂ ਵਾਲੇ ਸਨ। ਜਦਕਿ 80% ਸਿੱਖ ਜੁਝਾਰੂ ਚੰਗੇ ਰੱਜੇ-ਪੁੱਜੇ ਘਰਾਂ ਵਿੱਚੋਂ ਸਨ। ਜ਼ਮੀਨਾਂ-ਜਾਇਦਾਦਾਂ ਵਾਲੇ, ਚੰਗੇ ਸਮਾਜਿਕ-ਆਰਥਿਕ ਰੁਤਬੇ ਵਾਲੇ, ਪੁੱਛ-ਗਿੱਛ ਵਾਲੇ ਪਰਿਵਾਰਾਂ ਦੇ ਇਹ ਸਿੱਖ ਨੌਜਵਾਨ ਸਿੱਖੀ ਉੱਤੇ ਆਏ ਖ਼ਤਰੇ ਵਿਰੁੱਧ ਮੈਦਾਨ ਵਿੱਚ ਨਿੱਤਰੇ ਤੇ ਖ਼ਾਲਿਸਤਾਨ ਲਈ ਤੇਗਾਂ ਮਾਰੀਆਂ। ਕਈ ਸਿੰਘਾਂ ਦੇ ਪਰਿਵਾਰ ਓਦੋਂ ਕੈਨੇਡਾ-ਅਮਰੀਕਾ ਵਿੱਚ ਖੁਸ਼ਹਾਲ ਵੱਸਦੇ ਸਨ ਜਦ ਉਹਨਾਂ ਮੁਲਕਾਂ ਦੀਆਂ ਸੁੱਖ ਸਹੂਲਤਾਂ ਨੂੰ ਤਿਆਗ ਕੇ ਉਹ ਸਿੰਘ ਸੰਘਰਸ਼ ਵਿੱਚ ਸੇਵਾ ਕਰਦੇ ਰਹੇ।

ਸ਼ਹੀਦ ਭਾਈ ਫੌਜਾ ਸਿੰਘ, ਭਾਈ ਅਮਰਜੀਤ ਸਿੰਘ ਦਹੇੜੂ ਤੇ ਭਾਈ ਸੁਰਿੰਦਰ ਸਿੰਘ ਸੋਢੀ, ਜੂਨ 1984 ਨੂੰ ਸ਼ਹਾਦਤਾਂ ਪ੍ਰਾਪਤ ਕਰਨ ਵਾਲੇ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ, ਜਨਰਲ ਸੁਬੇਗ ਸਿੰਘ ਤੇ ਹੋਰ ਸਿੰਘ-ਸਿੰਘਣੀਆਂ, ਭਾਈ ਮਨਮੋਹਨ ਸਿੰਘ ਬੱਬਰ, ਜਨਰਲ ਲਾਭ ਸਿੰਘ, ਭਾਈ ਮਨਬੀਰ ਸਿੰਘ ਚਹੇੜੂ, ਭਾਈ ਕੰਵਰਜੀਤ ਸਿੰਘ ਸੁਲਤਾਨਵਿੰਡ, ਭਾਈ ਹਰਜਿੰਦਰ ਸਿੰਘ ਜਿੰਦਾ, ਭਾਈ ਸੁਖਦੇਵ ਸਿੰਘ ਸੁੱਖਾ, ਭਾਈ ਬੇਅੰਤ ਸਿੰਘ, ਭਾਈ ਸਤਵੰਤ ਸਿੰਘ, ਭਾਈ ਕੇਹਰ ਸਿੰਘ, ਭਾਈ ਦਿਲਾਵਰ ਸਿੰਘ, ਭਾਈ ਗੁਰਦੇਵ ਸਿੰਘ ਦੇਬੂ, ਭਾਈ ਸੁਖਵਿੰਦਰ ਸਿੰਘ ਸੰਘਾ, ਬਾਬਾ ਗੁਰਬਚਨ ਸਿੰਘ ਮਾਨੋਚਾਹਲ, ਭਾਈ ਸੁਖਦੇਵ ਸਿੰਘ ਬੱਬਰ, ਭਾਈ ਸੁਖਵਿੰਦਰ ਸਿੰਘ ਦਾਬਾਂਵਾਲਾ, ਭਾਈ ਸੁਖਵਿੰਦਰ ਸਿੰਘ ਪੱਪੂ ਗੋਰਾ, ਭਾਈ ਅਰੂੜ ਸਿੰਘ, ਭਾਈ ਅਵਤਾਰ ਸਿੰਘ ਬ੍ਰਹਮਾ, ਭਾਈ ਗੁਰਜੰਟ ਸਿੰਘ ਬੁੱਧ ਸਿੰਘ ਵਾਲਾ, ਡਾ.ਪ੍ਰੀਤਮ ਸਿੰਘ ਸੇਖੋਂ, ਸ਼ਹੀਦ ਜਸਪਾਲ ਸਿੰਘ ਸਿਹੋਤਾ, ਭਾਈ ਨਵਨੀਤ ਸਿੰਘ ਕਾਦੀਆਂ, ਭਾਈ ਕੁਲਦੀਪ ਸਿੰਘ ਸੇਖੂਪੁਰਾ, ਭਾਈ ਨਵਰੂਪ ਸਿੰਘ ਢੋਟੀਆਂ, ਭਾਈ ਸੁਰਜੀਤ ਸਿੰਘ ਪੈਂਟਾ, ਭਾਈ ਪਿੱਪਲ ਸਿੰਘ ਢੋਲੇਵਾਲ, ਭਾਈ ਧਰਮ ਸਿੰਘ ਕਾਸ਼ਤੀਵਾਲ, ਭਾਈ ਤਲਵਿੰਦਰ ਸਿੰਘ ਬੱਬਰ, ਭਾਈ ਜੁਗਰਾਜ ਸਿੰਘ ਤੂਫਾਨ, ਭਾਈ ਗੁਰਜੀਤ ਸਿੰਘ ਭੇਕ ਹਰੀਹਰ, ਭਾਈ ਸੀਤਲ ਸਿੰਘ ਮੱਤੇਵਾਲ, ਭਾਈ ਵਰਿਆਮ ਸਿੰਘ ਖੱਪਿਆਂਵਾਲੀ, ਭਾਈ ਭੁਪਿੰਦਰ ਸਿੰਘ ਕੰਮੋਕੇ, ਭਾਈ ਗੁਰਜੰਟ ਸਿੰਘ ਰਾਜਸਥਾਨੀ, ਭਾਈ ਸਾਹਿਬ ਜਥੇਦਾਰ ਗੁਰਦੇਵ ਸਿੰਘ ਕਾਉਂਕੇ, ਭਾਈ ਦਲਜੀਤ ਸਿੰਘ ਰੂਮੀ, ਭਾਈ ਗੁਰਮੁਖ ਸਿੰਘ ਨਾਗੋਕੇ, ਭਾਈ ਮਥਰਾ ਸਿੰਘ, ਭਾਈ ਗੁਰਨਾਮ ਸਿੰਘ ਪਹਿਲਵਾਨ ਸੁਲਤਾਨਵਿੰਡ, ਭਾਈ ਬਿਕਰਮਜੀਤ ਸਿੰਘ ਬਿੱਕਾ, ਭਾਈ ਤਰਸੇਮ ਸਿੰਘ

ਕੋਹਾੜ, ਭਾਈ ਗੁਰਨਾਮ ਸਿੰਘ ਬੁੱਟਰ, ਭਾਈ ਕੁਲਦੀਪ ਸਿੰਘ ਮੁੱਛਲ, ਭਾਈ ਰਣਜੀਤ ਸਿੰਘ ਦਿਆਲਗੜ੍ਹ, ਭਾਈ ਬਲਵਿੰਦਰ ਸਿੰਘ ਜਟਾਣਾ, ਭਾਈ ਬਲਵਿੰਦਰ ਸਿੰਘ ਗੰਗਾ, ਭਾਈ ਚਰਨਜੀਤ ਸਿੰਘ ਝੱਲੀਆਂ, ਭਾਈ ਤਰਸੇਮ ਸਿੰਘ ਮੱਤੇਵਾਲ, ਭਾਈ ਜੁਗਰਾਜ ਸਿੰਘ ਸਮਾਲਸਰ, ਭਾਈ ਜਗਵਿੰਦਰ ਸਿੰਘ ਬਿੱਟੂ, ਭਾਈ ਰੇਸ਼ਮ ਸਿੰਘ ਬਾਂਦੇ, ਭਾਈ ਕਾਰਜ ਸਿੰਘ ਬਾਂਦੇ, ਭਾਈ ਸੁਖਦੇਵ ਸਿੰਘ ਸਖੀਰਾ, ਭਾਈ ਮਨਜੀਤ ਸਿੰਘ ਖੁਜਾਲਾ, ਭਾਈ ਬਰਜਿੰਦਰ ਸਿੰਘ ਪੰਜਵੜ, ਭਾਈ ਰਛਪਾਲ ਸਿੰਘ ਛੰਦੜਾ, ਭਾਈ ਇਕਬਾਲ ਸਿੰਘ ਬੱਬਰ, ਭਾਈ ਅਨੋਖ ਸਿੰਘ ਬੱਬਰ, ਭਾਈ ਸੁਲੱਖਣ ਸਿੰਘ ਬੱਬਰ, ਭਾਈ ਗੁਰਪਾਲ ਸਿੰਘ ਭੁੱਚੋ ਮੰਡੀ, ਭਾਈ ਹਰਭਜਨ ਸਿੰਘ ਡੇਲਿਆਂਵਾਲੀ, ਭਾਈ ਜਰਨੈਲ ਸਿੰਘ ਸੁਤਰਾਣਾ, ਬੀਬੀ ਹਰਦੀਪ ਕੌਰ ਸਮਰਾਲਾ, ਭਾਈ ਜਗਵਿੰਦਰ ਸਿੰਘ ਰਕਬਾ, ਭਾਈ ਬਸ਼ੀਰ ਮੁਹੰਮਦ ਉਰਫ ਲਛਮਣ ਸਿੰਘ ਬੱਬਰ, ਭਾਈ ਬਲਦੀਪ ਸਿੰਘ ਤੂਰ, ਭਾਈ ਦਰਸ਼ਣ ਸਿੰਘ ਤਖਾਣਬੱਧ, ਭਾਈ ਦਰਸ਼ਨ ਸਿੰਘ ਡੱਲਾ, ਭਾਈ ਪਰਿਵਾਰ ਸਿੰਘ ਡੱਲਾ, ਭਾਈ ਦਲਜੀਤ ਸਿੰਘ ਮੱਲ੍ਹਾ, ਭਾਈ ਤਰਸੇਮ ਸਿੰਘ ਬੱਬਰ, ਭਾਈ ਕੁਲਵੰਤ ਸਿੰਘ ਖੁਖਰਾਣਾ, ਭਾਈ ਹੁਸਨ ਸਿੰਘ ਹੁਸਨਾ, ਭਾਈ ਕੰਵਰਜੀਤ ਸਿੰਘ ਵਾਹਿਗੁਰੂ, ਭਾਈ ਹਰਜਿੰਦਰ ਸਿੰਘ ਬੱਸੀਆਂ, ਭਾਈ ਬਘੇਲ ਸਿੰਘ ਅੱਬੂਵਾਲ, ਭਾਈ ਜੱਗਾ ਸਿੰਘ ਦਾਖਾ, ਭਾਈ ਵਰਿੰਦਰ ਸਿੰਘ ਦਾਖਾ, ਭਾਈ ਦੀਦਾਰ ਸਿੰਘ ਅਮਰਗੜ੍ਹ, ਭਾਈ ਖੜਕ ਸਿੰਘ ਘਿੱਲੀ, ਭਾਈ ਸੁਖਪਾਲ ਸਿੰਘ ਬੱਬਰ, ਭਾਈ ਅਜਮੇਰ ਸਿੰਘ ਲੋਪੋਵਾਲ, ਭਾਈ ਜੱਗਾ ਸਿੰਘ ਬੁਧਸਿੰਘਵਾਲਾ, ਭਾਈ ਮਨੋਹਰ ਸਿੰਘ ਧੀਰਾ, ਭਾਈ ਧਰਮ ਸਿੰਘ ਢਿਲਵਾਂ, ਭਾਈ ਜਗਰੂਪ ਸਿੰਘ ਜਗਜੀਤਪੁਰਾ, ਭਾਈ ਡਿੰਪਲ ਸਿੰਘ ਬਰਨਾਲਾ, ਭਾਈ ਜਗਰੂਪ ਸਿੰਘ ਕਾਲਖ, ਭਾਈ ਇੰਦਰਜੀਤ ਸਿੰਘ ਸਖੀਰਾ, ਭਾਈ ਸਵਿੰਦਰ ਸਿੰਘ ਦੇਧੀ ਸੇਖੂਪੁਰਾ, ਭਾਈ ਹਰਵਿੰਦਰ ਸਿੰਘ ਬੰਟੀ ਗੁੜੇ, ਭਾਈ ਚਰਨਜੀਤ ਸਿੰਘ ਤਲਵੰਡੀ, ਭਾਈ ਨਿਰਮਲ ਸਿੰਘ ਨਿੰਮਾ ਨੌਹਰਾ, ਭਾਈ ਸੁਖਵਿੰਦਰ ਸਿੰਘ ਲੱਡੂ, ਭਾਈ ਹਰਮਿੰਦਰ ਸਿੰਘ ਲੀਲ, ਭਾਈ ਹਰਜਿੰਦਰ ਸਿੰਘ ਕਾਕਾ ਅਖਾੜਾ, ਭਾਈ ਰੌਸ਼ਨ ਸਿੰਘ ਬੈਰਾਗੀ, ਭਾਈ ਮਨਜੀਤ ਸਿੰਘ ਭਿੰਡੀ, ਭਾਈ ਨਿਸ਼ਾਨ ਸਿੰਘ ਚਿੱਤਰਕਾਰ, ਭਾਈ ਰਾਣਾਪ੍ਰਤਾਪ ਸਿੰਘ ਤਰਸਿੱਕਾ, ਭਾਈ ਰਣਜੀਤ ਸਿੰਘ ਠਰੂ, ਭਾਈ ਗੁਰਦੀਪ ਸਿੰਘ ਦੀਪਾ ਹੇਰਾਂ, ਭਾਈ ਗੁਰਦੇਵ ਸਿੰਘ ਉਸਮਾਨਵਾਲਾ, ਭਾਈ ਸੁਖਵੰਤ ਸਿੰਘ ਹੀਰਾ, ਭਾਈ ਸਤਨਾਮ ਸਿੰਘ ਬਾਵਾ, ਭਾਈ ਸੁਰਜੀਤ ਸਿੰਘ ਪੈਂਟਾ, ਭਾਈ ਗੁਰਮੀਤ ਸਿੰਘ ਪ੍ਰਹਲੀ, ਭਾਈ ਅਨਾਰ ਸਿੰਘ ਪਾੜ੍ਹਾ, ਭਾਈ ਅਮਰਜੀਤ ਸਿੰਘ ਸ਼ਹਿਜ਼ਾਦਾ, ਭਾਈ ਸੁਖਦੇਵ ਸਿੰਘ ਝਾਮਕਾ, ਭਾਈ ਗੁਰਦੀਪ ਸਿੰਘ ਵਕੀਲ, ਭਾਈ ਸੰਤ ਸਿੰਘ ਗੀਗੇਮਾਜਰਾ, ਭਾਈ ਬਿਸ਼ੇਸ਼ਰ ਸਿੰਘ ਬੱਬਰ, ਭਾਈ ਜੱਗਾ ਸਿੰਘ ਖਾਨਪੁਰ, ਭਾਈ ਸੰਗਤ ਸਿੰਘ ਲਾਡੀ, ਭਾਈ ਬਲਵਿੰਦਰ ਸਿੰਘ ਸ਼ਾਹਪੁਰ, ਭਾਈ ਗੁਰਬਖਸ਼ ਸਿੰਘ ਘੁੱਕਰ, ਭਾਈ ਲਖਬੀਰ ਸਿੰਘ ਧੱਲੇਕੇ, ਭਾਈ ਬਲਦੇਵ ਸਿੰਘ ਘੁਡਾਣੀ, ਭਾਈ ਜੁਗਰਾਜ ਸਿੰਘ ਰਛੀਨ, ਭਾਈ ਇਕਬਾਲ ਸਿੰਘ ਰੌਂਤਾ, ਭਾਈ ਹਰਦੀਪ ਸਿੰਘ ਛੱਜਾਂਵਾਲੀ, ਭਾਈ ਜਸਵੀਰ ਸਿੰਘ ਪਿੰਡੀ ਡਮੁੰਡਾ, ਭਾਈ ਸਤਪਾਲ ਸਿੰਘ ਢਿੱਲੋਂ, ਭਾਈ ਮਨਜੀਤ ਸਿੰਘ ਦਰਗਾਬਾਦ, ਭਾਈ ਗੁਲਾਬ ਸਿੰਘ ਲਹਿਰਾ, ਭਾਈ ਮੇਜਰ ਸਿੰਘ ਜਵੰਦਾ, ਭਾਈ ਜੋਗਾ ਸਿੰਘ ਬਿਸ਼ਨੰਦੀ, ਭਾਈ ਬਲਜੀਤ ਸਿੰਘ ਖੇਲਾ, ਭਾਈ ਜਗਦੀਪ ਸਿੰਘ ਵਕੀਲ ਮੋਗਾ, ਭਾਈ ਵਰਿਆਮ ਸਿੰਘ ਬੂੜੇਨੰਗਲ, ਭਾਈ ਸੁਰਿੰਦਰ ਸਿੰਘ ਮਲਮੋਹਰੀ, ਭਾਈ ਜੱਸਾ ਸਿੰਘ ਘੁੱਕ ਮਾਹਣੇ ਮੱਲੀਆਂ, ਭਾਈ ਜਸਪਾਲ ਸਿੰਘ ਜੰਡੂਵਾਲਾ, ਭਾਈ ਗੁਰਸਾਹਿਬ ਸਿੰਘ ਮੱਤਿਆਲਾ, ਭਾਈ ਕੁਲਦੀਪ ਸਿੰਘ ਕੁਲਾੜ੍ਹ, ਭਾਈ ਗੁਰਮੁਖ ਸਿੰਘ ਭੜੀ ਮਾਨਸਾ, ਭਾਈ ਪੰਜਾਬ ਸਿੰਘ ਛਾਪਾ, ਭਾਈ ਸਤਵਿੰਦਰ ਸਿੰਘ ਕਟਾਰੀ, ਭਾਈ ਹਰਕੇਵਲ ਸਿੰਘ ਸਰਾਭਾ, ਭਾਈ ਪੂਰਨ ਸਿੰਘ ਸਰਾਭਾ, ਭਾਈ ਅਰਵਿੰਦਰਜੀਤ ਸਿੰਘ ਗੋਲਡੀ, ਭਾਈ ਗੁਰਨਾਮ ਸਿੰਘ ਗੁੱਜਰਵਾਲ, ਭਾਈ ਫੂਲਾ ਸਿੰਘ ਸੰਘੇੜਾ, ਭਾਈ ਦੁਰਗਾ ਸਿੰਘ ਆਰਫਕੇ, ਭਾਈ ਹਰਮੀਤ ਸਿੰਘ ਭਾਊਵਾਲ, ਭਾਈ ਦਇਆਦੀਪਕ ਸਿੰਘ ਭੈਣੀ ਮਹਿਰਾਜ, ਭਾਈ ਮਨੋਹਰ ਸਿੰਘ ਮਹਿਲ ਖੁਰਦ, ਭਾਈ ਪਰਮਿੰਦਰ ਸਿੰਘ ਨਿਕੂ ਲਲਤੋਂ, ਭਾਈ ਕੁਲਜੀਤ ਸਿੰਘ ਡਾਲਾ, ਭਾਈ ਪਿਆਰਾ ਸਿੰਘ ਅਲੋਆਰਖ, ਭਾਈ ਅਵਤਾਰ ਸਿੰਘ ਤਾਰੀ ਤੂਰ ਬਨਜਾਰਾ, ਭਾਈ ਹਰਪਿੰਦਰ ਸਿੰਘ ਗੋਲਡੀ, ਭਾਈ ਬਘੇਲ ਸਿੰਘ ਡੇਹਰੀਵਾਲ, ਭਾਈ ਬਖਸ਼ੀਸ਼ ਸਿੰਘ ਮਾਲੋਵਾਲ, ਭਾਈ ਦਲੀਪ ਸਿੰਘ ਚਾਚੇਵਾਲੀ, ਭਾਈ ਜਰਨੈਲ ਸਿੰਘ ਹਲਵਾਰਾ, ਭਾਈ ਜਸਮੇਰ ਸਿੰਘ ਲਾਲੀ ਘੰਟ, ਭਾਈ ਅਵਤਾਰ ਸਿੰਘ ਬਿਸਰਾਮਪੁਰ, ਭਾਈ ਹਰਿੰਦਰ ਸਿੰਘ ਬੰਟੀ, ਭਾਈ ਸਤਨਾਮ ਸਿੰਘ ਛੀਨਾ, ਭਾਈ ਜਸਵਿੰਦਰ ਸਿੰਘ ਜੱਜ ਜੌਹਲ, ਭਾਈ ਹਰਭਜਨ ਸਿੰਘ ਮੰਡ, ਭਾਈ ਰਮਿੰਦਰਜੀਤ ਸਿੰਘ ਟੈਣੀ, ਸਮੇਤ ਹੋਰ ਸ਼ਹੀਦ ਹੋਏ ਸਿੰਘਾਂ ਦੇ ਘਰਾਂ ਵਿੱਚ ਜਾ ਕੇ ਪਤਾ ਕੀਤਾ ਜਾ ਸਕਦਾ ਹੈ ਕਿ ਉਹ ਉਹੋ ਜਿਹੇ ਬਿਲਕੁਲ ਨਹੀਂ ਸੀ, ਜਿਹੋ ਜਿਹੇ ਭਾਰਤੀ ਮੀਡੀਆ ਨੇ ਪ੍ਰਚਾਰੇ ਹਨ।

ਭਾਈ ਦਵਿੰਦਰਪਾਲ ਸਿੰਘ ਭੁੱਲਰ ਗੁਰੂ ਨਾਨਕ ਇੰਜੀਨੀਅਰ ਕਾਲਜ ਦੇ ਪ੍ਰੋਫੈਸਰ ਸਨ। ਭਾਈ ਧਰਮਬੀਰ ਸਿੰਘ ਕੰਮੋਕੇ ਪੀ.ਐੱਚ.ਡੀ. ਇਨਕਾਮਕਿਸ ਤੇ ਐਲ/ਐਲ.ਬੀ. ਸਨ। ਭਾਈ ਨਵਨੀਤ ਸਿੰਘ ਕਾਦੀਆਂ ਤੇ ਹੋਰ ਬਹੁਤ ਸਾਰੇ ਸਿੰਘ ਇੰਜੀਨੀਅਰ ਸਨ। ਭਾਈ ਹਰਜਿੰਦਰ ਸਿੰਘ ਜਿੰਦਾ, ਭਾਈ ਕੰਵਰਜੀਤ ਸਿੰਘ ਸੁਲਤਾਨਵਿੰਡ , ਭਾਈ ਸੁਖਵਿੰਦਰ ਸਿੰਘ ਸੰਘਾ, ਬਾਬਾ ਗੁਰਬਚਨ ਸਿੰਘ ਮਾਨੋਚਾਹਲ, ਡਾ. ਗੁਰਨਾਮ ਸਿੰਘ ਬੁੱਟਰ, ਮਾਸਟਰ ਸੁਖਵਿੰਦਰ ਸਿੰਘ ਦਾਬਾਂਵਾਲਾ ਤੇ ਹੋਰ ਬਹੁਤ ਸਾਰੇ ਸਿੰਘ ਰੱਜੇ-ਪੁੱਜੇ ਘਰਾਂ ਵਿੱਚੋਂ ਸਨ, ਜਿਨ੍ਹਾਂ ਨੇ ਸੰਘਰਸ਼ ਲਈ ਆਪਣੇ ਘਰਾਂ ਵਿੱਚੋਂ ਦਸਵੰਧ ਲਿਆਂਦਾ। ਡਾ. ਗੁਰਪ੍ਰੀਤ ਸਿੰਘ ਵਿਰਕ, ਡਾ. ਪ੍ਰੀਤਮ ਸਿੰਘ ਸੇਖੋਂ ਸਮੇਤ ਬਹੁਤ ਸਾਰੇ ਵੈਟਰਨਰੀ ਡਾਕਟਰ ਸਨ। ਭਾਈ ਦਲਜੀਤ ਸਿੰਘ ਬਿੱਟੂ, ਭਾਈ ਰਣਜੀਤ ਸਿੰਘ ਕੁੱਕੀ, ਭਾਈ ਸੁਖਵਿੰਦਰ ਸਿੰਘ ਸੁੱਖੀ ਸਮੇਤ ਹੋਰ ਪੜ੍ਹੇ-ਲਿਖੇ ਸਿੰਘ ਸੰਘਰਸ਼ ਵਿੱਚ ਸੇਵਾ ਕਰਦੇ ਰਹੇ। ਰਮਿੰਦਰਜੀਤ ਸਿੰਘ ਜੀ ਟੈਣੀ ਦਾ ਆਪਣਾ ਮੈਡੀਕਲ ਕਾਲਜ (ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਆਫ਼ ਇਲੈਕਟਰੋਪੈਥੀ) ਸੀ। ਭਾਈ ਜਗਤਾਰ ਸਿੰਘ ਹਵਾਰਾ, ਭਾਈ ਹਰਮਿੰਦਰ ਸਿੰਘ ਮਿੰਟੂ ਸਰਦੇ-ਪੁੱਜਦੇ ਘਰਾਂ ਦੇ ਪੁੱਤ ਸੰਘਰਸ਼ ਵਿੱਚ ਸਰਗਰਮ ਰਹੇ। ਮੇਜਰ ਬਲਦੇਵ ਸਿੰਘ ਘੁੰਮਣ, ਜਨਰਲ ਨਰਿੰਦਰ ਸਿੰਘ ਸਮੇਤ ਹੋਰ ਬਥੇਰੇ ਅਫ਼ਸਰ ਰਹੇ ਸਿੰਘਾਂ ਨੇ ਸੇਵਾ ਕੀਤੀ। ਜਨਰਲ ਸੁਬੇਗ ਸਿੰਘ ਸਮੇਤ ਬਹੁਤ ਸਾਰੇ ਫ਼ੌਜੀ ਅਫ਼ਸਰ ਵੀ ਸਿੱਖ ਸੰਘਰਸ਼ ਵਿੱਚ ਸ਼ਾਮਿਲ ਹੋਏ। ਡਾ. ਸੋਹਣ ਸਿੰਘ ਵੀ ਮੈਡੀਕਲ ਲਾਈਨ ਵਿੱਚ ਅਸਧਾਰਨ ਪ੍ਰਤਿਭਾ ਵਾਲੇ ਸਨ। ਭਾਈ ਸੁਲੱਖਣ ਸਿੰਘ ਬੱਬਰ ਤੇ ਭਾਈ ਅਨੋਖ ਸਿੰਘ ਬੱਬਰ ਵੀ ਪੜ੍ਹੇ ਲਿਖੇ ਅਤੇ ਜ਼ਮੀਨਾਂ-ਜਾਇਦਾਦਾਂ ਦੇ ਮਾਲਿਕ ਸਨ। ਬਾਬਾ ਗੁਰਬਚਨ ਸਿੰਘ ਮਾਨੋਚਾਹਲ ਹਰ ਪੱਖੋਂ ਸਰਦੇ-ਪੁੱਜਦੇ ਪਰਿਵਾਰ ਵਿੱਚੋਂ ਸੀ। ਬਹੁਤ ਸਾਰੇ ਸਿੰਘ ਐਹੋ ਜਿਹੇ ਹਨ ਜਿਹੜੇ ਵਿਦੇਸ਼ਾਂ ਵਿੱਚ ਸ਼ਾਨਦਾਰ ਜ਼ਿੰਦਗੀ ਜਿਉਂ ਸਕਦੇ ਸਨ ਪਰ ਉਹਨਾਂ ਧਰਮ ਦੀ ਸੇਵਾ ਕਰਨੀ ਬੇਹਤਰ ਸਮਝੀ। ਕਈ ਸਿੰਘ ਕੈਨੇਡਾ ਤੋਂ

ਸਿੱਖ ਸੰਘਰਸ਼ ਵਿੱਚ ਸ਼ਾਮਿਲ ਹੋ ਕੇ ਜਾਨਾਂ ਵਾਰ ਗਏ। ਰੋਮਾਨੀਆ ਵਿੱਚ ਰਿਬੇਰੋ ਉੱਪਰ ਹਮਲਾ ਕਰਨ ਵਾਲੇ ਸਿੰਘ ਜੇ ਚਾਹੁੰਦੇ ਤਾਂ ਓਥੇ ਐਸ਼ਾਂ ਕਰਦੇ ਰਹਿੰਦੇ ਪਰ ਉਹਨਾਂ ਨੂੰ ਕੌਮੀ ਫਰਜ਼ ਪਿਆਰੇ ਸੀ। ਵਿਦੇਸ਼ਾਂ ਵਿੱਚ ਖਾਲਿਸਤਾਨੀ ਸੰਘਰਸ਼ ਨੂੰ ਬੁਲੰਦ ਕਰਨ ਵਾਲੇ ਸਿੰਘਾਂ ਦੀ ਘਾਲਣਾ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ। ਭਾਰਤ ਵਿੱਚ ਇਸ ਸੰਘਰਸ਼ ਵਿੱਚ ਕਈ ਟਰਾਂਸਪੋਰਟਰ, ਸਫਲ ਬਿਜ਼ਨੈਸਮੈਨ, ਨੌਕਰੀ-ਪੇਸ਼ਾ, ਸਰਕਾਰੀ ਮੁਲਾਜ਼ਮ ਤੇ ਸਭ ਸੁੱਖ ਸਹੂਲਤਾਂ ਵਾਲੇ ਪਰਿਵਾਰਾਂ ਦੇ ਸਿੱਖ ਕੌਮੀ ਫਰਜ਼ ਨਿਭਾ ਗਏ।

ਲੋਕਾਂ ਵਿੱਚ ਇਹਨਾਂ ਸਿੰਘਾਂ ਪ੍ਰਤੀ ਐਨਾ ਸਤਿਕਾਰ ਸੀ ਕਿ ਜੇਲ੍ਹ ਤੋਂ ਆਉਣ ਤੇ ਮਗਰੋਂ ਸਿੱਖ ਸੰਘਰਸ਼ ਵਿੱਚ ਸਰਗਰਮ ਰਹੇ ਭਾਈ ਮਨਜਿੰਦਰ ਸਿੰਘ ਈਸੀ (ਧੂਰੀ) ਨੂੰ ਪਿੰਡ ਵਾਸੀਆਂ ਨੇ ਸਰਪੰਚ ਚੁਣਿਆ। ਭਾਈ ਸਰਬਜੀਤ ਸਿੰਘ ਅਲਾਲ ਸਰਪੰਚ ਬਣੇ। ਹੋਰ ਵੀ ਬਹੁਤ ਸਿੰਘ ਹਨ ਜਿਹੜੇ ਬਾਅਦ ਵਿੱਚ ਜ਼ਿੰਦਗੀ ਵਿੱਚ ਮਨੁੱਖਤਾ ਦੇ ਭਲੇ ਲਈ ਤੇ ਸਮਾਜ ਵਿੱਚ ਸਹਿਯੋਗ ਪਾਉਂਦੇ ਰਹੇ ਹਨ। ਕਹਿਣ ਤੋਂ ਭਾਵ ਕਿ ਜਿਹੜੇ ਲੋਕ ਸਿੰਘਾਂ ਬਾਰੇ ਨਾਂਹਵਾਚਕ ਪ੍ਰਚਾਰ ਕਰਦੇ ਹਨ, ਉਹ ਜਾਣ-ਬੁੱਝ ਕੇ ਸੰਘਰਸ਼ ਨੂੰ ਬਦਨਾਮ ਕਰਦੇ ਹਨ ਜਦਕਿ ਇਹ ਸਾਰੇ ਸਿਰਲੱਥ ਸਿੰਘ ਸਨ ਜਿਹੜੇ ਬਹੁਤ ਗੁਣਵਾਨ ਤੇ ਕਦਰਾਂ-ਕੀਮਤਾਂ ਵਾਲੇ ਸਨ। ਅਸਲ ਵਿੱਚ ਤਾਂ ਖਾੜਕੂ ਸੰਘਰਸ਼ ਵਿੱਚ ਸਿੱਖ ਸਮਾਜ ਦੀ ਉਸ ਵੇਲੇ ਦੀ 'ਕਰੀਮ' ਸ਼ਾਮਿਲ ਹੋਈ ਸੀ ਜਿਸ ਨੂੰ ਹੁਣ ਭਾਰਤੀ ਹਾਕਮ ਨਿੰਦਣ-ਭੰਡਣ ਲਈ ਹਰ ਹੀਲਾ ਵਰਤ ਰਹੇ ਹਨ।

ਹਿੰਦ ਤੇ ਭਾਰਤੀ ਮੀਡੀਆ ਲਗਾਤਾਰ ਸੰਤ ਭਿੰਡਰਾਂਵਾਲਿਆਂ ਅਤੇ ਬਾਕੀ ਖਾਲਿਸਤਾਨੀ ਖਾੜਕੂਆਂ ਨੂੰ ਭੰਡਦੇ ਰਹੇ, ਹਰ ਸਾਲ ਕਰੋੜਾਂ ਰੁਪਏ ਇਸ ਸੰਘਰਸ਼ ਨੂੰ ਬਦਨਾਮ ਕਰਨ ਲਈ ਖਰਚੇ ਜਾਂਦੇ ਹਨ ਪਰ ਇਸ ਦੇ ਬਾਵਜੂਦ ਅੱਜ ਵੀ ਸਿੱਖ ਜੁਝਾਰੂਆਂ ਦੀ ਇੱਜ਼ਤ ਸਿੱਖ ਮਨਾਂ ਵਿੱਚ ਪੂਰੀ ਹੈ। ਅੱਜ ਵੀ ਸੰਤ ਭਿੰਡਰਾਂਵਾਲਿਆਂ ਅਤੇ ਖਾਲਿਸਤਾਨ ਦੀ ਹਮਾਇਤ ਬੁਲੰਦ ਹੈ। ਬੀਤਦੇ ਵਕਤ ਦੇ ਨਾਲ ਜੁਝਾਰੂਆਂ, ਸੰਤ ਭਿੰਡਰਾਂਵਾਲਿਆਂ ਤੇ ਖਾਲਿਸਤਾਨ ਪ੍ਰਤੀ ਸਿੱਖ ਮਨਾਂ ਵਿੱਚ ਲੋਹੜੇ ਦਾ ਪਿਆਰ ਵਧ ਰਿਹਾ ਹੈ। ਸੰਘਰਸ਼ ਵਿੱਚੋਂ ਨਿਕਲੇ, ਬਹੁਤ ਸਾਰੇ ਸਿੰਘਾਂ ਨੇ ਜੀਵਨ ਵਿੱਚ ਵੱਡੀਆਂ ਮੱਲਾਂ ਮਾਰੀਆਂ। ਜੇਲ੍ਹਾਂ ਵਿੱਚੋਂ ਰਿਹਾਈਆਂ ਹੋਣ ਮਗਰੋਂ ਬਥੇਰੇ ਸਿੰਘਾਂ ਨੇ ਤਰੱਕੀਆਂ ਦੇ ਝੰਡੇ ਗੱਡੇ।

ਜਿਹੜੇ ਸਿੰਘਾਂ ਨੂੰ ਬੇਕਾਰ, ਅਨਪੜ੍ਹ, ਬੇਅਕਲ ਦੱਸ ਕੇ ਨਿੰਦਣ-ਭੰਡਣ ਵਿੱਚ ਭਾਰਤੀ ਹਾਕਮ ਦਿਨ ਰਾਤ ਲੱਗੇ ਰਹਿੰਦੇ ਹਨ, ਉਹਨਾਂ ਦੀ ਚੜ੍ਹਤ ਦੱਸਦੀ ਹੈ ਕਿ ਅਸਲ ਵਿੱਚ ਉਹ ਸਿੱਖਾਂ ਦੇ ਨਾਇਕ ਹਨ। ਅੱਜ ਵੀ ਖਾੜਕੂਆਂ ਦੀ ਫੋਟੋਆਂ, ਜੀਵਨੀਆਂ ਨੂੰ ਪੜ੍ਹਨ-ਸੁਣਨ ਤੇ ਜਾਣਨ-ਸਮਝਣ ਦੀ ਸਿੱਖ ਜਗਤ ਅੰਦਰ ਬਹੁਤ ਵੱਡੀ ਭੁੱਖ ਹੈ। ਖਾੜਕੂਆਂ ਵਿੱਚ ਕੇਵਲ ਸਿੱਖਾਂ ਦੇ ਘਰਾਂ ਵਿੱਚੋਂ ਹੀ ਨਹੀਂ ਦੂਜੇ ਧਰਮਾਂ ਵਿੱਚੋਂ ਵੀ ਸ਼ਾਮਿਲ ਹੋ ਕੇ ਸਿੰਘ ਸਜ ਕੇ ਕੌਮ ਲਈ ਕੁਰਬਾਨੀਆਂ ਕਰਦੇ ਰਹੇ। ਮੁਸਲਮਾਨ, ਹਿੰਦੂ ਤੇ ਹੋਰ ਗੈਰ-ਸਿੱਖ ਪਰਿਵਾਰਾਂ ਵਿੱਚੋਂ ਸਿੰਘ ਸਜਣ ਵਾਲੇ ਜੁਝਾਰੂਆਂ ਨੇ ਖਾਲਿਸਤਾਨ ਦੀ ਲਹਿਰ ਨੂੰ ਹੋਰ ਵੱਧ ਮਜ਼ਬੂਤੀ ਦਿੱਤੀ।

ਇਸ ਸੰਘਰਸ਼ ਦੌਰਾਨ ਜਿਹੜੇ ਘਰਾਂ ਵਿੱਚ ਉਹਨਾਂ ਦੀਆਂ ਠਾਹਰਾਂ ਰਹੀਆਂ, ਜਿਹੜੀਆਂ ਬੀਬੀਆਂ ਨਾਲ ਵਾਹ ਪਿਆ ਉਹ ਲੋਕ ਅੱਜ ਵੀ ਉਹਨਾਂ ਸਿੰਘਾਂ ਦੇ ਉੱਚੇ-ਸੁੱਚੇ ਕਿਰਦਾਰ ਦੀ



ਗਵਾਹੀ ਦਿੰਦੇ ਹਨ। ਹਕੂਮਤ ਬੇਸ਼ੱਕ ਉਹਨਾਂ ਨੂੰ ਵੱਖਵਾਦੀ, ਦਹਿਸ਼ਤਗਰਦ, ਲੁਟੇਰੇ ਤੇ ਸਿਰਫਿਰੇ ਗਰਦਾਨਦੀ ਰਹੀ ਪਰ ਸਿੱਖ ਜਗਤ ਵਿੱਚ ਉਹਨਾਂ ਦਾ ਸਤਿਕਾਰ ਅਜ਼ਾਦੀ ਲਈ ਜੂਝੇ ਉਹਨਾਂ ਸਿੰਘਾਂ ਵਰਗਾ ਹੈ ਜਿਨ੍ਹਾਂ ਨੇ ਖਾਲਸੇ ਦੇ 'ਬਾਗੀ ਜਾਂ ਬਾਦਸ਼ਾਹ' ਹੋਣ ਦੀ ਰਵਾਇਤ 'ਤੇ ਡਟ ਕੇ ਪਹਿਰਾ ਦਿੱਤਾ।

* * * * *

# ਕਾਸ਼! ਉਹ ਖਾੜਕੂ ਮੁੜ ਪਰਤ ਆਉਣ

ਪੰਜਾਬੀ ਬੋਲੀ ਨੂੰ ਕਤਲ ਕਰਨ ਵਾਲਿਆਂ ਨੂੰ ਸ਼ਰੇਆਮ ਲਲਕਾਰਦੇ ਵੇਖ ਕੇ ਖਾੜਕੂ ਮੁੜ ਫੇਰ ਚੇਤੇ ਆ ਰਹੇ ਨੇ। ਉਹ ਸਿੰਘ ਸੂਰਮੇ ਜਿਨ੍ਹਾਂ ਨੇ ਪੰਜਾਬ ਦੀ ਬੋਲੀ ਤੇ ਸਿੱਖ ਸੱਭਿਆਚਾਰ ਦੀ ਚੜ੍ਹਦੀ ਕਲਾ ਲਈ ਐਹੋ ਜਿਹੇ ਉਪਰਾਲੇ ਕੀਤੇ ਕਿ 1947 ਤੋਂ ਪੰਜਾਬ ਵਿਚ ਲਾਗੂ ਕੀਤੀ ਸਾਰੀਆਂ ਪੰਥ ਤੇ ਪੰਜਾਬ-ਵਿਰੋਧੀ ਸਾਜ਼ਿਸ਼ਾਂ ਉੱਡ-ਪੁੱਡ ਗਈਆਂ। ਹਰ ਥਾਂ ਪੰਜਾਬੀ ਮਾਂ-ਬੋਲੀ ਦੀ ਚੜ੍ਹਤ ਸੀ। ਪੰਜਾਬੀ ਮਾਂ-ਬੋਲੀ ਦੀ ਬੱਲੇ-ਬੱਲੇ ਵੇਖ ਕੇ ਇੱਕ ਹੰਢੇ-ਵਰਤੇ ਅਕਾਲੀ ਸਿਆਸਤਦਾਨ ਨੇ ਕਿਹਾ ਸੀ ਕਿ ਪੰਜਾਬੀ ਲਾਗੂ ਕਰਵਾਉਣ ਦਾ ਜੋ ਕੰਮ ਅਸੀਂ ਕਈ ਵਾਰ ਸਰਕਾਰਾਂ ਬਣਾ ਕੇ ਵੀ ਨਹੀਂ ਕਰ ਸਕੇ, ਉਹ ਕੰਮ ਇਹਨਾਂ ਸਿੰਘਾਂ ਨੇ ਦਿਨਾਂ ਵਿਚ ਕਰ ਵਿਖਾਇਆ।

ਓਦੋਂ ਤਾਂ ਪੰਜਾਬ ਵਿਚ ਪੰਜਾਬੀ ਦਾ ਉਹ ਰੁਤਬਾ ਬਣ ਗਿਆ ਸੀ ਜਿਹੜਾ ਤਾਮਿਲ ਬੋਲੀ ਦਾ ਤਾਮਿਲਨਾਡੂ ਵਿਚ ਹੈ। ਸਕੂਟਰਾਂ-ਕਾਰਾਂ ਦੇ ਨੰਬਰ ਪਲੇਟਾਂ 'ਤੇ ਲਿਖੀ ਹੋਈ ਗੁਰਮੁਖੀ ਦੱਸਦੀ ਸੀ ਕਿ ਪੰਜਾਬ ਵਿੱਚ ਖਾਲਸੇ ਦਾ ਰਾਜ ਹੈ। ਕੇਵਲ ਪੰਜਾਬੀ ਮਾਂ-ਬੋਲੀ ਬਾਰੇ ਹੀ ਨਹੀਂ, ਸਿੰਘਾਂ ਨੇ ਸਿੱਖ ਸੱਭਿਆਚਾਰ ਦੀ ਬੁਲੰਦੀ ਦੇ ਉਲਟ ਮਹੌਲ ਸਿਰਜਣ ਵਾਲਿਆਂ ਰੁਝਾਨਾਂ ਨੂੰ ਠੱਲ੍ਹ ਪਾ ਦਿੱਤੀ ਸੀ। ਵਿਆਹਾਂ-ਸ਼ਾਦੀਆਂ, ਖੁਸ਼ੀਆਂ-ਗਮੀਆਂ ਵਿੱਚ ਫਜ਼ੂਲ-ਖਰਚੀ ਬੰਦ ਹੋ ਗਈ। ਲੋਕਾਂ ਦੇ ਝਗੜੇ-ਝਮੇਲੇ ਤੇ ਹੋਰ ਮਸਲੇ ਘਟ ਗਏ। ਸਮਾਜਿਕ ਜੀਵਨ ਵਿੱਚ ਸਿੱਖ ਕਦਰਾਂ-ਕੀਮਤਾਂ ਦਾ ਬੋਲਬਾਲਾ ਹੋ ਗਿਆ। ਹਰ ਸਿੱਖ ਗੱਭਰੂ ਨੂੰ ਸਿੱਖੀ ਸਰੂਪ ਵਿੱਚ, ਦਸਤਾਰ ਸਜਾ ਕੇ, ਕੁਰਤੇ-ਪਜਾਮੇ ਨਾਲ ਅੰਮ੍ਰਿਤਧਾਰੀ ਹੋ ਕੇ, ਲੋਈ ਲੈ ਕੇ ਤੁਰਨ ਦਾ ਚਾਅ ਹੋ ਗਿਆ। ਨਸ਼ਿਆਂ ਤੇ ਹੋਰ ਗ਼ਲਤ ਆਦਤਾਂ ਤਿਆਗ ਕੇ ਪੰਜਾਬ ਦੀ ਜਵਾਨੀ ਕਿਰਤ ਅਤੇ ਬਾਣੀ-ਬਾਣੇ ਦੀ ਧਾਰਨੀ ਹੋ ਗਈ। ਪੰਜਾਬ ਦੀਆਂ ਮੁਟਿਆਰਾਂ ਅੰਦਰ ਸਿੱਖ ਜੀਵਨ ਜਾਚ ਅਪਣਾਉਣ ਦਾ ਐਹੋ ਜਿਹਾ ਰੁਝਾਨ ਆਇਆ ਕਿ ਪੱਛਮੀ ਤਰਜ਼ ਦੇ ਪਹਿਰਾਵੇ ਤੇ ਹੋਰ ਅਲਾਮਤਾਂ ਦਾ ਨਾਸ਼ ਹੋ ਗਿਆ। ਸਾਦਾ ਜੀਵਨ, ਉੱਚ ਵਿਚਾਰ ਦਾ ਬੋਲਬਾਲਾ ਸੀ। ਸਮਾਜ ਸੁਧਾਰ ਲਹਿਰ ਅਤੇ ਪੰਜਾਬੀ ਲਾਗੂ ਕਰਨ ਦੇ ਪ੍ਰੋਗਰਾਮ ਨੇ ਸਿੰਘਾਂ ਦਾ ਸਤਿਕਾਰ ਤੇ ਵੱਕਾਰ ਬਹੁਤ ਵਧਾ ਦਿੱਤਾ। ਹਰ ਕੋਈ ਮਹਿਸੂਸ ਕਰਦਾ ਸੀ ਕਿ ਸਿੱਖੀ ਦੀ ਚੜ੍ਹਦੀ ਕਲਾ ਇਹ ਸਿੰਘ ਸੂਰਮੇ ਹੀ ਬਰਕਰਾਰ ਰੱਖ ਸਕਦੇ ਹਨ। ਪੰਜਾਬ ਦੇ ਲੋਕਾਂ ਦਾ ਖਾੜਕੂਆਂ ਪ੍ਰਤੀ ਵਧ ਰਿਹਾ ਭਾਵਨਾਤਮਕ ਸਮਰਥਨ ਦਿਨੋਂ ਦਿਨ ਭਾਰਤੀ ਹਕੂਮਤ ਦਾ ਪ੍ਰਭਾਵ ਖ਼ਤਮ ਕਰਦਾ ਜਾ ਰਿਹਾ ਸੀ। ਜੇ ਉਹਨਾਂ ਦਿਨਾਂ ਦੀ ਗੱਲ ਕਰੀਏ ਤਾਂ ਹਕੂਮਤ ਦੀ ਕਿਤੇ ਵੀ ਨਹੀਂ ਸੀ ਚੱਲਦੀ, ਹਰ ਥਾਂ ਖਾੜਕੂਆਂ ਦੀ ਚੱਲਦੀ ਸੀ।

ਖਾੜਕੂ ਲਹਿਰ ਦਾ ਲੱਕ ਤੋੜਨ ਲਈ ਪੰਜਾਬ ਦੇ ਚੱਪੇ-ਚੱਪੇ 'ਤੇ ਫ਼ੌਜ ਲਾ ਕੇ ਜਿੱਥੇ ਜੁਝਾਰੂ



ਸਿੰਘਾਂ ਨਾਲ ਸਿੱਧੀ ਟੱਕਰ ਲਈ ਗਈ, ਓਥੇ ਸਿੰਘਾਂ ਦੇ ਸਮਰਥਕਾਂ ਤੇ ਰਿਸ਼ਤੇਦਾਰਾਂ ਦਾ ਇਕਤਰਫ਼ਾ ਕਤਲੇਆਮ ਕੀਤਾ ਗਿਆ। ਇਹ ਕਤਲੇਆਮ ਕਰਨ ਲਈ ਭਾਰਤੀ ਹਕੂਮਤੀ ਮਸ਼ੀਨਰੀ ਦੇ ਸਾਰੇ ਕਲਪੁਰਜੇ ਸਰਗਰਮ ਰਹੇ। ਪਰ ਹਕੂਮਤ ਨੂੰ ਸਿੱਖਾਂ ਦੇ ਇਸ ਕਤਲੇਆਮ ਲਈ ਕਿਸੇ ਪੱਗ ਵਾਲੇ ਚਿਹਰੇ ਦੀ ਲੋੜ ਸੀ। ਕੇ.ਪੀ.ਐੱਸ. 'ਗਿੱਲ' ਉਹ ਅਫ਼ਸਰ ਸੀ ਜਿਸ ਨੇ ਸਿੱਖਾਂ ਦੇ ਕਤਲੇਆਮ ਦਾ ਸਿਹਰਾ ਆਪਣੇ ਸਿਰ ਬੰਨ੍ਹਣ ਦਾ ਚਾਅ ਸੀ। ਬੇਤਹਾਸ਼ਾ ਸੁਰੱਖਿਆ ਕਰਮਚਾਰੀਆਂ ਅਤੇ ਲਹਿਰ ਅੰਦਰ ਆ ਵੜੇ ਗ਼ਲਤ ਅਨਸਰਾਂ ਕਾਰਨ ਖਾੜਕੂ ਲਹਿਰ ਨੂੰ ਕਰਾਰਾ ਝਟਕਾ ਲੱਗਿਆ। ਪਹਿਲਾਂ ਇਹੀ ਸੋਚਿਆ ਗਿਆ ਕਿ ਇਹ ਵਕਤੀ ਉੱਤਰਾਅ ਹੈ ਤੇ ਖਾੜਕੂ ਲਹਿਰ ਫੇਰ ਚੜ੍ਹਤ ਵੱਲ ਹੋ ਜਾਵੇਗੀ ਪਰ ਭਾਰਤੀ ਹਕੂਮਤ ਨੇ ਚੋਤਰਫ਼ੀ ਹਮਲਾ ਬੋਲ ਕੇ ਖਾੜਕੂ ਸੰਘਰਸ਼ ਨੂੰ ਨੱਪ ਲਿਆ। ਇਸ ਦੇ ਬਾਵਜੂਦ ਹਰ ਵੇਲੇ ਇਹ ਖ਼ਦਸ਼ਾ ਬਰਕਰਾਰ ਰਿਹਾ ਕਿ ਖਾੜਕੂ ਕਦੇ ਵੀ ਫੇਰ ਆ ਸਕਦੇ ਹਨ।

ਖਾੜਕੂ ਲਹਿਰ ਨੇ ਲੋਕ-ਸਮਰਥਨ ਨੂੰ ਜੋੜ ਕੇ ਜੋ ਭੱਲ ਖੱਟੀ ਸੀ, ਉਸ ਨੂੰ ਬੇਅਰਥ ਕਰਨ ਲਈ ਜਿੱਥੇ ਉਹਨਾਂ ਸਿੰਘ ਸੂਰਮਿਆ ਨੂੰ ਬਦਨਾਮ ਕਰਨ ਲਈ ਚਰਿਤਰਘਾਤ ਦੀ ਲਹਿਰ ਤੋਰੀ ਗਈ, ਨਾਲ ਹੀ ਇਸ ਲਹਿਰ ਦੇ ਲੋਕਾਂ ਵਿੱਚ ਪਏ ਪ੍ਰਭਾਵ ਨੂੰ ਖ਼ਤਮ ਕਰਕੇ, ਮੁੜ ਭਾਰਤੀ ਹਕੂਮਤੀ ਨੀਤੀ ਲਾਗੂ ਕਰਨ ਦਾ ਏਜੰਡਾ ਵੀ ਸਾਮ੍ਹਣੇ ਆਇਆ। ਕੇ.ਪੀ.ਐੱਸ. 'ਗਿੱਲ' ਸ਼ਰੇਆਮ ਕਹਿੰਦਾ ਸੀ ਕਿ ਜੋ ਕੁਝ ਖਾੜਕੂ ਕਹਿੰਦੇ ਤੇ ਕਰਦੇ ਰਹੇ ਹਨ, ਅਸੀਂ ਉਸ ਤੋਂ ਬਿਲਕੁਲ ਉਲਟ ਚੱਲਣਾ ਹੈ। ਇੰਝ ਸਮਾਜ ਸੁਧਾਰ ਲਹਿਰ ਅਤੇ ਪੰਜਾਬੀ ਲਾਗੂ ਕਰਨ ਦੇ ਖਾੜਕੂਆਂ ਦੇ ਫ਼ੈਸਲਿਆਂ ਦੇ ਉਲਟ ਨੀਤੀ ਲਾਗੂ ਕੀਤੀ ਗਈ। ਪਹਿਲਾਂ ਜਿੱਥੇ ਹਰ ਸਰਕਾਰੀ ਤੇ ਗੈਰ-ਸਰਕਾਰੀ ਅਦਾਰੇ ਨੂੰ ਪੰਜਾਬੀ ਲਾਗੂ ਕਰਨ ਦੀ ਲੋੜ ਜਾਪਦੀ ਸੀ, ਹੁਣ ਹਰੇਕ ਨੇ ਇਹ ਦਰਸਾਉਣ ਦੀ ਜ਼ਿੱਦ ਫੜ ਲਈ ਕਿ ਮੇਰਾ ਪੰਜਾਬੀ ਬੋਲੀ ਅਤੇ ਸਮਾਜ ਸੁਧਾਰ ਲਹਿਰ ਨਾਲ ਕੋਈ ਮਤਲਬ ਨਹੀਂ। 'ਗਿੱਲ' ਨੇ ਸੱਭਿਆਚਾਰਕ ਮੇਲਿਆਂ ਦੇ ਨਾਂ ਹੇਠ ਉਹ ਕੰਜਰਪੁਣਾ ਸ਼ੁਰੂ ਕੀਤਾ, ਜਿਸ ਦਾ ਨਤੀਜਾ ਅੱਜ ਅਸ਼ਲੀਲ ਗਾਇਕੀ ਦਾ ਘੁਗੂ ਬੋਲ ਰਿਹਾ ਹੈ। ਪੰਜਾਬ ਦੀ ਜਵਾਨੀ ਨੂੰ ਧਰਮੀ ਤੇ ਕਿਰਤੀ ਬਣਨੋਂ ਰੋਕ ਕੇ, ਹਕੂਮਤੀ ਨੀਤੀ ਤਹਿਤ ਨਸ਼ੇੜੀ, ਅੱਯਾਸ਼ ਤੇ ਪਤਿਤ ਬਣਾਉਣ ਲਈ ਜੋ ਮਿਹਨਤ ਕੀਤੀ ਗਈ, ਉਸ ਦੇ ਨਤੀਜੇ ਵਜੋਂ ਅੱਜ ਪੰਜਾਬ ਦੇ ਅਖ਼ਬਾਰਾਂ ਵਿੱਚ ਸ਼ਰਮਸ਼ਾਰ ਕਰ ਦੇਣ ਵਾਲੀਆਂ ਖ਼ਬਰਾਂ ਛਪ ਰਹੀਆਂ ਹਨ।

ਪੰਜਾਬੀ ਮਾਂ ਬੋਲੀ ਅਤੇ ਸਿੱਖ ਸੱਭਿਆਚਾਰ ਨੂੰ ਮਲੀਆਮੇਟ ਕਰਨ ਦੀ ਹਕੂਮਤੀ ਨੀਤੀ ਲਗਾਤਾਰ ਲਾਗੂ ਹੈ। ਕਾਂਗਰਸ, ਭਾਜਪਾ ਤੇ ਹੋਰ ਸਿਆਸੀ ਜਮਾਤਾਂ ਨਾਲੋਂ ਪੰਜਾਬ ਦੇ ਲੋਕਾਂ ਨੂੰ ਬਾਦਲ ਦਲ ਤੋਂ ਕੋਈ ਆਸ ਸੀ, ਪਰ ਬਾਦਲ ਦਲ ਦਾ ਦਿੱਲੀ ਦਰਬਾਰ ਦਾ ਹੱਥ-ਠੋਕਾ ਹੀ ਬਣ ਗਿਆ।

ਇਹ ਵਿਚਾਰਨ ਵਾਲੀ ਗੱਲ ਹੈ ਕਿ ਪੰਜਾਬੀ ਮਾਂ-ਬੋਲੀ ਨੂੰ ਮਲੀਆਮੇਟ ਕਰਨ ਲਈ ਭਾਰਤੀ ਹਕੂਮਤ ਦਾ ਹਥਠੋਕਾ ਬਣ ਕੇ ਬਾਦਲ ਸਰਕਾਰ ਨੇ ਜੋ ਚਾਲਾਂ ਚੱਲੀਆਂ ਹਨ, ਉਹਨਾਂ ਬਾਰੇ ਕਿੰਨੇ ਕੁ ਪੰਜਾਬ ਦੇ ਲੋਕ ਜਾਣਦੇ ਹਨ। ਪੰਜਾਬ ਵਿੱਚ ਧੜਾ-ਧੜ ਵਸਾਏ ਜਾ ਰਹੇ ਯੂ.ਪੀ. ਬਿਹਾਰ ਤੇ ਹੋਰ ਰਾਜਾਂ ਦੇ ਗੈਰ-ਪੰਜਾਬੀ ਲੋਕਾਂ ਨੂੰ ਸਾਰੀਆਂ ਸਰਕਾਰੀ ਸਹੂਲਤਾਂ ਦੇਣ ਪਿੱਛੇ

ਬਾਦਲਕਿਆਂ ਦਾ ਕੇਵਲ ਵੋਟਾਂ ਲੈਣ ਦਾ ਏਜੰਡਾ ਨਹੀਂ, ਇਸ ਪਿਛੇ ਇੱਕ ਮਕਸਦ ਪੰਜਾਬ ਦੇ ਭੂਗੋਲਿਕ ਤੇ ਭਾਸ਼ਾਈ ਸਭਿਆਚਾਰ ਨੂੰ ਬਦਲ ਸੁੱਟਣਾ ਵੀ ਹੈ। ਪੰਜਾਬ ਦੇ ਲੋਕ ਬੜੇ ਹੈਰਾਨ-ਪਰੇਸ਼ਾਨ ਹਨ ਕਿ ਨਾ ਚਾਹੁੰਦੇ ਵੀ ਉਹਨਾਂ ਨੂੰ ਹਿੰਦੀ ਕਿਉਂ ਬੋਲਣੀ ਪੈ ਰਹੀ ਹੈ। ਸਕੂਲਾਂ, ਕਾਲਜਾਂ, ਬਜ਼ਾਰਾਂ, ਟੈਲੀਫੋਨ ਕੰਪਨੀਆਂ ਤੇ ਹੋਰ ਸਰਕਾਰੀ ਤੇ ਗੈਰ-ਸਰਕਾਰੀ ਅਦਾਰਿਆਂ ਵਿੱਚ ਦਿਨੋਂ-ਦਿਨ ਹਿੰਦੀ ਦਾ ਬੋਲਬਾਲਾ ਵਧ ਰਿਹਾ ਹੈ। ਪੰਜਾਬ ਵਿੱਚ ਥਾਂ-ਥਾਂ ਬੋਰਡ ਲਿਖ ਕੇ ਹਿੰਦੀ ਬੋਲਣ ਤੇ ਲਿਖਣ ਲਈ ਉਤਸ਼ਾਹਿਤ ਕੀਤਾ ਜਾ ਰਿਹਾ ਹੈ। ਇਹ ਸਭ ਕੁਝ ਕੇ.ਪੀ.ਐੱਸ. ਗਿੱਲ ਵਾਲਾ ਹੀ ਏਜੰਡਾ ਹੈ ਕਿ ਅਸੀਂ ਸਭ ਕੁਝ ਉਸ ਦੇ ਉਲਟ ਕਹਿਣਾ ਤੇ ਕਰਨਾ ਹੈ, ਜੋ ਖਾੜਕੂ ਕਹਿੰਦੇ ਤੇ ਕਰਦੇ ਰਹੇ ਹਨ।

ਬਾਦਲ ਦਲ ਨੇ ਵੀ ਭਾਰਤੀ ਹਕੂਮਤੀ ਨੀਤੀ ਤਹਿਤ ਓਹੀ ਸਭ ਕੁਝ ਕਰਨਾ-ਕਰਾਉਣਾ ਸ਼ੁਰੂ ਕੀਤਾ ਹੋਇਆ ਹੈ ਕਿ ਸਮਾਜ ਸੁਧਾਰ ਲਹਿਰ ਅਤੇ ਪੰਜਾਬੀ ਲਾਗੂ ਕਰਵਾਉਣ ਵਾਲੇ ਖਾੜਕੂਆਂ ਦੇ ਪ੍ਰੋਗਰਾਮਾਂ ਦੇ ਉਲਟ ਚੱਲਣਾ ਹੈ। ਇਸੇ ਕਰਕੇ ਇਥੇ ਸੱਭਿਆਚਾਰਕ ਘਮਸਾਣ ਮੱਚੀ ਹੋਈ ਹੈ। ਨੀਤੀ ਇਹ ਰੱਖੀ ਗਈ ਹੈ ਕਿ ਜੇ ਪੰਜਾਬੀ ਦੀ ਥਾਂ ਸਿੱਧੀ ਹਿੰਦੀ ਲਾਗੂ ਕਰਨੀ ਮੁਸ਼ਕਿਲ ਹੈ ਤਾਂ ਪੰਜਾਬੀ ਮਾ-ਬੋਲੀ ਨੂੰ ਮਲੀਨ ਕਰ ਦਿੱਤਾ ਜਾਵੇ ਅਤੇ ਜੇ ਸਿੱਖ ਸੱਭਿਆਚਾਰ ਦਾ ਸਿੱਧਾ ਹਿੰਦੂਕਰਨ ਕਰਨਾ ਔਖਾ ਹੈ ਤਾਂ ਸਿੱਖ ਸੱਭਿਆਚਾਰ ਨੂੰ ਮਲੀਨ ਕਰ ਦਿੱਤਾ ਜਾਵੇ। ਇਹ ਕੇਵਲ ਖਾੜਕੂਆਂ ਦੇ ਵਿਰੋਧ ਵਿੱਚ ਨਹੀਂ ਹੈ। ਇਹ ਸਿੱਖੀ ਤੇ ਸਿੱਖਾਂ ਦੇ ਖਿਲਾਫ ਏਜੰਡਾ ਹੈ। ਇਹ ਪੰਥ ਤੇ ਪੰਜਾਬ ਨੂੰ ਮਾਰ ਦੇਣ ਵਾਲੇ ਕੰਮ ਹਨ।

ਪੰਜਾਬੀ ਮਾਂ-ਬੋਲੀ ਦਾ ਰੂਪ-ਸਰੂਪ, ਅੰਦਾਜ਼ ਤੇ ਬੋਲਣ ਦਾ ਮੁਹਾਵਰਾ ਵਿਗਾੜਨ ਦੀਆਂ ਸਾਜ਼ਿਸ਼ਾਂ ਹੁਣ ਲੁਕੀਆਂ-ਛਿਪੀਆਂ ਨਹੀਂ ਰਹਿ ਗਈਆਂ। ਅੰਮ੍ਰਿਤਸਰ ਵਿੱਚ ਦਰਬਾਰ ਸਾਹਿਬ ਦੇ ਕੋਲ ਵਾਲੀਆਂ ਦੁਕਾਨਾਂ ਦੇ ਉੱਪਰ ਪੰਜਾਬੀ ਵਿੱਚ ਇੱਕੋ ਜਿਹੇ ਬੋਰਡ ਲਾਏ ਗਏ ਨੇ ਤੇ ਹਾਲ ਗੇਟ ਤਕ ਸਾਰੀਆਂ ਦੁਕਾਨਾਂ ਉੱਪਰ ਇਸੇ ਤਰਜ਼ਾਂ ਇੱਕੋ ਜਿਹੇ ਬੋਰਡ ਲਾਉਣੇ ਹਨ। ਇਹ ਵੀ ਮਿਥਿਆ ਗਿਆ ਹੈ ਕਿ ਦਰਬਾਰ ਸਾਹਿਬ ਵੱਲ ਰਸਤੇ 'ਤੇ ਜੋ ਦੁਕਾਨਾਂ ਤੇ ਦਫਤਰ ਆਦਿਕ ਹਨ, ਉਹਨਾਂ ਦੇ ਬਾਹਰਲੇ ਪਾਸੇ ਦੀ ਦਿੱਖ ਤੇ ਡਿਜ਼ਾਈਨ ਇੱਕੋ ਜਿਹੇ ਹੋਵੇ।

ਜੈਪੁਰ ਵਿੱਚ ਅਸੀਂ ਵੇਖਿਆ ਹੈ ਕਿ ਸਾਰਾ ਸ਼ਹਿਰ ਇੱਕੋ ਜਿਹਾ ਹੈ। ਇਸ ਉਪਰਾਲੇ ਦੀ ਤਾਰੀਫ਼ ਕਰਨੀ ਬਣਦੀ ਹੈ ਪਰ ਅਫ਼ਸੋਸ ਕਿ ਜਿੰਨੀਆਂ ਕੁ ਦੁਕਾਨਾਂ 'ਤੇ ਪੰਜਾਬੀ ਵਾਲੇ ਬੋਰਡ ਲਾਏ ਗਏ ਨੇ, ਕਿਸੇ ਵਿਰਲੇ 'ਤੇ ਹੀ ਪੰਜਾਬੀ ਸਹੀ ਲਿਖੀ ਹੋਈ ਹੈ। ਇਹ ਤਾਂ ਕੋਈ ਕਹਿ ਨਹੀਂ ਸਕਦਾ ਕਿ ਪੰਜਾਬ ਵਿੱਚ ਸ਼ੁੱਧ ਤੇ ਠੇਠ ਪੰਜਾਬੀ ਬੋਲੀ ਲਿਖਣ ਵਾਲੇ ਬਚੇ ਹੀ ਨਹੀਂ, ਸਾਫ ਗੱਲ ਹੈ ਕਿ ਪੰਜਾਬੀ ਬੋਲੀ ਦੇ ਗ਼ਲਤ ਸ਼ਬਦ-ਜੋੜ ਲਿਖਣ ਦੀ ਮੁਹਿੰਮ ਚਲਾਈ ਜਾ ਰਹੀ ਹੈ। ਕਿਹਾ ਜਾ ਰਿਹਾ ਹੈ ਕਿ ਛੇਤੀ ਹੀ ਗ਼ਲਤੀਆਂ ਸੁਧਾਰ ਕੇ ਸ਼ੁੱਧ ਪੰਜਾਬੀ ਲਿਖ ਦਿਆਂਗੇ ਪਰ ਸਭ ਨੂੰ ਪਤਾ ਹੈ ਕਿ ਹੁਣ ਗ਼ਲਤ ਸ਼ਬਦ-ਜੋੜਾਂ ਵਾਲੇ ਬੋਰਡ ਪੰਜਾਬੀ ਮਾਂ-ਬੋਲੀ ਨੂੰ ਪਿਆਰ ਕਰਨ ਵਾਲਿਆਂ ਨੂੰ ਚਿੜਾਉਣਗੇ। ਪੰਜਾਬ ਦੀਆਂ ਸੜਕਾਂ ਕੰਢੇ ਲੱਗੇ ਹੋਏ ਬੋਰਡਾਂ ਉੱਤੇ ਵੀ ਪਿੰਡਾਂ-ਸ਼ਹਿਰਾਂ ਦੇ ਨਾਂ ਗ਼ਲਤ ਲਿਖੇ ਮਿਲਦੇ ਹਨ। ਜਿਹੜੇ ਹਰੇ ਜਿਹੇ ਬੋਰਡ ਲੱਗੇ ਹੋਏ ਨੇ, ਉਹਨਾਂ ਉੱਤੇ ਪੰਜਾਬੀ ਲਿਖਣ ਵਾਲੇ ਨੇ ਤਾਂ ਹੱਦ ਹੀ ਕੀਤੀ ਪਈ ਹੈ। ਇਹੋ ਜਿਹੇ ਬੰਦੇ ਨੂੰ ਤਾਂ ਸਜ਼ਾ ਮਿਲਣੀ ਚਾਹੀਦੀ ਹੈ ਪਰ ਜਾਪਦਾ ਹੈ ਕਿ ਪੰਜਾਬੀ ਮਾਂ-ਬੋਲੀ ਦਾ ਮੂੰਹ-ਮੱਥਾ ਵਿਗਾੜਨ ਵਾਲਿਆਂ ਨੂੰ ਤਰੱਕੀਆਂ ਤੇ ਇਨਾਮ ਮਿਲਦੇ ਹੋਣਗੇ ਕਿਉਂਕਿ ਸਰਕਾਰੀ ਅਤੇ ਗੈਰ-ਸਰਕਾਰੀ ਪੱਧਰ ਉੱਤੇ ਹਰ ਰੋਜ਼ ਪੰਜਾਬੀ ਬੋਲੀ ਨੂੰ ਵਿਗਾੜਨ ਦੀ ਲਹਿਰ ਦਿਨੋ-ਦਿਨ ਨਵੇਂ ਰੰਗ ਵਿਖਾ ਰਹੀ ਹੈ। ਜਿਹੜੇ ਲੋਕ ਸਮਝਦੇ ਨੇ ਕਿ ਪੰਜਾਬੀ ਦੇ ਗ਼ਲਤ ਸ਼ਬਦ ਜੋੜ ਅਨਜਾਣਤਾ ਤੇ ਅਗਿਆਨਤਾ ਵਿੱਚ ਲਿਖੇ ਗਏ ਨੇ, ਉਹ ਖ਼ੁਦ ਨੂੰ ਧੋਖਾ ਦੇ ਰਹੇ ਹਨ ਕਿਉਂਕਿ ਅਸਲ ਵਿੱਚ ਇਹ ਸਭ ਕੁਝ ਪੂਰੀ ਗੰਭੀਰਤਾ ਨਾਲ ਤੇ ਦਿਲੋਂ ਕੀਤਾ ਜਾ ਰਿਹਾ ਹੈ। ਕਿਸੇ ਦੀ ਜੁਰਅੱਤ ਨਹੀਂ ਕਿ ਪੰਜਾਬ ਵਿੱਚ ਸ਼ੁਧ ਪੰਜਾਬੀ ਲਿਖਣ-ਲਿਖਵਾਉਣ ਲਈ ਕਹਿ ਸਕੇ।

ਪੰਜਾਬ ਦੇ ਅਜੋਕੇ ਵਿਦਿਆਰਥੀਆਂ ਨੂੰ ਪੰਜਾਬੀ ਬੋਲਦੇ ਸੁਣ ਕੇ ਕਈ ਵਾਰ ਹੈਰਾਨੀ ਹੁੰਦੀ ਹੈ ਕਿ ਇਹ ਕਿਹੋ ਜਿਹੀ ਖਿਚੜੀ ਬੋਲੀ ਬੋਲਦੇ ਹਨ। ਕੁਝ ਸ਼ਬਦ ਹਿੰਦੀ ਦੇ, ਕੁਝ ਪੰਜਾਬੀ ਦੇ ਤੇ ਕੁਝ ਅੰਗਰੇਜ਼ੀ ਦੇ ਮਿਲਾ ਕੇ ਬੋਲੀ ਜਾ ਰਹੀ ਇਸ ਬੋਲੀ ਨੂੰ ਬੋਲਣ ਦਾ ਅੰਦਾਜ਼ ਵੀ ਐਨਾ ਓਪਰਾ ਹੈ ਕਿ ਪਿਛਲੀ ਪੀੜ੍ਹੀ ਵਾਲੇ ਲੋਕ ਡਾਹਢੇ ਪ੍ਰੇਸ਼ਾਨ ਹਨ। ਪੰਜਾਬ ਦੀਆਂ ਸ਼ਹਿਰੀ ਖੇਤਰਾਂ ਵਿੱਚ ਰਹਿਣ ਵਾਲੀਆਂ ਕੁੜੀਆਂ, ਅੰਗਰੇਜ਼ੀ ਮਾਧਿਅਮ ਵਿੱਚ ਪੜ੍ਹਨ ਵਾਲੇ ਸਾਰੇ ਵਿਦਿਆਰਥੀ ਪੰਜਾਬੀ ਬੋਲੀ ਦੇ ਠੇਠ ਰੰਗ ਤੋਂ ਬੁਰੀ ਤਰ੍ਹਾਂ ਟੁੱਟ ਚੁੱਕੇ ਹਨ। ਉਹਨਾਂ ਦੇ ਅਧਿਆਪਕਾਂ ਨੂੰ ਵੀ ਸ਼ੁੱਧ ਪੰਜਾਬੀ ਨਹੀਂ ਆਉਂਦੀ। ਸਕੂਲਾਂ ਵਿੱਚ ਪੰਜਾਬੀ ਬੋਲਣ 'ਤੇ ਜੁਰਮਾਨੇ ਹੁੰਦੇ ਹਨ। ਦਸਤਾਰ ਸਜਾਉਣ ਤੋਂ ਸਜ਼ਾ ਮਿਲਦੀ ਹੈ।

ਹੁਣ ਸਿੱਖਿਆ ਵਿਭਾਗ ਪੰਜਾਬ ਵੱਲੋਂ ਰਾਜ ਦੇ ਪ੍ਰਾਇਮਰੀ ਸਕੂਲਾਂ ਲਈ ਭਰਤੀ ਕੀਤੇ ਗਏ ਈ.ਟੀ.ਟੀ. ਅਧਿਆਪਕਾਂ 'ਚ ਹਰਿਆਣਾ ਦੇ ਨੌਜਵਾਨਾਂ ਨੂੰ ਭਰਤੀ ਕਰਕੇ ਇੱਕ ਨਵੀਂ ਪਿਰਤ ਪਾ ਦਿੱਤੀ ਗਈ ਹੈ, ਜਿਸ ਨਾਲ ਜਿੱਥੇ ਪੰਜਾਬੀ ਨੌਜਵਾਨਾਂ ਦਾ ਰਾਹ ਤਾਂ ਰੋਕਿਆ ਹੀ ਗਿਆ ਹੈ, ਸਗੋਂ ਪੰਜਾਬੀ ਬੋਲੀ ਨਾਲ ਵੀ ਬੜਾ ਵੱਡਾ ਧ੍ਰੋਹ ਕਮਾਇਆ ਗਿਆ ਹੈ । ਹਰਿਆਣਾ ਰਾਜ ਦੇ ਜਿਹੜੇ ਨੌਜਵਾਨ ਈ.ਟੀ.ਟੀ. ਅਧਿਆਪਕਾਂ ਵਜੋਂ ਨਵੇਂ ਨਿਯੁਕਤ ਹੋਏ ਹਨ, ਉਹਨਾਂ ਨੇ ਬੇਸ਼ੱਕ ਦਸਵੀਂ ਜਮਾਤ ਦਾ ਪੰਜਾਬੀ ਦਾ ਵਿਸ਼ਾ ਤਾਂ ਨਕਲ-ਨੁਕਲ ਮਾਰ ਕੇ ਵਿੰਗੇ- ਟੇਢੇ ਢੰਗ ਨਾਲ ਪਾਸ ਕੀਤਾ ਹੋਇਆ ਹੈ, ਪ੍ਰੰਤੂ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਪੜ੍ਹ ਰਹੇ ਗ਼ਰੀਬ ਲੋਕਾਂ ਦੇ ਬੱਚਿਆਂ ਨੂੰ ਉਹ ਪੰਜਾਬੀ ਤੇ ਹੋਰ ਵਿਸ਼ਿਆਂ ਨੂੰ ਪੰਜਾਬੀ ਵਿੱਚ ਪੜ੍ਹਾਉਣ ਤੋਂ ਬਿਲਕੁਲ ਅਸਮਰਥ ਹਨ । ਪ੍ਰਾਪਤ ਜਾਣਕਾਰੀ ਅਨੁਸਾਰ ਸਿੱਖਿਆ ਵਿਭਾਗ ਪੰਜਾਬ ਵੱਲੋਂ 15 ਸਤੰਬਰ 2016 ਨੂੰ ਸ਼ਹੀਦ ਭਗਤ ਸਿੰਘ ਨਗਰ ਜ਼ਿਲ੍ਹੇ ਵਿੱਚ ਜਿਨ੍ਹਾਂ 133 ਈ.ਟੀ.ਟੀ. ਅਧਿਆਪਕਾਂ ਨੂੰ ਜੁਆਇਨ ਕਰਵਾਇਆ ਗਿਆ ਹੈ, ਉਹਨਾਂ ਵਿੱਚ ਬਲਾਚੌਰ-1 ਬਲਾਕ ਦੇ 26 ਈ.ਟੀ.ਟੀ. ਅਧਿਆਪਕਾਂ 'ਚੋਂ 6 ਅਧਿਆਪਕ ਹਰਿਆਣਾ ਰਾਜ ਨਾਲ ਸਬੰਧਿਤ ਹਨ, ਜਦੋਂ ਕਿ 5 ਅਧਿਆਪਕ ਚੰਡੀਗੜ੍ਹ ਨਾਲ ਸਬੰਧਿਤ ਹਨ ਅਤੇ ਬਲਾਚੌਰ-2 ਬਲਾਕ ਵਿੱਚ 15 ਈ.ਟੀ.ਟੀ. ਅਧਿਆਪਕਾਂ ਚੋਂ 1 ਅਧਿਆਪਕ ਹਰਿਆਣਾ ਰਾਜ ਨਾਲ ਸਬੰਧਿਤ ਹੈ । ਜਿਹੜੇ ਅਧਿਆਪਕ ਚੰਡੀਗੜ੍ਹ ਨਾਲ ਸਬੰਧਿਤ ਹਨ, ਦਰਅਸਲ ਉਹ ਵੀ ਹਰਿਆਣਾ ਰਾਜ ਨਾਲ ਹੀ ਸਬੰਧਿਤ ਹਨ, ਸਿਰਫ਼ ਉਹਨਾਂ ਨੇ ਪਤੇ ਹੀ ਚੰਡੀਗੜ੍ਹ ਦੇ ਦਿੱਤੇ ਹਨ। ਪੰਜਾਬ ਦੇ ਹੋਰ ਕਈ ਸਿੱਖਿਆ ਬਲਾਕਾਂ ਵਿੱਚ ਵੀ ਹਰਿਆਣਾ ਰਾਜ ਨਾਲ ਸਬੰਧਿਤ ਸੈਂਕੜੇ ਅਧਿਆਪਕਾਂ ਨੇ ਈ.ਟੀ.ਟੀ. ਅਧਿਆਪਕਾਂ ਵਜੋਂ

ਇਹ ਨਵੀਆਂ ਨਿਯੁਕਤੀਆਂ ਪ੍ਰਾਪਤ ਕੀਤੀਆਂ ਹਨ । ਹੈਰਾਨੀ ਵਾਲੀ ਗੱਲ ਇਹ ਹੈ ਕਿ ਪੰਜਾਬ ਸਰਕਾਰ ਇਸ ਪੱਖੋਂ ਏਨੀ ਅਵੇਸਲੀ ਵਿਖਾਈ ਦਿੰਦੀ ਹੈ ਕਿ ਉਸ ਨੂੰ ਇਹ ਵੀ ਨਹੀਂ ਪਤਾ ਕਿ ਹਰਿਆਣਾ ਅਤੇ ਚੰਡੀਗੜ੍ਹ ਨਾਲ ਸਬੰਧਿਤ ਇਹਨਾਂ ਨਵ-ਨਿਯੁਕਤ ਈ.ਟੀ.ਟੀ. ਅਧਿਆਪਕਾਂ ਨੇ, ਜਿਨ੍ਹਾਂ ਨੂੰ ਆਪ ਪੰਜਾਬੀ ਬੋਲਣੀ ਹੀ ਨਹੀਂ ਆਉਂਦੀ, ਉਹਨਾਂ ਨੇ ਪੰਜਾਬੀ ਤੇ ਹੋਰ ਵਿਸ਼ਿਆਂ ਨੂੰ ਪੰਜਾਬੀ ਵਿੱਚ ਪੜ੍ਹਾਉਣ ਦੇ ਕੀ ਗੁੱਲ ਖਿਲਾਉਣੇ ਹਨ। ਦਿਲਚਸਪੀ ਵਾਲੀ ਗੱਲ ਇਹ ਵੀ ਹੈ ਕਿ ਨਾ ਤਾਂ ਇਹਨਾਂ ਅਧਿਆਪਕਾਂ ਨੂੰ ਪੰਜਾਬੀ ਬੋਲਣੀ ਆ ਰਹੀ ਹੈ ਅਤੇ ਨਾ ਹੀ ਵਿਦਿਆਰਥੀਆਂ ਨੂੰ ਇਹਨਾਂ ਅਧਿਆਪਕਾਂ ਦੀ ਹਿੰਦੀ ਸਮਝ ਆ ਰਹੀ ਹੈ । ਜਿਸ ਕਾਰਨ ਵਿਦਿਆਰਥੀਆਂ ਦੇ ਮਾਪਿਆਂ ਨੇ ਸਕੂਲਾਂ 'ਚ ਆ ਕੇ ਉਲਾਂਭੇ ਵੀ ਦੇਣੇ ਸ਼ੁਰੂ ਕਰ ਦਿੱਤੇ ਹਨ ਕਿ ਉਹਨਾਂ ਦੇ ਬੱਚਿਆਂ ਨੂੰ ਇਹਨਾਂ ਅਧਿਆਪਕਾਂ ਦੀ ਹਿੰਦੀ ਸਮਝ ਵਿੱਚ ਨਹੀਂ ਆ ਰਹੀ ।

ਇਹੀ ਹਾਲ ਹੋਰ ਸਰਕਾਰੀ ਅਦਾਰਿਆਂ ਦਾ ਹੈ, ਹਰ ਥਾਂ ਹਰਿਆਣੇ ਤੇ ਹੋਰ ਰਾਜਾਂ ਦੇ ਲੋਕ ਭਰਤੀ ਕੀਤੇ ਜਾ ਰਹੇ ਹਨ। ਪੰਜਾਬ ਦੇ ਲੋਕਾਂ ਕੋਲ ਤਾਂ ਪਹਿਲਾਂ ਹੀ ਰੁਜ਼ਗਾਰ ਦੇ ਮੌਕੇ ਘੱਟ ਹਨ। ਜਿੰਨੇ ਹਨ, ਉਹ ਮੌਕੇ ਵੀ ਬਾਦਲ ਸਰਕਾਰ ਨੇ ਖੋਹ ਕੇ ਹਰਿਆਣੇ ਨੂੰ ਦੇ ਦਿੱਤੇ।

ਪੰਜਾਬ ਦੀ ਸਥਿਤੀ ਓਹੀ ਬਣਨ ਵਾਲੀ ਹੈ ਜੋ ਚੰਡੀਗੜ੍ਹ ਦੀ ਹੈ। ਚੰਡੀਗੜ੍ਹ ਪੰਜਾਬ ਦੀ ਧਰਤੀ ਉੱਤੇ ਵੱਸਿਆ ਪੰਜਾਬੀ ਬੋਲਦਾ ਸ਼ਹਿਰ ਹੁੰਦਾ ਸੀ ਪਰ ਹੁਣ ਓਥੇ ਜਾ ਕੇ ਜਾਪਦਾ ਜਿਵੇਂ ਕਿਸੇ ਦੂਜੇ ਰਾਜ ਵਿੱਚ ਆ ਗਏ ਹੋਈਏ। ਹਰ ਸਰਕਾਰੀ ਤੇ ਗੈਰ-ਸਰਕਾਰੀ ਅਦਾਰੇ, ਕਾਰੋਬਾਰਾਂ ਵਿੱਚ ਗੈਰ-ਪੰਜਾਬੀ ਬੰਦਿਆਂ, ਖਾਸ ਕਰਕੇ ਹਰਿਆਣੇ ਦਾ ਬੋਲਬਾਲਾ ਹੈ ਜੋ ਪਜਾਬੀ ਨਹੀਂ ਬੋਲਦੇ। ਚੰਡੀਗੜ੍ਹ ਵਿੱਚ ਵੱਸਦੇ ਪੰਜਾਬੀਆਂ ਦੀਆਂ ਅਗਲੀਆਂ ਪੁਸ਼ਤਾਂ ਵੀ ਪੰਜਾਬੀ ਮਾਂ-ਬੋਲੀ ਤੋਂ ਟੁੱਟ ਰਹੀਆਂ ਹਨ। ਪੰਜਾਬੀ ਦੇ ਹਮਦਰਦ ਕਲਪਦੇ ਫਿਰਦੇ ਹਨ ਤੇ ਕੋਈ ਬਾਤ ਨਹੀਂ ਪੁੱਛਦਾ। ਇਸ ਬਾਰੇ ਸ਼ਿੰਗਾਰਾ ਸਿੰਘ ਭੁੱਲਰ ਦੇ ਵਿਚਾਰ ਪੜ੍ਹਨਯੋਗ ਹਨ, "ਗੱਲ 5-6 ਸਾਲ ਪਹਿਲਾਂ ਦੀ ਹੈ। ਓਦੋਂ ਅਸੀਂ ਏਸ਼ੀਆ ਦੇ ਖ਼ੂਬਸੂਰਤ ਸ਼ਹਿਰ ਚੰਡੀਗੜ੍ਹ ਵਿੱਚ ਪੰਜਾਬੀ ਨੂੰ ਇਸ ਦਾ ਬਣਦਾ ਮਾਣ-ਸਤਿਕਾਰ ਦਿਵਾਉਣ ਲਈ 'ਪੰਜਾਬੀ ਬਚਾਓ ਮੰਚ' ਬਣਾਇਆ ਹੋਇਆ ਸੀ। ਗੁਰਪ੍ਰਤਾਪ ਸਿੰਘ ਰਿਆੜ ਇਸ ਦੇ ਮੋਢੀ ਸਨ ਅਤੇ ਅਸੀਂ ਦੇਵੀ ਦਿਆਲ, ਤਰਲੋਚਨ ਸਿੰਘ, ਮਹਿੰਦਰ ਸਿੰਘ ਆਦਿ ਉਹਨਾਂ ਨੂੰ ਪੂਰਾ-ਪੂਰਾ ਸਹਿਯੋਗ ਦੇ ਰਹੇ ਸਾਂ। ਮੰਚ ਨੇ ਚੰਡੀਗੜ੍ਹ ਦੇ ਆਲੇ-ਦੁਆਲੇ ਦੇ ਪਿੰਡਾਂ ਵਿੱਚ ਓਥੋਂ ਦੇ ਲੋਕਾਂ ਦੇ ਸਹਿਯੋਗ ਨਾਲ ਵੱਡੇ ਪੱਧਰ 'ਤੇ ਮੀਟਿੰਗਾਂ ਕਰਕੇ ਉਹਨਾਂ ਨੂੰ ਘਰਾਂ ਵਿੱਚ ਪੰਜਾਬੀ ਬੋਲਣ, ਬੱਚਿਆਂ ਨੂੰ ਸਕੂਲਾਂ ਵਿੱਚ ਪੰਜਾਬੀ ਪੜ੍ਹਾਉਣ ਅਤੇ ਚੰਡੀਗੜ੍ਹ ਪ੍ਰਸ਼ਾਸਨ ਨਾਲ ਕਿਸੇ ਵੀ ਤਰ੍ਹਾਂ ਦੇ ਕਾਰ-ਵਿਹਾਰ ਲਈ ਚਿੱਠੀ ਪੱਤਰ ਪੰਜਾਬੀ ਵਿੱਚ ਹੀ ਕਰਨ ਲਈ ਪ੍ਰੇਰਿਤ ਕੀਤਾ। ਮੰਚ ਨੂੰ ਬਿਨਾਂ ਸ਼ੱਕ ਵੱਡਾ ਹੁੰਗਾਰਾ ਮਿਲਿਆ। ਉਸ ਵੇਲੇ ਚੰਡੀਗੜ੍ਹ ਵਿੱਚ ਸਿੱਖਿਆ ਅਧਿਕਾਰੀ ਸੇਤੀਆ ਸਨ। ਸਾਡੇ ਵਫ਼ਦ ਨੇ ਉਹਨਾਂ ਨੂੰ ਮਿਲ ਕੇ ਵੀ ਚੰਡੀਗੜ੍ਹ ਦੇ ਸਾਰੇ ਸਕੂਲਾਂ ਵਿੱਚ ਪੰਜਾਬੀ ਸ਼ੁਰੂ ਤੋਂ ਹੀ ਪੜ੍ਹਾਏ ਜਾਣ ਲਈ ਦਬਾਅ ਪਾਇਆ ਸੀ ਅਤੇ ਉਹ ਕਾਫ਼ੀ ਹੱਦ ਤਕ ਮੰਨ ਵੀ ਗਏ ਸਨ। ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਮੰਚ ਦੀਆਂ ਕੋਸ਼ਿਸ਼ਾਂ ਨੇ ਰੰਗ ਲਿਆਉਣਾ ਸ਼ੁਰੂ ਕਰ ਦਿੱਤਾ ਸੀ। ਚੰਡੀਗੜ੍ਹ ਵਿੱਚ ਸਾਹਿਤ ਕਲਾ ਪ੍ਰੀਸ਼ਦ ਦੇ ਵਿਹੜੇ ਅਤੇ ਟੈਗੋਰ ਥੀਏਟਰ ਵਿੱਚ ਨਿੱਤ ਹੁੰਦੇ ਸਾਹਿਤਕ ਸੱਭਿਆਚਾਰਕ ਪ੍ਰੋਗਰਾਮਾਂ ਕਰਕੇ



ਵੀ ਪੰਜਾਬੀ ਨੂੰ ਵਾਹਵਾ ਬਲ ਮਿਲਿਆ ਸੀ। ਪੰਜਾਬੀ ਲੇਖਕ ਸਭਾ ਅਤੇ ਹੋਰ ਵੀ ਸਾਹਿਤਕ ਜਥੇਬੰਦੀਆਂ ਨੇ ਸਾਡਾ ਕੰਮ ਕਾਫ਼ੀ ਅਸਾਨ ਕਰਨਾ ਸ਼ੁਰੂ ਕਰ ਦਿੱਤਾ ਸੀ। ਸਾਡੀ ਪੂਰੀ ਟੀਮ ਬਿਨਾਂ ਕਿਸੇ ਜ਼ਾਤੀ ਸਵਾਰਥ ਦੇ, ਕੰਮ ਵਿੱਚ ਰੁੱਝੀ ਹੋਈ ਸੀ ਤਾਂ ਵੀ ਚੰਡੀਗੜ੍ਹ ਪ੍ਰਸ਼ਾਸਨ ਦੇ ਅਧਿਕਾਰੀਆਂ ਨੇ ਸਾਡੇ ਕੰਨ ਵਿੱਚ ਇਹ ਫੂਕ ਮਾਰੀ ਸੀ ਕਿ ਉਹ ਇਸ ਸੰਬੰਧੀ ਆਪਣੀ ਸਾਰੀ ਗੱਲ ਇੱਕ ਵਾਰੀ ਚੰਡੀਗੜ੍ਹ ਦੇ ਪ੍ਰਸ਼ਾਸਕ ਦੇ ਕੰਨੀਂ ਜ਼ਰੂਰ ਕੱਢ ਦੇਣ।

ਉਸ ਵੇਲੇ ਚੰਡੀਗੜ੍ਹ ਦੇ ਪ੍ਰਸ਼ਾਸਕ ਸ਼ਿਵਰਾਜ ਪਾਟਿਲ ਸਨ, ਜੋ ਪੰਜਾਬ ਦੇ ਗਵਰਨਰ ਵੀ ਸਨ। ਚੰਡੀਗੜ੍ਹ ਦੇ ਕੇਂਦਰੀ ਸ਼ਾਸਤ ਪ੍ਰਦੇਸ਼ ਬਣਨ ਵੇਲੇ ਤਾਂ ਇਸ ਦਾ ਮੁਖੀ ਚੀਫ਼ ਕਮਿਸ਼ਨਰ ਹੁੰਦਾ ਸੀ, ਪਰ ਪਿੱਛੋਂ ਇਹ ਅਹੁਦਾ ਬਦਲ ਕੇ ਪੰਜਾਬ ਦੇ ਗਵਰਨਰ ਨੂੰ ਦੇ ਦਿੱਤਾ ਗਿਆ। ਇਸ ਨਾਲ ਪੰਜਾਬ ਦਾ ਇਸ ਪੱਖੋਂ ਹੱਥ ਉੱਤੇ ਰਹਿੰਦਾ ਸੀ ਕਿ ਚੰਡੀਗੜ੍ਹ ਪੰਜਾਬ ਦਾ ਹੈ ਅਤੇ ਇਸ ਦੀ ਪ੍ਰਾਪਤੀ ਲਈ ਹੁਣ ਤਕ ਵੀ ਜੱਦੋ-ਜਹਿਦ ਜਾਰੀ ਹੈ। ਦੱਸ ਦੇਈਏ ਕਿ ਸ਼ਿਵਰਾਜ ਪਾਟਿਲ ਕਾਂਗਰਸ ਪਿਛੋਕੜ ਵਾਲੇ ਸਨ ਅਤੇ ਉਹ ਪੰਜਾਬ ਦਾ ਗਵਰਨਰ ਬਣਨ ਤੋਂ ਪਹਿਲਾਂ ਕੇਂਦਰ ਵਿੱਚ ਵੱਡੇ ਅਹੁਦਿਆਂ 'ਤੇ ਬਿਰਾਜਮਾਨ ਰਹੇ ਸਨ। ਮਿਸਾਲ ਵਜੋਂ ਉਹ ਕੇਂਦਰੀ ਗ੍ਰਹਿ ਮੰਤਰੀ ਵੀ ਰਹੇ ਅਤੇ ਲੋਕ ਸਭਾ ਦੇ ਸਪੀਕਰ ਵੀ। ਉਂਝ ਉਹ ਰਹਿਣ ਵਾਲੇ ਮਹਾਰਾਸ਼ਟਰ ਦੇ ਹਨ। ਸਾਡੇ ਮੰਚ ਨੇ ਉਹਨਾਂ ਕੋਲੋਂ ਮਿਲਣ ਲਈ ਸਮਾਂ ਲੈ ਲਿਆ। ਸੁਨੇਹਾ ਮਿਲਿਆ ਕਿ ਮੰਚ ਦਾ ਪੰਜ ਮੈਂਬਰੀ ਵਫ਼ਦ ਉਹਨਾਂ ਨੂੰ ਦਿੱਤੇ ਸਮੇਂ 'ਤੇ ਮਿਲ ਸਕਦਾ ਹੈ। ਸਾਡੀ ਇਹ ਟੀਮ ਬੜੇ ਉਤਸ਼ਾਹ ਵਿੱਚ ਸੀ ਕਿ ਅਸੀਂ ਉਹਨਾਂ ਨੂੰ ਚੰਡੀਗੜ੍ਹ ਵਿੱਚ ਪੰਜਾਬੀ ਦੇ ਮਾਣ-ਸਤਿਕਾਰ ਲਈ ਜੋ ਵੀ ਕਹਾਂਗੇ, ਉਹ ਮੰਨ ਜਾਣਗੇ। ਇਹ ਇਸ ਲਈ ਸੀ ਕਿਉਂਕਿ ਉਹ ਬੁਨਿਆਦੀ ਤੌਰ 'ਤੇ ਸਿਆਸਤਦਾਨ ਸਨ ਅਤੇ ਸਿਆਸਤਦਾਨ ਆਮ ਤੌਰ 'ਤੇ ਤਾਂ ਲੋਕਾਂ ਨੂੰ ਬਿਨ ਮੰਗਿਆਂ ਪੁੱਤ ਦੇਣ ਵਾਲੇ ਮੰਨੇ ਜਾਂਦੇ ਹਨ। ਉਂਝ ਡਾ: ਮਨਮੋਹਨ ਸਿੰਘ ਸਰਕਾਰ ਨੇ ਉਹਨਾਂ ਨੂੰ ਗ੍ਰਹਿ ਮੰਤਰੀ ਵਜੋਂ ਬਿਲਕੁਲ ਫੇਲ੍ਹ ਹੋਣ ਤੇ ਸਿਆਸਤ ਤੋਂ ਲਾਂਭੇ ਕਰਕੇ ਪੰਜਾਬ ਦੇ ਰਾਜ ਭਵਨ ਭੇਜ ਦਿੱਤਾ ਸੀ ਤਾਂ ਕਿ ਇੱਥੇ ਉਹ ਸਿਰਫ਼ ਸਮਾਗਮਾਂ ਦੇ ਫੀਤੇ ਕੱਟ ਸਕਣ ਅਤੇ ਸਮੇਂ-ਸਮੇਂ ਕੇਂਦਰ ਨੂੰ ਆਪਣੀ ਰਿਪੋਰਟ ਭੇਜ ਸਕਿਆ ਕਰਨ।

ਪਰ ਸਾਡੀ ਟੀਮ ਉਸ ਵੇਲੇ ਹੱਕੀ-ਬੱਕੀ ਰਹਿ ਗਈ, ਜਦੋਂ ਅਸੀਂ ਅਜੇ ਉਹਨਾਂ ਨਾਲ ਪੰਜਾਬੀ ਵਿੱਚ ਗੱਲ ਹੀ ਸ਼ੁਰੂ ਕੀਤੀ ਸੀ ਤਾਂ ਉਹਨਾਂ ਨੇ ਹੱਥ ਦੇ ਸੰਕੇਤ ਨਾਲ ਕਹਿ ਦਿੱਤਾ ਕਿ ਚੰਗਾ ਹੋਵੇ ਆਪਣੀ ਗੱਲ ਹਿੰਦੀ ਵਿੱਚ ਕਰੋ। ਅਸੀਂ ਪੰਜਾਂ ਨੇ ਸੈਕਿੰਡਾਂ ਵਿੱਚ ਅੱਖਾਂ ਦੇ ਇਸ਼ਾਰਿਆਂ ਨਾਲ ਰੋਸ ਵਜੋਂ ਵਾਕ ਆਊਟ ਕਰਨ ਦੀ ਸੋਚੀ ਪਰ ਇੱਕ ਸੱਜਣ ਦੇ ਸੰਕੇਤ 'ਤੇ ਅਸੀਂ ਆਪਣੀ ਸਾਰੀ ਗੱਲ ਉਹਨਾਂ ਨੂੰ ਦੱਸ ਦਿੱਤੀ ਪਰ ਨਾਲ ਹੀ ਕਿਹਾ ਕਿ ਇੱਕ ਤਾਂ ਅਸੀਂ ਤੁਹਾਡੇ ਕੋਲ ਆਏ ਹਾਂ ਚੰਡੀਗੜ੍ਹ ਵਿੱਚ ਪੰਜਾਬੀ ਜ਼ੁਬਾਨ ਦੀ ਬਿਹਤਰੀ ਲਈ, ਇਸ ਲਈ ਹਿੰਦੀ ਵਿੱਚ ਗੱਲ ਕਰਨਾ ਮੁਨਾਸਿਬ ਨਹੀਂ। ਅਸੀਂ ਹਿੰਦੀ ਦਾ ਵਿਰੋਧ ਨਹੀਂ ਕਰ ਰਹੇ, ਸਾਡਾ ਤਾਂ ਇਹ ਕਹਿਣਾ ਹੈ ਕਿ ਚੰਡੀਗੜ੍ਹ ਦੇ ਕੇਂਦਰੀ ਸ਼ਾਸਤ ਪ੍ਰਦੇਸ਼ ਬਣਨ ਤੋਂ ਪਹਿਲਾਂ ਇੱਥੇ ਪੰਜਾਬੀ ਪਹਿਲੀ ਭਾਸ਼ਾ ਸੀ ਅਤੇ ਹੁਣ ਵੀ ਚੰਡੀਗੜ੍ਹ ਅਤੇ ਇਸ ਦੇ ਆਲੇ-ਦੁਆਲੇ ਦੇ ਪਿੰਡਾਂ ਵਿੱਚ ਪੰਜਾਬੀ ਬੋਲਣ ਵਾਲਿਆਂ ਦੀ ਬਹੁਗਿਣਤੀ ਹੈ। ਇਸ ਲਈ ਪੰਜਾਬੀ ਨੂੰ ਪਹਿਲੀ ਭਾਸ਼ਾ ਐਲਾਨਿਆ ਜਾਵੇ ਤਾਂ ਕਿ ਇਸ ਨੂੰ

ਸਰਕਾਰੇ-ਦਰਬਾਰੇ ਮਾਣ-ਸਨਮਾਨ ਮਿਲ ਸਕੇ। ਦੂਜਾ ਅਸੀਂ ਵੀ ਮਿਹਣਾ ਜਿਹਾ ਮਾਰਿਆ ਕਿ ਜਦੋਂ ਤੁਹਾਡੇ ਨਾਲ ਤੁਹਾਡੇ ਸਕੱਤਰ ਅਤੇ ਏ.ਡੀ.ਸੀ. ਪੂਰੇ ਪੰਜਾਬੀ ਹਨ ਤਾਂ ਉਹ ਸਾਡੀ ਪੰਜਾਬੀ ਵਿੱਚ ਕੀਤੀ ਗੱਲਬਾਤ ਤੁਹਾਡੇ ਤਕ ਚੰਗੇ ਢੰਗ ਨਾਲ ਪਹੁੰਚਾ ਸਕਦੇ ਹਨ।

ਖ਼ੈਰ, ਸਾਡੀ ਉਹਨਾਂ ਨਾਲ ਕੋਈ 5-7 ਮਿੰਟ ਦੀ ਹੀ ਮੀਟਿੰਗ ਸੀ, ਇਹ ਅਤੇ ਉਹਨਾਂ ਦੇ ਰਵੱਈਏ ਤੋਂ ਸਾਫ਼ ਸਪਸ਼ਟ ਹੋ ਜਾਂਦਾ ਸੀ ਕਿ ਉਹਨਾਂ ਨੂੰ ਪੰਜਾਬੀ ਭਾਸ਼ਾ ਨਾਲ ਕੋਈ ਮੋਹ ਜਾਂ ਸਨੇਹ ਨਹੀਂ ਅਤੇ ਨਾ ਹੀ ਉਹ ਇਹਦੇ ਬਾਰੇ ਕੁਝ ਕਰਨ ਲਈ ਉਤਸੁਕ ਲੱਗਦੇ ਸਨ। ਇਹ ਵੀ ਸਾਫ਼-ਸਪਸ਼ਟ ਸੀ ਕਿ ਜਦੋਂ ਚੰਡੀਗੜ੍ਹ ਦੇ ਮੁਖੀ ਦਾ ਹੀ ਇਹੋ ਜਿਹਾ ਅਣਭਿੱਜ ਵਤੀਰਾ ਸੀ ਤਾਂ ਉਥੇ ਪੰਜਾਬੀ ਦੀ ਬਾਂਹ ਭਲਾ ਹੋਰ ਕੌਣ ਫੜ ਸਕਦਾ ਹੈ? ਇਹੀਓ ਹਾਲ ਹੋਇਆ ਕਿ ਜਿੰਨਾ ਚਿਰ ਤਕ ਉਹ ਪੰਜਾਬ ਦੇ ਗਵਰਨਰ ਅਤੇ ਚੰਡੀਗੜ੍ਹ ਦੇ ਪ੍ਰਸ਼ਾਸਕ ਦੇ ਅਹੁਦੇ 'ਤੇ ਰਹੇ, ਓਨਾ ਚਿਰ ਤਕ ਇੱਥੇ ਪੰਜਾਬੀ ਦੀ ਕਿਸੇ ਨੇ ਬਾਤ ਨਹੀਂ ਪੁੱਛੀ। ਸਕੂਲਾਂ ਵਿੱਚ ਵੀ ਬੱਧੇ ਰੁੱਧੇ ਮਨ ਨਾਲ ਪੰਜਾਬੀ ਪੜ੍ਹਾਈ ਜਾਂਦੀ ਸੀ ਅਤੇ ਇਸ ਦੇ ਰਾਹ ਵਿੱਚ ਕਿਸੇ ਸਕੂਲ ਵਿੱਚ ਪੰਜਾਬੀ ਸ਼ੁਰੂ ਕਰਨ ਲਈ ਘੱਟੋ-ਘੱਟ ਗਿਆਰਾਂ ਵਿਦਿਆਰਥੀਆਂ ਦੀ ਲਾਈ ਸ਼ਰਤ ਵੱਡਾ ਰੋੜਾ ਸੀ। ਸਕੂਲਾਂ ਵਾਲੇ ਪੰਜਾਬੀ ਪੜ੍ਹਨ ਦੇ ਇਛੁਕ ਬੱਚੇ ਨੂੰ ਪੈਂਦੀ ਸੱਟੇ ਨਾਂਹ ਕਰ ਦਿੰਦੇ ਸਨ। ਇਹੋ ਜਿਹੀ ਸੂਰਤ ਵਿਚ ਭਲਾ ਗਿਆਰਾਂ ਬੱਚੇ ਕਿੱਥੋਂ ਇਕੱਠੇ ਹੋਣ? ਸ੍ਰੀ ਪਾਟਿਲ ਨੂੰ ਇੱਥੋਂ ਗਿਆਂ ਹੁਣ ਲਗਪਗ ਡੇਢ ਸਾਲ ਹੋਣ ਵਾਲਾ ਹੈ ਅਤੇ ਉਹਨਾਂ ਤੋਂ ਪਿੱਛੋਂ ਪੰਜਾਬ ਦੇ ਗਵਰਨਰ ਦੇ ਅਹੁਦੇ ਦਾ ਵਾਧੂ ਚਾਰਜ ਹਰਿਆਣਾ ਦੇ ਗਵਰਨਰ ਕਪਤਾਨ ਸਿੰਘ ਸੋਲੰਕੀ ਨੂੰ ਦਿੱਤਾ ਗਿਆ। ਯਾਨੀ ਪੂਰਾ ਡੇਢ ਸਾਲ ਕੇਂਦਰ ਸਰਕਾਰ ਨੂੰ ਪੰਜਾਬ ਵਿੱਚ ਲਾਇਆ ਜਾਣ ਵਾਲਾ ਨਵਾਂ ਗਵਰਨਰ ਹੀ ਨਹੀਂ ਮਿਲਿਆ। ਜ਼ਾਹਰ ਹੈ ਕਿ ਇਸ ਸਮੇਂ ਵਿੱਚ ਵੀ ਪੰਜਾਬੀ ਦੀ ਹਾਲਤ ਵਿੱਚ ਕੋਈ ਸੁਧਾਰ ਨਹੀਂ ਹੋ ਸਕਿਆ।

ਤੇ ਹੁਣ ਡੇਢ ਸਾਲ ਪਿੱਛੋਂ ਪੰਜਾਬ ਨੂੰ ਆਪਣਾ ਨਵਾਂ ਗਵਰਨਰ ਵੀ.ਪੀ. ਸਿੰਘ ਬਦਨੌਰ ਮਿਲਿਆ ਹੈ। ਉਹ ਰਾਜਸਥਾਨ ਦੇ ਸ਼ਾਹੀ ਘਰਾਣੇ ਨਾਲ ਤਅੱਲੁਕ ਰੱਖਦਾ ਹੰਢਿਆ-ਵਰਤਿਆ ਸਿਆਸਤਦਾਨ ਹੈ। ਤਿੰਨ ਵਾਰ ਰਾਜਸਥਾਨ 'ਚ ਐਮ.ਐਲ.ਏ. ਵੀ ਰਿਹਾ ਹੈ। ਇੱਕ ਵਾਰੀ ਮੰਤਰੀ ਵੀ ਰਿਹਾ। ਇੱਕ ਵਾਰੀ ਲੋਕ ਸਭਾ ਦਾ ਅਤੇ ਇੱਕ ਵਾਰੀ ਰਾਜ ਸਭਾ ਦਾ ਮੈਂਬਰ ਵੀ ਰਿਹਾ। ਉਹਨਾਂ ਅਜੇ ਹੁਣੇ ਜਿਹੇ ਹੀ ਆਪਣਾ ਅਹੁਦਾ ਸੰਭਾਲਿਆ ਹੈ ਅਤੇ ਜੋ ਕੁਝ ਉਹਨਾਂ ਕਿਹਾ ਹੈ ਅਤੇ ਕੀਤਾ ਹੈ, ਉਸ ਤੋਂ ਲੱਗਦਾ ਹੈ ਕਿ ਉਹ ਖੁੱਲ੍ਹੇ ਵਿਚਾਰਾਂ ਦੇ ਹਨ ਅਤੇ ਪੁਰਾਣੀਆਂ ਰਵਾਇਤਾਂ ਤੋੜ ਕੇ ਨਵੀਆਂ 'ਤੇ ਕੰਮ ਕਰਨ ਵਾਲੇ ਹਨ। ਇਸੇ ਦੌਰਾਨ ਚੰਡੀਗੜ੍ਹ ਦੇ ਪੰਜਾਬੀ ਲੇਖਕਾਂ, ਵਿਦਵਾਨਾਂ ਅਤੇ ਪੰਜਾਬੀ ਪ੍ਰੇਮੀਆਂ ਨੇ ਇਸੇ ਮਹੀਨੇ ਪੰਜਾਬੀ ਨੂੰ ਇਸ ਦਾ ਬਣਦਾ ਮਾਣ-ਸਨਮਾਨ ਦਿਵਾਉਣ ਲਈ ਰੋਸ ਧਰਨੇ, ਭੁੱਖ ਹੜਤਾਲ ਅਤੇ ਗ੍ਰਿਫ਼ਤਾਰੀਆਂ ਦੇਣ ਦਾ ਪ੍ਰੋਗਰਾਮ ਵਿਉਂਤਿਆ ਹੈ। ਇਹ ਪ੍ਰੋਗਰਾਮ ਬੜਾ ਸਹੀ ਸਮੇਂ ਉਲੀਕਿਆ ਗਿਆ ਹੈ। ਚੰਡੀਗੜ੍ਹ ਪੰਜਾਬੀਆਂ ਦਾ ਸ਼ਹਿਰ ਹੈ। ਪੰਜਾਬੀਆਂ ਦੀ ਧਰਤੀ ਉੱਤੇ ਬਣਾਇਆ ਗਿਆ ਹੈ। ਅਜੇ ਵੀ ਇੱਥੇ ਪੰਜਾਬੀ ਬੋਲਣ ਵਾਲਿਆਂ ਦੀ ਵਾਹਵਾ ਗਿਣਤੀ ਹੈ। ਨਵੇਂ ਪ੍ਰਸ਼ਾਸਕ ਦੇ ਉਸਾਰੂ ਰਵੱਈਏ ਕਰਕੇ ਲੱਗਦਾ ਹੈ ਕਿ ਐਤਕੀਂ ਰਾਹ ਨਿਕਲ ਸਕਦਾ ਹੈ ਪਰ ਪੰਜਾਬੀ ਪ੍ਰੇਮੀਆਂ ਨੂੰ ਵੀ ਆਪਣੀ ਜੱਦੋ-ਜਹਿਦ ਜਾਰੀ ਰੱਖਣੀ ਪਵੇਗੀ। ਨਾਲ ਹੀ ਘਰਾਂ ਵਿੱਚ ਵੀ ਪੰਜਾਬੀ ਮਾਹੌਲ ਬਣਾਏ ਜਾਣ



ਦੀ ਲੋੜ ਹੈ। ਪੰਜਾਬੀ ਦੀ ਬਿਹਤਰੀ ਲਈ ਅਸੀਂ ਵੀ ਘੱਟ ਜ਼ਿੰਮੇਵਾਰ ਨਹੀਂ।"

ਪੰਜਾਬੀ ਮਾਂ-ਬੋਲੀ ਨੂੰ ਪਿਆਰ ਕਰਨ ਵਾਲੇ ਦੁਖੀ ਹਨ ਕਿ ਪੰਜਾਬੀ ਨੂੰ ਮਲੀਨ ਕਰਨ ਲਈ ਕਿਵੇਂ ਪੰਜਾਬੀ ਬੋਲੀ ਦਾ ਅੰਦਾਜ਼ ਤੇ ਮੂੰਹ-ਮੱਥਾ ਵਿਗਾੜਿਆ ਜਾ ਰਿਹਾ ਹੈ। ਸੌਖੇ ਤੇ ਸਧਾਰਨ ਬੋਲੇ ਜਾਣ ਵਾਲੇ ਪੰਜਾਬੀ ਸ਼ਬਦਾਂ ਦੀ ਥਾਂ ਹੋਰ ਬੋਲੀਆਂ ਦੇ ਭਾਰੇ ਸ਼ਬਦ ਲਿਖੇ-ਲਿਖਵਾਏ ਜਾਂਦੇ ਹਨ। ਪੰਜਾਬੀ ਵਿਦਵਾਨਾਂ ਨੂੰ ਤਦ ਹੀ ਵਿਦਵਾਨ ਮੰਨਿਆ ਜਾਂਦਾ ਹੈ, ਜੇ ਉਹ ਹੋਰ ਬੋਲੀਆਂ ਦੇ ਸ਼ਬਦ ਵਰਤਣ। ਸ਼ੁੱਧ ਠੇਠ ਪੰਜਾਬੀ ਲਿਖਣ ਵਾਲਿਆਂ ਨੂੰ ਵਿਦਵਾਨ ਮੰਨਣ ਤੋਂ ਇਨਕਾਰ ਕੀਤਾ ਜਾਂਦਾ ਹੈ। ਇਸ ਬਾਰੇ ਡਾ. ਦੀਪਕ ਮਨਮੋਹਨ ਸਿੰਘ ਨੇ ਬੜੇ ਪਤੇ ਦੀ ਗੱਲ ਸਾਹਮਣੇ ਲਿਆਂਦੀ ਹੈ:

"ਬਹੁਤ ਸਾਲ ਪਹਿਲਾਂ ਦਿੱਲੀ ਵਿਖੇ ਹੋਈ ਵਿਸ਼ਵ ਪੰਜਾਬੀ ਕਾਨਫਰੰਸ ਤੋਂ ਸ਼ੁਰੂ ਕਰਦੇ ਹਾਂ। ਮੇਰੇ ਸੰਗੀਆਂ-ਸਾਥੀਆਂ ਵਿੱਚੋਂ ਬਹੁਤਿਆਂ ਨੇ ਤਾਂ ਸ਼ਾਇਦ ਪਹਿਲਾਂ ਸੁਣੀ ਹੀ ਹੋਵੇਗੀ। ਇਸ ਕਾਨਫਰੰਸ ਵਿੱਚ ਹੋਰਨਾਂ ਮੁਲਕਾਂ ਤੋਂ ਇਲਾਵਾ ਲਹਿੰਦੇ ਪੰਜਾਬ ਤੋਂ ਬਹੁਤ ਸਾਰੇ ਪੰਜਾਬੀ ਅਦੀਬ ਸ਼ਿਰਕਤ ਕਰਨ ਲਈ ਪੁੱਜੇ ਹੋਏ ਸਨ। ਕਾਨਫਰੰਸ ਦੇ ਅਕਾਦਮਿਕ ਸੈਸ਼ਨ ਦੀ ਸ਼ੁਰੂਆਤ ਹੁੰਦਿਆਂ ਹੀ ਸਾਡੇ ਇਧਰਲੇ ਇੱਕ ਵੱਡੇ ਵਿਦਵਾਨ ਨੇ ਆਪਣਾ ਪਰਚਾ ਆਪਣੀ ਪੰਜਾਬੀ ਵਿੱਚ ਪੜ੍ਹਨਾ ਸ਼ੁਰੂ ਕਰ ਦਿੱਤਾ। ਪਰਚੇ ਵਿਚਲੀ ਸ਼ਬਦਾਵਲੀ ਐਨੀ ਬੋਝਲ ਸੀ ਕਿ ਇਹ ਗੱਲ ਸਭ ਦੇ ਸਿਰਾਂ ਉੱਪਰੋਂ ਲੰਘ ਰਹੀ ਸੀ ਕਿ ਉਹ ਵਿਦਵਾਨ ਆਖਰ ਚਾਹੁੰਦਾ ਕੀ ਹੈ? ਪਰਚੇ ਦੀ ਸ਼ੁਰੂਆਤ ਸਮੇਂ ਤਾਂ ਬਹੁਤੇ ਸਰੋਤਿਆਂ ਨੇ ਉਸ ਨੂੰ ਸਮਝਣ ਲਈ ਜ਼ੋਰ ਲਾਇਆ ਪਰ ਫਿਰ ਬਹੁਤੇ ਜਣੇ ਆਪੋ-ਆਪਣੀ ਜਗ੍ਹਾ ਹਾਰ ਮੰਨ ਗਏ। ਸ਼ਾਇਦ ਇਹਨਾਂ ਸਭ ਨੇ ਸੋਚ ਲਿਆ ਕਿ ਗੱਲ ਤਾਂ ਕੋਈ ਵਜ਼ਨਦਾਰ ਹੀ ਹੋਵੇਗੀ ਪਰ ਸੁਣਨ ਵਾਲਿਆਂ ਦੀ ਸਮਝ ਦੀ ਸੀਮਾ ਕਾਰਨ ਉਹਨਾਂ ਦੀ ਪਕੜ ਵਿੱਚ ਨਹੀਂ ਆ ਪਾ ਰਹੀ। ਗਜ਼-ਗਜ਼ ਦੇ ਵਾਕਾਂ ਅਤੇ ਮਣ-ਮਣ ਦੇ ਸ਼ਬਦਾਂ ਦੀ ਗੋਲਾਬਾਰੀ ਕਰਦਾ ਇਹ ਵਿਦਵਾਨ ਆਪਣੇ ਮੋਰਚੇ 'ਤੇ ਐਨ ਡਟਿਆ ਹੋਇਆ ਸੀ। ਮਨ ਹੀ ਮਨ ਸ਼ਾਇਦ ਉਹ ਸੋਚ ਰਿਹਾ ਸੀ ਕਿ ਆਖ਼ਰ ਨੂੰ ਉਸ ਨੇ ਸਭ 'ਤੇ ਪ੍ਰਭਾਵ ਪਾ ਹੀ ਲਿਆ ਹੈ। ਤਸੱਲੀ ਭਰੇ ਭਾਵਾਂ ਨਾਲ ਉਸ ਨੇ ਅੰਤ ਨੂੰ ਆਪਣਾ ਪਰਚਾ ਖ਼ਤਮ ਕਰ ਦਿੱਤਾ ਅਤੇ ਸਵਾਲਾਂ ਦੇ ਉੱਤਰਾਂ ਲਈ ਡੈਸਕ ਉੱਪਰ ਖੜ੍ਹਾ ਹੋ ਗਿਆ। ਸ਼ਾਇਦ ਉਹ ਸਵਾਲਾਂ ਦੇ ਲਿਬਾਸ ਵਿੱਚ ਤਾਰੀਫ਼ੀ ਟਿੱਪਣੀਆਂ ਦੀ ਆਮਦ ਨੂੰ ਕਿਆਸ ਰਿਹਾ ਸੀ। ਐਨੇ ਨੂੰ ਲਹਿੰਦੇ ਪੰਜਾਬ ਤੋਂ ਆਇਆ ਇੱਕ ਲੇਖਕ ਉੱਠਿਆ ਅਤੇ ਬੜੇ ਹੀ ਸੁਭਾਵਿਕ ਜਿਹੇ ਲਹਿਜੇ ਵਿੱਚ ਨਿਮਰਤਾ ਸਹਿਤ ਕਹਿਣ ਲੱਗਾ: 'ਆਪ ਜੀ ਦੀ ਬੜੀ ਮਿਹਰਬਾਨੀ ਹੋਵੇਗੀ ਜੇ ਇਸ ਪਰਚੇ ਦਾ ਪੰਜਾਬੀ ਵਿੱਚ ਅਨੁਵਾਦ ਕਰ ਕੇ ਸਾਨੂੰ ਦੇ ਦੇਵੋਂ।'

ਬੋਝਲਤਾ ਅਤੇ ਨੀਰਸਤਾ ਨਾਲ ਸੁਸਤਾ ਰਹੇ ਪੰਡਾਲ ਵਿੱਚ ਇਕਦਮ ਹਾਸਾ ਮਚ ਗਿਆ। ਅਸਲ ਵਿੱਚ ਉਸ ਨੇ ਕਿਹਾ ਹੀ ਐਨੇ ਭੋਲੇ ਭਾਅ ਸੀ ਕਿ ਹਾਸੇ ਵਾਲਾ ਪ੍ਰਸੰਗ ਬਣ ਗਿਆ। ਡੈਸਕ 'ਤੇ ਖੜ੍ਹੇ ਵਿਦਵਾਨ ਦੇ ਮੂੰਹ ਦਾ ਰੰਗ ਬਦਲ ਗਿਆ ਸੀ। ਸ਼ਾਇਦ ਉਹ ਇਸ ਭੋਲੇਪਣ ਜਾਂ ਸੁਭਾਵਿਕਤਾ ਵਿੱਚ ਆਖੀ ਗੱਲ ਪਿੱਛੇ ਛੁਪੇ ਵਿਅੰਗ ਨੂੰ ਭਾਂਪ ਗਿਆ ਸੀ। ਇਸ ਸਹਿਜ ਪ੍ਰਸ਼ਨ ਵਿੱਚ ਵਾਕਿਆ ਹੀ ਵੱਡਾ ਵਿਅੰਗ ਛੁਪਿਆ ਪਿਆ ਹੈ।

ਸਾਡੇ ਅਕਾਦਮਿਕ ਜਗਤ ਵਿੱਚ ਔਖੇ ਸ਼ਬਦ ਵਰਤ ਕੇ ਪ੍ਰਭਾਵਿਤ ਕਰਨ ਦੀ ਹੋੜ ਸਿਰਫ਼ ਉਸ ਡੈਸਕ 'ਤੇ ਖੜ੍ਹੇ ਵਿਦਵਾਨ ਵਿੱਚ ਹੀ ਨਹੀਂ ਬਲਕਿ ਸਾਡੇ ਹੋਰ ਵੀ ਅਨੇਕਾਂ ਵਿਦਵਾਨਾਂ ਵਿੱਚ ਲੱਗੀ ਹੋਈ ਹੈ। ਅਸੀਂ ਸਮਝਦੇ ਹਾਂ ਕਿ ਗੱਲ ਨੂੰ ਜਿੰਨੇ ਹੀ ਔਖੇ ਸ਼ਬਦਾਂ ਅਤੇ ਗੁੰਝਲਦਾਰ ਵਾਕਾਂ ਵਿੱਚ ਆਖਿਆ ਜਾਵੇਗਾ ਇਹ ਓਨੀ ਹੀ ਪ੍ਰਭਾਵਸ਼ਾਲੀ ਹੋਵੇਗੀ। ਇਸ ਤਰ੍ਹਾਂ ਕਰਨ ਨਾਲ ਸਾਮ੍ਹਣੇ ਵਾਲਾ ਆਪਣੀ ਸਮਝ ਦੀ ਸੀਮਾ ਨੂੰ ਕੋਸਦਿਆਂ ਉਸ ਦੇ 'ਵੱਡੇ' ਵਿਦਵਾਨ ਹੋਣ ਦੇ ਭਰਮ ਦਾ ਸ਼ਿਕਾਰ ਹੋ ਜਾਵੇਗਾ। ਸਾਡੇ ਅਕਾਦਮਿਕ ਜਗਤ ਦਾ ਇਹ ਵਰਤਾਰਾ ਬਹੁਤ ਹੀ ਹਾਸੋ-ਹੀਣਾ ਅਤੇ ਸ਼ਰਮਨਾਕ ਹੈ। ਅਜਿਹਾ ਕਰ ਕੇ ਅਸੀਂ ਆਪਣੀ ਕੌਮ ਦੇ ਸਿੱਧੇ ਸਾਦੇ ਪਾਠਕਾਂ ਅਤੇ ਸਰੋਤਿਆਂ ਦੇ ਮਨਾਂ ਵਿੱਚ ਤਾਂ ਭਰਮ ਸਿਰਜ ਲਵਾਂਗੇ ਪਰ ਸਾਡੀ ਗਿਣਤੀ ਕਦੇ ਵੀ ਸੰਸਾਰ ਪੱਧਰ ਦੇ ਉੱਚ ਕੋਟੀ ਦੇ ਵਿਦਵਾਨਾਂ ਵਿੱਚ ਨਹੀਂ ਹੋ ਸਕੇਗੀ। ਹਾਂ, ਇਸ ਗੱਲ ਤੋਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਕੁਝ ਸੰਕਲਪ ਹੀ ਅਜਿਹੇ ਹੁੰਦੇ ਹਨ ਜਿਨ੍ਹਾਂ ਦਾ ਵਾਹ ਵਾਸਤਾ ਅਵਾਮ ਨਾਲ ਨਾ ਹੋਣ ਕਾਰਨ ਉਹਨਾਂ ਨਾਲ ਸੰਬੰਧਤ ਸ਼ਬਦ ਵੀ ਅਵਾਮ ਵਿੱਚ ਪ੍ਰਚੱਲਿਤ ਨਹੀਂ ਹੁੰਦੇ। ਅਜਿਹੀ ਸਥਿਤੀ ਵਿੱਚ ਕਈ ਵਾਰ ਇਹਨਾਂ ਸੰਕਲਪਾਂ ਨੂੰ ਸਪਸ਼ਟ ਕਰਨ ਲਈ ਕੁਝ ਨਵੇਂ ਸ਼ਬਦਾਂ ਨੂੰ ਵਰਤਣ ਦੀ ਮਜਬੂਰੀ ਬਣ ਜਾਂਦੀ ਹੈ। ਪਰ ਇਸ ਦਾ ਮਤਲਬ ਇਹ ਵੀ ਨਹੀਂ ਕਿ ਸਿਰਫ਼ ਰੋਹਬ ਪਾਉਣ ਲਈ ਅਜੀਬ ਜਿਹੀ ਸ਼ਬਦਾਵਲੀ ਵਰਤਣ ਦੇ ਹੀ ਆਦੀ ਹੋ ਜਾਵੇ।"

ਨਾਲ ਲੱਗਦੇ ਭਾਈ ਅਸ਼ੋਕ ਸਿੰਘ ਬਾਗੜੀਆ ਦੀ ਵੇਦਨਾ ਵੀ ਸਾਂਝੀ ਕਰ ਲਈਏ, "1947 ਦਾ ਬਟਵਾਰਾ ਪੰਜਾਬ ਅਤੇ ਪੰਜਾਬੀਅਤ ਲਈ ਇੱਕ ਅਹਿਮ ਦੁਖਾਂਤ ਸੀ। ਜਦੋਂ ਹਿੰਦੁਸਤਾਨ ਅਜ਼ਾਦੀ ਮਨਾ ਰਿਹਾ ਸੀ, ਤਾਂ ਪੰਜਾਬ ਸੜ ਰਿਹਾ ਸੀ। ਪੱਛਮੀ ਪੰਜਾਬੀ ਦੀ ਪੰਜਾਬੀ ਜ਼ੁਬਾਨ ਉੱਪਰ ਫ਼ਾਰਸੀ ਅਤੇ ਉਰਦੂ ਦਾ ਗ਼ਲਬਾ ਸ਼ੁਰੂ ਹੋ ਗਿਆ ਅਤੇ ਪੂਰਬੀ ਪੰਜਾਬ ਉੱਪਰ ਹਿੰਦੀ ਅਤੇ ਸੰਸਕ੍ਰਿਤ ਦਾ ਪ੍ਰਭਾਵ ਸ਼ੁਰੂ ਹੋ ਗਿਆ। ਦੋਵਾਂ ਪੰਜਾਬਾਂ ਵਿੱਚ ਪੰਜਾਬੀ ਉੱਪਰ ਗ਼ਲਬਾ ਪਾਉਣ ਵਾਲੀਆਂ ਜ਼ੁਬਾਨਾਂ ਦੀ ਪਿੱਠ 'ਤੇ ਓਥੋਂ ਦੀਆਂ ਸਰਕਾਰਾਂ ਸਨ ਅਤੇ ਹਨ।

ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਹੁਣ ਸਾਡੇ ਵਿੱਚ ਕੋਈ ਪੰਜਾਬੀ ਨਹੀਂ ਰਿਹਾ। ਅਸੀਂ ਸਭ ਹਿੰਦੂ, ਮੁਸਲਮਾਨ ਜਾਂ ਸਿੱਖ ਹੋ ਗਏ ਹਾਂ ਅਤੇ ਇਸ ਨਾਲ ਹੀ ਜ਼ੁਬਾਨਾਂ ਦਾ ਵੀ ਮਜ਼ਹਬੀਕਰਨ ਹੋ ਗਿਆ ਹੈ। ਇਹ ਅਮਲ ਜ਼ੁਬਾਨਾਂ ਵਾਸਤੇ ਘਾਤਕ ਸਿੱਧ ਹੁੰਦਾ ਹੈ। ਇਸ ਦੇ ਸਿੱਟੇ ਵਜੋਂ ਅੱਜ ਦੇ ਛੋਟੇ ਜਿਹੇ ਪੰਜਾਬ ਵਿੱਚ ਵੀ ਪੰਜਾਬੀ ਦੀ ਉੱਨਤੀ ਅਤੇ ਹਿਫ਼ਾਜ਼ਤ ਹੁਣ ਕੇਵਲ ਸਿੱਖਾਂ ਦੇ ਜ਼ਿੰਮੇ ਰਹਿ ਗਈ ਹੈ। ਸਾਨੂੰ ਹਰ ਹਾਲਤ ਵਿੱਚ ਇਹ ਹਿਫ਼ਾਜ਼ਤ ਕਰਨੀ ਹੀ ਚਾਹੀਦੀ ਹੈ। ਇਹ ਸਾਡਾ ਫ਼ਰਜ਼ ਹੈ ਕਿਉਂਕਿ ਇਹ ਸਾਡੇ ਧਰਮ ਗ੍ਰੰਥ ਦੀ ਪ੍ਰਮੁੱਖ ਜ਼ੁਬਾਨ ਹੈ। ਹਰ ਇੱਕ ਜ਼ੁਬਾਨ ਦੀ ਆਪੋ ਆਪਣੀ ਲਿਪੀ ਹੁੰਦੀ ਹੈ ਜਿਸ ਤੋਂ ਬਗ਼ੈਰ ਉਸ ਜ਼ੁਬਾਨ ਦੇ ਸ਼ਬਦਾਂ ਦਾ ਉਚਾਰਣ ਠੀਕ ਨਹੀਂ ਹੋ ਸਕਦਾ। ਮਿਸਾਲ ਦੇ ਤੌਰ 'ਤੇ ਪੰਜਾਬ ਜਿਸ ਦੀ ਸਭ ਤੋਂ ਵੱਡੀ ਤਾਕਤਵਰ ਖ਼ੁਰਾਕ ਘਿਓ ਹੈ, ਇਸ ਨੂੰ ਕਿਸੇ ਹੋਰ ਲਿੱਪੀ ਵਿੱਚ ਨਹੀਂ ਲਿਖਿਆ ਜਾ ਸਕਦਾ।

ਭਾਰਤ ਦੀ ਅਜ਼ਾਦੀ ਤੋਂ ਪਹਿਲਾਂ ਕਾਂਗਰਸ ਨੇ ਜ਼ੁਬਾਨਾਂ ਦੇ ਆਧਾਰ 'ਤੇ ਸੂਬਿਆਂ ਦੇ ਪੁਨਰ-ਗਠਨ ਦਾ ਵਾਅਦਾ ਕੀਤਾ ਸੀ ਪਰ ਜਦੋਂ ਬਾਕੀ ਸੂਬੇ ਜ਼ੁਬਾਨਾਂ ਦੇ ਆਧਾਰ 'ਤੇ ਬਣਾਏ ਗਏ ਓਦੋਂ ਪੰਜਾਬੀ ਦੇ ਹੱਕ ਨੂੰ ਨਜ਼ਰਅੰਦਾਜ਼ ਕੀਤਾ ਗਿਆ। ਇਸ ਕਰਕੇ ਸਿੱਖਾਂ ਨੂੰ ਆਪਣੇ ਧਰਮ ਗ੍ਰੰਥ ਦੀ



ਜ਼ੁਬਾਨ ਨੂੰ ਬਚਾਉਣ ਲਈ ਪੰਜਾਬੀ ਸੂਬੇ ਲਈ ਮਜਬੂਰਨ ਅੰਦੋਲਨ ਕਰਨਾ ਪਿਆ। ਜੇ ਵੇਖਿਆ ਜਾਵੇ ਤਾਂ ਸਿੱਖ ਅਤੇ ਪੰਜਾਬੀ ਦੇ ਖਿਲਾਫ਼ ਵਿਤਕਰੇ ਬੜੇ ਗੰਭੀਰ ਰੂਪ ਵਿੱਚ ਉਜਾਗਰ ਹੁੰਦੇ ਹਨ. ਇਸ ਹੱਕੀ ਮੰਗ ਦੀ ਮੁਖ਼ਾਲਫ਼ਤ ਧਰਮ ਦੇ ਆਧਾਰ 'ਤੇ ਕੀਤੀ ਗਈ। ਭਾਵੇਂ ਇਹ ਮੰਗ ਕਿਸੇ ਦੂਜੇ ਦੇ ਖ਼ਿਲਾਫ਼ ਨਹੀਂ ਸੀ ਅਤੇ ਸਿਰਫ਼ ਪੰਜਾਬੀ ਨੂੰ ਬਣਦਾ ਹੱਕ ਅਤੇ ਸਥਾਨ ਦੇਣ ਲਈ ਸੀ, ਫਿਰ ਵੀ ਕੁਝ ਫ਼ਿਰਕਾਪ੍ਰਸਤ ਤੰਗ ਦਿਲ ਅਨਸਰਾਂ ਨੇ ਇਸ ਦੀ ਹਰ ਪੱਧਰ 'ਤੇ ਮੁਖ਼ਾਲਫ਼ਤ ਕੀਤੀ। ਇਸ ਵਿਰੋਧ ਨਾਲ ਪੰਜਾਬ ਵਿੱਚ ਧਾਰਮਿਕ ਤੇ ਸਮਾਜਿਕ ਮਾਹੌਲ ਵਿੱਚ ਅਜਿਹੀਆਂ ਤਰੇੜਾਂ ਪਈਆਂ ਹਨ ਜੋ ਭਰਨੀਆਂ ਕਾਫ਼ੀ ਮੁਸ਼ਕਿਲ ਹਨ। ਇਹ ਜ਼ਖ਼ਮ ਜੋ ਹੌਲੀ ਹੌਲੀ ਭਰ ਰਹੇ ਸਨ ਉਹਨਾਂ ਨੂੰ ਅੱਜ ਦੀ ਖ਼ਬਰ ਕਿ '1957 ਵਿੱਚ ਹਿੰਦੀ ਲਈ ਪੰਜਾਬ ਦੇ ਖ਼ਿਲਾਫ਼ ਮੋਰਚਾ ਲਾਉਣ ਵਾਲੇ ਲੋਕਾਂ ਨੂੰ ਫਰੀਡਮ ਫਾਈਟਰ ਦਾ ਸਟੇਟਸ ਮਿਲੇਗਾ', ਨੇ ਫਿਰ ਖਰੋਦ ਦਿੱਤਾ ਹੈ। ਜਿਨ੍ਹਾਂ ਨੇ ਪੰਜਾਬੀ ਦੀ ਮੁਖਾਫਲਤ ਕੀਤੀ ਉਹਨਾਂ ਨੂੰ ਫਰੀਡਮ ਫਾਈਟਰ ਵਜੋਂ ਨਿਵਾਜਣਾ ਸੌੜੀ ਸਿਆਸਤ ਤੋਂ ਪ੍ਰੇਰਿਤ ਹੈ। ਇਸ ਦੇ ਨਤੀਜੇ ਠੀਕ ਨਾ ਹੋਣ ਦਾ ਅੰਦੇਸ਼ਾ ਹੈ।"

ਸੋ, ਹਰਿਆਣੇ ਵਿੱਚ ਉਹਨਾਂ ਲੋਕਾਂ ਨੂੰ ਹੁਣ 'ਅਜ਼ਾਦੀ ਘੁਲਾਟੀਏ' ਦਾ ਦਰਜਾ ਮਿਲਣ ਜਾ ਰਿਹਾ ਹੈ ਜਿਨ੍ਹਾਂ ਨੇ ਪੰਜਾਬੀ ਬੋਲੀ ਦਾ ਵਿਰੋਧ ਕੀਤਾ ਸੀ। ਕੀ ਇਹ ਪੰਜਾਬ ਦੇ ਲੋਕਾਂ ਲਈ ਸ਼ਰਮਸਾਰ ਹੋਣ ਦੀ ਘੜੀ ਨਹੀਂ ਕਿ ਜਦੋਂ ਹਰਿਆਣੇ ਵਿੱਚ ਪੰਜਾਬੀ ਬੋਲੀ ਦੇ ਵਿਰੋਧੀਆਂ ਨੂੰ 'ਅਜ਼ਾਦੀ ਘੁਲਾਟੀਆਂ' ਦਾ ਦਰਜਾ ਮਿਲਣ ਜਾ ਰਿਹਾ ਹੈ ਤਾਂ ਪੰਜਾਬ ਵਿੱਚ ਪੰਜਾਬੀ ਬੋਲੀ ਲਈ ਹਿੱਕ ਡਾਹ ਕੇ ਜੂਝਣ ਵਾਲਿਆਂ ਖਾੜਕੂਆਂ ਨੂੰ 'ਅੱਤਵਾਦੀ' ਕਹਿ ਕੇ ਨਿੰਦਿਆ ਜਾ ਰਿਹਾ ਹੈ। ਕੀ ਪੰਜਾਬ ਦੇ ਲੋਕ ਉਹਨਾਂ ਸਿੰਘ ਸੂਰਮਿਆਂ ਤੇ ਹੋਰਾਂ ਲੋਕਾਂ ਦਾ ਮਾਣ-ਸਨਮਾਨ ਨਹੀਂ ਕਰ ਸਕਦੇ, ਜਿਨ੍ਹਾਂ ਨੇ ਪੰਜਾਬੀ ਬੋਲੀ ਦੇ ਹੱਕ ਵਿੱਚ ਅਵਾਜ਼ ਬੁਲੰਦ ਕੀਤੀ ਸੀ।

ਪੰਜਾਬ ਤੇ ਹਰਿਆਣਾ ਹੁਣ ਦੋ ਬੋਲੀਆਂ ਤੇ ਦੋ ਸੱਭਿਆਤਾਵਾਂ ਦੇ ਪ੍ਰਤੀਕ ਹਨ। ਹਰਿਆਣਾ ਹਿੰਦੂਆਂ ਦੀ ਬੋਲੀ ਤੇ ਸੱਭਿਅਤਾ ਦੀ ਪ੍ਰਤੀਨਿਧਤਾ ਕਰਦਾ ਹੈ ਅਤੇ ਪੰਜਾਬ ਸਿੱਖਾਂ ਦੀ ਬੋਲੀ ਅਤੇ ਸਿੱਖ ਸੱਭਿਅਤਾ ਦੀ। ਖਾੜਕੂ ਲਹਿਰ ਤੋਂ ਬਾਅਦ ਵਿੱਚ ਭਾਰਤੀ ਹਕੂਮਤ ਨੇ ਪੰਜਾਬ ਦੀ ਬੋਲੀ ਨੂੰ ਮਲੀਆਮੇਟ ਕਰਕੇ ਜਿਸ ਰਸਾਤਲ ਤਕ ਪਹੁੰਚਾ ਦਿੱਤਾ ਹੈ, ਉਸ ਬਾਰੇ ਅਤੇ ਹਰਿਆਣੇ ਨੇ ਹਕੂਮਤੀ ਸਰਪ੍ਰਸਤੀ ਹੇਠ ਕੀ ਕੱਟਿਆ ਹੈ, ਉਸ ਬਾਰੇ ਡਾ.ਸਵਰਾਜ ਸਿੰਘ ਦੇ ਵਿਚਾਰ ਪੜ੍ਹਨਯੋਗ ਹਨ:

"ਕੁਝ ਸਮਾਂ ਪਹਿਲਾਂ ਦੋ ਫ਼ਿਲਮਾਂ ਵੇਖੀਆਂ, ਇੱਕ ਸੀ 'ਉੜਤਾ ਪੰਜਾਬ' ਅਤੇ ਦੂਜੀ ਸੀ 'ਸੁਲਤਾਨ' ਭਾਵੇਂ ਇਹਨਾਂ ਦੋਵਾਂ ਨੂੰ ਰਿਲੀਜ਼ ਹੋਇਆਂ ਕਾਫ਼ੀ ਸਮਾਂ ਹੋ ਚੁੱਕਾ ਸੀ ਪਰ ਮੇਰਾ ਵੇਖਣ ਦਾ ਸਬੱਬ ਹੀ ਹੁਣ ਬਣਿਆ। ਇਹ ਦੋਵੇਂ ਫ਼ਿਲਮਾਂ ਇੱਕ ਤਰ੍ਹਾਂ ਨਾਲ ਪੰਜਾਬ ਅਤੇ ਹਰਿਆਣੇ ਦੀ ਤੁਲਨਾ ਕਰਦੀਆਂ ਹਨ। ਦੋਵੇਂ ਗੁਆਂਢੀ ਰਾਜ ਹਨ ਅਤੇ ਪਹਿਲਾਂ ਦੋਵੇਂ ਇੱਕੋ ਸਾਂਝੇ ਰਾਜ ਪੰਜਾਬ ਦਾ ਹਿੱਸਾ ਸਨ। ਇਹ ਸੱਚ ਹੈ ਕਿ ਕਿਸੇ ਸਥਿਤੀ ਨੂੰ ਨਾਟਕੀ ਢੰਗ ਨਾਲ ਪੇਸ਼ ਕਰਨ ਜਾਂ ਫ਼ਿਲਮ ਬਣਾਉਣ ਲਈ ਸਚਾਈ ਨੂੰ ਥੋੜ੍ਹਾ ਜਿਹਾ ਵਧਾ-ਚੜ੍ਹਾ ਕੇ ਪੇਸ਼ ਕਰਨ ਜਾਂ ਉਸ ਨੂੰ ਥੋੜ੍ਹਾ ਜਿਹਾ ਮਰੋੜਨ ਦੀ ਵੀ ਲੋੜ ਹੁੰਦੀ ਹੈ, ਪ੍ਰੰਤੂ ਫਿਰ ਵੀ ਸਮੁੱਚੇ ਤੌਰ 'ਤੇ ਦੋਵਾਂ ਫ਼ਿਲਮਾਂ ਨੇ ਦੋਵਾਂ ਰਾਜਾਂ ਦੀ ਦਿਸ਼ਾ ਅਤੇ ਦਸ਼ਾ ਅਤੇ ਲੋਕਾਂ ਦੀ ਮਾਨਸਿਕ ਸਥਿਤੀ ਦਾ ਚਿਤਰਨ ਕੀਤਾ ਹੈ। ਪੰਜਾਬ

ਵਿੱਚ ਕਈ ਲੋਕ ਇਹ ਮਹਿਸੂਸ ਕਰਦੇ ਹਨ ਕਿ ਪੰਜਾਬ ਸਹੀ ਦਿਸ਼ਾ ਵੱਲ ਨਹੀਂ ਜਾ ਰਿਹਾ। ਇਸ ਦੇ ਉਲਟ ਹਰਿਆਣਾ ਦੇ ਲੋਕ ਆਮ ਤੌਰ 'ਤੇ ਉਤਸ਼ਾਹ ਵਾਲੀ ਸਥਿਤੀ ਵਿੱਚ ਪਾਏ ਜਾਂਦੇ ਹਨ।

ਮੈਨੂੰ ਲਗਦਾ ਹੈ ਕਿ ਪੰਜਾਬ ਵਿੱਚ ਸਮਾਜਿਕ ਅਸਥਿਰਤਾ ਅਤੇ ਪਰਿਵਾਰਕ ਬਿਖੇਰ ਦਾ ਮੁੱਖ ਕਾਰਨ ਪੰਜਾਬ ਵਿੱਚੋਂ ਹੋ ਰਿਹਾ ਵੱਡੇ ਪੱਧਰ ਦਾ ਪ੍ਰਵਾਸ ਹੈ। ਅੱਜ ਇਹ ਪ੍ਰਵਾਸ ਦੀ ਥਾਂ ਤੇ ਨਿਕਾਸ ਬਣ ਚੁੱਕਾ ਹੈ। ਪੰਜਾਬ ਵਿੱਚੋਂ ਉਹ ਵੀ ਪ੍ਰਵਾਸ ਕਰ ਰਹੇ ਹਨ, ਜਿਨ੍ਹਾਂ ਨੂੰ ਇੱਥੋਂ ਦਾ ਸ੍ਰੇਸ਼ਟ ਵਰਗ ਕਿਹਾ ਜਾ ਸਕਦਾ ਹੈ।

'ਸੁਲਤਾਨ' ਫਿਲਮ ਵਿੱਚ ਇਹ ਵਿਖਾਇਆ ਗਿਆ ਹੈ ਕਿ ਹਰਿਆਣੇ ਦੇ ਨੌਜਵਾਨ ਇਹ ਮਹਿਸੂਸ ਕਰਦੇ ਹਨ ਕਿ ਇੱਥੇ ਰਹਿ ਕੇ ਹੀ ਬਹੁਤ ਕੁਝ ਹਾਸਲ ਕੀਤਾ ਜਾ ਸਕਦਾ ਹੈ ਪ੍ਰੰਤੂ ਪੰਜਾਬ ਦੇ ਨੌਜਵਾਨਾਂ ਨੂੰ ਕਿਸੇ ਨਾ ਕਿਸੇ ਢੰਗ ਨਾਲ ਹੱਲ ਪ੍ਰਵਾਸ ਵਿੱਚ ਹੀ ਨਜ਼ਰ ਆ ਰਿਹਾ ਹੈ। ਆਪਣੇ ਸੱਭਿਆਚਾਰ, ਪਰੰਪਰਾਵਾਂ, ਕਦਰਾਂ-ਕੀਮਤਾਂ ਅਤੇ ਪਰਿਵਾਰਕ ਰਿਸ਼ਤਿਆਂ ਨੂੰ ਸੰਭਾਲਣ ਵਿੱਚ ਹਰਿਆਣਾ ਪੰਜਾਬ ਨਾਲੋਂ ਬਹੁਤ ਅੱਗੇ ਹੈ ਅਤੇ ਖਾਸ ਕਰਕੇ ਦੋਵਾਂ ਰਾਜਾਂ ਦੇ ਸਿਰਕੱਢ ਭਾਈਚਾਰਿਆਂ ਵਿੱਚ ਇਹ ਫ਼ਰਕ ਹੋਰ ਵੀ ਜ਼ਿਆਦਾ ਹੈ। ਕੁਝ ਲੋਕ ਇਹ ਵੀ ਕਹਿੰਦੇ ਹਨ ਕਿ ਇਹ ਫ਼ਰਕ ਤਾਂ ਹੈ ਕਿਉਂਕਿ ਕੇਂਦਰ ਹਰਿਆਣੇ ਨੂੰ ਉਤਸ਼ਾਹਿਤ ਕਰਦਾ ਹੈ ਅਤੇ ਪੰਜਾਬ ਨਾਲ ਪੱਖਪਾਤ ਅਤੇ ਵਿਤਕਰਾ ਕਰਦਾ ਹੈ। ਮੈਨੂੰ ਲਗਦਾ ਹੈ ਕਿ ਇਹ ਇੱਕ ਬਹੁਤ ਗੁੰਝਲਦਾਰ ਅਤੇ ਬਹੁਪੱਖੀ ਮਸਲਾ ਹੈ, ਜਿਸ ਦੇ ਆਰਥਿਕ, ਸਮਾਜਿਕ, ਸੱਭਿਆਚਾਰਕ ਅਤੇ ਇਤਿਹਾਸਕ ਪੱਖ ਹਨ। ਪ੍ਰੰਤੂ ਸਾਨੂੰ ਇਸ ਤੱਥ ਨੂੰ ਧਿਆਨ ਵਿੱਚ ਰੱਖਣਾ ਪਵੇਗਾ ਕਿ ਸੰਸਾਰੀਕਰਨ ਦੇ ਯੁੱਗ ਵਿੱਚ ਸੱਭਿਆਚਾਰਕ ਪੱਖ ਬਹੁਤ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਪੰਜਾਬ ਭਾਰਤ ਵਿੱਚ ਖਪਤਕਾਰੀ ਸੱਭਿਆਚਾਰ ਦਾ ਗੜ੍ਹ ਬਣ ਗਿਆ ਹੈ। ਪੰਜਾਬ ਵਿੱਚ ਖਪਤਕਾਰੀ ਸੱਭਿਆਚਾਰ ਦੇ ਭਾਰੂ ਹੋਣ ਨਾਲ ਪੰਜਾਬ ਨੇ ਆਪਣਾ ਰਵਾਇਤੀ ਸੱਭਿਆਚਾਰ ਅਤੇ ਕਦਰਾਂ-ਕੀਮਤਾਂ ਹੋਰਨਾਂ ਰਾਜਾਂ ਦੀ ਤੁਲਨਾ ਵਿੱਚ ਜ਼ਿਆਦਾ ਗੁਆਏ ਹਨ। ਇਸ ਕਰਕੇ ਪੰਜਾਬ ਜ਼ਿਆਦਾ ਅਸਥਿਰ ਹੋ ਗਿਆ ਹੈ ਅਤੇ ਪੰਜਾਬ ਵਿੱਚ ਸਮਾਜਿਕ ਰਿਸ਼ਤੇ ਕਮਜ਼ੋਰ ਹੋਣ ਅਤੇ ਪਰਿਵਾਰਕ ਬਿਖੇਰ ਦੀਆਂ ਪ੍ਰਕਿਰਿਆਵਾਂ ਦੂਜੇ ਰਾਜਾਂ ਨਾਲੋਂ ਜ਼ਿਆਦਾ ਤੇਜ਼ ਹੋ ਗਈਆਂ ਹਨ। ਇਸ ਤੱਥ ਨੇ ਪੰਜਾਬੀਆਂ ਦੀ ਸਰੀਰਕ ਅਤੇ ਮਾਨਸਿਕ ਸਿਹਤ ਨੂੰ ਬਹੁਤ ਬੁਰੀ ਤਰ੍ਹਾਂ ਪ੍ਰਭਾਵਿਤ ਕੀਤਾ ਹੈ। ਮੇਰਾ ਦਾਅਵਾ ਹੈ ਕਿ ਜੇ ਕੋਈ ਯੂਨੀਵਰਸਿਟੀ ਜਾਂ ਹੋਰ ਅਕਾਦਮਿਕ ਸੰਸਥਾ ਪੰਜਾਬ ਦੇ ਜੱਟਾਂ ਅਤੇ ਹਰਿਆਣੇ ਦੇ ਜਾਟਾਂ ਦਾ ਤੁਲਨਾਤਮਿਕ ਅਧਿਐਨ ਕਰਵਾਏ ਤਾਂ ਸਚਾਈ ਬਿਲਕੁਲ ਸਪਸ਼ਟ ਹੋ ਜਾਏਗੀ।

ਮੈਨੂੰ ਲਗਦਾ ਹੈ ਕਿ ਅਜਿਹਾ ਸਰਵੇਖਣ ਇਹ ਸਾਬਤ ਕਰੇਗਾ ਕਿ ਪੰਜਾਬ ਦੇ ਜੱਟ ਹਰਿਆਣੇ ਦੇ ਜਾਟਾਂ ਨਾਲੋਂ ਵਸਤੂਆਂ ਦੀ ਖਪਤ ਵਿੱਚ ਅੱਗੇ ਹਨ। ਉਹਨਾਂ ਕੋਲ ਜ਼ਿਆਦਾ ਕਾਰਾਂ ਹਨ, ਟੀ.ਵੀ. ਹਨ, ਫਰਿੱਜ ਹਨ, ਕੰਪਿਊਟਰ ਹਨ, ਸਮਾਰਟ ਫੋਨ ਅਤੇ ਟੈਬਲਿਟ ਹਨ ਪ੍ਰੰਤੂ ਜਾਟਾਂ ਕੋਲ ਜ਼ਿਆਦਾ ਸਥਿਰ ਪਰਿਵਾਰ ਅਤੇ ਸਮਾਜ ਹਨ। ਤਲਾਕ ਅਤੇ ਅਸਫਲ ਵਿਆਹਾਂ ਵਿੱਚ ਜੱਟ ਜਾਟਾਂ ਨਾਲੋਂ ਅੱਗੇ ਹਨ। ਮੈਨੂੰ ਲਗਦਾ ਹੈ ਕਿ ਸਮੁੱਚੇ ਤੌਰ 'ਤੇ ਜਾਟਾਂ ਦੀ ਸਰੀਰਕ ਅਤੇ ਮਾਨਸਿਕ ਸਿਹਤ ਜੱਟਾਂ ਨਾਲੋਂ ਚੰਗੀ ਹੈ। ਉਹਨਾਂ ਵਿੱਚ ਬਲੱਡ ਪ੍ਰੈਸ਼ਰ, ਦਿਲ ਦੇ ਰੋਗ,



ਡਾਇਬਟੀਜ਼ ਅਤੇ ਕੈਂਸਰ ਜੱਟਾਂ ਨਾਲੋਂ ਘੱਟ ਹਨ। ਇਸੇ ਤਰ੍ਹਾਂ ਜਾਟਾਂ ਵਿੱਚ ਮਾਨਸਿਕ ਬਿਮਾਰੀਆਂ ਜਿਵੇਂ ਐਂਗਜ਼ਾਇਟੀ (ਫਿਕਰ), ਡਿਪਰੈਸ਼ਨ (ਉਦਾਸੀ) ਜਾਟਾਂ ਵਿੱਚ ਜੱਟਾਂ ਨਾਲੋਂ ਘੱਟ ਹਨ। ਖੁਦਕੁਸ਼ੀਆਂ ਦਾ ਰੁਝਾਨ ਵੀ ਹਰਿਆਣੇ ਦੇ ਕਿਸਾਨਾਂ ਵਿੱਚ ਪੰਜਾਬ ਦੇ ਕਿਸਾਨਾਂ ਨਾਲੋਂ ਬਹੁਤ ਘੱਟ ਹੈ।

ਮੈਨੂੰ ਲਗਦਾ ਹੈ ਕਿ ਮੇਰੇ ਪ੍ਰਭਾਵਾਂ ਦੀ ਪੁਸ਼ਟੀ ਕਰਨ ਲਈ ਇੱਕ ਤੁਲਨਾਤਮਿਕ ਅਧਿਐਨ ਬਹੁਤ ਜ਼ਰੂਰੀ ਹੈ। ਜੇ ਮੇਰੇ ਪ੍ਰਭਾਵ ਠੀਕ ਸਾਬਤ ਹੋ ਜਾਂਦੇ ਹਨ ਤਾਂ ਅਸੀਂ ਇਸ ਨਤੀਜੇ 'ਤੇ ਹੀ ਪਹੁੰਚਾਂਗੇ ਕਿ ਜ਼ਿਆਦਾ ਖਪਤ ਦੀਆਂ ਵਸਤੂਆਂ ਨਾ ਤਾਂ ਜ਼ਿਆਦਾ ਖੁਸ਼ੀ ਅਤੇ ਨਾ ਹੀ ਜ਼ਿਆਦਾ ਸਥਿਰਤਾ ਲਿਆਉਂਦੀਆਂ ਹਨ। ਅਸੀਂ ਇਹ ਨਤੀਜਾ ਵੀ ਕੱਢ ਸਕਦੇ ਹਾਂ ਕਿ ਆਰਥਿਕ ਲਾਭ ਅਤੇ ਸੱਭਿਆਚਾਰ ਦਾ ਨੁਕਸਾਨ ਸਮੁੱਚੇ ਤੌਰ 'ਤੇ ਘਾਟੇ ਦਾ ਸੌਦਾ ਹੈ। ਮੈਨੂੰ ਇਹ ਵੀ ਲਗਦਾ ਹੈ ਕਿ ਫਿਲਮਾਂ 'ਉੜਤਾ ਪੰਜਾਬ' ਅਤੇ 'ਸੁਲਤਾਨ' ਇੱਕ-ਦੂਜੇ ਦੀਆਂ ਪੂਰਕ ਹਨ। ਇੱਕ ਫ਼ਿਲਮ ਇਹ ਸਾਬਤ ਕਰਦੀ ਹੈ ਕਿ ਜੇ ਮਨੁੱਖੀ ਜਜ਼ਬਾ ਕਮਜ਼ੋਰ ਹੋ ਗਿਆ ਤਾਂ ਡਰੱਗਸ ਦੇ ਦੁਖਾਂਤ ਨੇ ਸਾਨੂੰ ਘੇਰ ਲਿਆ। ਦੂਜੀ ਫ਼ਿਲਮ ਇਹ ਸਾਬਤ ਕਰ ਰਹੀ ਹੈ ਕਿ ਜੇ ਮਨੁੱਖੀ ਜਜ਼ਬਾ ਕਾਇਮ ਹੈ ਤਾਂ ਕੁਝ ਵੀ ਹਾਸਲ ਕੀਤਾ ਜਾ ਸਕਦਾ ਹੈ ਅਤੇ ਜੀਵਨ ਅਰਥਪੂਰਨ ਬਣ ਸਕਦਾ ਹੈ। ਹੁਣ ਸਵਾਲ ਇਹ ਹੈ ਕਿ ਪੰਜਾਬ ਵਿੱਚ ਮਨੁੱਖੀ ਜਜ਼ਬਾ ਕਿਉਂ ਕਮਜ਼ੋਰ ਹੋ ਗਿਆ ਹੈ? ਇਸ ਬਾਰੇ ਮੈਂ ਆਪਣੀਆਂ ਧਾਰਨਾਵਾਂ ਸਾਂਝੀਆਂ ਕਰਨਾ ਚਾਹਾਂਗਾ। ਮੈਨੂੰ ਲਗਦਾ ਹੈ ਕਿ ਸਿਰਕੱਢ ਭਾਈਚਾਰਾ ਹੋਣ ਕਾਰਨ ਜੱਟ ਭਾਈਚਾਰਾ ਪੰਜਾਬੀ ਸੱਭਿਆਚਾਰ ਅਤੇ ਪੰਜਾਬੀ ਜੀਵਨ ਢੰਗ ਨੂੰ ਪ੍ਰਭਾਵਿਤ ਕਰਦਾ ਹੈ। ਮੈਨੂੰ ਇਹ ਵੀ ਲਗਦਾ ਹੈ ਕਿ ਇਸ ਭਾਈਚਾਰੇ ਦੇ ਇਤਿਹਾਸਕ ਵਿਕਾਸ ਵਿੱਚ ਦੂਜੇ ਭਾਈਚਾਰਿਆਂ ਨਾਲੋਂ ਫਰਕ ਹੈ। ਇਸ ਭਾਈਚਾਰੇ ਨੂੰ ਭਾਰਤੀ ਮੁੱਖਧਾਰਾ ਵਿੱਚ ਲਿਆਉਣ ਵਾਲਾ ਸਿੱਖ ਧਰਮ ਹੈ ਜਦੋਂ ਕਿ ਦੂਜੇ ਭਾਈਚਾਰੇ ਸਿੱਖ ਧਰਮ ਦੇ ਹੋਂਦ ਵਿੱਚ ਆਉਣ ਤੋਂ ਪਹਿਲਾਂ ਭਾਰਤੀ ਮੁੱਖਧਾਰਾ ਦਾ ਅੰਗ ਬਣ ਚੁੱਕੇ ਹਨ। ਇਸ ਲਈ ਜੱਟ ਭਾਈਚਾਰੇ ਦੀ ਮੁਕੰਮਲ ਪਛਾਣ ਜੱਟ ਸਿੱਖ ਹੈ ਅਤੇ ਆਪਣੀ ਸਿੱਖ ਪਛਾਣ ਤੋਂ ਬਿਨਾਂ ਇਸ ਦੀ ਪਛਾਣ ਅਧੂਰੀ ਹੋ ਜਾਂਦੀ ਹੈ। ਇਹ ਵੀ ਕਿਹਾ ਜਾ ਸਕਦਾ ਹੈ ਕਿ ਜੱਟ ਇਤਿਹਾਸਕ ਪਛਾਣ ਹੈ ਅਤੇ ਸਿੱਖੀ ਸਿਧਾਂਤਕ ਜਾਂ ਫਲਸਫੇ ਦੀ ਪਛਾਣ ਹੈ। ਜਿੰਨਾ ਚਿਰ ਫਲਸਫਾ ਇਤਿਹਾਸ ਤੋਂ ਉੱਪਰ ਰਹੇਗਾ, ਓਨਾ ਚਿਰ ਉੱਨਤੀ ਹੋਏਗੀ। ਪੰਜਾਬ ਦੇ ਇਤਿਹਾਸ 'ਤੇ ਇੱਕ ਸੰਖੇਪ ਝਾਤ ਮਾਰਨ ਨਾਲ ਹੀ ਇਸ ਤੱਥ ਦੀ ਪੁਸ਼ਟੀ ਹੋ ਜਾਏਗੀ ਕਿ ਜਦੋਂ ਜੱਟ ਸਿੱਖ ਸਮੀਕਰਨ ਵਿੱਚ ਸਿੱਖ ਪੱਖ ਭਾਰੂ ਰਿਹਾ ਤਾਂ ਇਸ ਭਾਈਚਾਰੇ ਅਤੇ ਸਮੁੱਚੇ ਪੰਜਾਬ ਨੇ ਬੇਮਿਸਾਲ ਉੱਨਤੀ ਕੀਤੀ। ਬਦਕਿਸਮਤੀ ਨਾਲ ਇਹ ਵੀ ਸੱਚ ਸਾਬਤ ਹੋ ਰਿਹਾ ਹੈ ਕਿ ਜੇ ਇਹ ਸਮੀਕਰਨ ਉਲਟ ਹੋ ਗਏ ਅਰਥਾਤ ਜੱਟ ਪੱਖ ਸਿੱਖ ਪੱਖ 'ਤੇ ਭਾਰੂ ਹੋ ਗਿਆ ਤਾਂ ਪੰਜਾਬ ਅਤੇ ਪੰਜਾਬੀਆਂ ਦਾ ਬਹੁਤ ਨੁਕਸਾਨ ਹੋ ਸਕਦਾ ਹੈ। ਸਾਡੇ ਮਹਾਨ ਵਿਦਵਾਨ ਪ੍ਰੋਫੈਸਰ ਪੂਰਨ ਸਿੰਘ ਨੇ ਇਸ ਸਚਾਈ ਨੂੰ ਬਹੁਤ ਸਮਾਂ ਪਹਿਲਾਂ ਹੀ ਬੁੱਝ ਲਿਆ ਸੀ ਜਦੋਂ ਉਹਨਾਂ ਨੇ ਲਿਖਿਆ ਕਿ 'ਪੰਜਾਬ ਜਿਊਂਦਾ ਗੁਰਾਂ ਦੇ ਨਾਂਅ 'ਤੇ' ਅਰਥਾਤ ਜਿੰਨਾ ਚਿਰ ਫਲਸਫਾ ਰੋਜ਼ਾਨਾ ਦੀ ਜੀਵਨ-ਸ਼ੈਲੀ ਵਿੱਚ ਭਾਰੂ ਰਹੇਗਾ, ਓਨੀ ਦੇਰ ਪੰਜਾਬ ਕਾਇਮ ਰਹੇਗਾ ਅਤੇ ਪ੍ਰਫੁੱਲਿਤ ਰਹੇਗਾ।"

ਮੇਰਾ ਯਕੀਨ ਹੈ ਕਿ ਜੇ ਤੁਸੀਂ ਆਪਣੀ ਮਾਂ ਨੂੰ, ਮਾਂ-ਬੋਲੀ ਨੂੰ ਪਿਆਰ ਕਰਦੇ ਹੋ ਤਾਂ ਲਾਜਮੀ ਹੀ ਉਹਨਾਂ ਲੋਕਾਂ ਪ੍ਰਤੀ, ਉਹਨਾਂ ਆਗੂਆਂ, ਜਥੇਬੰਦੀਆਂ, ਧਿਰਾਂ, ਰੁਝਾਨਾਂ ਨੂੰ ਨਫ਼ਰਤ ਕਰੋਗੇ ਜਿਹੜੇ ਪੰਜਾਬੀ ਮਾਂ-ਬੋਲੀ ਨਾਲ ਧਰੋਹ ਕਮਾ ਰਹੇ ਹਨ। ਪੰਜਾਬੀ ਮਾ-ਬੋਲੀ ਦਾ ਘਾਣ ਕਰਨ ਲਈ ਇਹ ਲੋਕ ਬੜੇ ਜ਼ੋਰ-ਸ਼ੋਰ ਨਾਲ ਪੰਜਾਬੀ ਬੋਲੀ ਦੇ ਹੱਕ ਵਿੱਚ ਗਰਜਵੇਂ ਐਲਾਨ ਕਰਦੇ ਹਨ ਪਰ ਉੱਝ ਹਰ ਓਸ ਰੁਝਾਨ ਨੂੰ ਸ਼ਹਿ, ਸਮਰਥਨ ਤੇ ਸਰਪ੍ਰਸਤੀ ਦਿੰਦੇ ਹਨ, ਜਿਹੜੇ ਪੰਜਾਬੀ ਮਾਂ-ਬੋਲੀ ਦੇ ਖਿਲਾਫ਼ ਭੁਗਤਦੇ ਹਨ। ਹੁਣ ਵੀ ਪੰਜਾਬ ਸਰਕਾਰ ਨੇ ਨਵੰਬਰ ਮਹੀਨੇ ਵਿਚ ਪੰਜਾਬੀ ਸੂਬਾ ਬਣਨ ਦੀ ਵਰ੍ਹੇਗੰਢ ਦੇ ਬਹਾਨੇ ਡਰਾਮੇਬਾਜ਼ੀ ਕਰਨੀ ਹੈ।

ਇਹ ਕੇਵਲ ਪੰਜਾਬੀ ਬੋਲੀ ਅਤੇ ਸਿਖਾਂ ਨਾਲ ਨਹੀਂ ਹੋ ਰਿਹਾ। ਇਸ ਮੁਲਕ ਵਿਚ ਹਿੰਦੂਆਂ ਨੇ ਹਿੰਦੀ ਤੋਂ ਬਿਨਾਂ ਬਾਕੀ ਬੋਲੀਆਂ ਤੇ ਸੱਭਿਆਚਾਰਾਂ ਨੂੰ ਮਲੀਆਮੇਟ ਕਰਨ ਦਾ ਅਹਿਦ ਕੀਤਾ ਹੋਇਆ ਹੈ। ਇਸ ਮੁਲਕ ਵਿੱਚ ਧਰਮ-ਨਿਰਪੱਖਤਾ ਦੇ ਅਰਥ ਹਨ ਕਿ ਹਿੰਦੀ ਬੋਲਣ ਵਾਲਿਆਂ ਲੋਕਾਂ ਨੂੰ ਦੂਜਿਆਂ ਦੀ ਬੋਲੀ ਖੋਹਣ ਦਾ ਅਤੇ ਹਿੰਦੂਆਂ ਨੂੰ ਦੂਜਿਆਂ ਦੇ ਧਰਮ, ਸੱਭਿਆਚਾਰ ਤੇ ਹੋਰ ਸਭ ਕੁਝ ਖੋਹ ਲੈਣ ਦਾ ਹੱਕ ਹੈ। ਹਰ ਖਿੱਤੇ ਵਿੱਚ ਹਿੰਦੂਤਵੀਆਂ ਨੂੰ ਹੱਥ ਠੋਕੇ ਮਿਲ ਗਏ ਹਨ ਜਿਹੜੇ ਆਪੋ-ਆਪਣੇ ਲੋਕਾਂ, ਬੋਲੀਆਂ, ਧਰਮਾਂ, ਸੱਭਿਆਚਾਰਾਂ ਨਾਲ ਧਰੋਹ ਕਮਾ ਰਹੇ ਹਨ। ਪੰਜਾਬ ਵਿੱਚ ਬਾਦਲਕਿਆਂ 'ਤੇ ਹੀ ਭਰੋਸਾ ਸੀ ਕਿ ਇਹ ਪੰਜਾਬ ਤੇ ਪੰਥ ਦੇ ਹਿੱਤਾਂ ਦੀ ਰਾਖੀ ਕਰਨਗੇ। ਪਰ ਇਹ ਲੋਕ ਤਾਂ ਦਿੱਲੀ ਤੇ ਨਾਗਪੁਰ ਦੇ ਗੁਲਾਮ ਬਣ ਬੈਠੇ। ਸਿੱਖੀ ਤੇ ਪੰਜਾਬ ਦੇ ਹੱਕ ਵਿੱਚ ਡਟਣ ਵਾਲਿਆਂ ਨੂੰ ਇਹ ਲੋਕ ਆਪਣੇ ਵੈਰੀ ਸਮਝਦੇ ਹਨ। ਇਸੇ ਕਰਕੇ ਇਹਨਾਂ ਦਾ ਏਜੰਡਾ ਹੈ ਕਿ ਖਾੜਕੂਆਂ ਨੇ ਜੋ ਪੰਜਾਬੀ ਬੋਲੀ ਅਤੇ ਸਿੱਖ ਸੱਭਿਆਚਾਰ ਦੇ ਹੱਕ ਵਿੱਚ ਕੀਤਾ ਹੈ, ਅਸੀਂ ਉਸ ਦੇ ਖਿਲਾਫ਼ ਕਰਕੇ ਵਿਖਾਉਣਾ ਹੈ।

ਬਾਦਲ ਦਲ ਪੂਰਾ ਜ਼ੋਰ ਲਾ ਕੇ ਦਰਸਾ ਰਿਹਾ ਹੈ ਕਿ ਪੰਜਾਬੀ ਬੋਲੀ ਦਾ ਘਾਣ ਕਰਕੇ, ਸਿੱਖੀ ਦੇ ਬੇੜਾ ਗਰਕ ਕਰਕੇ, ਸਿੱਖਾਂ ਦਾ ਹਿੰਦੂਕਰਨ ਕਰਨ ਲਈ ਹੁਣ ਹਿੰਦੂਤਵੀ ਤਾਕਤਾਂ ਨੂੰ ਖੁਦ ਕੁਝ ਕਰਨ ਦੀ ਲੋੜ ਨਹੀਂ ਰਹੀ ਤੇ ਇਹ ਕਾਰਜ ਹੁਣ ਬਾਦਲ ਦਲ ਬੜੀ ਬਖੂਬੀ ਕਰ ਸਕਦਾ ਹੈ। ਬਾਦਲ ਦਲ ਹਰ ਸੰਭਵ ਕੋਸ਼ਿਸ ਕਰ ਰਿਹਾ ਹੈ ਕਿ ਹਿੰਦੂਤਵੀ ਉਹਨਾਂ ਦੀ ਇਸ 'ਯੋਗਤਾ' ਨੂੰ ਪਰਵਾਨ ਕਰ ਲੈਣ ਪਰ ਅਜੇ ਤਕ ਹਿੰਦੂਵਾਦੀ ਤਾਕਤਾਂ ਨੂੰ ਬਾਦਲ ਦਲ ਬਾਰੇ ਕੁਝ ਭਰਮ ਹਨ। ਜਿਸ ਦਿਨ ਇਹ ਭਰਮ ਨਿਕਲ ਗਿਆ ਓਸ ਦਿਨ ਤੋਂ ਪੰਜਾਬ ਦੇ ਸਾਰੇ ਭਾਜਪਾ ਤੇ ਆਰ.ਐੱਸ.ਐੱਸ. ਦੇ ਵਰਕਰ ਬਾਦਲ ਦਲ ਵਿੱਚ ਸ਼ਾਮਿਲ ਹੋ ਜਾਣਗੇ। ਇਸ ਮੁਲਕ ਨੂੰ ਹਿੰਦੂ-ਰਾਸਟਰ ਬਣਾਉਣ ਲਈ ਚੱਲ ਰਹੇ ਪ੍ਰੋਜੈਕਟਾਂ ਉੱਤੋਂ ਧਰਮ-ਨਿਰਪੱਖਤਾ ਦਾ ਬੁਰਕਾ ਸਹਿਜੇ ਸਹਿਜੇ ਲੱਥ ਰਿਹਾ ਹੈ। ਬਾਦਲ ਦਲ ਰਾਹੀਂ ਸਿੱਖੀ ਦਾ ਹਿੰਦੂਕਰਨ ਕਰਨ ਬਾਰੇ ਕਿਸੇ ਨੂੰ ਕੋਈ ਵਹਿਮ ਨਹੀਂ। ਸਿੱਖਾਂ ਦੇ 'ਬਾਗ਼ੀ ਜਾਂ ਬਾਦਸ਼ਾਹ' ਵਾਲੇ ਸੰਕਲਪ ਨੂੰ ਬਾਦਲ ਦਲ ਰਾਹੀਂ ਘੇਰਿਆ ਜਾ ਰਿਹਾ ਹੈ।

ਅੰਤ ਵਿੱਚ ਇਹ ਕਹਿਣ ਨੂੰ ਦਿਲ ਕਰਦਾ ਹੈ ਕਿ ਕੀ ਪੰਜਾਬ ਦੇ ਲੋਕ, ਪੰਜਾਬ ਵਿੱਚ ਵਿਚਰਦੀਆਂ ਪੰਜਾਬੀ ਨੂੰ ਪਿਆਰ ਕਰਨ ਵਾਲੀ ਹਸਤੀਆਂ ਤੇ ਜਥੇਬੰਦੀਆਂ, ਸਿੱਖੀ ਦੀ ਚੜ੍ਹਦੀ ਕਲਾ ਲੋਚਦੀਆਂ ਸੰਸਥਾਵਾਂ ਨਵੰਬਰ ਮਹੀਨੇ ਵਿੱਚ ਕੋਈ ਐਹੋ ਜਿਹਾ ਪ੍ਰੋਗਰਾਮ ਨਹੀਂ ਉਲੀਕ



ਸਕਦੀਆਂ ਜਿਸ ਦਾ ਮੰਤਵ ਪੰਜਾਬ ਵਿੱਚ ਸ਼ੁੱਧ ਪੰਜਾਬੀ ਲਿਖਣੀ-ਲਿਖਵਾਉਣੀ ਹੋਵੇ। ਨੌਜਵਾਨ ਹਰ ਸਰਕਾਰੀ ਤੇ ਗੈਰ ਸਰਕਾਰੀ ਅਦਾਰੇ ਵਿੱਚ ਜਾ ਕੇ ਪੰਜਾਬੀ ਬੋਲੀ ਦੇ ਹੱਕ ਵਿੱਚ ਲਾਮਬੰਦੀ ਕਰਨ। ਪੰਜਾਬ ਸਰਕਾਰ ਨੇ ਪੰਜਾਬੀ ਦੇ ਹੱਕ ਵਿੱਚ ਕਨੂੰਨ ਤਾਂ ਬਣਾਇਆ ਹੀ ਹੋਇਆ ਹੈ। ਪੰਜਾਬ ਦੇ ਜਿਸ ਵੀ ਦਫ਼ਤਰ ਵਿੱਚ ਪੰਜਾਬੀ ਨੂੰ ਛੁਟਿਆਇਆ ਜਾ ਰਿਹਾ ਹੋਵੇ, ਓਥੇ ਜਾ ਕੇ ਉਹਨਾਂ ਲੋਕਾਂ ਨੂੰ ਸ਼ਰਮਸਾਰ ਕੀਤਾ ਜਾਵੇ ਕਿ ਇਹ ਪੰਜਾਬ ਹੈ, ਪੰਜਾਬੀ ਦਾ ਸਤਿਕਾਰ ਕਰੋ। ਮੋਬਾਈਲ ਕੰਪਨੀਆਂ 'ਤੇ ਹੋਰ ਉਹ ਥਾਂ ਜਿੱਥੇ ਪੰਜਾਬੀ ਬੋਲਣ ਵਾਲੇ ਜਾ ਕੇ ਡੌਰ-ਭੌਰ ਹੋ ਜਾਂਦੇ ਨੇ, ਓਥੇ ਬੋਰਡ ਲਿਖ ਕੇ ਲਾਏ ਜਾਣ ਕਿ ਇਥੇ ਸਿਰਫ਼ ਪੰਜਾਬੀ ਬੋਲੀ ਜਾਵੇਗੀ। ਪੰਜਾਬ, ਪੰਜਾਬੀਆਂ ਦਾ ਨਾਹਰੇ ਹੇਠ ਪੰਜਾਬ ਦੇ ਹਰ ਦਰ-ਘਰ ਵਿੱਚ ਪੰਜਾਬੀ ਮਾਂ-ਬੋਲੀ ਦਾ ਝੰਡਾ ਬੁਲੰਦ ਕੀਤਾ ਜਾਵੇ।

ਸਾਨੂੰ ਪਤਾ ਹੈ ਕਿ ਪੰਜਾਬੀ ਮਾਂ-ਬੋਲੀ ਦਾ ਬੋਲਬਾਲਾ ਕਰਨਾ ਬੜਾ ਔਖਾ ਕੰਮ ਹੈ। ਪਰ ਜੇ ਹੋਰ ਕੁਝ ਨਹੀਂ ਕਰ ਸਕਦੇ ਤਾਂ ਉਹਨਾਂ ਜੁਝਾਰੂਆਂ ਨੂੰ ਹੀ ਯਾਦ ਕਰ ਲਈਏ, ਜਿਨ੍ਹਾਂ ਨੇ ਸਿਰਾਂ ਉੱਪਰ ਕੱਫਣ ਬੰਨ੍ਹ ਕੇ ਪੰਜਾਬੀ ਲਾਗੂ ਕਰਵਾਈ ਸੀ।

• • • • •

# ਹਉਕੇ ਦੀ ਪੀੜ

26 ਮਈ 2017! ਸ਼ਾਮ ਦੇ ਤਿੰਨ, ਸਵਾ ਤਿੰਨ ਦਾ ਵੇਲਾ ਹੋਵੇਗਾ। ਅਚਾਨਕ ਮੈਨੂੰ 'ਖਾਲਸਾ ਫ਼ਤਹਿਨਾਮਾ' ਦੇ ਸੰਪਾਦਕ ਸ. ਰਣਜੀਤ ਸਿੰਘ ਦਾ ਫ਼ੋਨ ਆਇਆ ਕਿ 'ਲੱਗਾ ਪਤਾ 'ਗਿੱਲ' ਮਰ ਗਿਆ..?' ਫਿਰ ਸੋਸ਼ਿਲ ਮੀਡੀਆ 'ਤੇ ਇਸ ਸੰਬੰਧੀ ਪੋਸਟਾਂ ਪੈਣ ਲੱਗ ਪਈਆਂ। ਪੰਜਾਬ ਪੁਲੀਸ ਦੇ ਮੁਖੀ ਰਹੇ ਕੇ.ਪੀ.ਐੱਸ. 'ਗਿੱਲ' ਦਾ (82 ਸਾਲਾ ਉਮਰ ਭੋਗ ਕੇ ਬਾਅਦ ਦੁਪਹਿਰ 2.55 ਵਜੇ) ਦਿੱਲੀ ਦੇ ਸਰ ਗੰਗਾ ਰਾਮ ਹਸਪਤਾਲ ਵਿੱਚ ਦੇਹਾਂਤ ਹੋ ਗਿਆ। ਉਹ 18 ਮਈ ਤੋਂ ਗੁਰਦਾ ਵਿਭਾਗ ਦੇ ਮੁਖੀ ਡਾਕਟਰ ਡੀ.ਐੱਸ. ਰਾਣਾ ਦੀ ਨਿਗਰਾਨੀ ਵਿੱਚ ਇਲਾਜ ਅਧੀਨ ਸਨ। ਡਾ. ਰਾਣਾ ਮੁਤਾਬਕ 'ਗਿੱਲ' ਗੁਰਦੇ ਦੀ ਬਿਮਾਰੀ ਤੇ ਦਿਲ ਦੇ ਰੋਗ ਤੋਂ ਪੀੜਤ ਸੀ। ਡਾਕਟਰ ਮੁਤਾਬਕ ਉਹਨਾਂ ਦਾ ਗੁਰਦਾ ਖ਼ਤਮ ਹੋਣ ਕੰਢੇ ਸੀ, ਪਰ ਉਹਨਾਂ ਦੀ ਮੌਤ ਦਿਲ ਦਾ ਦੌਰਾ ਪੈਣ ਕਾਰਨ ਹੋਈ।

ਇੱਕ ਪਲ ਲਈ ਮੈਂ ਸੁੰਨ ਜਿਹਾ ਹੋ ਗਿਆ। ਫੇਰ ਕਾਹਲ ਜਿਹੀ ਨਾਲ ਬੀਜੀ ਕੋਲ ਗਿਆ। ਮੇਰੀ ਸਿੰਘਣੀ ਦੇ ਨਾਨੀ ਜੀ, ਬੀਜੀ ਜੋਗਿੰਦਰ ਕੌਰ ਨਾਲ ਦੇ ਕਮਰੇ ਵਿੱਚ ਬੈਠੇ ਸਨ। ਬੀਜੀ ਆਪਣੇ ਹੀ ਖਿਆਲ ਵਿੱਚ ਸਨ, ਮੇਰੀ ਆਮਦ ਮਹਿਸੂਸ ਕਰ ਕੇ ਉਹਨਾਂ ਨੇ ਸਵਾਲੀਆਂ ਨਜ਼ਰਾਂ ਨਾਲ ਮੇਰੇ ਵੱਲ ਵੇਖਿਆ, "ਬੀਜੀ! 'ਗਿੱਲ' ਮਰ ਗਿਆ!" ਬੀਜੀ ਦੇ ਚਿਹਰੇ ਦੇ ਰੋਸ, ਬੇਵਸੀ, ਸ਼ਿਕਵੇ ਤੇ ਨਫ਼ਰਤ ਦੇ ਭਾਵ ਇੱਕੋ ਵੇਲੇ ਝਲਕੇ। ਉਹ ਸਕਿੰਟ 'ਚ ਸਮਝ ਗਏ ਕਿ 'ਕਿਹੜੇ ਗਿੱਲ' ਦੀ ਗੱਲ ਕਰ ਰਿਹਾ ਹਾਂ। ਉਹ ਖਾਮੋਸ਼ ਰਹੇ। ਮੈਂ ਹੋਰ ਦੱਸਿਆ, "ਬਿਮਾਰ ਸੀ, ਦਿਲ ਦਾ ਦੌਰਾ ਪੈ ਗਿਆ... ਦਿੱਲੀ ਮਰਿਆ।" ਉਹ ਹੋਰ ਵੱਡੀ ਖਾਮੋਸ਼ੀ ਦੇ ਸਮੁੰਦਰ ਵਿੱਚ ਚਲੇ ਗਏ। ਫੇਰ ਸਹਿਜ ਜਿਹੀ ਨਾਲ ਬੋਲੇ, "ਚਲੋ! ਇਹ ਵੀ ਤੁਰ ਗਿਆ! ਵਾਹਿਗੁਰੂ ਜਾਣੇ!"

ਮੈਂ ਫੇਰ ਆ ਕੇ ਆਪਣੇ ਕੰਪਿਊਟਰ ਅੱਗੇ ਕੁਰਸੀ 'ਤੇ ਬਹਿ ਗਿਆ। ਸੋਸ਼ਿਲ ਮੀਡੀਆ 'ਤੇ 'ਗਿੱਲ' ਖਿਲਾਫ਼ ਨਫ਼ਰਤ ਵਾਲੀਆਂ ਟਿੱਪਣੀਆਂ ਦਾ ਮੀਂਹ ਵਰ੍ਹ ਰਿਹਾ ਸੀ। ਸਾਰੇ ਸਿੱਖ ਜਗਤ ਵਿੱਚ ਜਿਸ ਨੇ ਵੀ ਸੁਣਿਆ ਉਸ ਨੇ ਹੀ ਆਪਣੀ ਭੜਾਸ ਸੋਸ਼ਿਲ ਮੀਡੀਆ 'ਤੇ ਕੱਢਣੀ ਸ਼ੁਰੂ ਕਰ ਦਿੱਤੀ। ਸਿੱਖ ਉਸ ਤੋਂ ਬਹੁਤ ਦੁਖੀ ਸਨ। ਮੈਂ ਕੁਝ ਪਲ ਮਗਰੋਂ ਫੇਰ ਬੀਜੀ ਕੋਲ ਗਿਆ। ਮੈਂ ਫੇਰ ਦੱਸਿਆ ਕਿ ਲੋਕ 'ਗਿੱਲ' ਬਾਰੇ ਬੜਾ ਮਾੜਾ ਲਿਖ ਰਹੇ ਨੇ। ਬੀਜੀ ਨੇ ਸਹਿਜ ਜਿਹੀ ਨਾਲ ਸਿਰ ਹਿਲਾਇਆ। ਮੈਨੂੰ ਲੱਗਿਆ ਕਿ ਹੁਣ ਉਹ ਲਾਜ਼ਮੀ 'ਗਿੱਲ' ਦੇ ਖਿਲਾਫ਼ ਕੁਝ ਬੋਲਣਗੇ, ਪਰ ਉਹ ਚੁੱਪ ਰਹੇ ਜਿਵੇਂ ਉਹ ਜਾਣਦੇ ਹੋਣ ਕਿ 'ਗਿੱਲ' ਖਿਲਾਫ਼ ਉਹ ਅੱਜ ਆਪਣੇ ਅੰਦਰਲੇ ਸਾਰੇ ਦੇ ਸਾਰੇ ਸ਼ਬਦ ਵੀ ਬੋਲ ਦੇਣ ਤਾਂ ਵੀ ਅੰਦਰਲੀ ਗੱਲ ਕਹੀ ਨਹੀਂ ਜਾ ਸਕਦੀ। ਲਾਜ਼ਮੀ ਹੀ ਉਹਨਾਂ ਦਾ ਦੁੱਖ, ਉਹਨਾਂ ਦਾ ਰੋਹ ਉਹਨਾਂ ਦੇ ਸ਼ਬਦ-ਭੰਡਾਰ ਨਾਲੋਂ ਕਰੋੜ ਗੁਣਾਂ ਵੱਡਾ ਹੋਵੇਗਾ। ਸ਼ਾਇਦ ਉਹ ਨਫ਼ਰਤ, ਰੋਸ ਦੇ ਗਿਲੇ ਭਰੇ ਕੁਝ ਸ਼ਬਦ ਬੋਲ ਕੇ 'ਗਿੱਲ' ਨੂੰ ਸੁਰਖੁਰੂ ਨਹੀਂ ਸੀ ਕਰਨਾ ਚਾਹੁੰਦੇ।



'ਗਿੱਲ' ਉਹਨਾਂ ਦੇ ਪੁੱਤ ਦਾ ਕਾਤਲ ਸੀ। 'ਗਿੱਲ' ਉਹਨਾਂ ਦੀ ਤਬਾਹੀ ਦਾ ਜ਼ਿੰਮੇਵਾਰ ਸੀ। ਉਹ 'ਗਿੱਲ' ਨੂੰ ਚਾਰ ਕੌੜੇ-ਫਿੱਕੇ ਸ਼ਬਦ ਬੋਲ ਕੇ ਕਿਵੇਂ ਛੱਡ ਦਿੰਦੇ। ਉਹਨਾਂ ਨੇ ਇੱਕ ਵੀ ਸ਼ਬਦ ਨਾ ਬੋਲਿਆ। ਉਹਨਾਂ ਨੇ ਆਪਣੇ ਦੁੱਖ, ਸੰਤਾਪ ਤੇ ਪੀੜ ਨੂੰ ਅੰਦਰ ਹੀ ਪੀ ਲਿਆ। 'ਗਿੱਲ' ਨੂੰ ਕੁਝ ਸ਼ਬਦਾਂ ਨਾਲ ਸੁਰਖੁਰੂ ਕਰਨ ਦੀ ਥਾਂ 'ਗਿੱਲ' ਬਾਰੇ ਇੱਕ ਵੀ ਲਫ਼ਜ਼ ਮੂੰਹੋਂ ਨਾ ਕੱਢ ਕੇ ਉਹਨਾਂ ਆਪਣੇ ਅੰਦਰਲੇ ਰੋਹ ਨੂੰ ਹੋਰ ਵੱਡਾ ਕਰ ਲਿਆ। ਜਿਵੇਂ ਕਹਿੰਦੇ ਹੋਣ, "ਤੂੰ ਮੇਰੀਆਂ ਚਾਰ ਗੱਲਾਂ ਨਾਲ ਕਿਵੇਂ ਛੁੱਟ ਜਾਏਂਗਾ? ਜਿਹੜਾ ਦੁੱਖ ਮੈਂ ਆਪਣੇ ਢਿੱਡੋਂ ਜਾਏ ਪੁੱਤ ਦਾ ਝੱਲਿਆ, ਉਸ ਦਾ ਲੇਖਾ ਐਂ ਈ ਨਹੀਂ ਹੋ ਜਾਣਾ!"

ਉਹ ਸਾਰੀ ਸ਼ਾਮ ਚੁੱਪ-ਚਾਪ ਜਿਹੇ ਰਹੇ। ਮੈਂ ਵਾਰ-ਵਾਰ ਉਹਨਾਂ ਨੂੰ ਵੇਖਦਾ ਰਿਹਾ। ਮੈਨੂੰ ਪਤਾ ਸੀ ਕਿ ਉਹਨਾਂ ਦੇ ਦਿਲ-ਦਿਮਾਗ ਵਿੱਚ ਇੱਕ ਘੋਲ ਚੱਲ ਰਿਹਾ ਹੈ। ਮੈਨੂੰ ਪਤਾ ਸੀ ਕਿ ਉਹਨਾਂ ਨੂੰ ਆਪਣੇ ਪੁੱਤ ਦੇ ਜਨਮ ਵੇਲੇ ਤੋਂ ਲੈ ਕੇ ਉਹਨੂੰ ਆਖਰੀ ਵਾਰ ਵੇਖਣ ਤਕ ਦੇ ਸਾਰੇ ਕਿੱਸੇ ਦਾ ਚੇਤਾ ਆਈ ਜਾਂਦਾ ਹੋਣਾ। ਉਹਨਾਂ ਦਾ ਪੁੱਤ ਇਕਬਾਲ ਸਿੰਘ ਜਿਸ ਨੂੰ ਲੋਕ 'ਪੰਪਾ' ਵੀ ਕਹਿੰਦੇ ਨੇ, 'ਮੋਹਣੀ' ਵੀ; ਪਰ ਬੀਜੀ ਜਦ ਵੀ ਗੱਲ ਕਰਦੇ ਨੇ ਕਹਿਣਗੇ 'ਆਪਣਾ ਬਾਲ੍ਹਾ'। ਮੈਂ ਸੋਚ ਰਿਹਾ ਸੀ ਕਿ ਬੀਜੀ ਲਾਜ਼ਮੀ ਚੇਤੇ ਕਰ ਰਹੇ ਹੋਣਗੇ ਜਦ ਇਕਬਾਲ ਸਿੰਘ ਬਾਲ੍ਹੇ ਦਾ ਜਨਮ ਹੋਇਆ ਤਾਂ ਘਰ ਵਿੱਚ ਕਿੰਨੀ ਖ਼ੁਸ਼ੀ ਹੋਈ ਹੋਊ! ਨਿੱਕਾ ਜਿਹਾ ਨਿਆਣਾ ਜਦ ਘਰ 'ਚ ਰਿੜ੍ਹਨ ਲੱਗਿਆ ਹੋਊ, ਜਦ ਤੁਰਨ ਲੱਗਿਆ ਹੋਊ, ਕਿਵੇਂ ਘਰ ਵਿੱਚ ਹਾਸੇ ਦੇ ਫ਼ੁਹਾਰੇ ਛੁੱਟਦੇ ਹੋਣਗੇ। ਫ਼ੇਰ ਉਹ ਸਕੂਲ ਪੜ੍ਹਨ ਲੱਗਿਆ ਹੋਊ। ਕਦੇ ਕਦੇ ਜ਼ਿੱਦ ਕਰਦਾ ਹੋਊ। ਕਦੇ ਵੱਡੀਆ ਭੈਣਾਂ ਨਾਲ ਤੇ ਕਦੇ ਛੋਟੇ ਭਰਾ ਨਾਲ ਰਲ ਕੇ ਖੇਡਦਾ ਹੋਊ, ਕਦੇ ਲੜਦਾ ਹੋਊ। ਬੀਜੀ ਨੂੰ ਉਸ ਦੀਆਂ ਸ਼ਰਾਰਤਾਂ ਚੇਤੇ ਆਉਂਦੀਆਂ ਹੋਣਗੀਆਂ। ਉਸ ਦੇ ਉਲਾਂਭੇ ਚੇਤੇ ਆਉਂਦੇ ਹੋਣਗੇ। ਨਾਲੇ ਚੇਤੇ ਆਉਂਦਾ ਹੋਊ ਕਿ ਕਿਵੇਂ ਉਹ ਹੋਰਾਂ ਯਾਰ-ਦੋਸਤਾਂ ਨਾਲ ਮਿਲ ਕੇ ਦਰਾਂ ਦੇ ਮੂਹਰੇ ਬਣੇ ਗੁਰਦੁਆਰਾ ਸਾਹਿਬ 'ਚ ਗੁਰਪੁਰਬਾਂ ਮੌਕੇ ਸੇਵਾ ਕਰਦਾ ਹੁੰਦਾ ਸੀ। ਬੀਜੀ ਆਪਣੇ ਚੇਤਿਆਂ ਵਿੱਚ ਆਪਣੇ ਪੁੱਤ ਦੇ ਜਨਮ ਤੋਂ ਜਵਾਨ ਹੋਣ ਤਕ ਦੇ ਸਾਰੇ ਹਾਲ ਨੂੰ ਮਹਿਸੂਸ ਕਰ ਰਹੇ ਹੋਣਗੇ। ਫੇਰ ਜਦ ਉਹ ਬਟਾਲੇ ਪੜ੍ਹਨ ਲੱਗ ਗਿਆ ਸੀ ਤਾਂ ਧਰਮ ਯੁੱਧ ਮੋਰਚੇ ਕਰਕੇ ਉਹ ਦਰਬਾਰ ਸਾਹਿਬ ਜਾਣ ਲੱਗ ਪਿਆ। ਪਰ ਫੇਰ ਪਤਾ ਨਹੀਂ ਕਿਉਂ ਉਹਨਾਂ ਦੀਆਂ ਗੱਲਾਂ ਵਿੱਚ ਬਦਲਾਅ ਆ ਗਿਆ। ਹੁਣ ਉਹ ਧਰਮ ਦੀਆਂ ਗੱਲਾਂ ਜ਼ਿਆਦਾ ਕਰਦਾ। ਕਈ ਵਾਰ ਉਹਨਾਂ ਨੇ ਮੈਂ ਨਾਲ ਸਿੱਖੀ ਉੱਪਰ ਹੋ ਰਹੇ ਹਮਲਿਆਂ ਦੀਆਂ ਗੱਲਾਂ ਕਰਨੀਆਂ। ਕੋਈ ਕਹਿੰਦਾ ਉਸ ਦੇ ਕੋਲ ਪਿਸਤੌਲ ਆ, ਕੋਈ ਕਹਿੰਦਾ ਉਸ ਦੇ ਕੋਲ ਸ਼ੱਕੀ ਜਿਹੇ ਬੰਦੇ ਆਉਂਦੇ ਨੇ, ਕੋਈ ਕਹਿੰਦਾ ਉਹ ਕਾਲਜ ਵਿੱਚ ਲੜਦਾ ਰਹਿੰਦਾ ਆ, ਕੋਈ ਕਹਿੰਦਾ ਉਹ ਕੋਈ ਪੁੱਠਾ-ਸਿੱਧਾ ਕੰਮ ਕਰ ਕੇ ਫਸੂਗਾ। ਮਾਂ ਨੇ ਸਮਝਾਉਣਾ, ਘੂਰਨਾ ਤੇ ਉਹਨਾਂ ਨੇ ਅੱਗੋਂ ਗੱਲਾਂ ਦਾ ਪਹਾੜ ਖੜ੍ਹਾ ਕਰ ਦੇਣਾ, "ਲੈ ਤੈਨੂੰ ਕੌਣ ਕਹਿੰਦਾ, ਨਹੀਂ-ਨਹੀਂ, ਐਹੋ ਜਿਹੀ ਕੋਈ ਗੱਲ ਨਹੀਂ ਬੀਜੀ, ਐਵੇਂ ਲੋਕ ਮਾਰੀ ਜਾਂਦੇ ਨੇ।" ਫਿਰ ਉਹਨਾਂ ਛੋਟੇ ਭਰਾ ਨਾਲ ਘਰ ਦੇ ਕੰਮ ਕਰਵਾਉਣ ਲੱਗ ਪੈਣਾ। ਛੋਟੇ ਭਰਾ ਦਾ ਘਰੇਲੂ ਨਾਂ 'ਜੱਜ' ਸੀ। ਭਾਈ ਸਾਹਿਬ ਨੇ ਬੜੇ ਲਾਡ ਨਾਲ 'ਜੱਜ' ਕਹਿਣਾ, ਬੜਾ ਮੋਹ ਆਉਣਾ ਉਹਨਾਂ ਨੂੰ ਆਪਣੇ ਛੋਟੇ ਵੀਰ 'ਤੇ।

ਲਾਜ਼ਮੀ ਬੀਜੀ ਨੂੰ ਫੇਰ ਉਹ ਦਿਨ ਚੇਤੇ ਆਉਂਦਾ ਹੋਣਾ, ਜਦ ਜੂਨ 1984 ਦੇ ਹਮਲੇ

ਮਗਰੋਂ ਸਾਰਿਆਂ ਨੇ ਮੰਨ ਲਿਆ ਸੀ ਇਕਬਾਲ ਸਿੰਘ ਬਾਲ੍ਹਾ ਵੀ ਫ਼ੌਜ ਦੀ ਗੋਲੀ ਨਾਲ ਘੱਲੂਘਾਰੇ ਵਿਚ ਸ਼ਹੀਦ ਹੋ ਗਿਆ ਪਰ ਉਹ ਜਿਉਂਦਾ-ਜਾਗਦਾ ਸਾਮ੍ਹਣੇ ਆ ਖੜ੍ਹਿਆ ਸੀ। ਬੀਜੀ ਨੇ ਕਿੰਨੀ ਵਾਰ ਮੈਨੂੰ ਇਹ ਗੱਲ ਸੁਣਾਈ ਹੈ, "ਮੈਂ ਕੋਠੇ 'ਤੇ ਕਿਸੇ ਕੰਮ ਗਈ ਸੀ। ਦੂਰੋਂ ਸਾਈਕਲ 'ਤੇ ਆਉਂਦਾ ਵੇਖਿਆ ਤਾਂ ਮੈਂ ਕਹਾਂ ਬਈ 'ਬਾਲ੍ਹਾ' ਈ ਲੱਗਦੈ। ਜਦ ਘਰ ਆਇਆ ਤਾਂ ਮਿੰਟਾਂ 'ਚ ਸਾਰਾ ਪਿੰਡ 'ਕੱਠਾ ਹੋ ਗਿਆ। ਲੋਕ ਦਰਬਾਰ ਸਾਹਿਬ ਦੇ ਅੰਦਰਲੀਆਂ ਗੱਲਾਂ ਪੁੱਛਣ। ਉਹ ਅੰਦਰੋਂ ਆਇਆ ਸੀ।" ਥੋੜੇ ਦਿਨਾਂ ਮਗਰੋਂ ਹੀ ਅੰਮ੍ਰਿਤਸਰ-ਮਹਿਤਾ ਰੋਡ 'ਤੇ ਸਥਿਤ ਪਿੰਡ ਅਕਾਲਗੜ੍ਹ-ਢਪੱਈਆਂ ਦੇ ਸਕੂਲ ਵਿਚ ਲਾਏ ਮਿਲਟਰੀ ਕੈਂਪ ਵਾਲੇ ਉਹਨਾਂ ਨੂੰ ਲੈ ਗਏ ਕਿ ਪੁੱਛਗਿੱਛ ਕਰਨੀ ਆ। ਪਹਿਲਾਂ ਤਾਂ ਉਹਨਾਂ ਸ਼ਾਮ ਨੂੰ ਇੱਕ ਵਾਰ ਛੱਡ ਦਿੱਤਾ ਪਰ ਰਾਤ ਨੂੰ ਫੇਰ ਲੈ ਗਏ। ਇਸ ਕੈਂਪ ਵਿਚ ਉਹਨਾਂ ਉੱਤੇ ਬੇਤਹਾਸ਼ਾ ਤਸ਼ੱਦਦ ਕੀਤਾ ਗਿਆ। ਬੀਜੀ ਦੱਸਦੇ ਹਨ, "ਬੜੀ ਮਾੜੀ ਹਾਲਤ ਸੀ ਉਸ ਦੀ, ਅੱਖਾਂ ਲਾਲ ਪਈਆਂ ਸੀ, ਜਿਵੇਂ ਮਿਰਚਾਂ ਪਾਉਂਦੇ ਰਹੇ ਹੋਣ, ਮਾਰਿਆ-ਕੁੱਟਿਆ ਬਹੁਤ ਸੀ।" ਕਹਿ-ਸੁਣ ਕੇ ਛੁਡਵਾ ਤਾਂ ਲਿਆ ਗਿਆ ਪਰ ਉਸ ਨੇ ਸਾਫ਼ ਕਹਿ ਦਿੱਤਾ ਕਿ "ਮੈਂ ਪੁਲੀਸ ਦੀ ਨਜਾਇਜ਼ ਕੁੱਟ ਨਹੀਂ ਖਾਣੀ, ਕੁਝ ਕਰਨਾ ਹੈ ਕੌਮ ਲਈ।"

ਉਹਨਾਂ ਦਿਨਾਂ ਵਿੱਚ ਮਾਝੇ ਦੇ ਪਿੰਡਾਂ ਵਿੱਚ ਸਿੱਖ ਨੌਜਵਾਨਾਂ ਦੀਆਂ ਗ੍ਰਿਫ਼ਤਾਰੀਆਂ ਚੱਲ ਰਹੀਆਂ ਸਨ ਜਿਸ ਕਰਕੇ ਬੜੀ ਦਹਿਸ਼ਤ ਸੀ। ਸਿੱਖ ਨੌਜਵਾਨਾਂ ਨੂੰ ਦਰਬਾਰ ਸਾਹਿਬ 'ਤੇ ਹਮਲੇ ਦੇ ਨਾਲ ਹੀ ਇਹ ਜ਼ਲੀਲ ਕਰਨ ਵਾਲੀਆਂ ਹਰਕਤਾਂ ਬਾਗ਼ੀ ਬਣਾ ਰਹੀਆਂ ਸਨ। ਭਾਈ ਇਕਬਾਲ ਸਿੰਘ ਵਰਗੇ ਅਨੇਕਾਂ ਨੌਜਵਾਨ ਫ਼ੈਸਲੇ ਕਰ ਚੁੱਕੇ ਸਨ ਕਿ ਨਿੱਤ ਜ਼ਲੀਲ ਹੋਣ ਨਾਲੋਂ ਹੁਣ ਜ਼ਿੰਦਗੀ ਕੌਮ ਦੇ ਲੇਖੇ ਲਾਉਣੀ ਹੈ।

ਫੇਰ ਉਹ ਘਰੋਂ ਚਲਾ ਗਿਆ। ਕਦੇ ਕਿਤੇ ਦੀ ਪੁਲੀਸ ਆ ਜਾਇਆ ਕਰੇ, ਕਦੇ ਕਿਤੇ ਦੀ। ਇੱਕ ਵਾਰ ਦਿੱਲੀ ਵਿੱਚ ਟਰਾਂਜਿਸਟਰ ਬੰਬ ਧਮਾਕਿਆਂ ਕਰਕੇ ਪੁਲੀਸ ਨੇ ਹੱਲਾ ਬੋਲ ਦਿੱਤਾ। ਅਦਾਲਤੀ ਹੁਕਮ ਅਨੁਸਾਰ ਘਰ ਦੀ ਕੁਰਕੀ ਹੋਈ। ਬੀਜੀ ਦੱਸਦੇ ਹਨ, "ਪੁਲਸ ਦੀਆਂ ਧਾੜਾਂ ਈ ਆ ਗਈਆਂ, ਉਹਨਾਂ ਨੇ ਬੜੀ ਦਹਿਸ਼ਤ ਪਾਈ, ਸਾਨੂੰ ਸਾਰੇ ਪਰਿਵਾਰ ਨੂੰ ਗ੍ਰਿਫ਼ਤਾਰ ਕਰ ਲਿਆ, ਫਿਰ ਸਾਰਾ ਸਮਾਨ ਚੁੱਕ ਲੈ ਗਏ, ਕੁਝ ਨਹੀਂ ਸੀ ਛੱਡਿਆ। ਪਰ ਓਦੋਂ ਕਿਸੇ ਗੱਲ ਦੀ ਬਹੁਤੀ ਚਿੰਤਾ ਨਹੀਂ ਸੀ। ਇਹ ਕੁਝ ਸਾਡੇ ਸਾਰਿਆਂ ਨਾਲ ਈ ਹੋ ਰਿਹਾ ਸੀ। ਸਾਰੀ ਕੌਮ ਇਕੱਠੀ ਸੀ, ਸਾਰਾ ਪਿੰਡ ਨਾਲ ਸੀ।" ਪਰ ਪੁਲੀਸ ਦਾ ਡੰਗ ਇੱਥੇ ਤਕ ਹੀ ਸੀਮਿਤ ਨਹੀਂ ਸੀ। ਰਿਸ਼ਤੇਦਾਰੀਆਂ ਨੂੰ ਵੀ ਸੰਤਾਪ ਹੰਢਾਉਣਾ ਪਿਆ ਪਰ ਕਿਸੇ ਨੇ ਵੀ ਮੱਥੇ ਵੱਟ ਨਹੀਂ ਪਾਇਆ।

ਪੁਲੀਸ ਵੀ ਹੱਥ ਧੋ ਕੇ ਮਗਰ ਪੈ ਗਈ। ਆਏ ਦਿਨ ਪਿੰਡ ਤੇ ਹੋਰਨਾਂ ਰਿਸ਼ਤੇਦਾਰੀਆਂ ਵਿੱਚ ਛਾਪੇ ਪੈਣ ਲੱਗੇ। ਇਸੇ ਦੌਰਾਨ ਦੀਨਾ ਨਗਰ ਵਿੱਚ ਇਕਬਾਲ ਸਿੰਘ ਬਾਲ੍ਹਾ ਪੁਲੀਸ ਦੇ ਇੱਕ ਜਾਲ ਵਿੱਚ ਫਸ ਗਿਆ। ਗ੍ਰਿਫ਼ਤਾਰੀ 18 ਅਗਸਤ 1985 ਨੂੰ ਹੋਈ। ਕੇਸ ਦਰਜ ਕਰ ਕੇ ਅੰਮ੍ਰਿਤਸਰ ਜੇਲ੍ਹ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ। ਬੀਜੀ ਤੇ ਛੋਟਾ ਭਰਾ 'ਕਿਰਪਾਲ ਸਿੰਘ ਜੰਜ' ਮੁਲਾਕਾਤ 'ਤੇ ਜਾਂਦੇ ਹੁੰਦੇ ਸੀ। ਕਹਿੰਦਾ, "ਬੀਜੀ ਆਇਆ ਨਾ ਕਰੋ, ਐਵੇਂ 'ਮਗਰੋਂ' ਤੰਗ ਕਰਨਗੇ।" ਉਹਨਾਂ ਦੀ ਇਸ ਗੱਲ ਦੀ ਸਮਝ ਓਦੋਂ ਪਈ ਜਦੋਂ ਖ਼ਬਰ ਆਈ ਕਿ ਉਹ ਜੇਲ੍ਹ



ਵਿੱਚੋਂ ਫ਼ਰਾਰ ਹੋ ਗਿਆ ਹੈ।

ਜਿਵੇਂ ਜੂਨ 1984 ਮਗਰੋਂ ਪੁਲੀਸ ਵੱਲੋਂ ਨਜਾਇਜ਼ ਤੰਗ ਕਰ ਕੇ ਸਿੱਖ ਜਵਾਨੀ ਨੂੰ ਘਰਾਂ ਤੋਂ ਭਜਾਇਆ ਗਿਆ ਸੀ, ਇਵੇਂ ਹੀ ਜੇਲ੍ਹਾਂ ਵਿੱਚੋਂ ਕੱਢ ਕੇ ਝੂਠੇ ਮੁਕਾਬਲੇ ਬਣਾ ਦੇਣ ਦੇ ਡਰੋਂ ਵੀ ਸਿੱਖ ਨੌਜਵਾਨ ਜੇਲ੍ਹਾਂ ਤੋਂ ਫ਼ਰਾਰ ਹੋ ਰਹੇ ਸੀ। ਜੇਲ੍ਹ ਵਿੱਚੋਂ ਫ਼ਰਾਰ ਹੋਣ ਮਗਰੋਂ ਪੁਲੀਸ ਨੇ ਪਿੱਛੇ ਪਰਿਵਾਰ ਨੂੰ ਬਹੁਤ ਸਤਾਇਆ ਕਿ ਜਿੱਥੇ ਹੈ ਪੇਸ਼ ਕਰੋ। ਪਰ ਬਾਲ੍ਹੇ ਦਾ ਕਿਤੇ ਥਹੁ ਪਤਾ ਨਹੀਂ ਸੀ। ਆਏ ਦਿਨ ਪੁਲੀਸ ਆ ਧਮਕਦੀ ਕਿ ਉਸ ਨੇ ਆਹ ਵਾਰਦਾਤ ਕਰ ਦਿੱਤੀ, ਓਹ ਵਾਰਦਾਤ ਵਿੱਚ ਸ਼ਾਮਿਲ ਸੀ। ਪੰਜਾਬ ਵਿੱਚ ਹੋ ਰਹੀਆਂ ਘਟਨਾਵਾਂ ਵਿੱਚ ਉਹਦਾ ਨਾਂ ਵਾਰ-ਵਾਰ ਗੂੰਜਦਾ ਤੇ ਪੁਲੀਸ ਪਰਿਵਾਰ ਨੂੰ ਤੰਗ ਕਰਦੀ।

ਪੁਲੀਸ ਦਾ ਕਹਿਣਾ ਸੀ ਕਿ ਉਹ ਬਠਿੰਡੇ ਵਿੱਚ ਥਾਣੇਦਾਰ ਗੁਰਤੇਜ ਸਿੰਘ ਨੂੰ ਮਾਰਨ ਮੌਕੇ ਨਾਲ ਸੀ, ਉਹ ਬਾਘੇਪੁਰਾਣੇ ਥਾਣੇਦਾਰ ਮਿੱਤ ਸਿੰਘ ਨੂੰ ਮਾਰਨ ਮੌਕੇ ਨਾਲ ਸੀ, ਉਹ ਭਾਈ ਅਨੋਖ ਸਿੰਘ ਬੱਬਰ ਨੂੰ ਛੁਡਵਾਉਣ ਮੌਕੇ ਨਾਲ ਸੀ, ਉਹ ਰੋੜੇ ਪਿੰਡ ਦੇ ਸਰਪੰਚ ਜੋਗਿੰਦਰ ਸਿੰਘ ਨੂੰ ਮਾਰਨ ਮੌਕੇ ਨਾਲ ਸੀ, ਉਹ ਲੁਧਿਆਣੇ ਵਿੱਚ ਜੋਗਿੰਦਰਪਾਲ ਪਾਂਡੇ ਨੂੰ ਮਾਰਨ ਮੌਕੇ ਨਾਲ ਸੀ। ਪੰਜਾਬ ਦੀ ਹਰ ਖਾੜਕੂ ਵਾਰਦਾਤ ਵਿੱਚ ਪੁਲੀਸ ਇਕਬਾਲ ਸਿੰਘ ਬਾਲ੍ਹੇ ਦਾ ਨਾਂ ਦੱਸਦੀ। ਉਸ ਦਾ ਨਾਂ ਵੱਡੇ ਖਾੜਕੂ ਆਗੂਆਂ ਨਾਲ ਜੋੜਿਆ ਜਾਂਦਾ। ਭਾਈ ਅਨੋਖ ਸਿੰਘ ਬੱਬਰ, ਭਾਈ ਵਰਿਆਮ ਸਿੰਘ ਖੱਪਿਆਂਵਾਲੀ, ਭਾਈ ਗੁਰਜੰਟ ਸਿੰਘ ਬੁੱਧ ਸਿੰਘ ਵਾਲਾ, ਭਾਈ ਦਲਜੀਤ ਸਿੰਘ ਬਿੱਟੂ ਤੇ ਹੋਰ ਖਾੜਕੂ ਆਗੂਆਂ ਨਾਲ ਉਸ ਦਾ ਨੇੜ-ਪਿਆਰ ਦੱਸਿਆ ਜਾਂਦਾ। ਪੁਲੀਸ ਕਹਿੰਦੀ, "ਉਸ ਦੀ ਤਾਂ ਤੂਤੀ ਬੋਲਦੀ ਐ ਤੂਤੀ! ਮਾਤਾ ਤੇਰਾ ਪੁੱਤ ਚੋਟੀ ਦਾ ਖਾੜਕੂ ਬਣ ਗਿਆ।"

3 ਸਤੰਬਰ 1987 ਦੇ ਅਖ਼ਬਾਰਾਂ ਵਿੱਚ ਸਰਕਾਰ ਨੇ ਅਖ਼ਬਾਰਾਂ ਵਿੱਚ ਉਹਨਾਂ ਸਿੱਖਾਂ ਦੇ ਨਾਂ ਛਪਵਾਏ ਜਿਨ੍ਹਾਂ ਦੇ ਸਿਰਾਂ ਦਾ ਮੁੱਲ ਰੱਖਿਆ ਗਿਆ ਸੀ। 16 ਇਨਾਮੀ ਸਿੱਖਾਂ ਵਿੱਚੋਂ ਸਭ ਤੋਂ ਪਹਿਲਾਂ ਨਾਂ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦਾ (ਸਿਰ ਦਾ ਮੁੱਲ ਇੱਕ ਲੱਖ ਰੁਪਈਆ), ਦੂਜਾ ਨਾਂ ਭਾਈ ਸੁਖਦੇਵ ਸਿੰਘ ਬੱਬਰ ਦਾ (ਮੁੱਲ ਇੱਕ ਲੱਖ ਰੁਪਈਆ) ਤੇ ਤੀਜਾ ਨਾਂ ਭਾਈ ਇਕਬਾਲ ਸਿੰਘ ਬੱਬਰ ਦਾ ਸੀ, ਜਿਸ ਦੇ ਸਿਰ ਦਾ ਮੁੱਲ ਸਰਕਾਰ ਨੇ ਪੰਜਾਹ ਹਜ਼ਾਰ ਰੁਪਈਏ ਰੱਖਿਆ ਹੋਇਆ ਸੀ। ਅਖ਼ਬਾਰਾਂ ਵਿੱਚ ਛਪਦਾ ਰਹਿੰਦਾ ਕਿ ਭਾਈ ਇਕਬਾਲ ਸਿੰਘ ਬੱਬਰ ਪੁੱਤਰ ਜਗਤਾਰ ਸਿੰਘ ਵਾਸੀ ਰਾਏਪੁਰ ਥਾਣਾ ਜੰਡਿਆਲਾ ਜ਼ਿਲ੍ਹਾ ਅੰਮ੍ਰਿਤਸਰ ਐੱਸ-ਐੱਸ ਵਾਰਦਾਤ ਵਿੱਚ ਲੋੜੀਂਦਾ ਹੈ, ਉਸ ਨੂੰ ਗ੍ਰਿਫ਼ਤਾਰ ਕਰਾਓ ਤੇ ਇਨਾਮ ਪਾਓ ਪਰ ਜਦ ਚੱਪੇ-ਚੱਪੇ 'ਤੇ ਖ਼ਤਰਾ ਸੀ ਤਾਂ ਵੀ ਉਹ ਕਿਸੇ ਨਾ ਕਿਸੇ ਤਰ੍ਹਾਂ ਬੀਜੀ ਨੂੰ ਮਿਲ ਹੀ ਲੈਂਦਾ। ਦਿਨੋਂ-ਦਿਨ ਉਸ ਦੀ ਚਰਚਾ ਵਧਦੀ ਹੀ ਜਾਂਦੀ। ਪੁਲੀਸ ਤੇ ਅਖ਼ਬਾਰਾਂ ਵਿੱਚ ਕਦੇ ਕੋਈ ਖ਼ਬਰ ਚਰਚਾ ਵਿੱਚ ਹੁੰਦੀ, ਕਦੇ ਕਈ। ਹਰ ਖ਼ਬਰ ਬੀਜੀ ਲਈ ਵੱਖਰੇ ਅਰਥ ਰੱਖਦੀ ਸੀ।

ਜਿੱਦਣ ਭਾਈ ਜਰਨੈਲ ਸਿੰਘ ਹਲਵਾਰਾ ਸ਼ਹੀਦ ਹੋਇਆ ਉਸ ਦਿਨ ਤਾਂ ਅਖ਼ਬਾਰਾਂ ਵਿੱਚ ਵੀ ਆ ਗਿਆ ਸੀ ਕਿ ਭਾਈ ਇਕਬਾਲ ਸਿੰਘ ਬੱਬਰ ਵੀ ਸ਼ਹੀਦ ਹੋ ਗਿਆ ਪਰ ਮਗਰੋਂ ਪਤਾ ਲੱਗਾ ਕਿ ਇਸ ਮੁਕਾਬਲੇ ਵਿੱਚ ਭਾਈ ਹਲਵਾਰੇ ਦੇ ਨਾਲ ਭਾਈ ਗੁਰਪਾਲ ਸਿੰਘ ਭੁੱਚੋ ਮੰਡੀ

ਵਾਲਾ ਸ਼ਹੀਦ ਹੋਇਆ ਹੈ। ਬੀਜੀ ਦੱਸਦੇ ਹਨ ਕਿ ਮੁਕਾਬਲੇ ਤੋਂ ਬਾਅਦ "ਪੁਲੀਸ ਦੀਆਂ ਧਾੜਾਂ ਆਈਆਂ, ਓਦੋਂ ਸਾਨੂੰ ਕੁਝ ਪਤਾ ਨਹੀਂ ਸੀ ਕਿਉਂਕਿ ਇਹੀ ਸੁਣਿਆ ਸੀ ਕਿ ਮੁਕਾਬਲਾ ਹੋਇਆ ਹੈ, ਸੰਗਰੂਰ ਵੱਲੀਂ, ਜਦੋਂ ਜਾਣ ਲੱਗੇ ਤਾਂ ਇੱਕ ਸੀ.ਆਰ.ਪੀ. ਵਾਲਾ ਪੋਲਾ ਜਿਹਾ ਮੂੰਹ ਬਣਾ ਕੇ ਸਹਿਜ ਜਿਹੀ ਨਾਲ ਕਹਿ ਗਿਆ-ਮਾਂ, ਵੋਹ ਨਿਕਲ ਗਿਆ, ਅਭੀ ਜਿੰਦਾ ਹੈ। ਮੈਂ ਵਾਹਿਗੁਰੂ ਦਾ ਸ਼ੁਕਰ ਕੀਤਾ ਪਰ ਮੈਂ ਉਹਦੀ ਸ਼ਹੀਦੀ ਦੀ ਖ਼ਬਰ ਸੁਣਨ ਲਈ ਸਦਾ ਤਿਆਰ ਰਹਿੰਦੀ ਸਾਂ।"

ਇਸੇ ਦੌਰਾਨ ਪੁਲੀਸ ਦੇ ਮੁਖ਼ਬਰ ਸਰਗਰਮ ਹੋ ਗਏ ਸੀ। ਭਾਈ ਇਕਬਾਲ ਸਿੰਘ ਬਾਰੇ ਦੀ ਜ਼ਿੰਦਗੀ ਦੇ ਅੰਤਮ ਦਿਨਾਂ ਬਾਰੇ ਅਜੇ ਤਕ ਹਨੇਰਾ ਹੀ ਹੈ। ਪੜਤਾਲ ਕਰਨ ਤੇ ਇੰਨਾ ਕੁ ਪਤਾ ਲੱਗਾ ਹੈ ਕਿ 1988 ਵਿਚ ਉਹ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਲੱਖੋਕੇ ਵਿੱਚ ਕਿਸੇ ਦੀ ਮੁਖ਼ਬਰੀ ਕਾਰਨ ਗ੍ਰਿਫ਼ਤਾਰੀ ਹੋਈ ਸੀ। ਕਹਿੰਦੇ ਹਨ ਉਹਨਾਂ ਨੇ ਬਾਰਡਰ ਕਰਾਸ ਕਰਨਾ ਸੀ ਤੇ ਇਹ ਕਿਸੇ ਖ਼ਾਸ ਭੇਤੀ ਨੂੰ ਹੀ ਪਤਾ ਸੀ। ਇਸ ਬਾਰੇ ਮੱਲਾਂ ਨਾਤਾ ਪਿੰਡ ਦੇ ਬਾਰਡਰ ਕਰਾਸ ਕਰਵਾਉਣ ਵਾਲਿਆਂ ਬੰਦਿਆ ਬਾਰੇ ਵੀ ਸ਼ੱਕ ਹੈ। ਭਾਵੇਂ ਜਿਵੇਂ ਹੋਇਆ ਪਰ ਇਹ ਗੱਲ ਪੱਕੀ ਹੈ ਕਿ ਉਹ ਬਾਰਡਰ ਕਰਾਸ ਕਰਨ ਦੇ ਗੇੜ ਵਿੱਚ ਹੀ ਗ੍ਰਿਫ਼ਤਾਰ ਹੋਏ ਸਨ। ਗ੍ਰਿਫ਼ਤਾਰੀ ਤੋਂ ਬਾਅਦ ਉਸ ਨੂੰ ਪਤਾ ਸੀ ਕਿ ਦੁਸ਼ਮਣ ਨੇ ਕੋਈ ਕਸਰ ਨਹੀਂ ਛੱਡਣੀ। ਉਹਨਾਂ ਨੂੰ ਸੀ.ਆਰ.ਪੀ. ਦੇ ਹਵਾਲੇ ਕਰ ਦਿੱਤਾ ਗਿਆ ਤੇ ਮਾੜੇ ਵਿੱਚ ਫਤਿਆਬਾਦ ਰੱਖ ਕੇ ਤਸ਼ੱਦਦ ਕੀਤਾ। ਸਰਕਾਰ ਉਹਨਾਂ ਤੋਂ ਖਾੜਕੂ ਲਹਿਰ ਅੰਦਰਲੇ ਵੱਡੇ ਭੇਦ ਹਾਸਲ ਕਰਨਾ ਚਾਹੁੰਦੀ ਸੀ ਪਰ ਡਰ ਸੀ ਕਿ ਉਹ ਪਹਿਲਾਂ ਵਾਂਗ ਹੱਥੋਂ ਨਾ ਨਿਕਲ ਜਾਣ। ਫ਼ਰਾਰ ਹੋਣ ਤੋਂ ਰੋਕਣ ਲਈ ਉਹਨਾਂ ਦੀ ਲੱਤ ਤੋੜ ਦਿੱਤੀ ਗਈ। ਬੇਤਹਾਸ਼ਾ ਤਸ਼ੱਦਦ ਝੱਲ ਕੇ ਵੀ ਉਹਨਾਂ ਨਾ ਕੋਈ ਅਸਲਾ ਫੜਾਇਆ ਤੇ ਨਾ ਹੀ ਕਿਸੇ ਸਾਥੀ ਸਿੰਘ ਜਾਂ ਹਮਦਰਦ ਬਾਰੇ ਮੂੰਹ ਖੋਲ੍ਹਿਆ। ਉਹਨਾਂ ਦੇ ਪੈਰਾਂ ਨੂੰ ਹੱਥਕੜੀਆਂ ਲਾ ਕੇ, ਪੁਲੀਸ ਦੀ ਵਰਦੀ ਪਾ ਕੇ ਆਪ ਨਾਲ ਲੈ ਕੇ ਪੁਲਸੀਏ ਫਿਰਦੇ ਰਹੇ।

ਕਦੇ ਕੋਈ ਕਹਿੰਦਾ ਕਿ ਉਹ ਵੈਰੋਵਾਲ ਪੁਲੀਸ ਕੋਲ ਹਨ, ਕਦੇ ਮਾਲ ਮੰਡੀ ਦੀ ਦੱਸ ਪੈਂਦੀ ਤੇ ਕਦੇ ਖਡੂਰ ਸਾਹਿਬ ਦੀ। ਦਰਅਸਲ ਪੁਲੀਸ ਨੂੰ ਡਰ ਸੀ ਕਿ ਉਹਨਾਂ ਨੂੰ ਛੁਡਵਾਉਣ ਲਈ ਸਿੰਘ ਕੋਈ ਕਾਰਵਾਈ ਨਾ ਕਰ ਦੇਣ, ਇਸ ਲਈ ਉਹਨਾਂ ਨੂੰ ਇੱਕ ਥਾਂ ਨਹੀਂ ਰੱਖਿਆ ਜਾਂਦਾ ਸੀ। ਤਸੀਹਿਆਂ ਵਾਲੀ ਤਾਂ ਪੁਲੀਸ ਨੇ ਅੱਤ ਹੀ ਕਰ ਦਿੱਤੀ। ਜੀਪਾਂ ਮਗਰ ਬੰਨ੍ਹ ਕੇ ਘੜੀਸਿਆ ਗਿਆ, ਅੰਗ-ਅੰਗ ਭੰਨਿਆ ਗਿਆ ਤੇ ਇੱਕ ਜਿੰਦਾ ਲਾਸ਼ ਬਣਾ ਦਿੱਤਾ, ਪਰ ਐਨੇ ਜ਼ੁਲਮ ਮੂਹਰੇ ਵੀ ਉਹ ਝੁਕੇ ਨਹੀਂ, ਲਿਫੇ ਨਹੀਂ, ਟੁੱਟੇ ਨਹੀਂ। ਕਿਸੇ ਨਾ ਕਿਸੇ ਤਰ੍ਹਾਂ ਉਹ ਬਾਹਰ ਸੁਨੇਹਾ ਘੱਲਦੇ ਰਹੇ। ਪਰ ਉਹ ਸੁਨੇਹਾ ਸਮਾਂ ਰਹਿੰਦਾ ਨਾ ਮਿਲਿਆ ਤੇ ਸਮਾਂ ਬੀਤਣ 'ਤੇ ਹੀ ਮਿਲ ਸਕਿਆ। ਬੀਜੀ ਦੱਸਦੇ ਹਨ ਕਿ ਇੱਕ ਬੰਦਾ ਉਸੇ ਥਾਂ ਨਜ਼ਰਬੰਦ ਸੀ, ਜਿੱਥੇ 'ਆਪਣਾ ਬਾਲ੍ਹਾ' ਸੀ। ਉਹ ਬੰਦਾ ਪੁਲੀਸ ਦੀ ਹਿਰਾਸਤ ਵਿੱਚੋਂ ਛੁੱਟ ਕੇ ਕਈ ਦਿਨ ਆਪਣੇ ਘਰ ਜਾ ਕੇ ਬੈਠਾ ਰਿਹਾ ਤੇ ਫਿਰ ਭਾਈ ਇਕਬਾਲ ਸਿੰਘ ਬਾਰੇ ਦੱਸਣ ਆਇਆ ਕਿ ਉਹ ਫਲਾਣੇ ਥਾਣੇ 'ਚ ਹੈ। ਪਰ ਓਦੋਂ ਤਕ ਤਾਂ ਕੇ.ਪੀ.ਐੱਸ. 'ਗਿੱਲ' ਉਹਨਾਂ ਦੀ ਸ਼ਹੀਦੀ ਦਾ ਐਲਾਨ ਕਰ ਚੁੱਕਾ ਸੀ। ਪਤਾ ਨਹੀਂ ਕਿੰਨਾ ਕੁ ਚਿਰ ਤਸੀਹੇ ਦੇ ਦੇ ਕੇ ਉਹਨਾਂ ਨੂੰ ਕਦੋਂ ਸ਼ਹੀਦ ਕੀਤਾ ਗਿਆ। ਸਰਕਾਰ ਅਤੇ ਪੁਲੀਸ ਨੇ ਉਹਨਾਂ ਦੀ ਗ੍ਰਿਫ਼ਤਾਰੀ ਅਤੇ ਸ਼ਹਾਦਤ ਦੇ ਵੇਰਵੇ ਬਾਰੇ ਕੋਈ ਐਲਾਨ ਨਾ ਕੀਤਾ, ਜਿਸ ਕਾਰਨ ਉਹਨਾਂ



ਦੀ ਸ਼ਹਾਦਤ ਦੀ ਸਹੀ ਤਰੀਕ ਦਾ ਅੱਜ ਤਕ ਪਤਾ ਨਹੀਂ ਸੀ ਲੱਗ ਸਕਿਆ। ਸਿਰਫ਼ 7 ਸਤੰਬਰ 1988 ਦੇ ਅਖ਼ਬਾਰ ਤੋਂ ਹੀ ਪਤਾ ਲੱਗਾ ਕਿ ਭਾਈ ਇਕਬਾਲ ਸਿੰਘ ਸ਼ਹੀਦ ਹੋ ਚੁੱਕੇ ਹਨ।

ਕੇ.ਪੀ.ਐੱਸ. 'ਗਿੱਲ' ਨੇ ਦਾਅਵਾ ਕੀਤਾ ਸੀ ਕਿ ਉਹਨਾਂ ਦੇ ਨਾਲ ਹੀ ਬੱਬਰਾਂ ਦੀ 7 ਮੈਂਬਰੀ ਮੁੱਖ ਟੀਮ ਵਿੱਚੋਂ ਭਾਈ ਅਨੋਖ ਸਿੰਘ ਬੱਬਰ, ਮਾਸਟਰ ਬਲਵਿੰਦਰ ਸਿੰਘ, ਮਾਸਟਰ ਸੁਖਜਿੰਦਰ ਸਿੰਘ ਦਾਬਾਂਵਾਲ, ਭਾਈ ਸੁਲੱਖਣ ਸਿੰਘ ਬੱਬਰ ਖ਼ਤਮ ਕਰ ਦਿੱਤੇ ਗਏ ਹਨ।

ਹੁਣ ਵੀ ਪਰਿਵਾਰ ਕੋਲ ਉਹ ਅਖ਼ਬਾਰੀ ਖ਼ਬਰ ਹੀ ਹੈ, ਜਿਸ ਦੇ ਵਿੱਚ ਭਾਈ ਇਕਬਾਲ ਸਿੰਘ ਤੇ ਹੋਰ ਸਿੰਘਾਂ ਦੀ ਸ਼ਹੀਦੀ ਬਾਰੇ 'ਗਿੱਲ' ਦਾ ਬਿਆਨ ਹੈ। ਬੀਜੀ ਕੋਲ ਆਪਣੇ ਪੁੱਤ ਨਾਲ ਸੰਬੰਧਤ ਸਾਰੀਆਂ ਖ਼ਬਰਾਂ ਹਨ। ਬੀਜੀ ਪੁਰਾਤਨ ਸਿੰਘਣੀਆਂ ਵਰਗਾ ਜਿਗਰਾ ਰੱਖਦੇ ਹਨ। ਉਹਨਾਂ ਨੂੰ ਆਪਣੇ ਸ਼ੇਰ ਪੁੱਤ ਦਾ ਮਾਣ ਹੈ। ਜਦੋਂ ਵੀ ਉਹਨਾਂ ਦੇ ਪੁੱਤ ਦੀ ਗੱਲ ਚੱਲਦੀ ਹੈ ਤਾਂ ਉਹਨਾਂ ਦੇ ਚਿਹਰੇ 'ਤੇ ਇੱਕ ਨੂਰ ਜਿਹਾ ਆ ਜਾਂਦਾ ਹੈ। ਜਦੋਂ ਵੀ ਮੈਂ ਬੀਜੀ ਨਾਲ ਉਹਨਾਂ ਦੇ ਸ਼ਹੀਦ ਪੁੱਤ ਬਾਰੇ ਗੱਲ ਕੀਤੀ ਹੈ ਤਾਂ ਉਹਨਾਂ ਇਹ ਜ਼ਰੂਰ ਕਿਹਾ, "ਆਪਦੀ ਸੋਹਣੀ ਨਿਭਾ ਗਿਆ...ਮੇਰਾ ਕਦੇ ਦਿਲ ਈ ਨਹੀਂ ਸੀ ਕੀਤਾ ਬਈ ਉਹਨੂੰ ਟੋਕਾਂ ਇਸ ਪਾਸਿਓਂ..ਮੈਨੂੰ ਵਧੀਆ ਲੱਗਦਾ ਸੀ ਚਲੋ ਸਿੱਖੀ ਦੀ ਸੇਵਾ ਕਰ ਰਿਹੈ।" ਬੀਜੀ ਅੱਜ ਵੀ ਆਪਣੇ ਪੁੱਤ ਨਾਲ ਸੰਬੰਧਤ ਹਰ ਚੀਜ਼ ਸੰਭਾਲੀ ਫਿਰਦੇ ਹਨ। ਘਰ ਵਿੱਚ ਪੁੱਤ ਦੀ ਆਦਮ-ਕੱਦ ਫੋਟੋ ਪਈ ਹੈ। ਕਹਿੰਦੇ, "ਆਹ ਸਾਰੇ ਕਾਗਜ਼ ਪਏ ਨੇ.....ਆਹ ਉਹ ਚਿੱਠੀ ਆ ਜਿਹੜੀ ਦਿੱਲੀ ਵਾਲੇ ਟਰਾਂਜਿਸਟਰ ਬੰਬ ਧਮਾਕਿਆਂ ਦੇ ਕੇਸ ਮੌਕੇ ਭੇਜੀ ਸੀ ਆਪਾਂ ਸ਼੍ਰੋਮਣੀ ਕਮੇਟੀ ਰਾਹੀਂ....ਆਹ ਸਾਰੀਆਂ ਐਫ.ਆਈ.ਆਰ. ਪਈਆਂ ਨੇ.....ਤੇ ਆਹ ਉਹਦੀ ਕਾਪੀ ਪਈ ਆ..ਇਹਦੇ ਵਿੱਚ ਲਿਖਦਾ ਹੁੰਦਾ ਸੀ...ਆਹ ਸਾਰੀਆਂ ਅਖ਼ਬਾਰਾਂ ਨੇ..ਜਦੋਂ ਵੀ ਪੁਲੀਸ ਵਾਲੇ ਆਉਂਦੇ ਸੀ, ਮੈਂ ਤਾਂ ਆਹ 'ਗਿੱਲ' ਵਾਲੀ ਖ਼ਬਰ ਵਿਖਾ ਦਿੰਦੀ ਸੀ, ਇਹਦੇ 'ਚ ਸਾਰੇ ਬੱਬਰਾਂ ਦੀ ਸ਼ਹੀਦੀ ਬਾਰੇ ਲਿਖਿਆ।"

ਬੱਬਰ ਖ਼ਾਲਸਾ ਜਥੇਬੰਦੀ ਵੱਲੋਂ 13 ਅਪ੍ਰੈਲ 1992 ਨੂੰ ਭਾਈ ਇਕਬਾਲ ਸਿੰਘ ਬੱਬਰ ਦੇ ਪਰਿਵਾਰ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਸਨਮਾਨਿਤ ਕੀਤਾ ਗਿਆ। ਸਨਮਾਨ ਨਿਸ਼ਾਨੀ-ਬੱਬਰ ਖ਼ਾਲਸਾ ਵਾਲੀ ਸਿਰੀ ਸਾਹਿਬ ਉਹਨਾਂ ਦੇ ਵਾਰਿਸਾਂ ਨੂੰ ਭਾਈ ਸਾਹਿਬ ਦੀ ਸਿੱਖੀ ਪ੍ਰਤੀ ਘਾਲਣਾ ਦੀ ਯਾਦ ਦਿਵਾਉਂਦੀ ਰਹਿੰਦੀ ਹੈ।

ਇੱਕ ਵਾਰ ਬੀਜੀ ਕੁਝ ਖ਼ਬਰਾਂ ਲੈ ਕੇ ਆਏ ਜਿਨ੍ਹਾਂ ਵਿੱਚ ਕਿਸੇ ਇਕਬਾਲ ਸਿੰਘ ਦਾ ਜ਼ਿਕਰ ਸੀ, ਜੋ ਕਿਸੇ ਬਾਹਰਲੇ ਮੁਲਕ ਵਿੱਚ ਕਿਸੇ ਕਾਰਨ ਚਰਚਾ ਵਿੱਚ ਸੀ। ਬੀਜੀ ਮੂੰਹੋਂ ਤਾਂ ਕੁਝ ਨਾ ਕਹਿਣ ਪਰ ਉਹਨਾਂ ਦੀ ਭਾਵਨਾ ਇਹ ਸੀ ਕਿ ਉਹਨਾਂ ਖ਼ਬਰਾਂ ਦੀ ਪੜਤਾਲ ਕਰੀਏ। ਉਹਨਾਂ ਦੇ ਮਨ ਦੀ ਭਾਵਨਾ ਸਮਝ ਕੇ ਜਦ ਮੇਰੀ ਸਿੰਘਣੀ ਕਹਿੰਦੀ, "ਬੀਜੀ! ਆਪਾਂ 1988 ਤੋਂ ਬਾਅਦ ਪੰਜ ਵਾਰ ਮਾਮੇ ਦੀ ਯਾਦ ਵਿੱਚ ਸ਼ਹੀਦੀ ਸਮਾਗਮ ਕਰਵਾਏ, ਰੈਣ ਸਬਾਈ ਸਮਾਗਮ ਹੋਏ, ਤੁਹਾਨੂੰ ਬੱਬਰ ਖ਼ਾਲਸਾ ਨੇ ਦਮਦਮਾ ਸਾਹਿਬ ਮਾਮੇ ਦੀ ਸ਼ਹੀਦੀ ਕਰਕੇ ਸਨਮਾਨਿਤ ਕੀਤਾ, ਹੋਰ ਕੀ ਕੁਝ ਹੋ ਗਿਆ, ਤੁਸੀਂ ਅਜੇ ਵੀ ਇਹ ਗੱਲ ਸੋਚਦੇ ਹੋਂ ਬਈ ਮਾਮਾ ਜੀ ਹੈਗੇ ਨੇ?"

ਬੀਜੀ ਕਹਿੰਦੇ, "ਯਸ਼ਪਰੀਤ ! ਮੈਂ ਹੱਥੀਂ ਸਸਕਾਰ ਨਹੀਂ ਕੀਤਾ, ਮੈਂ ਆਪ ਦੀਆਂ ਅੱਖਾਂ

ਨਾਲ ਉਹਨੂੰ ਆਖਰੀ ਵਾਰ ਨਹੀਂ ਵੇਖਿਆ, ਮੇਰਾ ਮਨ ਕੀ ਕਰੇ, ਜਦ ਵੀ ਕਿਤੋਂ ਐਹੋ ਜਿਹੀ ਗੱਲ ਸੁਣਦੀ ਆਂ ਤਾਂ ਨਾ ਚਾਹੁੰਦਿਆਂ ਵੀ ਕਈ ਖਿਆਲ ਆ ਜਾਂਦੇ ਨੇ ਕਿ ਸ਼ਾਇਦ ਕਿਤੇ ਹੋਵੇ..ਸ਼ਾਇਦ ਬਚ ਗਿਆ...।"

ਮੈਂ ਕਿਹਾ, "ਬੀਜੀ! ਹੁਣ ਛੱਡੋ ਏਸ ਗੱਲ ਨੂੰ! ਪੁਲੀਸ ਨੇ ਪੂਰੀ ਤਸੱਲੀ ਕਰ ਕੇ ਈ ਗੱਲ ਨਿਬੇੜੀ ਆ! ਉਸ ਤੋਂ ਬਾਅਦ ਆਪਾਂ ਨੂੰ ਮਾਮਾ ਜੀ ਬਾਰੇ ਕਦੇ ਪੁੱਛਿਆ ਵੀ ਨਹੀਂ। ਜੇ ਪੁਲੀਸ ਨੂੰ ਕੋਈ ਵਹਿਮ ਹੁੰਦਾ ਤਾਂ ਕਦੇ ਨਾ ਕਦੇ ਪੁਛਦੇ ਈ। ਹੁਣ ਛੱਡ ਦੇਵੋ ਇਸ ਗੱਲ ਨੂੰ। ਕੇ.ਪੀ.ਐੱਸ. 'ਗਿੱਲ' ਓਦੋਂ ਡੀ.ਜੀ.ਪੀ. ਸੀ। ਉਸ ਨੇ ਮਾਮਾ ਜੀ ਦੀ ਸ਼ਹੀਦੀ ਬਾਰੇ ਐਵੇਂ ਥੋੜੇ ਕਹਿ'ਤਾ ਹੋਣਾ! ਹੋਰ ਕਿੰਨਾ ਕੁ ਚਿਰ ਇਹ ਗੱਲ ਲਈ ਫਿਰਾਂਗੇ?"

ਬੀਜੀ ਨੇ ਭਾਵੁਕ ਹੋ ਕੇ ਸਾਲ ਕੁ ਦੀ ਮੇਰੀ ਧੀ ਗੁਰਮੇਹਰ ਕੌਰ ਨੂੰ ਗੋਦ ਵਿੱਚ ਲੈ ਲਿਆ ਤੇ ਕਹਿੰਦੇ, "ਪੁੱਤ! ਇਹ ਗੱਲ ਤਾਂ ਮੈਂ ਗੁਰਮੇਹਰ ਦੇ ਵੀ ਦਿਲ-ਦਿਮਾਗ ਚ ਪਾ ਕੇ ਜਾਣੀ ਐ ਬਈ ਪਤਾ ਜ਼ਰੂਰ ਕਰੀਂ ਕਿ ਤੇਰੇ ਮਾਮਾ ਜੀ ਦਾ ਆਖਰੀ ਵੇਲਾ ਕਿੱਥੇ ਤੇ ਕਿਵੇਂ ਸੀ, ਉਸ ਦੇ ਨਾਲ ਕੀ ਬੀਤੀ ਸੀ? ਸਾਨੂੰ ਪਤਾ ਤਾਂ ਹੋਵੇ ਕਿ ਉਸ ਦੇ ਨਾਲ ਇਹਨਾਂ ਨੇ ਕੀ ਕੀਤਾ?"

ਉਸ ਵੇਲੇ ਜੋ ਸੰਤਾਪ ਬੀਜੀ ਦਾ ਦਿਲ-ਦਿਮਾਗ ਝੱਲ ਰਿਹਾ ਸੀ, ਉਸ ਦਾ ਕੋਈ ਪਾਰਾਵਾਰ ਨਹੀਂ ਸੀ। ਮੇਰਾ ਤੇ ਮੇਰੀ ਸਿੰਘਣੀ ਦਾ ਵੀ ਬਹੁਤ ਬੁਰਾ ਹਾਲ ਸੀ। ਜੇ ਕਿਤੇ ਬੀਜੀ ਨੇ ਆਪਣੇ ਪੁੱਤ ਦਾ ਅੰਤਮ ਸੰਸਕਾਰ ਵੇਖ ਲਿਆ ਹੁੰਦਾ, ਹੱਥੀਂ ਕਰ ਲਿਆ ਹੁੰਦਾ ਤਾਂ ਮਨ ਨੂੰ ਧਰਵਾਸ ਹੋ ਜਾਣਾ ਸੀ ਪਰ ਹੁਣ ਜਦ ਵੀ ਮਨ ਵਿੱਚ ਇਹ ਆਉਂਦਾ ਕਿ ਸ਼ਾਇਦ ਕਿਤੇ ਉਹਦੀ ਥਾਂ ਕੋਈ ਹੋਰ ਈ ਨਾ ਮਾਰਿਆ ਗਿਆ ਹੋਵੇ। ਆਏ ਦਿਨ ਐਹੋ ਜਿਹੀਆਂ ਖ਼ਬਰਾਂ ਵੀ ਆਉਂਦੀਆਂ ਰਹਿੰਦੀਆਂ ਨੇ ਕਿ ਫਲਾਣੇ ਖਾੜਕੂ ਦੀ ਥਾਂ ਫਲਾਣਾ ਮਾਰਿਆ ਗਿਆ ਤੇ ਅਸਲ ਖਾੜਕੂ ਜਿਊਂਦਾ ਹੈ। ਜੇ ਕਿਤੇ ਬੀਜੀ ਆਪਣੇ ਪੁੱਤ ਦੀ ਲਾਸ਼ ਵੇਖ ਲੈਂਦੇ ਤਾਂ ਦਿਲ ਨੂੰ ਤਸੱਲੀ ਹੋ ਜਾਂਦੀ ਪਰ ਹੁਣ ਹਰ ਪਲ ਔਖਾ ਲੰਘਦਾ ਹੈ। ਭੋਗ ਪਵਾ ਲਿਆ, ਸ਼ਹੀਦੀ ਸਮਾਗਮ ਵੀ ਕਰਵਾ ਲਏ, ਸਰਕਾਰ ਵੱਲੋਂ ਚੁੱਕ ਕੇ ਗਾਇਬ ਕੀਤੇ ਸਿੱਖਾਂ ਦੀ ਸੂਚੀ ਵਿੱਚ ਨਾਂ ਵੀ ਦਰਜ ਕਰਵਾ ਲਿਆ ਪਰ ਤਾਂ ਵੀ ਬੀਜੀ ਦੇ ਦਿਲ ਵਿੱਚ ਕਿਤੇ ਨਾ ਕਿਤੇ ਇਹ ਗੱਲ ਘੁੰਮਦੀ ਹੀ ਰਹਿੰਦੀ ਹੈ ਕਿ ਕਿਤੇ ਮੇਰਾ ਪੁੱਤ ਜਿਊਂਦਾ ਤਾਂ ਨਹੀਂ?

ਜਦ ਵੀ ਬੀਜੀ ਦੇ ਐਹੋ ਜਿਹੇ ਖ਼ਿਆਲ ਸੁਣਦਾ ਹਾਂ ਤਾਂ ਮੇਰੇ ਖਿਆਲ ਵਿੱਚ ਉਹ ਸਾਰੀਆਂ ਮਾਂਵਾਂ ਆ ਜਾਂਦੀਆਂ ਨੇ, ਜਿਹੜੀਆਂ ਪੰਥਕ ਸਮਾਗਮਾਂ ਵਿੱਚ ਪੁਲੀਸ ਵੱਲੋਂ ਆਪਣੇ ਚੁੱਕ ਕੇ ਗਾਇਬ ਕੀਤੇ ਪੁੱਤਾਂ ਦੀਆਂ ਫੋਟੋਆਂ ਲੈ ਕੇ ਮਿਲਦੀਆਂ ਹਨ। ਸਭ ਮਾਂਵਾਂ ਇਹੀ ਕਹਿੰਦੀਆਂ ਨੇ ਕਿ "'ਗਿੱਲ' ਦੀ ਅਗਵਾਈ ਹੇਠ ਸਾਡੇ ਮੁੰਡੇ ਚੁੱਕ-ਚੁੱਕ ਕੇ ਪੁਲੀਸ ਨੇ ਪਤਾ ਨਹੀਂ ਕਿੱਥੇ ਖਪਾ ਦਿੱਤੇ।"

ਇਹ ਸਭ ਤੋਂ ਭੈੜਾ ਤਸ਼ੱਦਦ ਹੈ। ਜਦ ਕਿਸੇ ਮਾਂ ਨੂੰ ਆਪਣੇ ਪੁੱਤ ਦੀ ਮ੍ਰਿਤਕ ਦੇਹ ਮਿਲ ਜਾਵੇ ਤਾਂ ਉਹ ਰੋ-ਧੋ ਕੇ ਸਬਰ ਕਰ ਲੈਂਦੀ ਹੈ ਪਰ ਜਦ ਲਾਸ਼ ਵੀ ਨਾ ਦਿੱਤੀ ਜਾਵੇ ਤਾਂ ਮਨ ਬੇਹੱਦ ਕਸ਼ਟ ਭੋਗਦਾ ਹੈ। ਪੰਜਾਬ ਵਿੱਚ ਹਜ਼ਾਰਾਂ ਹੀ ਮਾਂਵਾਂ ਨੇ ਜਿਹੜੀਆਂ ਆਪਣੇ ਪੁੱਤਾਂ ਦੀਆਂ ਲਾਸ਼ਾਂ ਨਾ ਮਿਲਣ ਕਰਕੇ ਕਸ਼ਟ ਭੋਗਦੀਆਂ ਹਨ। ਬੇਅੰਤ ਪਰਿਵਾਰ ਦਸੌਂਟੇ ਕੱਟ ਰਹੇ ਕਿ ਸਾਡੇ



ਘਰ ਦਾ ਜੀਅ ਕਿੱਥੇ ਗਿਆ? ਖੇਤਾਂ ਵਿੱਚੋਂ, ਘਰਾਂ ਵਿੱਚੋਂ, ਬਜ਼ਾਰਾਂ ਵਿੱਚੋਂ ਚੁੱਕ ਕੇ ਗਾਇਬ ਕਰ ਦਿੱਤੇ ਗਏ ਸਿੱਖ ਨੌਜਵਾਨਾਂ ਦੇ ਵਾਰਿਸਾਂ ਦੀ ਪੀੜ ਨੂੰ ਸ਼ਬਦਾਂ ਵਿੱਚ ਬਿਆਨ ਨਹੀਂ ਕੀਤਾ ਜਾ ਸਕਦਾ।

ਸਾਡੇ ਬੀਜੀ ਵੀ ਉਹਨਾਂ ਮਾਂਵਾਂ ਵਿੱਚੋਂ ਨੇ, ਜਿਨ੍ਹਾਂ ਨੇ ਆਪਣੇ ਜਵਾਨ ਪੁੱਤ ਦੀ ਲਾਸ਼ ਨੂੰ ਜੇ ਆਪ ਵੇਖ ਲਿਆ ਹੁੰਦਾ, ਹੱਥੀਂ ਸਸਕਾਰ ਕਰ ਲਿਆ ਹੁੰਦਾ ਤਾਂ ਦਿਲ ਦਾ ਭਰਮ ਮਿਟ ਜਾਂਦਾ ਪਰ ਸਿਵਾਏ ਅਖ਼ਬਾਰ ਦੀ ਇੱਕ ਖ਼ਬਰ ਤੋਂ ਕੱਖ ਪੱਲੇ ਨਹੀਂ, ਜਿਸ ਵਿੱਚ ਕੇ.ਪੀ.ਐੱਸ. 'ਗਿੱਲ' ਨੇ ਬਿਆਨ ਦਿੱਤਾ ਹੈ ਕਿ ਉਹਨਾਂ ਦਾ ਪੁੱਤ ਹੁਣ ਨਹੀਂ ਰਿਹਾ। ਇਹੋ ਜਿਹੀਆਂ ਮਾਂਵਾਂ ਦੇ ਹਉਕੇ ਦੀ ਪੀੜ ਸਾਨੂੰ ਦੱਸ ਤਾਂ ਸਕਦੀ ਹੈ ਕਿ ਉਹ ਕਹਿੰਦੀਆਂ ਨੇ ਕਿ, "ਦੁਨੀਆਂ ਵਾਲਿਓ! ਮੇਰੇ ਪੁੱਤ ਦੀ ਤਾਂ ਲਾਸ਼ ਵੀ ਨਾ ਮਿਲੀ, ਸਸਕਾਰ ਨਾ ਹੋਇਆ ਤੇ ਅੰਤਿਮ ਅਰਦਾਸ ਵੀ ਨਹੀਂ ਹੋਈ" ਪਰ ਸਾਡੇ ਕੋਲ ਉਹਨਾਂ ਮਾਂਵਾਂ ਦੀ ਪੀੜ ਨੂੰ ਦੂਰ ਕਰਨ ਲਈ ਨਾ ਸ਼ਬਦ ਨੇ ਨਾ ਕੋਈ ਰਾਹ!

'ਗਿੱਲ' ਦੀ ਮੌਤ ਤੋਂ ਅਗਲੇ ਦਿਨ ਅਖ਼ਬਾਰ 'ਤੇ ਖ਼ਬਰ ਛਪੀ ਸੀ, "ਕੇ.ਪੀ.ਐੱਸ. 'ਗਿੱਲ' ਦੀ ਬਜ਼ੁਰਗ ਮਾਂ ਨੂੰ ਜਿਵੇਂ ਹੀ ਖ਼ਬਰ ਮਿਲੀ ਕਿ ਉਹਨਾਂ ਦੇ 'ਧਾਕੜ' ਪੁੱਤਰ ਨੇ ਦਿੱਲੀ 'ਚ ਆਖਰੀ ਸਾਹ ਲੈ ਲਿਆ ਹੈ, ਉਹ ਇਕਦਮ ਸਦਮੇ 'ਚ ਆ ਗਈ। ਭਰਾ ਅਤੇ ਹੋਰ ਪਰਿਵਾਰਕ ਮੈਂਬਰ ਦਿੱਲੀ ਵੱਲ ਰਵਾਨਾ ਹੋ ਗਏ ਪਰ 'ਗਿੱਲ' ਦੀ ਬਜ਼ੁਰਗ ਮਾਂ ਡਾ. ਸਤਵੰਤ ਕੌਰ ਦਾ ਦਿੱਲੀ ਜਾਣਾ ਸੰਭਵ ਨਹੀਂ ਸੀ। ਲਿਹਾਜ਼ਾ ਉਹ ਚੰਡੀਗੜ੍ਹ ਦੇ ਸੈਕਟਰ 9 ਸਥਿਤ ਆਪਣੇ ਘਰ ਦੇ ਕਮਰੇ 'ਚ ਹੀ ਬੈੱਡ 'ਤੇ ਲੰਮੀ ਪਈ ਅੱਖਾਂ ਦਾ ਹੰਝੂ ਲਏ ਪੁੱਤਰ ਦੇ ਬਚਪਨ ਤੋਂ ਲੈ ਕੇ ਹੁਣ ਤਕ ਦੀਆਂ ਯਾਦਾਂ 'ਚ ਡੁੱਬੀ ਰਹੀ। ਡਾ. ਸਤਵੰਤ ਕੌਰ ਨੇ ਕਿਹਾ ਕਿ ਉਹਨਾਂ ਦਾ ਪੁੱਤਰ ਕਦੇ 'ਫ਼ੈਸਲੇ' ਲੈਣ 'ਚ 'ਡਰਦਾ' ਨਹੀਂ ਸੀ।"

ਇਹ ਸ਼ਬਦ ਪੜ੍ਹ ਕੇ ਮੇਰੇ ਮਨ ਵਿੱਚ ਉਹਨਾਂ ਮਾਂਵਾਂ ਦਾ ਖਿਆਲ ਫੇਰ ਆ ਗਿਆ ਜਿਹੜੀਆਂ 'ਗਿੱਲ' ਦੇ ਫ਼ੈਸਲਿਆਂ ਦਾ ਦਰਦ ਭੋਗ ਰਹੀਆਂ ਹਨ। 'ਗਿੱਲ' ਦੀ ਮਾਂ ਕਿੱਥੇ ਜਾਣ ਸਕਦੀ ਹੈ ਕਿ ਉਹਦੇ ਪੁੱਤ ਦੇ 'ਫ਼ੈਸਲਿਆਂ' ਨੇ ਕਿੰਨੀਆਂ ਮਾਂਵਾਂ ਦੀਆਂ ਗੋਦਾਂ ਸੁੰਨੀਆਂ ਕਰ ਦਿੱਤੀਆਂ ਨੇ। 'ਗਿੱਲ' ਦੀ ਮਾਂ ਆਪਣੇ 82 ਸਾਲਾ ਪੁੱਤ ਦੀ ਮੌਤ ਦੀ ਖ਼ਬਰ ਸੁਣ ਕੇ ਸਦਮਾ ਮਹਿਸੂਸ ਕਰਦੀ ਹੈ ਤਾਂ ਜਿਨ੍ਹਾਂ ਮਾਂਵਾਂ ਦੇ ਜਵਾਨ ਪੁੱਤ 'ਗਿੱਲ' ਦੇ ਫ਼ੈਸਲਿਆਂ ਦੀ ਭੇਂਟ ਚੜ੍ਹ ਗਏ, ਉਹਨਾਂ ਦੇ ਸਦਮੇ ਦਾ ਕੀ ਕਰੀਏ? 'ਗਿੱਲ' ਦੀ ਮਾਂ ਦੇ ਹੰਝੂ ਕੀ ਕਹਿਣਗੇ ਜੇ ਕਿਤੇ ਪੰਜਾਬ ਦੀਆਂ 'ਗਿੱਲ' ਦੀਆਂ ਸਤਾਈਆਂ ਹੋਈਆਂ ਮਾਂਵਾਂ ਨੇ ਹੰਝੂ ਵਹਾਏ ਤਾਂ 'ਗਿੱਲ' ਦਾ ਸਾਰਾ ਓਤਮਾ-ਕੋਤਮਾ ਹੜ੍ਹ ਵਾਂਗ ਰੁੜ ਜਾਵੇਗਾ! ਪਰ ਸਿੱਖਾਂ ਦੀਆਂ ਮਾਂਵਾਂ ਦੇ ਜਿਗਰੇ ਐਡੇ-ਵੱਡੇ ਨੇ ਕਿ ਉਹ 'ਗਿੱਲ' ਖਿਲਾਫ਼ ਆਪਣੇ ਰੋਹ ਤੇ ਨਫ਼ਰਤ ਨੂੰ ਕਦੇ ਵੀ ਜ਼ੁਬਾਨ 'ਤੇ ਨਹੀਂ ਲਿਆਉਂਦੀਆਂ ਕਿਉਂਕਿ ਮੇਰੀ ਬੀਜੀ ਵਾਂਗ ਉਹ ਵੀ ਜਾਣਦੀਆਂ ਨੇ ਕਿ 'ਗਿੱਲ' ਦਾ ਗੁਨਾਹ ਉਹਨੂੰ ਬੋਲੇ ਜਾ ਸਕਦੇ ਸਾਰੇ ਕੋੜੇ-ਫਿੱਕੇ ਸ਼ਬਦਾਂ ਨਾਲੋਂ ਬਹੁਤ ਜ਼ਿਆਦਾ, ਬਹੁਤ ਹੀ ਜ਼ਿਆਦਾ ਵੱਡਾ ਹੈ।

• • • • •

# ਇਉਂ ਸਿੱਖੀ ਕਿੰਨਾ ਕੁ ਚਿਰ ਬਚੀ ਰਹੂਗੀ?

'ਗਿੱਲ' ਤੇ ਹੋਰ ਭਾਰਤੀ ਹਕੂਮਤ ਦੇ ਹੱਥਠੋਕਿਆਂ ਨੇ ਸਿੱਖੀ ਤੇ ਸਿੱਖਾਂ ਦਾ ਭੋਗ ਪਾਉਣ ਲਈ ਜੋ ਮਹੌਲ ਬਣਾ ਦਿੱਤਾ ਹੈ, ਉਸ ਦੇ ਕਾਰਨ ਜੋ ਹਾਲਾਤ ਬਣੇ ਹੋਏ ਹਨ, ਉਸ ਵਿੱਚ ਸਾਨੂੰ ਸਭ ਨੂੰ ਇੱਕ ਸਵਾਲ ਆਪਣੇ ਆਪ ਨੂੰ ਪੁੱਛਣਾ ਚਾਹੀਦਾ ਹੈ ਕਿ "ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ, ਗੁਰੂ ਨਾਨਕ ਸਾਹਿਬ ਜੀ ਨੇ ਜਿਸ ਸਿੱਖ ਵਿਚਾਰਧਾਰਾ ਦਾ ਪ੍ਰਕਾਸ਼ ਕੀਤਾ ਸੀ, ਜਿਸ ਰਾਹੀਂ ਐਹੋ ਜਿਹੇ ਗੁਰਸਿੱਖਾਂ ਦੀ ਘਾੜਤ ਘੜਨੀ ਸੀ, ਜਿਨ੍ਹਾਂ ਨੇ 'ਸਰਬੱਤ ਦੇ ਭਲੇ' ਵਾਲਾ ਸਮਾਜ ਬਣਾਉਣਾ ਸੀ, ਉਹ ਕਲਿਆਣਕਾਰੀ ਵਿਚਾਰਧਾਰਾ, ਜਿਸ ਉੱਪਰ ਪਹਿਰਾ ਦਿੰਦਿਆਂ, ਸਾਡੇ ਪੁਰਖਿਆਂ ਨੇ ਸ਼ਹਾਦਤਾਂ ਦੀ ਲੜੀ ਚਲਾ ਕੇ ਇਤਿਹਾਸ ਸਿਰਜਿਆ, ਜੋ ਕੁਝ ਉਸ ਵਿਚਾਰਧਾਰਾ ਦੇ ਖਿਲਾਫ਼ ਹੁਣ ਚੱਲ ਰਿਹਾ ਹੈ, ਜੇ ਇਵੇਂ ਹੀ ਚੱਲਦਾ ਰਹੇ ਤਾਂ ਉਹ ਵਿਚਾਰਧਾਰਾ ਹੋਰ ਕਿੰਨਾ ਕੁ ਚਿਰ ਜਿਉਂਦੀ ਰਹੇਗੀ?"

ਯਕੀਨਨ ਸਾਡੇ ਵਿੱਚੋਂ ਬਹੁਤੇ ਜਜ਼ਬਾਤੀ ਹੋ ਕੇ ਜਵਾਬ ਦੇਣਗੇ ਕਿ ਇਹ ਕੀ ਕਹਿ ਰਹੇ ਹੋ, ਗੁਰੂ ਨਾਨਕ ਸਾਹਿਬ ਜੀ ਦੀ ਵਿਚਾਰਧਾਰਾ ਦੇ ਸੂਰਜ ਨੂੰ ਇਹ ਦੁਨਿਆਵੀ ਬੱਦਲ ਕੀ ਕਰ ਲੈਣਗੇ? ਪਰ ਮੈਂ ਫਿਰ ਕਹਿੰਦਾ ਹਾਂ ਕਿ ਸਾਰੀ ਸਥਿਤੀ ਨੂੰ, ਸਾਡੀ ਕੌਮ ਦੇ ਨਿੱਘਰ ਰਹੇ ਹਾਲਾਤਾਂ ਵੱਲ ਧਿਆਨ ਦੇ ਕੇ, ਵਾਰ-ਵਾਰ ਸੋਚੋ, ਹਜ਼ਾਰ ਵਾਰ ਸੋਚੋ ਤੇ ਫੇਰ ਆਪਣੇ ਆਪ ਨੂੰ ਜਵਾਬ ਦੇਵੋ ਕਿ ਸਿੱਖ ਸੱਭਿਅਤਾ ਦਾ ਭਵਿੱਖ ਕੀ ਹੈ?

ਕੌਮਾਂ ਨੂੰ ਮਾਰਨ ਲਈ ਕੌਮਾਂ ਦੀ ਬੋਲੀ ਅਤੇ ਸੱਭਿਆਚਾਰਾਂ ਨੂੰ ਮਾਰਿਆ ਜਾਂਦਾ ਹੈ। ਸਾਡੇ ਨਾਲ ਇਹੀ ਕੁਝ ਹੋ ਰਿਹਾ ਹੈ। ਸਾਡੀ ਬੋਲੀ ਅਤੇ ਸੱਭਿਆਚਾਰ ਨੂੰ ਜੋ ਖਤਰੇ ਹਨ, ਅਸੀਂ ਉਹਨਾਂ ਖਤਰਿਆਂ ਵਿਰੁਧ ਕਿੰਨਾ ਕੁ ਲਾਮਬੰਦ ਹੋਏ ਹਾਂ? ਕੀ ਅਸੀਂ ਮਹਿਸੂਸ ਵੀ ਕਰਦੇ ਹਾਂ ਕਿ ਸਾਡੀ ਕੌਮ ਨੂੰ, ਸਾਡੇ ਧਰਮ ਨੂੰ, ਸਾਡੀ ਬੋਲੀ ਨੂੰ ਤੇ ਸਾਡੇ ਸੱਭਿਆਚਾਰ ਨੂੰ ਬੜੀ ਯੋਜਨਾਬੰਦੀ ਨਾਲ ਘੇਰਿਆ ਜਾ ਰਿਹਾ ਹੈ? ਕੀ ਸਾਨੂੰ ਅਹਿਸਾਸ ਵੀ ਹੈ ਕਿ ਹੁਣ ਕੌਮਾਂ ਨੂੰ ਮਾਰਨ ਦੇ ਜੋ ਅੱਤ-ਆਧੁਨਿਕ ਢੰਗ-ਤਰੀਕੇ ਹਨ, ਉਹ ਸਾਰੇ ਸਾਡੇ ਉੱਪਰ ਵਰਤੇ ਜਾ ਰਹੇ ਹਨ।

ਪਿਛਲੀਆਂ ਪੰਜ ਸਦੀਆਂ ਦਾ ਇਤਿਹਾਸ ਗਵਾਹ ਹੈ ਕਿ ਬੁਰੇ ਤੋਂ ਬੁਰੇ ਹਾਲਾਤ ਬਣੇ, ਭਿਆਨਕ ਤੋਂ ਭਿਆਨਕ ਸੰਕਟ ਆਏ ਪਰ ਸਿੱਖਾਂ ਨੇ ਸਿੱਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭਾਇਆ। ਸਿੱਖੀ ਅਤੇ ਸਿੱਖਾਂ ਦਾ ਵਾਹ ਬੜੇ ਦੁਸ਼ਮਣਾਂ ਨਾਲ ਪਿਆ ਪਰ ਖਾਲਸੇ ਦੀ ਹਰ ਮੈਦਾਨ ਫ਼ਤਹਿ ਰਹੀ ਹੈ। ਪਰ ਹੁਣ ਦੁਸ਼ਮਣ ਵੀ ਉਹ ਹੈ ਜਿਹੜਾ ਸਾਡੀ ਰਗ-ਰਗ ਦਾ ਭੇਤੀ ਹੈ। ਉਸ ਨੇ ਬਾਕੀ ਦੁਸ਼ਮਣਾਂ ਵਾਂਗ ਸਿੱਖਾਂ ਦਾ ਜਾਨੀ ਤੇ ਮਾਲੀ ਨੁਕਸਾਨ ਕਰਨ ਦੇ ਨਾਲ-ਨਾਲ



ਸਿੱਖ ਫ਼ਲਸਫ਼ੇ ਨੂੰ ਵੀ ਨਿਸ਼ਾਨਾ ਬਣਾਇਆ ਹੋਇਆ ਹੈ।

ਜਦ ਅਸੀਂ ਅਨੰਦਪੁਰ ਦਾ ਘੇਰਾ ਪੈਣ, ਪਰਿਵਾਰ ਵਿਛੋੜੇ ਪੈਣ, ਚਮਕੌਰ ਦੀ ਜੰਗ, ਸਰਹਿੰਦ ਦੇ ਸਾਕੇ, ਉਚ ਦਾ ਪੀਰ ਬਣਨ, ਖਿਦਰਾਣੇ ਦੀ ਢਾਬ ਦੀ ਜੰਗ ਤੋਂ ਦਮਦਮਾ ਸਾਹਿਬ ਤਕ ਦੇ ਇਤਿਹਾਸ ਦਾ ਧਿਆਨ ਧਰਦੇ ਹਾਂ ਤਾਂ ਬਹੁਤਿਆਂ ਦੇ ਮਨ ਵਿੱਚ ਆਉਂਦਾ, 'ਕਿੰਨਾ ਜ਼ੁਲਮ ਕੀਤਾ ਮੁਸਲਮਾਨਾਂ ਨੇ।' ਸਾਡੇ ਦਿਲ-ਦਿਮਾਗ ਵਿੱਚ ਇਹ ਗੱਲ ਬੜੀ ਮਾਸੂਮੀਅਤ ਨਾਲ, ਬੜੇ ਸਹਿਜ ਨਾਲ, ਬੜੀ ਗੰਭੀਰਤਾ ਨਾਲ ਤੇ ਬੜੀ ਸਾਜ਼ਿਸ਼ ਨਾਲ ਘੁਸੇੜੀ ਗਈ ਹੈ ਕਿ 'ਸਭ ਕੁਝ ਮੁਸਲਮਾਨਾਂ ਨੇ ਕੀਤਾ ਹੈ'। ਕਿਸੇ ਵਿਰਲੇ ਨੂੰ ਚੇਤੇ ਹੈ ਕਿ ਕਲਗੀਧਰ ਸ਼ਹਿਨਸ਼ਾਹ ਨੂੰ ਬਹੁਤੀਆਂ ਲੜਾਈਆਂ ਤਾਂ ਹਿੰਦੂ ਪਹਾੜੀ ਰਾਜਿਆਂ ਨਾਲ ਲੜਨੀਆਂ ਪਈਆਂ ਸੀ। ਮੁਗਲ ਹਾਕਮਾਂ ਨੂੰ ਗੁਰੂ ਸਾਹਿਬ ਸਿੱਧਾ ਹਮਲਾ ਕਰਨ ਲਈ ਤਿਆਰ ਕਰਨ ਲਈ ਜੋ ਤਾਣਾ-ਬਾਣਾ ਹਿੰਦੂ ਰਾਜਿਆਂ ਨੇ ਬੁਣਿਆ, ਉਸ ਦੇ ਬਾਰੇ ਜਾਣਨ, ਪੜ੍ਹਨ, ਸੁਣਨ ਤੇ ਸਮਝਣ ਦੀ ਤਾਂ ਕਿਸੇ ਕੋਲ ਵਿਹਲ ਹੀ ਨਹੀਂ। ਕਿਸ ਨੂੰ ਪਤਾ ਹੈ ਕਿ ਮੁਗਲ ਹਾਕਮ ਤਾਂ ਜੰਗ ਲੜਨ ਲਈ ਓਦੋਂ ਤਿਆਰ ਹੋਏ, ਜਦ ਹਿੰਦੂ ਰਾਜਿਆਂ ਨੇ ਜੰਗ ਦਾ ਸਾਰਾ ਖਰਚਾ ਦੇਣਾ ਮੰਨਿਆ। ਸ. ਹਰਿੰਦਰ ਸਿੰਘ ਮਹਿਬੂਬ ਆਪਣੀ ਸ਼ਾਹਕਾਰ ਰਚਨਾ 'ਸਹਿਜੇ ਰਚਿਓ ਖਾਲਸਾ' ਦੇ ਸਫ਼ਾ 505-506 'ਤੇ ਲਿਖਦੇ ਹਨ: "ਖਾਲਸਾ ਸਾਜਣ ਤੋਂ ਪਹਿਲਾਂ ਹੋਈਆਂ ਸਭ ਜੰਗਾਂ ਦੀ ਸਿੱਧੀ ਜ਼ਿੰਮੇਵਾਰੀ ਬਿਪਰ-ਸੰਸਕਾਰ ਦੀ ਲਪੇਟ ਵਿੱਚ ਆਏ ਪਹਾੜੀ ਰਾਜਿਆਂ ਸਿਰ ਆਉਂਦੀ ਹੈ। ਅਨੰਦਪੁਰ ਦੇ ਵਣਾਂ ਵਿੱਚ, ਨਿਰਮੋਹਗੜ੍ਹ ਦੀ ਟਿੱਬੀ ਉੱਤੇ, ਅਨੰਦਗੜ੍ਹ ਦੇ ਕਿਲ੍ਹੇ ਵਿੱਚ, ਹਜ਼ੂਰ ਦੇ ਕੁਰੂਕਸ਼ੇਤਰ ਤੋਂ ਮੁੜਦਿਆਂ ਚਮਕੌਰ ਵਿਖੇ ਅਤੇ ਸੂਬੇ ਸਰਹਿੰਦ ਦੀ ਕਚਹਿਰੀ ਵਿੱਚ ਜੋ ਵੀ ਲੁਕਵਾਂ ਵਾਰ ਗੁਰੂ ਜੀ ਜਾਂ ਉਸ ਦੇ ਪਿਆਰਿਆਂ ਉੱਤੇ ਹੋਇਆ, ਉਸ ਦੀ ਸਿੱਧੀ ਜ਼ਿੰਮੇਵਾਰੀ ਜਾਂ ਉਸ ਪਿਛਲੀ ਸ਼ਹਿ, ਸਾਜ਼ਿਸ਼ ਜਾਂ ਚੁਗਲੀ ਕਰਨ ਦਾ ਦੋਸ਼ ਬਿਪਰ-ਸੰਸਕਾਰ ਦੇ ਰੋਗੀਆਂ ਦੇ ਸਿਰ ਉੱਤੇ ਆਉਂਦਾ ਹੈ।"

ਹਿੰਦੂਆਂ ਨੂੰ, ਜਾਤ-ਵਰਣ ਵਿਰੋਧੀ ਅਤੇ ਬੁੱਤ-ਸ਼ਿਕਨ ਸਿੱਖ ਵਿਚਾਰਧਾਰਾ ਨਾਲ ਖਾਸ ਖੁਣਸ ਸੀ ਤੇ ਹੈ। ਹਿੰਦੂਆਂ ਦੀ ਗੁਰੂ-ਘਰ ਨਾਲ ਸ਼ਰੀਕੇ, ਵੈਰ ਤੇ ਦੁਸ਼ਮਣੀ ਦੀ ਰਮਜ਼ ਨੂੰ ਭੁਲਾਉਣ ਤੇ ਸਾਰਾ ਕੁਝ ਮੁਸਲਮਾਨਾਂ ਦੇ ਸਿਰ ਸੁੱਟਣ ਵਾਲੀ ਕਮੀਨੀ ਸਾਜ਼ਿਸ਼ ਦੇ ਬਾਰੇ ਭਲਾ ਕਿੰਨੇ ਕੁ ਸਿੱਖ ਜਾਣਦੇ ਹਨ? ਕਦੇ ਇਸ ਨਜ਼ਰੀਏ ਤੋਂ ਸੋਚਦੇ ਹੀ ਨਹੀਂ। ਸਾਡੇ ਰਾਗੀ, ਢਾਡੀ, ਪ੍ਰਚਾਰਕ, ਲੇਖਕ ਤੇ ਕਵੀ ਆਦਿਕ ਸਾਰੇ ਹੀ ਇਸ ਰੋਗ ਦੇ ਮਾਰੇ ਹੋਏ ਹਨ। ਸਿੱਖਾਂ ਨੂੰ ਬੜੀ ਸਕੀਮ ਨਾਲ ਭੁਚਲਾਇਆ ਜਾ ਰਿਹਾ ਹੈ ਕਿ ਹਿੰਦੂ ਤਾਂ ਤੁਹਾਡੇ ਭਰਾ ਨੇ ਪਰ ਮੁਸਲਮਾਨ ਤੁਹਾਡੇ ਦੁਸ਼ਮਣ। ਪਰ ਇਤਿਹਾਸਕ ਤੱਥ ਗਵਾਹ ਹਨ ਕਿ ਜੋ ਕੁਝ ਸਾਡੇ ਨਾਲ ਮੁਸਲਮਾਨਾਂ ਨੇ ਕੀਤਾ, ਓਹੋ ਕੁਝ ਹਿੰਦੂਆਂ ਨੇ ਕੀਤਾ ਹੈ। ਜੇ ਕੁਝ ਹਿੰਦੂ ਸਾਡੇ ਲਈ ਚੰਗੇ ਸਾਬਿਤ ਹੋਏ ਨੇ ਤਾਂ ਬਥੇਰੇ ਮੁਸਲਮਾਨ ਵੀ ਚੰਗੇ ਸਾਬਿਤ ਹੋਏ ਨੇ। ਪਰ ਫੇਰ ਅਸੀਂ ਮੁਸਲਮਾਨਾਂ ਨੂੰ ਪੂਰੇ ਕਾਲੇ ਰੰਗ ਵਿੱਚ ਕਿਉਂ ਰੰਗ ਲੈਂਦੇ ਹਾਂ ਤੇ ਹਿੰਦੂਆਂ ਨੂੰ ਪੂਰੇ ਚਿੱਟੇ ਰੰਗ ਵਿੱਚ ਕਿਉਂ ਵੇਖਦੇ ਹਾਂ?

ਗੁਰਬਾਣੀ ਦਾ ਨਿਰਣਾ ਹੈ ਕਿ 'ਹਿੰਦੂ ਅੰਨ੍ਹਾ ਹੈ ਤੇ ਤੁਰਕ ਕਾਣਾ ਹੈ'। ਪਰ ਅਸੀਂ ਸਿਰਫ਼ ਤੁਰਕ ਦੇ ਕਾਣੇ ਹੋਣ ਨੂੰ ਚੇਤੇ ਰੱਖਿਆ ਹੋਇਆ ਹੈ ਤੇ ਹਿੰਦੂ ਦੇ ਅੰਨ੍ਹੇ ਹੋਣ ਦੇ ਹੋਕੇ ਨੂੰ ਭੁਲਾਈ

ਬੈਠੇ ਹਾਂ। ਜਿਸ ਦੀ ਇੱਕ ਅੱਖ ਸਲਾਮਤ ਮੰਨੀ ਗਈ ਹੈ, ਉਸ ਨੂੰ ਰੱਜਵੀਂ ਨਫ਼ਰਤ ਤੇ ਜਿਹੜਾ ਪੂਰੀ ਤਰ੍ਹਾਂ ਅੰਨ੍ਹਾ ਹੈ, ਉਸ ਨੂੰ ਭਰਾ ਬਣਾਈ ਫਿਰਦੇ ਹਾਂ। ਕਦੇ ਵਿਚਾਰਿਆ ਕਿਸੇ ਨੇ ਗੁਰਬਾਣੀ ਨੇ ਹਿੰਦੂ ਨੂੰ 'ਅੰਨ੍ਹਾ' ਕਿਉਂ ਕਿਹਾ ਹੈ ਤੇ ਮੁਸਲਮਾਨ ਨੂੰ 'ਕਾਣਾ' ਕਿਉਂ ਮੰਨਿਆ ਹੈ? ਸਾਰੇ ਮੱਖੀ ਤੋਂ ਮੱਖੀ ਮਾਰੀ ਜਾਨੇ ਆਂ। ਕਦੋਂ ਅਕਲ ਆਊ ਸਾਨੂੰ ਕਿ ਕੌਮਾਂ ਦੇ ਪੱਕੇ ਦੋਸਤ ਜਾਂ ਪੱਕੇ ਦੁਸ਼ਮਣ ਕਦੇ ਨਹੀਂ ਹੁੰਦੇ; ਕੌਮਾਂ ਦੇ ਹਿਤ ਹੁੰਦੇ ਨੇ। ਜਦੋਂ ਜਿਹੜਾ ਹਿੱਤ ਜਿਸ ਕੌਮ ਨਾਲ ਮਿਲਾਪ ਰੱਖ ਕੇ ਪੂਰਾ ਹੁੰਦਾ ਹੋਵੇ, ਓਦੋਂ ਮਿਲਾਪ ਰੱਖ ਲੈਣਾ ਚਾਹੀਦਾ ਹੈ। ਜਦੋਂ ਅੱਖਾਂ ਵਿਖਾ ਕੇ ਹਿਤ ਪੂਰੇ ਹੁੰਦੇ ਹੋਣ, ਓਦੋਂ ਦਬਕਾ ਵੀ ਮਾਰਨਾ ਪੈਂਦਾ ਹੈ। ਜੇ ਲੜਨਾ ਪੈ ਜਾਵੇ ਤਾਂ ਲੜਨ ਲਈ ਵੀ ਤਿਆਰ ਰਹਿਣਾ ਪੈਂਦਾ ਹੈ। ਸਾਡੀ ਪੱਕੀ ਦੁਸ਼ਮਣੀ ਨਾ ਹਿੰਦੂ ਨਾਲ, ਨਾ ਮੁਸਲਮਾਨ ਨਾਲ ਹੈ। ਸਾਡੀ ਦੋਸਤੀ ਤਾਂ ਸਿਰਫ਼ ਸਿਖ ਕੌਮ ਦੇ ਹਿੱਤਾਂ ਨਾਲ ਹੋਣੀ ਚਾਹੀਦੀ ਹੈ। ਪਰ ਧੰਨ ਹਨ ਸਿਖ, ਜਿਹੜੇ ਹਿੰਦੂਆਂ ਨੂੰ 'ਬਿਨਾ ਸ਼ਰਤ ਸਮਰਥਨ' ਦੇਈ ਫਿਰਦੇ ਨੇ ਤੇ ਮੁਸਲਮਾਨਾਂ ਨੂੰ ਪੱਕੇ ਦੁਸ਼ਮਣ ਮੰਨੀ ਫਿਰਦੇ ਹਨ। ਮੱਸਾ ਰੰਘੜ ਜ਼ਰੂਰ ਚੇਤੇ ਰੱਖੋ ਪਰ ਪੀਰ ਬੁੱਧੂ ਸ਼ਾਹ ਵੀ ਨਾ ਭੁਲਾਓ। ਦੀਵਾਨ ਕੌੜਾ ਮੱਲ ਦੀ ਚੰਗਿਆਈ ਚੇਤੇ ਰੱਖੋ ਪਰ ਗੰਗੂ ਦੀ ਗ਼ੱਦਾਰੀ ਵੀ ਨਾ ਭੁੱਲੋ। ਕਵੀਰਾਜ ਨਿਹਾਲ ਸਿੰਘ ਨੇ ਸਾਡੇ ਬਾਰੇ ਹੀ ਕਿਹਾ ਹੈ ਨਾ, 'ਧੰਨ ਗੁਰੂ ਕੇ ਸਿੱਖ, ਅਕਲ ਕੇ ਪੱਕੇ ਵੈਰੀ।' ਕਦੋਂ ਸਮਝਾਂਗੇ ਕਿ ਨੀਤੀ-ਸ਼ਾਸਤਰ ਵੀ ਕੋਈ ਚੀਜ਼ ਐ? ਰਾਗੀ, ਢਾਡੀ, ਪ੍ਰਚਾਰਕ, ਲੇਖਕ ਤੇ ਕਵੀ ਆਪਣੀ ਜ਼ਿੰਮੇਵਾਰੀ ਸਮਝਣ ਤੇ ਸਿੱਖਾਂ ਨੂੰ ਦੱਸਣ ਕਿ ਜੇ ਹਿੰਦੂਆਂ ਨੇ ਸਿੱਖੀ ਅਤੇ ਸਿੱਖਾਂ ਨਾਲ ਵੈਰ ਨਾ ਰੱਖਿਆ ਹੁੰਦਾ ਤਾਂ ਸ਼ਾਇਦ ਉਹ ਜੰਗਾਂ ਕਦੇ ਨਾ ਹੁੰਦੀਆਂ ਜਿਹੜੀਆਂ ਮੁਗਲ ਹਾਕਮਾਂ ਨਾਲ ਸਿੱਖਾਂ ਨੂੰ ਲੜਨੀਆਂ ਪਈਆਂ।

ਹਿੰਦੂਆਂ ਨੂੰ ਮਜ਼ਲੂਮ ਦਰਸਾ ਕੇ ਤੇ ਸਿੱਖਾਂ ਨੂੰ ਉਹਨਾਂ ਦੇ ਰਾਖੇ ਦਰਸਾ ਕੇ ਜਿੰਨਾ ਕੁ ਵੇਲਾ ਲੰਘਾਇਆ ਜਾ ਸਕਦਾ ਸੀ, ਲੰਘ ਗਿਆ। ਹੁਣ ਉਹ ਵੇਲਾ ਹੈ ਜਦ ਸਿੱਖਾਂ ਨੂੰ ਦੱਸਿਆ ਜਾਵੇ ਕਿ ਸਿੱਖੋ! ਜੇ ਸਿੱਖੀ ਬਚਾਉਣੀ ਹੈ ਤਾਂ ਹਿੰਦੂ ਦੀ ਸਿੱਖੀ ਨਾਲ ਵੈਰ, ਸ਼ਰੀਕੇ ਤੇ ਦੁਸ਼ਮਣੀ ਨੂੰ ਸਮਝੋ ਤੇ ਆਪਣੇ ਬਚਣ ਦੀ ਕੋਈ ਵਿਉਂਤ ਬਣਾਓ। ਬ੍ਰਾਹਮਣਵਾਦ ਤਾਂ ਸਿੱਖੀ ਤੇ ਸਿੱਖਾਂ ਨੂੰ ਅਜਗਰ ਵਾਂਗ ਨਿਗਲੀ ਜਾ ਰਿਹਾ ਤੇ ਸਾਡੇ ਰਾਗੀ, ਢਾਡੀ, ਪ੍ਰਚਾਰਕ, ਲੇਖਕ ਤੇ ਕਵੀ ਸਿੱਖਾਂ ਨੂੰ ਦੱਸੀ ਜਾ ਰਹੇ ਨੇ ਕਿ ਮੁਸਲਮਾਨ ਬੜੇ ਮਾੜੇ ਨੇ, ਬੱਚ ਕੇ ਰਹੋ। ਖ਼ਾਲਸਾ ਜੀ। ਹੁਣ ਵੈਰੀ ਖ਼ਤਰਾ ਮੁਸਲਮਾਨ ਤੋਂ ਨਹੀਂ ਹਿੰਦੂ ਤੋਂ ਹੈ ਪਰ ਰਾਗੀ, ਢਾਡੀ, ਪ੍ਰਚਾਰਕ, ਲੇਖਕ ਤੇ ਕਵੀ ਜਾਣਦੇ ਨੇ ਕਿ ਸੱਚ ਬੋਲਿਆ ਤਾਂ ਤਸ਼ੱਦਦ ਝੱਲਣਾ ਪਏਗਾ। ਹੁਣ ਕੌਣ ਸੱਚ ਦੱਸੇ ਤੁਹਾਨੂੰ ਤੇ ਕਿਵੇਂ ਦੱਸੇ? ਸਿੱਖਾਂ ਦੇ ਧਾਰਮਿਕ ਤੇ ਸਿਆਸੀ ਆਗੂ ਤਾਂ ਬ੍ਰਾਹਮਣਵਾਦ ਨਾਲ ਸਾਂਝ ਪਾਈ ਬੈਠੇ ਨੇ, ਸਿੱਖਾਂ ਨੂੰ ਕੌਣ ਦੱਸੇ ਕਿ ਸਿੱਖੀ ਨੂੰ ਕੀ ਖ਼ਤਰਾ ਹੈ? ਇਹ ਧਾਰਮਿਕ ਤੇ ਸਿਆਸੀ ਆਗੂ ਓਸ ਤਰ੍ਹਾਂ ਦੇ ਹਨ, ਜਿਨ੍ਹਾਂ ਬਾਰੇ ਗੁਰਬਾਣੀ ਦਾ ਫ਼ੁਰਮਾਨ ਹੈ ਕਿ ਤਿੱਤਰ-ਬਟੇਰੇ ਫੜਨ ਵਾਲੇ ਸ਼ਿਕਾਰੀ ਐਹੋ ਜਿਹੇ ਤਿੱਤਰ-ਬਟੇਰੇ ਕਾਬੂ ਕਰ ਕੇ, ਪਾਲ ਕੇ ਸਿੱਖਾਂ ਲੈਂਦੇ ਨੇ, ਜਿਹੜੇ ਹੋਰਾਂ ਤਿੱਤਰਾਂ-ਬਟੇਰਿਆਂ ਨੂੰ ਜਾਲ ਵਿੱਚ ਫਸਾਉਣ ਦਾ ਕੰਮ ਕਰਨ। ਸਮਝ ਨਹੀਂ ਆਉਂਦੀ ਕਿ ਸਾਡਾ ਕੀ ਬਣੂੰ?

ਸਿੱਖ ਬੇਸ਼ੱਕ ਹਿੰਦੂਵਾਦੀਆਂ ਨੂੰ ਮਿੱਤਰ ਸਮਝੀ ਜਾਣ ਪਰ ਹਿੰਦੂ ਨੇ ਸਿੱਖੀ ਅਤੇ ਸਿੱਖਾਂ ਨਾਲ ਇੱਕੋ ਰਿਸ਼ਤਾ ਰੱਖਿਆ ਹੋਇਆ, ਦੁਸ਼ਮਣੀ ਦਾ ਰਿਸ਼ਤਾ। ਪਤਾ ਨਹੀਂ ਕਦੋਂ ਸਿੱਖ



ਸਮਝਣਗੇ ਕਿ ਸਿੱਖੀ ਦੀ ਦੁਸ਼ਮਣ ਉਹ ਬ੍ਰਾਹਮਣਵਾਦੀ ਸੋਚ ਹੈ, ਜਿਸ ਨੇ ਉਸ ਵੇਲੇ ਤੋਂ ਗੁਰੂ ਨਾਨਕ ਸਾਹਿਬ ਜੀ ਨਾਲ, ਉਹਨਾਂ ਦੀ ਵਿਚਾਰਧਾਰਾ ਨਾਲ ਅਤੇ ਉਹਨਾਂ ਦੇ ਪੈਰੋਕਾਰਾਂ ਨਾਲ ਵੈਰ ਵਿੱਢਿਆ ਹੋਇਆ ਹੈ ਜਦ ਗੁਰੂ ਨਾਨਕ ਸਾਹਬ ਜੀ ਨੇ ਜਨੇਊ ਤੋਂ ਇਨਕਾਰ ਕੀਤਾ ਸੀ। ਜਨੇਊ ਤੋਂ ਇਨਕਾਰ ਦੇ ਸਿੱਧੇ ਤੇ ਸਪਸ਼ਟ ਅਰਥ ਸਨ ਕਿ ਸਾਨੂੰ ਬ੍ਰਾਹਮਣ ਅਤੇ ਬ੍ਰਾਹਮਣਵਾਦ ਮਨਜ਼ੂਰ ਨਹੀਂ। ਕਈ ਸਦੀਆਂ ਤੋਂ ਸਰਦਾਰੀ ਭੋਗਦੇ ਬ੍ਰਾਹਮਣ ਅੱਗੇ ਗੁਰੂ ਨਾਨਕ ਸਾਹਿਬ ਪਹਿਲੇ ਉਹ ਮਹਾਂਨਾਇਕ ਹਨ, ਜਿਨ੍ਹਾਂ ਨੇ ਜਨੇਊ ਤੋਂ ਇਨਕਾਰ ਕੀਤਾ। ਇਸ ਤੋਂ ਪਹਿਲਾਂ ਸਾਰੇ ਬ੍ਰਾਹਮਣਾਂ ਅੱਗੇ ਸੀਸ ਝੁਕਾਉਣ ਵਾਲੇ ਹੀ ਆਏ ਸਨ ਪਰ ਗੁਰੂ ਨਾਨਕ ਸਾਹਿਬ ਜੀ ਨੇ ਬ੍ਰਾਹਮਣ ਦੀ ਗੱਲ 'ਸਤਿ ਬਚਨ' ਕਹਿ ਕੇ ਮੰਨਣ ਤੋਂ ਨਾਂਹ ਕਰ ਦਿੱਤੀ। ਬ੍ਰਾਹਮਣਵਾਦੀ ਹੱਕੇ-ਬੱਕੇ ਰਹਿ ਗਏ ਕਿ ਹਰੇਕ ਸਾਨੂੰ 'ਹਾਂਜੀ-ਹਾਂਜੀ' ਕਹਿ ਕੇ ਸਾਡੇ ਕੂੜ-ਕੁਸੱਤ ਨੂੰ ਮੰਨੀ ਜਾਂਦਾ ਹੈ ਹੈ ਆਹ ਕੀ ਭਾਣਾ ਵਾਪਰ ਗਿਆ? ਉਸੇ ਦਿਨ ਤੋਂ ਬ੍ਰਾਹਮਣ ਅਤੇ ਬ੍ਰਾਹਮਣਵਾਦ ਨੇ ਸਿੱਖੀ ਅਤੇ ਸਿੱਖਾਂ ਨੂੰ ਘੋਰ ਦੁਸ਼ਮਣ ਮੰਨ ਕੇ ਸਿੱਖੀ ਦਾ ਬੇੜਾ ਗ਼ਰਕ ਕਰਨ, ਸਿੱਖ ਫਲਸਫੇ ਨੂੰ ਮਲੀਨ ਕਰਨ ਅਤੇ ਸਿੱਖੀ ਦਾ ਬ੍ਰਾਹਮਣੀਕਰਨ ਕਰਨ 'ਤੇ ਲੱਕ ਬੰਨ੍ਹ ਲਿਆ। ਸਿੱਖੀ ਦੇ ਸਭ ਤੋਂ ਖ਼ਤਰਨਾਕ ਵੈਰੀ ਉਹ ਨੇ, ਜਿਹੜੇ ਕਹਿੰਦੇ ਨੇ ਕਿ ਸਿੱਖੀ ਨੂੰ ਬ੍ਰਾਹਮਣਵਾਦ ਤੋਂ ਕੋਈ ਖ਼ਤਰਾ ਨਹੀਂ ਤੇ ਕੋਈ ਵੀ ਬ੍ਰਾਹਮਣਵਾਦੀ ਸਿੱਖੀ ਖ਼ਿਲਾਫ਼ ਕੋਈ ਸਾਜ਼ਿਸ਼ ਨਹੀਂ ਰਚ ਰਿਹਾ।

ਸਾਡੇ ਮਹਾਨ ਚਿੰਤਕ ਸ. ਹਰਿੰਦਰ ਸਿੰਘ ਮਹਿਬੂਬ ਸਾਨੂੰ ਝੰਜੋੜਦੇ ਹਨ, 'ਬਿਪਰ ਸੰਸਕਾਰ ਨੇ ਪਹਿਲਾਂ ਗੁਰਬਾਣੀ ਵਿੱਚ ਆਏ ਹਿੰਦੂ ਸੰਕਲਪਾਂ ਅਤੇ ਨਾਵਾਂ ਦੀ ਸਿੱਖ ਅਧਿਆਤਮਵਾਦ ਨਾਲ ਸਮਾਨਤਾ ਦਰਸਾਈ, ਫੇਰ ਸਿੱਖ ਜ਼ਿਹਨ ਵਿੱਚ ਉਹਨਾਂ ਦੀ ਜੜ੍ਹ ਲਾਈ ਅਤੇ ਅੰਤ ਵਿੱਚ ਸਿੱਖ ਚੇਤਨਾ ਨੂੰ ਉਹਨਾਂ ਦੀਆਂ ਬਾਹਰੀ ਰੂਪ ਰੇਖਾਵਾਂ ਦਾ ਗ਼ੁਲਾਮ ਬਣਾ ਦਿੱਤਾ। ਇਸ ਦਾ ਸਿੱਟਾ ਇਹ ਨਿਕਲਿਆ ਕਿ ਗੁਰਬਾਣੀ ਦਾ ਰਹੱਸ ਦੱਸਣ ਸਮੇਂ ਸਿੱਖ-ਚੇਤਨਾ ਹਿੰਦੂ ਦਰਸ਼ਨ, ਪੌਰਾਣ ਅਤੇ ਇਤਿਹਾਸ ਵਿੱਚ ਕੈਦ ਹੋ ਕੇ ਰਹਿ ਗਈ।'

ਪਿਛਲੀਆਂ ਪੰਜ ਸਦੀਆਂ ਦਾ ਇਤਿਹਾਸ ਗਵਾਹ ਹੈ ਕਿ ਸਿੱਖੀ ਅਤੇ ਸਿੱਖਾਂ ਉੱਪਰ ਹੋਏ ਹਰ ਹਮਲੇ ਲਈ ਬ੍ਰਾਹਮਣਵਾਦੀਆਂ ਦੀ ਲੁਕਵੀਂ ਜਾਂ ਨੰਗੀ-ਚਿੱਟੀ ਸ਼ਹਿ ਰਹੀ ਹੈ। ਦੋ ਚਾਰ ਚੰਗੇ ਹਿੰਦੂਆਂ ਦੇ ਕਰਕੇ ਸਾਰੇ ਹਿੰਦੂਤਵੀਆਂ ਦੀ ਸਿੱਖੀ ਅਤੇ ਸਿੱਖਾਂ ਪ੍ਰਤੀ ਮੰਦ-ਭਾਵਨਾ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ। ਜਿਹੜੀ ਕੌਮ ਆਪਣੇ 'ਦੁਸ਼ਮਣ' ਨੂੰ 'ਭਾਈ' ਕਹਿ ਕੇ ਜੱਫੀਆਂ ਪਾਉਂਦੀ ਫਿਰੇ, ਉਹ ਕਿਵੇਂ ਬਚੇਗੀ? ਹਿੰਦੂ ਕਦੇ ਵੀ ਸਿੱਖ ਦਾ ਭਾਈ ਨਹੀਂ ਸੀ, ਨਾ ਹੈ ਤੇ ਨਾ ਹੋ ਸਕਦਾ ਹੈ ਕਿਉਂਕਿ ਹਿੰਦੂ ਦੇ ਅੰਦਰ ਹਰ ਵੇਲੇ ਇਹੋ ਖਿਆਲ ਰਹਿੰਦਾ ਹੈ ਕਿ ਕਿਵੇਂ ਸਿੱਖਾਂ ਨੂੰ ਸਿੱਖੀ ਤੋਂ ਡੇਗਿਆ ਜਾਵੇ। ਜਿਵੇਂ ਨਮਕ ਦੀ ਖਾਣ ਵਿੱਚ ਸਭ ਕੁਝ ਨਮਕ ਬਣ ਜਾਂਦਾ ਹੈ ਤਿਵੇਂ ਬ੍ਰਾਹਮਣਵਾਦ ਦੇ ਨੇੜੇ ਜਾਣ ਵਾਲਾ ਸਭ ਕੁਝ ਬ੍ਰਾਹਮਣਵਾਦੀ ਹੋ ਜਾਂਦਾ ਹੈ। ਸਿੱਖੀ ਦਾ ਨਿਆਰਾਪਣ ਤਦ ਹੀ ਬਚ ਸਕਦਾ ਹੈ ਜੇਕਰ ਹਿੰਦੂਵਾਦ ਤੋਂ ਦੂਰ ਰਹੀਏ।

ਇਸੇ ਕਰਕੇ ਦਸਮੇਸ਼ ਪਿਤਾ ਨੇ ਹੁਕਮ ਕੀਤਾ ਹੈ ਕਿ, 'ਜਬ ਲਗ ਖ਼ਾਲਸਾ ਰਹੇ ਨਿਆਰਾ, ਤਬ ਲਗ ਤੇਜ ਦਿਉਂ ਮੈਂ ਸਾਰਾ, ਜਬ ਯੇਹ ਗਹੈਂ ਬਿਪਰਨ ਕੀ ਰੀਤ, ਮੈਂ ਨਾ ਕਰੂੰ ਇਨਕੀ ਪਰਤੀਤ।' ਗੁਰੂ ਸਾਹਿਬ ਤਾਂ ਕਹਿੰਦੇ ਕਿ ਬ੍ਰਾਹਮਣਵਾਦ ਦੇ ਰਾਹ ਤੁਰਨ ਵਾਲਿਆਂ ਸਿੱਖਾਂ ਦੀ ਮੈਂ

ਸ਼ਕਲ ਵੀ ਨਹੀਂ ਵੇਖਣੀ ਪਰ ਸਾਨੂੰ ਮੱਤਾਂ ਦਿੱਤੀਆਂ ਜਾ ਰਹੀਆਂ ਨੇ ਕਿ ਬ੍ਰਾਹਮਣਵਾਦੀ ਤਾਂ ਆਪਣੇ ਭਰਾ ਹੀ ਹਨ। 'ਮਾਨਸ ਕੀ ਜਾਤ ਨੂੰ ਏਕੋ ਪਹਿਚਾਨਣ' ਦਾ ਵੀ ਹੁਕਮ ਹੈ, 'ਕੁਦਰਤ ਕੇ ਸਭ ਬੰਦੇ' ਦੀ ਵੀ ਮੱਤ ਦਿੱਤੀ ਗਈ ਹੈ, ਪਰ ਇਹ ਵੀ ਹੁਕਮ ਹੈ ਕਿ ਬ੍ਰਾਹਮਣਵਾਦੀਆਂ ਤੋਂ ਦੂਰ ਰਹਿਣਾ ਹੈ, ਬਚ ਕੇ ਰਹਿਣਾ ਹੈ। ਗੁਰੂ ਦਾ ਹੁਕਮ ਨਾ ਮੰਨਣ ਵਾਲੇ ਕਿੱਧਰੋਂ ਸਿੱਖ ਹੋਏ?

ਸੋ, ਸਾਨੂੰ ਗੁਰੂ ਨਾਨਕ ਸਾਹਿਬ ਜੀ ਦੀ ਵਿਚਾਰਧਾਰਾ ਅਤੇ ਪੈਰੋਕਾਰਾਂ ਦੇ ਦੋਖੀ ਬ੍ਰਾਹਮਣਵਾਦ ਅਤੇ ਬ੍ਰਾਹਮਣਵਾਦੀਆਂ ਦੀ ਚਰਚਾ ਲਾਜ਼ਮੀ ਕਰਨੀ ਚਾਹੀਦੀ ਹੈ। ਬਿਪਰ ਸੰਸਕਾਰ ਕੀ ਹੈ? ਇਸ ਤੋਂ ਬਚਣ ਦੀ ਕੀ ਲੋੜ ਹੈ? ਇਹ ਸਾਨੂੰ ਕਿਵੇਂ ਸਿੱਖੀ ਤੋਂ ਦੂਰ ਲੈ ਜਾਂਦਾ ਹੈ? ਕਿਵੇਂ ਅਸੀਂ ਗੁਰੂ ਦੀ ਬਖਸ਼ਿਸ਼ ਤੋਂ ਰਹਿਤ ਹੋ ਜਾਂਦੇ ਹਾਂ। ਇਹ ਸਭ ਕੁਝ ਵਿਚਾਰਨਾ ਚਾਹੀਦਾ ਹੈ।

ਆਓ, ਸ਼ੁੱਧ ਨਾਨਕਵਾਦੀ ਫਲਸਫੇ ਤੇ ਧਾਰਨੀ ਹੋ ਕੇ ਖ਼ਾਲਸਾਈ ਵਿਚਾਰਧਾਰਾ ਦੇ ਝੰਡੇ ਗੱਡੀਏ। ਇਸ ਕਾਰਜ ਲਈ ਸਿੱਖਾਂ ਦਾ ਆਪਣਾ ਪ੍ਰਭੂਸੱਤਾ ਸੰਪੰਨ ਮੁਲਕ ਹੋਣਾ ਬੇਹੱਦ ਜ਼ਰੂਰੀ ਹੈ ਕਿਉਂਕਿ ਅਜੋਕੇ ਸਮੇਂ ਵਿੱਚ ਉਹੀ ਧਰਮ ਚੜ੍ਹਦੀ ਕਲਾ ਵਿੱਚ ਰਹਿੰਦੇ ਨੇ, ਜਿਨ੍ਹਾਂ ਕੋਲ ਰਾਜ-ਭਾਗ ਦੀ ਤਾਕਤ ਹੋਵੇ। ਔਖਾ ਤਾਂ ਉਹਨਾਂ ਧਰਮਾਂ ਦਾ ਹੋਇਆ ਪਿਆ, ਜਿਹੜੇ ਰਾਜ-ਭਾਗ ਦੇ ਮਾਲਿਕ ਨੇ ਤਾਂ ਇਹੋ ਜਿਹੇ ਮਹੌਲ ਵਿੱਚ ਰਾਜ-ਭਾਗ ਤੋਂ ਵਿਰਵੇ ਧਰਮਾਂ ਦਾ ਕੀ ਬਚੇਗਾ? ਕੋਈ ਵੀ ਸੱਚਾ ਧਰਮੀ ਆਪਣੇ ਧਰਮ ਦੇ ਰਾਜ ਦੇ ਖ਼ਿਲਾਫ਼ ਨਹੀਂ ਹੋ ਸਕਦਾ। ਖ਼ਾਲਸਾ ਪੰਥ ਦਾ ਹਰ ਸਮਰਥਕ ਖ਼ਾਲਿਸਤਾਨ ਦਾ ਵੀ ਲਾਜ਼ਮੀ ਹਮਾਇਤੀ ਹੋਵੇਗਾ। ਸਿੱਖੀ ਦਾ ਹਰ ਵੈਰੀ ਖ਼ਾਲਿਸਤਾਨ ਦਾ ਵੈਰੀ ਵੀ ਹੋਵੇਗਾ। ਇਹਨਾਂ ਲੋਕਾਂ ਨੂੰ ਪੁੱਛਣ ਦੀ ਲੋੜ ਹੈ ਕਿ ਕੀ ਸਿੱਖ ਸਿਰਫ਼ ਗ਼ੁਲਾਮ ਰਹਿਣ ਲਈ ਪੈਦਾ ਹੋਏ ਹਨ। 'ਰਾਜ ਬਿਨਾ ਨਾ ਧਰਮ ਚਲੇ ਹੈਂ, ਧਰਮ ਬਿਨਾ ਸਭ ਦਲੇ ਮਲੇ ਹੈਂ'। ਇਸ ਦਾ ਭਾਵ ਸਾਫ਼ ਹੈ ਕਿ ਕੋਈ ਵੀ ਧਰਮ ਰਾਜ ਤੋਂ ਬਿਨਾ ਨਹੀਂ ਚੱਲ ਸਕਦਾ।

ਅਜੋਕੇ ਸਮੇਂ ਵਿੱਚ ਸਾਡੇ ਸਮਾਜ ਦਾ ਵੱਡਾ ਹਿੱਸਾ ਸਿੱਖੀ ਆਦਰਸ਼ਾਂ, ਸਿੱਖ ਸੰਕਲਪਾਂ, ਸਿੱਖ ਸਿਧਾਂਤਾਂ ਤੋਂ ਦੂਰ ਹੁੰਦਾ ਜਾ ਰਿਹਾ ਹੈ। ਸਿੱਖ ਆਪਣੇ ਸਰੂਪ ਅਤੇ ਸਿੱਖ ਫਲਸਫੇ ਤੋਂ ਟੁੱਟਦੇ ਜਾ ਰਹੇ ਹਨ। ਗੁਰੂ ਨਾਨਕ ਸਾਹਿਬ ਜੀ ਦੀ ਯਾਦ ਵਿੱਚ ਜੁੜਨ ਵੇਲੇ ਸਾਨੂੰ ਇਹ ਚਿੰਤਾ ਜ਼ਰੂਰ ਕਰਨੀ ਚਾਹੀਦੀ ਹੈ ਕਿ ਸਿੱਖੀ ਦਾ ਭਵਿੱਖ ਰੌਸ਼ਨ ਕਰਨ ਲਈ ਕੀ ਕਰੀਏ?

ਸਿੱਖ ਹੱਕਾਂ ਦੀ ਰਾਖੀ ਲਈ ਅਸੀਂ ਹਰੇਕ ਸਿੱਖ ਨੂੰ ਹਥਿਆਰ ਚੁੱਕਣ ਲਈ ਨਹੀਂ ਕਹਿ ਰਹੇ, ਆਪਾਂ ਸਾਰੇ ਹੋਰ ਵੀ ਬਥੇਰੇ ਢੰਗ-ਤਰੀਕਿਆਂ ਨਾਲ ਕੌਮ ਦੀ ਸੇਵਾ ਕਰ ਸਕਦੇ ਹਾਂ। ਤੁਸੀਂ ਜਿਸ ਮਰਜ਼ੀ ਮੁਲਕ ਵਿੱਚ ਰਹਿੰਦੇ ਰਹੋ, ਜੋ ਮਰਜ਼ੀ ਖਾਓ, ਪੀਓ, ਪਹਿਨੋ, ਕੋਈ ਸਮੱਸਿਆ ਨਹੀਂ। ਬੱਸ ਤੁਸੀਂ ਖ਼ਾਲਿਸਤਾਨ ਤੇ ਖ਼ਾਲਸਈ ਵਿਚਾਰਧਾਰਾ ਦੇ ਸਮਰਥਕ ਹੋਵੋ। ਤੁਹਾਨੂੰ ਕਿਸੇ ਧਰਮ ਜਾਂ ਕਿਸੇ ਮੁਲਕ ਦੇ ਖ਼ਿਲਾਫ਼ ਹੋਣ ਲਈ ਨਹੀਂ ਕਹਿੰਦਾ। ਬੱਸ ਤੁਸੀਂ ਸਿੱਖੀ ਦੇ ਹੱਕ ਵਿੱਚ ਹੋਵੋ। ਆਪਾਂ ਸਾਰੇ ਸਿੱਖੀ ਵਿੱਚ ਪਰਪੱਕ ਨਹੀਂ। ਆਪਾਂ ਸਾਰੇ ਸਿੱਖੀ ਰਹਿਤ ਤੋਂ ਦੂਰ ਹਾਂ। ਸਾਡੇ ਬਹੁਤ ਸਾਰੇ ਭੈਣ-ਭਰਾ ਸਿੱਖੀ ਸਰੂਪ ਵਿੱਚ ਵੀ ਨਹੀਂ। ਅੱਜ ਅਸੀਂ ਗ਼ੁਲਾਮ ਹਾਂ। ਅੱਜ ਸਾਡੇ ਸਿੱਖ ਬੱਚੇ-ਬੱਚੀਆਂ ਦੇ ਮਨਾਂ ਅੰਦਰ ਉਹ ਕੁਝ ਘਸੋੜਿਆ ਜਾ ਰਿਹਾ ਹੈ, ਜਿਸ ਨਾਲ ਉਹ ਸਿੱਖੀ ਸਰੂਪ ਤੋਂ ਬਾਗ਼ੀ ਹੋ ਜਾਣ ਅਤੇ ਸਿੱਖ ਵਿਚਾਰਧਾਰਾ ਦੇ ਉਲਟ ਸੋਚਣ ਲੱਗ ਪੈਣ। ਇਹਨਾਂ ਸਾਜ਼ਿਸ਼ਾਂ ਬਾਰੇ ਜਾਨਣ ਤੇ ਸਮਝਣ ਦਾ ਮਹੌਲ ਤਾਂ ਪੈਦਾ ਕਰੀਏ।



ਗੁਰੂ ਨਾਨਕ ਸਾਹਿਬ ਨੇ ਸੱਚ ਕੀ ਬੇਲਾ ਦੀ ਗੱਲ ਕਰਦਿਆਂ ਸੱਚ ਸੁਣਾਉਣ ਦੀ ਗੱਲ ਕੀਤੀ ਹੈ। ਸਾਨੂੰ ਉਹਨਾਂ ਲੋਕਾਂ ਦੀ ਪਛਾਣ ਕਰਨੀ ਚਾਹੀਦੀ ਹੈ, ਜਿਹੜੇ ਇਸ ਸੱਚ ਸੁਣਾਉਣ ਦੇ ਵੇਲੇ ਝੂਠ ਸੁਣਾ ਕੇ ਵੇਲਾ ਲੰਘਾਅ ਰਹੇ ਹਨ। ਇਹ ਲੋਕ ਮਿੱਠੀ ਖੰਡ ਵਿੱਚ ਲਬੇੜ ਕੇ ਜ਼ਹਿਰ ਖਵਾ ਰਹੇ ਹਨ। ਸਿੱਖੀ ਨੂੰ ਬ੍ਰਾਹਮਣਵਾਦੀ ਰੰਗ ਚਾੜ੍ਹ ਕੇ ਸਿੱਖੀ ਦੇ ਨਿਆਰੇਪਣ ਨੂੰ ਮਲੀਆਮੇਟ ਕਰਨ 'ਤੇ ਤੁਲੇ ਸਿੱਖੀ ਭੇਸ ਵਾਲੇ ਲੋਕਾਂ ਦੀ ਪਛਾਣ ਕਰਨ ਦੀ ਲੋੜ ਹੈ। ਹਰ ਵੇਲੇ ਆਪਣੇ-ਆਪ ਨੂੰ ਪੁੱਛਣ ਦੀ ਲੋੜ ਹੈ ਕਿ, "ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ, ਗੁਰੂ ਨਾਨਕ ਸਾਹਿਬ ਜੀ ਨੇ ਜਿਸ ਸਿੱਖ ਵਿਚਾਰਧਾਰਾ ਦਾ ਪ੍ਰਕਾਸ਼ ਕੀਤਾ ਸੀ, ਜਿਸ ਰਾਹੀਂ ਐਹੋ ਜਿਹੇ ਗੁਰਸਿੱਖਾਂ ਦੀ ਘਾੜਤ ਘੜਨੀ ਸੀ, ਜਿਨ੍ਹਾਂ ਨੇ 'ਸਰਬੱਤ ਦੇ ਭਲੇ' ਵਾਲਾ ਸਮਾਜ ਬਣਾਉਣਾ ਸੀ, ਉਹ ਕਲਿਆਣਕਾਰੀ ਵਿਚਾਰਧਾਰਾ, ਜਿਸ ਉੱਪਰ ਪਹਿਰਾ ਦਿੰਦਿਆਂ, ਸਾਡੇ ਪੁਰਖਿਆਂ ਨੇ ਸ਼ਹਾਦਤਾਂ ਦੀ ਲੜੀ ਚਲਾ ਕੇ ਇਤਿਹਾਸ ਸਿਰਜਿਆ, ਜੋ ਕੁਝ ਉਸ ਵਿਚਾਰਧਾਰਾ ਦੇ ਖ਼ਿਲਾਫ਼ ਹੁਣ ਚੱਲ ਰਿਹਾ ਹੈ, ਜੇ ਇਵੇਂ ਹੀ ਚੱਲਦਾ ਰਹੇ ਤਾਂ ਉਹ ਵਿਚਾਰਧਾਰਾ ਹੋਰ ਕਿੰਨਾ ਕੁ ਚਿਰ ਜਿਊਂਦੀ ਰਹੇਗੀ?"

ਸੋ ਸਾਨੂੰ ਮੰਨਣਾ ਚਾਹੀਦਾ ਹੈ ਕਿ ਬ੍ਰਾਹਮਣਵਾਦ ਸਿੱਖੀ ਦਾ ਵੈਰੀ ਹੈ ਅਤੇ ਸਿੱਖੀ ਦਾ ਸ਼ੁੱਧ ਖ਼ਾਲਸਾਈ ਫ਼ਲਸਫ਼ਾ ਤਦ ਹੀ ਬਚ ਸਕਦਾ ਹੈ ਜੇ ਸਿੱਖਾਂ ਦਾ ਆਪਣਾ ਰਾਜ-ਭਾਗ ਹੋਵੇਗਾ ਤੇ ਸਾਨੂੰ ਸਿੱਖੀ ਵਿੱਚ ਪਰਪੱਕ ਹੋ ਕੇ ਖ਼ਾਲਿਸਤਾਨ ਦੀ ਸਿਰਜਣਾ ਲਈ ਆਪੋ-ਆਪਣਾ ਯੋਗਦਾਨ ਪਾਉਣ ਦੇ ਢੰਗ-ਤਰੀਕੇ ਲੱਭਣੇ ਚਾਹੀਦੇ ਹਨ। ਹਮੇਸ਼ਾਂ ਯਾਦ ਰਹੇ ਕਿ 'ਕੋਊ ਕਿਸੇ ਕੋ ਰਾਜ ਨ ਦੇ ਹੈ, ਜੋ ਲੈ ਹੈਂ, ਨਿਜ ਬਲ ਸੇ ਲੈ ਹੈਂ।'

• • • • •

# ਸਿੱਖ ਮਾਨਸਿਕਤਾ ਲਈ ਕਸੂਤੀ ਸਥਿਤੀ

ਮੇਰਾ ਇਹ ਦ੍ਰਿੜ੍ਹ ਨਿਸ਼ਚਾ ਹੈ ਕਿ 'ਗਿੱਲ' ਦੀ ਕਮਾਂਡ ਹੇਠ ਸਿੱਖੀ ਦਾ ਘਾਣ ਕਰਨ ਵਾਲੇ ਉਸ ਪ੍ਰੋਜੈਕਟ ਨੂੰ ਹੋਰ ਅੱਗੇ ਤੋਰਿਆ ਗਿਆ, ਜਿਹੜਾ 1947 ਤੋਂ ਹੀ ਹਿੰਦੂ ਸਾਮਰਾਜ ਨੇ ਸ਼ੁਰੂ ਕਰ ਦਿੱਤਾ ਸੀ। ਸਾਡੇ ਧਾਰਮਿਕ ਤੇ ਸਿਆਸੀ ਆਗੂ ਦਾਅਵੇ ਬੇਸ਼ੱਕ ਸਿੱਖ ਹਿੱਤਾਂ ਦੀ ਰਾਖੀ ਦੇ ਕਰਦੇ ਹੋਣ ਪਰ ਉਹ ਪੰਥ ਦੇ ਹਿੱਤ ਵਿੱਚ ਡਟਣ ਦੀ ਥਾਂ, ਪੰਥ ਦੇ ਉਲਟ ਭੁਗਤਣ ਵੇਲੇ ਬਹੁਤਾ ਨਹੀਂ ਝਿਜਕਦੇ। ਕੌਮ ਲਈ ਲੜਨ-ਮਰਨ ਦੀ ਥਾਂ ਸਵਾਰਥਾਂ ਦੀ ਪੂਰਤੀ ਲਈ ਦਿੱਲੀ ਤੇ ਨਾਗਪੁਰ ਅੱਗੇ ਵਿਛ ਜਾਣ ਵਾਲੇ ਸਿੱਖ ਆਗੂਆਂ ਨੇ 'ਗਿੱਲ' ਵਰਗਿਆਂ ਦਾ ਕੰਮ ਹੋਰ ਸੌਖਾ ਕਰ ਦਿੱਤਾ। ਇੰਝ ਸਿੱਖੀ ਤੇ ਸਿੱਖਾਂ ਦੇ ਘਾਣ ਲਈ ਦੁਸ਼ਮਣ ਨੇ ਸਿੱਖਾਂ ਨੂੰ ਵਰਤਣਾ ਸ਼ੁਰੂ ਕੀਤਾ ਹੋਇਆ ਹੈ।

ਸਿੱਖਾਂ ਦਾ ਬੜੀਆਂ ਹਕੂਮਤਾਂ ਨਾਲ ਵਾਹ ਪਿਆ ਪਰ ਇਹ ਦੁਸ਼ਮਣ ਬੇਹੱਦ ਸ਼ਾਤਰ ਹੈ। ਸਿੱਖੀ ਉੱਪਰ ਹਮਲੇ ਕਰਨ ਲਈ ਉਹਨਾਂ ਨੂੰ ਵਰਤਦਾ ਹੈ ਜਿਹੜੇ ਸਿੱਖ ਜਾਪਦੇ ਹੋਣ। ਜੂਨ 1984 ਮੌਕੇ ਵੀ ਸਿੱਖਾਂ ਨੂੰ ਵਰਤਿਆ। 'ਗਿੱਲ' ਵੀ ਸਿੱਖ ਪਰਿਵਾਰ ਦਾ ਹੀ ਸੀ। ਸਿੱਖੀ ਦਾ ਘਾਣ ਕਰਨ ਵਾਲੇ ਡੇਰੇਦਾਰ, ਦੇਹਧਾਰੀ ਗੁਰੂ ਸਭ ਸਿੱਖ ਸਰੂਪ ਵਾਲੇ ਹਨ। ਕੂਕਾ ਗੁਰੂਡੰਮ੍ਹ, ਰਾਧਾ ਸਵਾਮੀ, ਨਕਲੀ ਨਿਰੰਕਾਰੀ, ਭਨਿਆਰੇ ਵਾਲਾ ਆਦਿਕ ਸਭ ਨੇ ਸਿੱਖ ਸਰੂਪ ਰੱਖਿਆ ਹੋਇਆ ਹੈ। ਆਸ਼ੂਤੋਸ਼ ਨੇ ਤੇ ਗੁਰਮੀਤ ਰਾਮ ਰਹੀਮ ਨੇ ਵੀ ਸਿੱਖਾਂ ਨੂੰ ਵਰਗਲਾਉਣ ਲਈ ਹਰ ਹਰਬਾ ਵਰਤਿਆ। ਇਸ ਨਾਲ ਬੇਹੱਦ ਕਸੂਤੇ ਹਾਲਾਤ ਬਣ ਜਾਂਦੇ ਹਨ। ਸਿੱਖਾਂ ਦਾ ਇੱਕ ਹਿੱਸਾ ਭਰਮ ਵਿੱਚ ਪਿਆ ਰਹਿੰਦਾ ਹੈ ਕਿ ਉਹਨਾਂ ਨੇ ਕਿੱਧਰ ਭੁਗਤਣਾ ਹੈ। ਸਿੱਖੀ ਦੇ ਹਮਦਰਦ ਤੇ ਸਿੱਖੀ ਦੇ ਦੁਸ਼ਮਣ ਵਿਚਾਲੇ ਫ਼ਰਕ ਮਿਟਾਇਆ ਜਾ ਰਿਹਾ ਹੈ। ਹਰੇਕ ਸਿੱਖ ਨੂੰ ਭੰਬਲਭੂਸਾ ਪਾਇਆ ਜਾ ਰਿਹਾ ਹੈ।

ਸਿੱਖ ਬੁੱਧੀਜੀਵੀ ਚਰਚਾ ਕਰਨ ਕਿ ਆਖਰ ਸਿੱਖਾਂ ਵਿੱਚ ਆਹ ਕੀ ਹੋ ਰਿਹਾ ਹੈ। ਇੱਕ ਪਾਸੇ ਉਹ ਸਿੱਖ ਨੇ ਜੋ ਭਾਰਤੀ ਹਕੂਮਤ ਨੂੰ ਸਿੱਖੀ ਦੀ ਦੁਸ਼ਮਣ ਮੰਨ ਕੇ, ਇਸ ਹਕੂਮਤ ਨਾਲ ਟੱਕਰ ਲੈ ਰਹੇ ਨੇ, ਦੂਜੇ ਪਾਸੇ 'ਗਿੱਲ'-ਬੇਅੰਤ-ਬਾਦਲ-ਵਰਗੇ ਸਿੱਖ ਨੇ, ਜਿਹੜੇ ਇਸ ਹਕੂਮਤ ਦੀ ਬੋਲੀ ਬੋਲਦੇ ਨੇ। ਇੱਕ ਪਾਸੇ ਉਹ ਸਿੱਖ ਨੇ ਜੋ ਖ਼ਾਲਿਸਤਾਨ ਦੀ ਸਿਰਜਣਾ ਲਈ ਤਤਪਰ ਨੇ। ਦੂਜੇ ਪਾਸੇ 'ਭਾਰਤ ਦੀ ਏਕਤਾ ਅਤੇ ਅਖੰਡਤਾ ਨੂੰ ਕਾਇਮ ਰੱਖਣ ਲਈ ਹਰ ਸਾਹ ਵਾਰ ਦਿਆਂਗੇ' ਵਾਲੇ ਸਿੱਖ ਨੇ। ਭਾਰਤੀ ਹਕੂਮਤ ਦੀ ਨੌਕਰੀ ਕਰਦੇ ਸਿੱਖਾਂ ਦੇ ਪਰਿਵਾਰਕ ਮੈਂਬਰਾਂ ਦੀ ਮਾਨਸਿਕਤਾ ਕਿੱਡੀ ਉਲਝੀ ਹੋਈ ਹੋਵੇਗੀ? ਉਹਨਾਂ ਦੇ ਘਰਾਂ ਵਿੱਚ ਕੋਈ ਚਾਚਾ ਹੋ ਸਕਦਾ ਹੈ, ਜਿਸ ਨੇ ਪੁਲੀਸ ਅਫ਼ਸਰ ਹੁੰਦਿਆਂ ਕਈ ਖ਼ਾਲਿਸਤਾਨੀ ਸਿੱਖ ਨੌਜਵਾਨ ਮਾਰ ਸੁੱਟੇ ਹੋਣ ਤੇ



ਉਸ ਦਾ ਪੁੱਤ ਹੁਣ ਕਿਸੇ ਸਰਕਾਰੀ ਅਹੁਦੇ ਲਈ ਹੱਥ-ਪੈਰ ਮਾਰ ਰਿਹਾ ਹੋਵੇ। ਤੇ ਕੋਈ ਐਹੋ ਜਿਹਾ ਤਾਇਆ ਹੋ ਸਕਦਾ ਹੈ, ਜਿਹੜਾ ਧਰਮ ਯੁੱਧ ਮੋਰਚੇ ਵਿੱਚ ਗ੍ਰਿਫ਼ਤਾਰੀਆਂ ਦਿੰਦਾ ਰਿਹਾ ਹੋਵੇ ਤੇ ਉਸ ਦਾ ਪੁੱਤ ਮਗਰੋਂ ਜੁਝਾਰੂ ਬਣ ਗਿਆ ਹੋਵੇ। ਜਿਹੜਾ ਸਿੱਖਾਂ ਦਾ ਕਤਲੇਆਮ ਹੋਇਆ ਇਹ ਕਰਨ ਵਾਲੇ ਗੋਬਿੰਦ ਰਾਮ, ਇਜ਼ਹਾਰ ਆਲਮ, ਮੁਹੰਮਦ ਮੁਸਤਫ਼ਾ ਵਰਗੇ ਤਾਂ ਕੁਝ ਕੁ ਹੀ ਨੇ ਬਾਕੀ ਤਾਂ ਸਾਰੇ ਸਿੱਖਾਂ ਦੇ ਪੁੱਤ ਨੇ- ਕੇ.ਪੀ.ਐੱਸ. 'ਗਿੱਲ', ਸਰਬਦੀਪ ਸਿੰਘ ਵਿਰਕ, ਭੁੱਲਰ, ਸਵਰਨ ਸਿੰਘ ਘੋਟਣਾ, ਬਰਾੜ, ਰਜਿੰਦਰ ਸਿੰਘ (ਮਾਲ ਮੰਡੀ ਵਾਲਾ) ਆਦਿਕ ਬਹੁਤੇ ਤਾਂ ਸਿੱਖ ਹੀ ਨੇ। ਜਦੋਂ ਇਹ ਮਰ ਜਾਂਦੇ ਨੇ ਤਾਂ ਇਹਨਾਂ ਦੇ ਭੋਗਾਂ 'ਤੇ ਜਾ ਕੇ ਓਹੀ ਪਾਠ ਗ੍ਰੰਥੀ ਕਰਦੇ ਨੇ ਜਿਹੜਾ ਇਹਨਾਂ ਹੱਥੋਂ ਮਾਰੇ ਗਏ ਸਿੱਖਾਂ ਦੇ ਭੋਗ ਮੌਕੇ ਕਰਦੇ ਨੇ। ਸਿੱਖ ਜੁਝਾਰੂ ਜਦੋਂ ਬੁੱਚੜ ਸਿੱਖ ਪੁਲੀਸ ਅਫ਼ਸਰਾਂ ਨੂੰ ਮਾਰ ਦੇਣ ਤਾਂ ਓਥੇ ਜਾ ਕੇ ਪਾਠ ਤੇ ਕੀਰਤਨ ਕਰਨ ਵਾਲਿਆਂ ਨੂੰ ਕੋਈ ਮਾਨਸਿਕ ਉਲਝਣ ਕਿਉਂ ਨਹੀਂ ਆਉਂਦੀ? ਜੇ ਆਉਂਦੀ ਹੈ ਤਾਂ ਉਹ ਪਾਠ ਕਰਨੋਂ ਮਨਾ ਕਿਉਂ ਨਹੀਂ ਕਰ ਸਕਦੇ? ਅਕਾਲ ਤਖ਼ਤ ਸਾਹਿਬ ਨੇ ਅੱਜ ਤਕ ਕਿਉਂ ਨਹੀਂ ਕਿਹਾ ਕਿ ਜਿਨ੍ਹਾਂ ਲੋਕਾਂ ਨੇ ਸਰਕਾਰੀ ਨੌਕਰੀ ਕਰਦਿਆਂ ਸਿੱਖੀ ਤੇ ਸਿੱਖਾਂ ਦਾ ਘਾਣ ਕੀਤਾ ਹੈ, 'ਉਹ ਸਿੱਖ ਹੀ ਨਹੀਂ" ਆਖਰ ਕੋਈ ਦੱਸੇ ਤਾਂ ਸਹੀ ਕਿ ਪੰਥ ਪਿਆਰਿਆਂ ਨੂੰ ਕੋਹ-ਕੋਹ ਮਾਰਨ ਵਾਲੇ ਕਿਵੇਂ 'ਉਸੇ ਤਰ੍ਹਾਂ ਦੇ ਸਿੱਖ' ਹਨ। ਇਹਨਾਂ ਨੇ ਜਿਨ੍ਹਾਂ ਨੂੰ ਮਾਰਿਆ, ਉਹ ਵੀ ਸਿੱਖ ਈ ਨੇ। ਇਹ ਕੀ ਖੇਡ ਹੈ।

ਇੱਕ ਸਿੱਖ ਹਕੂਮਤ ਦਾ ਭਗਤ ਹੈ। ਦੂਜਾ ਓਸੇ ਹਕੂਮਤ ਦਾ ਦੁਸ਼ਮਣ। ਦਰਅਸਲ ਅਠਾਰ੍ਹਵੀਂ ਸਦੀ ਤਕ ਸਾਰੇ ਸਿੱਖਾਂ ਦਾ ਇੱਕੋ ਦੁਸ਼ਮਣ ਹੁੰਦਾ ਸੀ- 'ਮੁਗਲ ਦਰਬਾਰ'। ਫਿਰ ਮਿਸਲਾਂ ਮੌਕੇ ਕੁ ਤਰਜੀਹਾਂ ਬਦਲੀਆਂ, ਇਕਰੂਪਤਾ ਟੁੱਟੀ ਤਾਂ ਦੁਸ਼ਮਣ-ਦੋਸਤ-ਸ਼ਰੀਕ ਬਦਲ ਗਏ। ਮਹਾਰਾਜਾ ਰਣਜੀਤ ਸਿੰਘ ਵੇਲੇ ਜਿਹੜੇ ਲਾਹੌਰ ਦਰਬਾਰ ਦੇ ਸਿੱਖ ਫ਼ੌਜੀ ਸੀ ਉਹਨਾਂ ਲਈ ਬਾਕੀ ਰਿਆਸਤਾਂ ਦੇ ਸਿੱਖ ਫ਼ੌਜੀ ਵਿਰੋਧੀ ਹੀ ਸੀ। ਅੱਗੇ ਚਲ ਕੇ ਅੰਗਰੇਜ਼ ਦੀ ਹਕੂਮਤ ਆਈ। ਜਿਹੜੇ ਸਿੱਖਾਂ ਨੇ ਅੰਗਰੇਜ਼ ਹਾਕਮਾਂ ਦੀ ਨੌਕਰੀ ਕਰਨੀ ਸੀ, ਉਹਨਾਂ ਲਈ ਉਹ ਲੋਕ ਦੁਸ਼ਮਣ ਸਨ, ਜਿਹੜੇ ਅੰਗਰੇਜ਼ ਹਕੂਮਤ ਦੇ ਤਖ਼ਤੇ ਪਲਟ ਦੇਣ ਲਈ ਸਰਗਰਮ ਸਨ। ਸਪਸ਼ਟ ਹੈ ਕਿ ਜਿਹੜੇ ਸਿੱਖਾਂ ਨੇ ਅੰਗਰੇਜ਼ਾਂ ਖਿਲਾਫ਼ ਜੱਦੋਜਹਿਦ ਕੀਤੀ, ਉਹਨਾਂ ਦੀ ਉਹਨਾਂ ਸਿੱਖਾਂ ਨਾਲ ਟੱਕਰ ਲੱਗੀ ਰਹੀ, ਜਿਹੜੇ ਸਿੱਖ ਅੰਗਰੇਜ਼ੀ ਹਕੂਮਤ ਦੇ ਕਰਿੰਦੇ ਸੀ। 1947 ਤੋਂ ਬਾਅਦ ਭਾਰਤੀ ਹਕੂਮਤ ਦੇ ਕਰਿੰਦੇ ਬਣਨ ਵਾਲੇ ਸਿੱਖਾਂ ਨੂੰ ਹਰ ਉਹ ਸਿੱਖ ਦੁਸ਼ਮਣ ਦਿਸਦਾ ਹੈ ਜਿਹੜਾ ਸਿੱਖ, ਭਾਰਤੀ ਹਾਕਮਾਂ ਦੀਆਂ ਨੀਤੀਆਂ ਦਾ ਵਿਰੋਧ ਕਰੇ। ਕਦੇ-ਕਦੇ ਕੋਈ ਸਿੱਖੀ ਜਜ਼ਬੇ ਨਾਲ ਭਰਪੂਰ ਗੁਰੂ ਕਾ ਲਾਲ ਸਰਕਾਰੀ ਨੌਕਰੀ ਕਰਦਿਆਂ ਵੀ ਹਕੂਮਤ ਨਾਲੋਂ ਪਹਿਲੀ ਤਰਜੀਹ ਪੰਥ ਨੂੰ ਦੇ ਕੇ ਸ਼ਹੀਦ ਬੇਅੰਤ ਸਿੰਘ ਤੇ ਸ਼ਹੀਦ ਸਤਵੰਤ ਸਿੰਘ ਵਾਂਗ ਫ਼ਰਜ਼ ਨਿਭਾ ਜਾਂਦਾ ਹੈ ਪਰ ਬਹੁਤੇ ਸਿੱਖ, ਨੌਕਰੀ ਨੂੰ ਹੀ ਪਹਿਲ ਦਿੰਦੇ ਨੇ। ਇਸੇ ਕਰਕੇ ਸਿੱਖ ਸਮਾਜ ਵਿੱਚ ਆਪਾ-ਧਾਪੀ ਵਧ ਰਹੀ ਹੈ।

ਪਿੱਛੇ ਜਿਹੇ ਇੱਕ ਸਰਕਾਰੀ ਮੁਲਾਜ਼ਮ ਰਿਸ਼ਤੇਦਾਰ ਬਹਿਸਣ ਲੱਗ ਪਿਆ ਕਿ ਜਿੰਦੇ-ਸੁੱਖੇ-ਬੇਅੰਤ-ਸਤਵੰਤ ਤੇ ਦਿਲਾਵਰ ਸਿੰਘ ਵਰਗਿਆਂ ਨੂੰ ਸ਼ਹੀਦ ਕਹਿਣਾ ਤੇ ਦਰਬਾਰ ਸਾਹਿਬ

ਵਿੱਚ ਉਹਨਾਂ ਦੇ ਸਮਾਗਮ ਕਰਨੇ ਗ਼ਲਤ ਨੇ। ਉਸ ਦੇ ਅੰਦਰੋਂ ਹਕੂਮਤ ਦੀ ਭਗਤੀ ਬੋਲ ਰਹੀ ਸੀ ਜਦਕਿ ਉਸ ਦਾ ਬੜਾ ਹੰਮਾ ਹੈ ਕਿ "ਮੈਂ ਕਦੇ ਪਾਠ ਕਰਨੋਂ ਨਹੀਂ ਉੱਕਿਆ।"

ਇਸ ਵਰਤਾਰੇ ਦੀ ਵਿਆਖਿਆ ਹੋਣੀ ਹੀ ਚਾਹੀਦੀ ਹੈ ਤਾਂ ਕਿ ਸਿੱਖ ਸਮਾਜ ਦੇ ਅੰਦਰ ਤੇ ਬਾਹਰ ਸਹੀ ਤਸਵੀਰ ਬਣ ਸਕੇ। ਹੁਣ ਤਾਂ ਕਈ ਗੈਰ-ਸਿੱਖ ਬੜੇ ਭੰਬਲਭੂਸੇ ਵਿੱਚ ਹੋਣਗੇ ਕਿ ਇਹ ਕਿਹੋ ਜਿਹੀ ਕੌਮ ਆ ਕਿ ਬੇਅੰਤ ਸਿੰਘ ਮੁੱਖ ਮੰਤਰੀ ਨੂੰ ਵੀ 'ਸ਼ਹੀਦ' ਕਹਿਣ ਵਾਲੇ ਬਥੇਰੇ ਆ ਤੇ ਉਸ ਨੂੰ ਗੱਡੀ ਚਾੜਨ ਵਾਲਾ ਭਾਈ ਦਿਲਾਵਰ ਸਿੰਘ ਵੀ 'ਸ਼ਹੀਦ' ਆ! ਪੂਲੇ ਵਰਗੇ ਬਦਜਾਤ ਸ਼ਖ਼ਸ ਦੇ ਭੋਗ ਮੌਕੇ, ਅਜੀਤ ਸਿੰਘ ਸੰਧੂ ਦੇ ਭੋਗ ਮੌਕੇ ਪਾਠ ਕਰਨ ਵਾਲੇ ਕੌਣ ਹਨ? ਪਰ ਕੋਈ ਸਿੱਖ ਬੁੱਧੀਜੀਵੀ ਇਧਰ ਨੂੰ ਧਿਆਨ ਦੇਣ ਨੂੰ ਈ ਰਾਜੀ ਨਹੀਂ।

ਹਕੂਮਤੀ ਸਿਸਟਮ ਦੇ ਹੁਕਮਾਂ ਤਹਿਤ ਸਿੱਖੀ ਤੇ ਸਿੱਖਾਂ ਦਾ ਘਾਣ ਕਰਨ ਵਾਲੇ ਸਿੱਖਾਂ ਦੀ ਤ੍ਰਾਸਦੀ 'ਤੇ ਤਰਸ ਹੀ ਕੀਤਾ ਜਾ ਸਕਦਾ ਹੈ। ਹਿੰਦੂ ਫਾਸੀਵਾਦੀ ਹਕੂਮਤ ਦੇ ਅਧੀਨ ਹੋ ਰਹੇ ਸਿੱਖੀ ਤੇ ਸਿੱਖਾਂ ਦੇ ਸਰਵਨਾਸ਼ ਤੋਂ ਇੱਕ ਵੀ ਸਿੱਖ ਅਨਜਾਣ ਨਹੀਂ, ਫੇਰ ਵੀ ਇਸੇ ਜ਼ਾਲਮ ਸਿਸਟਮ ਦੀ ਚਾਕਰੀ ਕਿਉਂ ਨਹੀਂ ਤਿਆਗਦੇ। ਕੀ ਉਹ ਮਹਿਸੂਸ ਨਹੀਂ ਕਰਦੇ ਕਿ ਇਸ ਸਿਸਟਮ ਅਧੀਨ ਬੀਤ ਰਿਹਾ ਹਰ ਪਲ ਸਾਡੇ ਧਰਮ, ਕੌਮ, ਫਲਸਫੇ ਤੇ ਵਿਚਾਰਧਾਰਾ ਦੇ ਕਿਸੇ ਹਿੱਸੇ ਦਾ ਕਤਲ ਕਰ ਕੇ ਲੰਘਦਾ ਹੈ। ਫੇਰ ਜਿਹੋ ਜਿਹੇ ਘਲੂਘਾਰੇ ਵਾਪਰ ਚੁੱਕੇ ਨੇ ਜੇ ਉਹਨਾਂ ਦੇ ਹੁੰਦਿਆਂ ਵੀ ਇਹ ਲੋਕ ਨਹੀਂ ਜਾਗੇ ਤਾਂ ਹੋਰ ਸਮਝ ਕਿਵੇਂ ਆਊ?

ਸਾਫ ਦਿੱਸ ਰਿਹਾ ਹੈ ਕਿ ਜਿਨ੍ਹਾਂ ਨੂੰ ਹੁਣ ਤਕ ਐਨਾ ਜਲੀਲ ਹੋਣ ਦੇ ਬਾਵਜੂਦ ਵੀ ਗੁਲਾਮੀ ਦਾ ਅਹਿਸਾਸ ਨਹੀਂ ਹੋਇਆ, ਉਹਨਾਂ ਨੂੰ ਕਿਸੇ ਤੱਥ ਜਾਂ ਦਲੀਲ ਨਾਲ ਕਾਇਲ ਨਹੀਂ ਕੀਤਾ ਜਾ ਸਕਦਾ। ਜਿਹੜੇ ਵੀਰਾਂ ਨੂੰ ਪਤਾ ਹੈ ਕਿ ਸਿੱਖੀ ਤੇ ਸਿੱਖ ਤਦ ਹੀ ਬਚਣਗੇ ਜੇ ਖ਼ਾਲਿਸਤਾਨ ਦੀ ਸਿਰਜਣਾ ਹੋ ਸਕੇ, ਜਿਹੜੀ ਪੀੜ ਤੇ ਸੰਤਾਪ ਅੱਜ ਇਹ ਵੀਰ ਭੋਗਦੇ ਨੇ, ਇਹੀ ਪੀੜ 1984 ਤੋਂ ਪਹਿਲਾਂ ਵੀ ਜਾਗੇ ਹੋਏ ਸਿੱਖ ਭੋਗਦੇ ਰਹੇ। ਪਰ ਕਿਸੇ ਨੇ ਨਹੀਂ ਸੀ ਸੁਣੀ। ਜਦ ਜੂਨ ਤੇ ਨਵੰਬਰ 1984 ਨੂੰ ਹਿੰਦੂ ਸਾਮਰਾਜ ਨੇ ਕਹਿਰ ਵਰ੍ਹਾਇਆ ਫਿਰ ਬਿਨਾਂ ਕਿਸੇ ਦੇ ਸਮਝਾਇਆਂ ਹੀ ਕਹਿੰਦੇ ਫਿਰਦੇ ਸੀ ਕਿ ਖ਼ਾਲਿਸਤਾਨ ਬਿਨਾ ਗੁਜ਼ਾਰਾ ਨਹੀਂ। ਹੁਣ ਵੀ ਜਦ ਹਿੰਦੂ ਸਾਮਰਾਜ ਦਾ ਕਹਿਰ ਵਰ੍ਹੇਗਾ, ਇਹ ਲੋਕ ਓਦੋਂ ਹੀ ਕਹਿਣਗੇ ਕਿ ਖ਼ਾਲਿਸਤਾਨ ਬਿਨਾ ਬਚਣਾ ਮੁਸ਼ਕਿਲ ਹੈ। ਜਦ ਅੱਗ ਦੀਆਂ ਲਪਟਾਂ ਵਿੱਚ ਘਿਰੇ ਸਿੱਖ ਦੇ ਗਲ ਵਿੱਚ ਬਲਦਾ ਟਾਇਰ ਹੋਵੇਗਾ, ਅੱਖਾਂ ਸਾਮ੍ਹਣੇ ਬਾਲੜੀ ਧੀ ਨੂੰ ਅਲਫ਼ ਨਗਨ ਕਰ ਕੇ ਦਸ-ਬਾਰਾਂ ਦਰਿੰਦੇ ਕੋਹ ਰਹੇ ਹੋਣਗੇ, ਨੇੜਲੇ ਗੁਰਦੁਆਰੇ ਵਿੱਚ ਗੁਰੂ ਗਰੰਥ ਸਾਹਿਬ ਦੀ ਬੇਅਦਬੀ ਮਗਰੋਂ ਅੱਗ ਦੇ ਲਾਂਬੂ ਨਿਕਲਦੇ ਹੋਣਗੇ, ਤਦ ਹੀ ਇਹ ਲੋਕ ਹਕੀਕਤ ਨੂੰ ਮੰਨਣਗੇ। ਜਦ ਹਿੰਦੂ-ਕੱਟੜਪੰਥੀਆਂ ਦਾ ਅਸਲ ਚਿਹਰਾ ਸਾਮ੍ਹਣੇ ਆਵੇਗਾ ਤਦ ਇਹ ਲੋਕ ਉਹਨਾਂ ਸਿੱਖਾਂ ਨੂੰ ਚੇਤੇ ਕਰ ਕੇ ਰੋਣਗੇ, ਜਿਨ੍ਹਾਂ ਦੇ ਪੰਥਕ ਤੇ ਖ਼ਾਲਿਸਤਾਨੀ ਵਿਚਾਰਾਂ ਦੇ ਖ਼ਿਲਾਫ਼ ਡਟੇ ਰਹੇ ਸੀ। ਸੋ, ਮੇਰਾ ਇਹ ਦ੍ਰਿੜ੍ਹ ਵਿਸ਼ਵਾਸ਼ ਹੈ ਕਿ ਜਿਹੜੇ ਸਿੱਖ ਹੁਣ ਵੀ ਨਹੀਂ ਸਮਝੇ, ਉਹਨਾਂ ਨੂੰ ਅਕਲ ਹਿੰਦੂਵਾਦ ਦਾ ਕਰੂਪ ਚਿਹਰਾ ਵੇਖ ਕੇ ਹੀ ਆਊਗੀ। ਜਿਨ੍ਹਾਂ ਨੂੰ ਹੁਣ ਤਕ ਐਨਾ ਜਲੀਲ ਹੋਣ ਦੇ ਬਾਵਜੂਦ ਵੀ ਗੁਲਾਮੀ ਦਾ ਅਹਿਸਾਸ ਨਹੀਂ ਹੋਇਆ, ਉਹਨਾਂ ਨੂੰ ਕਿਸੇ ਤੱਥ ਜਾਂ ਦਲੀਲ ਨਾਲ ਕਾਇਲ ਨਹੀਂ ਕੀਤਾ ਜਾ ਸਕਦਾ, ਇਹ



ਤਾਂ ਹੁਣ ਮੱਛੀ ਵਾਂਗ ਪੱਥਰ ਚੱਟ ਕੇ ਹੀ ਮੁੜਨਗੇ।

ਰਾਹ ਵਿੱਚ ਰੋੜੇ ਖਿੰਡੇ ਹੋਣ ਤਾਂ ਪੈਰ 'ਚ ਜੁੱਤੀ ਪਾ ਕੇ ਲੰਘ ਸਕਦੇ ਆ, ਪਰ ਜੇ ਜੁੱਤੀ ਦੇ ਅੰਦਰ ਇੱਕ ਨਿੱਕੀ ਜਿਹੀ ਰੋੜੀ ਹੋਵੇ ਤਾਂ ਪੈਰ ਪੁੱਟਣਾ ਔਖਾ ਕਰ ਦਿੰਦੀ ਆ। ਗੁਰੂ ਕਾਲ ਤੋਂ ਲੈ ਕੇ ਅਠਾਰ੍ਹਵੀਂ ਸਦੀ ਤਕ ਜਦ ਸਾਡੇ ਧਰਮ ਦੇ ਖ਼ਿਲਾਫ਼ ਐਨੇ ਕਹਿਰੀ ਹਮਲੇ, ਸਾਜ਼ਿਸ਼ਾਂ ਤੇ ਵਿਰੋਧ ਹੋ ਰਿਹਾ ਸੀ ਤਾਂ ਅਸੀਂ ਉਹਨਾਂ ਰੋੜਿਆਂ ਭਰੇ ਰਾਹ ਤੋਂ ਮੌਜ ਵਿੱਚ ਦੀ ਲੰਘ ਗਏ ਕਿਉਂਕਿ ਓਦੋਂ ਸਾਰੇ ਸਿੱਖ, ਸਿੱਖੀ ਨੂੰ ਪਹਿਲ ਦਿੰਦੇ ਸੀ ਤੇ ਹਰ ਵੇਲੇ ਸਿੱਖ ਹਿੱਤਾਂ ਵਿੱਚ ਭੁਗਤਦੇ ਸੀ। ਓਦੋਂ ਸਾਡੇ ਵਿੱਚ ਐਹੋ ਜਿਹੇ ਸਿੱਖ ਨਹੀਂ ਸੀ ਜਿਹੜੇ ਬਹਾਨੇ ਬਣਾ ਕੇ ਦੁਸ਼ਮਣ ਦੇ ਹਿੱਤ ਵਿੱਚ ਭੁਗਤ ਜਾਣ। ਓਦੋਂ ਸਾਡੇ ਕੋਲ ਉਹ ਧਾਰਮਿਕ-ਸਿਆਸੀ ਆਗੂ ਨਹੀਂ ਸੀ ਜਿਹੜੇ ਸਿੱਖ ਹਿੱਤਾਂ ਦੇ ਉਲਟ ਭੁਗਤਣ ਨੂੰ ਸਿਆਣਪ ਸਮਝਦੇ ਹੋਣ। ਓਦੋਂ ਸਾਡੇ ਕੋਲ ਉਹ ਵਿਦਵਾਨ ਨਹੀਂ ਸੀ ਜਿਹੜੇ ਹਰ ਗੱਲ ਲਈ ਸਿੱਖਾਂ ਨੂੰ ਹੀ ਦੋਸ਼ੀ ਤੇ ਜ਼ਿੰਮੇਵਾਰ ਮੰਨ ਕੇ ਕਟਹਿਰੇ ਵਿੱਚ ਖੜ੍ਹੇ ਕਰਦੇ ਹੋਣ। ਓਦੋਂ ਸਾਡੇ ਕੋਲ ਐਹੋ ਜਿਹੇ ਸਿੱਖ ਨਹੀਂ ਸੀ ਜਿਹੜੇ ਸਿੱਖੀ ਦੀ ਦੁਸ਼ਮਣ ਹਕੂਮਤ ਦੀ ਚਾਕਰੀ ਕਰਦੇ ਹੋਏ ਸਿੱਖੀ ਤੇ ਸਿੱਖਾਂ ਦਾ ਘਾਣ ਕਰਨ ਨੂੰ 'ਆਪਣੀ ਡਿਊਟੀ ਨਿਭਾਉਣ' ਦਾ ਨਾਂ ਦੇਣ। ਓਦੋਂ ਹਰੇਕ ਸਿੱਖ, ਸਿੱਖ-ਹਿੱਤਾਂ ਵਿੱਚ ਭੁਗਤਦਾ ਸੀ ਪਰ ਹੁਣ ਤਾਂ ਉਹ ਸਿੱਖ ਛਾਏ ਨੇ, ਜਿਹੜੇ ਹਰ ਵੇਲੇ ਸਿੱਖਾਂ ਨੂੰ ਕੋਸਦੇ ਰਹਿੰਦੇ ਨੇ ਕਿ "ਤੁਸੀਂ ਹੀ ਗ਼ਲਤ ਹੋਂ, ਤੁਹਾਨੂੰ ਅਕਲ ਹੀ ਨਹੀਂ, ਤੁਸੀਂ ਬੜੇ ਮਾੜੇ ਹੋਂ, ਕੀ ਲੈਣਾ ਪੰਥ ਤੇ ਪੰਜਾਬ ਦੇ ਹਿੱਤਾਂ ਦੀ ਗੱਲ ਕਰ ਕੇ, ਛੱਡੋ ਪਰੇ ਜੂਨ ਤੇ ਨਵੰਬਰ 1984 ਦੀ ਗੱਲ, ਕੀ ਲੈਣਾ ਬੇਦੋਸ਼ੇ ਮਾਰੇ ਗਏ ਸਿੱਖਾਂ ਦੀ ਗੱਲ ਛੇੜ ਕੇ, ਸਰਕਾਰ ਕਿੰਨਾ ਵਿਕਾਸ ਕਰ ਰਹੀ ਹੈ, ਸਿੱਖਾਂ ਦੇ ਮਾਣ-ਸਨਮਾਨ ਦੀ ਗੱਲ ਛੇੜਨ ਦੀ ਬਜਾਏ ਬੇਰੁਜ਼ਗਾਰੀ ਦੀ ਗੱਲ ਕਰੋ, ਭ੍ਰਿਸ਼ਟਾਚਾਰ ਦੀ ਗੱਲ ਕਰੋ, ਭਾਰਤੀ ਮੁਖਧਾਰਾ ਨੂੰ ਮੱਥਾ ਟੇਕੋ, ਜਿਹੜੇ ਹਾਕਮਾਂ ਨੇ ਸਿੱਖ ਮਾਰੇ, ਸਿੱਖੀ ਦਾ ਬ੍ਰਾਹਮਣੀਕਰਨ ਕੀਤਾ ਉਹਨਾਂ ਨਾਲ ਵਿਰੋਧ ਰੱਖਣ ਦੀ ਥਾਂ ਉਹਨਾਂ ਨਾਲ ਮਿਲਾਪ ਰੱਖੋ। ਜਿਹੜੇ ਸਿੱਖ ਸਿੱਖੀ ਦੀ ਚੜ੍ਹਦੀ ਕਲਾ ਦੀ ਗੱਲ ਕਰਦੇ ਨੇ, ਇਹ ਤੁਹਾਨੂੰ ਮਰਵਾ ਦੇਣਗੇ, ਇਹਨਾਂ ਤੋਂ ਬਚੋ, ਦੁਸ਼ਮਣ ਨਾਲ ਸਾਂਝ ਪਾਓ।"

ਇਹੋ ਜਿਹੇ ਸਿੱਖ, ਸਿੱਖ ਕੌਮ ਦੇ ਪੈਰਾਂ ਦੀ ਜੁੱਤੀ ਅੰਦਰਲੇ ਉਹ ਰੋੜੇ ਨੇ, ਜਿਹੜੇ ਕੌਮ ਨੂੰ ਸਹੀ ਰਾਹ 'ਤੇ ਇੱਕ ਕਦਮ ਵੀ ਅੱਗੇ ਨਹੀਂ ਵਧਣ ਦੇ ਰਹੇ। ਜੇ ਇਹ ਰੋੜੇ ਜੁੱਤੀ ਤੋਂ ਬਾਹਰ ਹੁੰਦੇ, ਮਤਲਬ ਇਹ ਸਿੱਖ-ਘਰਾਂ ਵਿੱਚ ਨਾ ਜੰਮੇ ਹੁੰਦੇ, ਤਾਂ ਨਜਿੱਠਣਾ ਸੌਖਾ ਸੀ ਪਰ ਹੁਣ ਤਾਂ ਇਹ ਰੋੜੇ ਬਹੁਤ ਵੱਡੀ ਬਿਪਤਾ ਬਣੇ ਹੋਏ ਨੇ। ਹਰ ਮੌਕੇ ਸਿੱਖੀ ਤੇ ਸਿੱਖਾਂ ਦੇ ਹਿੱਤਾਂ ਦੇ ਉਲਟ ਭੁਗਤ ਕੇ, ਦੁਸ਼ਮਣ ਦੇ ਹੱਥ-ਠੋਕੇ ਬਣ ਕੇ ਵਿਚਰਨ ਵਾਲੇ ਇਹ ਲੋਕ ਖੁਦ ਨੂੰ 'ਸਭ ਤੋਂ ਵੱਡੇ ਪੰਥਕ ਤੇ ਮਹਾਨ ਸਿੱਖ ਸਮਝਦੇ ਨੇ' ਤੇ ਜਿਹੜੇ ਸਿੱਖੀ ਤੇ ਸਿੱਖ ਹਿਤਾਂ ਲਈ ਲੜਦੇ-ਮਰਦੇ ਨੇ ਉਹਨਾਂ ਨੂੰ ਕਹਿੰਦੇ ਨੇ 'ਉਹਨਾਂ ਨੂੰ ਤਾਂ ਅਕਲ ਹੀ ਨਹੀਂ'।

ਅੱਜ ਗੁਲਾਮੀ ਦੇ ਮਹੌਲ ਵਿੱਚ ਬਹੁਤੇ ਸਿੱਖਾਂ ਨੂੰ ਇਹੀ ਫ਼ਿਕਰ ਪਿਆ ਰਹਿੰਦਾ ਹੈ ਕਿ ਕਿਤੇ ਕੋਈ ਉਸ ਨੂੰ 'ਪ੍ਰਪੱਕ ਸਿੱਖ' ਨਾ ਮੰਨ ਲਵੇ। ਸਰਕਾਰੀ ਨੌਕਰੀ ਕਰਦਾ ਹਰ ਸਿੱਖ ਸਦਾ ਇਸੇ ਹੋੜ ਵਿੱਚ ਵਿਖਾਵਾ ਕਰਦਾ ਰਹਿੰਦਾ ਹੈ ਕਿ ਆਲੇ-ਦੁਆਲੇ ਇਸ ਤਰ੍ਹਾਂ ਦਾ ਪ੍ਰਭਾਵ

ਬਣਿਆ ਰਹੇ ਕਿ ਉਹ ਸਿੱਖੀ ਦੀ ਬਹੁਤੀ ਪ੍ਰਵਾਹ ਨਹੀਂ ਕਰਦਾ। ਇਹੋ ਜਿਹੇ 'ਸਿੱਖ' ਜਾਣਦੇ ਨੇ ਕਿ ਜੇ ਤਰੱਕੀ ਕਰਨੀ ਹੈ ਤਾਂ ਸਾਨੂੰ ਸਿੱਖੀ ਨੂੰ ਆਪਣੇ ਜੀਵਨ ਵਿੱਚੋਂ ਖਾਰਿਜ ਕਰਨਾ ਪਵੇਗਾ। ਉਹ ਸੋਚਦੇ ਨੇ ਕਿ ਜਿੰਨੀ ਅਸੀਂ ਸਿੱਖੀ ਨੂੰ ਤਿਲਾਂਜਲੀ ਦਿਆਂਗੇ, ਉਹਨਾਂ ਹੀ ਸਾਡਾ ਮਾਲਿਕ (ਹਿੰਦੂ ਨਿਜ਼ਾਮ) ਖੁਸ਼ ਹੋ ਕੇ ਸਾਨੂੰ ਤਰੱਕੀਆਂ ਦੇਵੇਗਾ। ਇਸ ਸੋਚ ਤਹਿਤ ਬਥੇਰੇ 'ਸਿੱਖ' ਅਫ਼ਸਰ ਸਾਥੀਆਂ ਵਿਚ ਬੈਠ ਕੇ ਸਿੱਖੀ ਤੇ ਸਿੱਖਾਂ ਦਾ ਮਖੌਲ ਉਡਾਉਣ ਵਿਚ ਖੁਸ਼ੀ ਲੈਂਦੇ ਹਨ। ਪੁਲੀਸ ਮਹਿਕਮੇ ਦੇ ਸਿੱਖ ਪੁਲਸੀਏ ਤਾਂ ਸਦਾ ਹੀ ਹਿੰਦੂ ਅਫਸਰਾਂ ਮੂਹਰੇ ਨੰਬਰ ਬਣਾਉਣ ਲਈ ਕਾਬੂ ਆਏ ਸਿੱਖ ਨੌਜਵਾਨ ਨੂੰ ਜਾਣ ਕੇ ਜ਼ਲੀਲ ਕਰਨਗੇ ਤੇ ਜ਼ਿਆਦਾ ਤਸ਼ੱਦਦ ਕਰਨਗੇ। ਚਮਚੇ ਬਣ ਚੁੱਕੇ ਸਿੱਖ, ਪੁਲਸੀਆਂ ਕੋਲ ਬੈਠ ਕੇ ਇਹ ਸਿੱਖ-ਪੁਲਸੀਏ ਖੁਦ ਹੀ ਸਿੱਖੀ ਖਿਲਾਫ਼ ਭੰਡੀ ਪ੍ਰਚਾਰ ਕਰਦੇ ਨੇ ਤਾਂ ਕਿ ਚਮਚੇ ਜਾ ਕੇ ਸੀਨੀਅਰ (ਹਿੰਦੂ) ਅਫ਼ਸਰਾਂ ਨੂੰ ਦੱਸਣ ਕਿ ਜੀ ਫਲਾਣਾ ਤਾਂ ਵਧੀਆ ਬੰਦਾ, ਪੂਰਾ ਸਿੱਖੀ ਦੇ ਖਿਲਾਫ਼ ਹੈ। ਸਰਕਾਰੀ ਨੌਕਰੀਆਂ ਕਰਦੇ ਲੋਕ ਆਪਣੇ ਬੱਚਿਆਂ ਨੂੰ ਸਿੱਖੀ ਪ੍ਰਭਾਵ ਤੋਂ ਦੂਰ ਰੱਖਣ ਦੀ ਹਰ ਸੰਭਵ ਕੋਸ਼ਿਸ਼ ਕਰਦੇ ਹਨ।

ਇੰਝ ਸਿੱਖ ਮਾਨਸਿਕਤਾ ਚੌਰਾਹੇ 'ਤੇ ਖੜ੍ਹੀ ਦਿਸਦੀ ਹੈ। ਉਸ ਨੂੰ ਭਰਮ ਤੇ ਭੰਬਲਭੂਸਾ ਪਾ ਦਿੱਤਾ ਗਿਆ ਹੈ ਤੇ ਉਸ ਨੂੰ ਹਰੇਕ ਰਸਤਾ ਸਹੀ ਤੇ ਹਰ ਰਸਤਾ ਗਲਤ ਜਾਪਦਾ ਹੈ। ਅਸਲ ਹਕੀਕਤ ਇਹ ਹੈ ਕਿ ਭਾਰਤ ਵਿੱਚ ਹਾਲਾਤ ਐਹੋ ਜਿਹੇ ਬਣ ਗਏ ਹਨ ਕਿ ਜਾ ਤਾਂ ਸਿੱਖ 'ਪੰਥ-ਪ੍ਰਸਤ' ਰਹਿ ਸਕਦਾ ਹੈ ਜਾਂ 'ਦੇਸ਼-ਭਗਤ'। ਮਤਲਬ ਜੇ ਤੁਸੀਂ ਸਿੱਖੀ ਨਾਲ ਨਿਭਣ-ਨਿਭਾਉਣ ਦੀ ਜ਼ਿੱਦ ਕਰਦੇ ਹੋਂ ਤਾਂ ਦੇਸ਼ਵਾਸੀਆਂ ਵੱਲੋਂ ਸਿੱਧੇ ਗ਼ੱਦਾਰ ਕਹੇ ਜਾਂਦੇ ਹੋਂ। ਜੇ ਦੇਸ਼ ਨਾਲ ਨਿੱਭਣ-ਨਿਭਾਉਣ ਦੀ ਗੱਲ ਕਰਦੇ ਹੋਂ ਤਾਂ ਸਿੱਧੇ ਪੰਥ-ਦੋਖੀ ਵਾਲੀ ਸਥਿਤੀ ਵਿੱਚ ਚਲੇ ਜਾਂਦੇ ਹੋਂ। ਇਹ ਕੌੜੀ ਹਕੀਕਤ ਹੈ। ਇਸ ਮੁਲਕ ਦੇ ਸਿਸਟਮ ਨੇ ਬੜੀ ਕਸੂਤੀ ਸਥਿਤੀ ਬਣਾ ਦਿੱਤੀ ਹੈ। ਹੁਣ ਫ਼ੈਸਲਾ ਹਰੇਕ ਸਿੱਖ ਨੇ ਖ਼ੁਦ ਕਰਨਾ ਹੈ ਕਿ ਪੰਥ ਵੱਲ ਭੁਗਤਣਾ ਹੈ ਕਿ ਪੰਥ ਦੇ ਖਿਲਾਫ਼!

* * * * *



## ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ
# ਹਕੂਮਤੀ ਜ਼ੁਲਮਾਂ ਦੀ ਦਾਸਤਾਨ

10 ਦਸੰਬਰ 2014 ਨੂੰ ਦਲ ਖਾਲਸਾ ਨੇ ਅੰਮ੍ਰਿਤਸਰ ਵਿੱਚ ਸੰਸਾਰ ਮਨੁੱਖੀ ਅਧਿਕਾਰ ਦਿਹਾੜੇ ਮੌਕੇ ਉਹਨਾਂ ਪਰਿਵਾਰਾਂ ਨੂੰ ਸੱਦਾ ਦਿੱਤਾ ਸੀ ਜਿਨ੍ਹਾਂ ਦੇ ਪਰਿਵਾਰਕ ਮੈਂਬਰ ਗਾਇਬ ਕਰ ਦਿੱਤੇ ਗਏ ਜਾਂ ਝੂਠੇ ਮੁਕਾਬਲਿਆਂ ਵਿੱਚ ਕਤਲ ਕਰ ਦਿੱਤੇ ਗਏ। ਪੰਡਾਲ ਵਿੱਚ ਲੱਗੀਆਂ ਕੁਰਸੀਆਂ ਭਰ ਗਈਆਂ ਪਰ ਅਜੇ ਵੀ ਬਹੁਤ ਸਾਰੇ ਲੋਕ ਆਪਣੇ ਹੱਥਾਂ ਵਿੱਚ ਉਹਨਾਂ ਪਰਿਵਾਰਕ ਮੈਂਬਰਾਂ ਦੀਆ ਫੋਟੋਆਂ ਲੈ ਕੇ ਖੜ੍ਹੇ ਸਨ ਜਿਨ੍ਹਾਂ ਦਾ ਕੋਈ ਅਤਾ-ਪਤਾ ਨਹੀਂ। ਜੇ ਪੰਜਾਬ ਦੇ ਪਿੰਡ-ਪਿੰਡ ਜਾਈਏ ਤਾਂ ਸਾਨੂੰ ਐਹੋ ਜਿਹੇ ਫੋਟੋਆਂ ਸੰਭਾਲੀ ਬੈਠੇ ਹਜ਼ਾਰਾਂ ਲੋਕ ਮਿਲ ਜਾਣਗੇ।

ਕਿਧਰੇ ਕੋਈ ਬਿਰਧ ਬਾਪੂ ਆਪਣੇ ਪੁੱਤ ਦੀ ਅਖਬਾਰ ਵਿੱਚ ਛਪੀ ਖਬਰ ਲੈ ਕੇ ਬੈਠਾ ਹੋਵੇਗਾ। ਕਿਧਰੇ ਕੋਈ ਬਜ਼ੁਰਗ ਮਾਂ, ਪੁੱਤ ਦੀ ਵੱਡੀ ਸਾਰੀ ਫੋਟੋ ਲੈ ਕੇ ਇਸ ਆਸ ਨਾਲ ਉਡੀਕ ਰਹੀ ਹੋਵੇਗੀ ਕਿ ਸ਼ਾਇਦ ਕੋਈ ਕਹਿ ਦੇਵੇ, "ਇਹਨੂੰ ਤਾਂ ਮੈਂ ਵੇਖਿਆ, ਮੈਨੂੰ ਤਾਂ ਘਰਦੇ ਪੈਸੇ ਦੇ ਕੇ ਛੁਡਾ ਲਿਆਏ ਸੀ, ਪਰ ਇਹਨੂੰ ਬਹੁਤ ਤਸੀਹੇ ਦਿੱਤੇ ਸੀ ਓਥੇ.." ਤੇ ਉਹ ਬਿਰਧ ਮਾਤਾ ਦੀਆਂ ਅੱਖਾਂ ਪੁੱਛਦੀਆਂ ਨੇ ਕਿ 'ਫਿਰ ਉਹਦਾ ਕੀ ਬਣਿਆ?' ਉਹ ਆਸ ਕਰਦੀ ਹੈ ਕਿ ਸ਼ਾਇਦ ਹੁਣੇ ਹੀ ਉਸ ਦੇ ਕੰਨ ਸੁਣਨਗੇ, "ਫੇਰ ਪੁਲੀਸ ਵਾਲਿਆਂ ਨੇ ਏਹਨੂੰ ਮਾਰਤਾ ਸੀ"....ਪਰ ਨਹੀਂ, ਉਸ ਦੀ ਇਹ ਆਸ ਵੀ ਪੂਰੀ ਨਹੀਂ ਹੁੰਦੀ। ਉਸ ਦੇ ਕੰਨ ਨਿਰਾਸ ਹੋ ਜਾਂਦੇ ਹਨ। ਦੱਸਣ ਵਾਲ਼ਾ ਕਹਿੰਦਾ ਹੈ , "ਜਿਸ ਸ਼ਾਮ ਨੂੰ ਮੇਰਾ ਖਹਿੜਾ ਛੁਟਿਆ, ਓਸੇ ਸਵੇਰ ਇਹਨੂੰ ਹੋਰ ਥਾਣੇ ਵਾਲੇ ਲੈ ਗਏ ਸੀ। ਮਾਤਾ ਤੁਸੀਂ ਸਦਰ ਥਾਣੇ ਪਤਾ ਕੀਤਾ ਸੀ...?"

ਮਾਤਾ ਕੀ ਦੱਸੇ, ਉਸ ਨੇ ਤਾਂ ਕੋਈ ਥਾਣਾ ਨਹੀਂ ਛੱਡਿਆ। ਹਰ ਥਾਂ ਗਈ, ਹਰ ਕੁਰਸੀ ਨੂੰ ਸਲਾਮ ਕੀਤੀ। ਹਰ ਖਾਕੀ ਵਰਦੀ ਦੇ ਦਬਕੇ ਝੱਲੇ ਤੇ ਫਿਰ ਵੀ ਪੁੱਛਦੀ ਰਹੀ, "ਇੱਕ ਵਾਰ ਐਨਾ ਈ ਦੱਸ ਦੇਵੋ ਕਿ ਉਹ ਹੁਣ ਹੈ ਨਹੀਂ, ਮੈਂ ਚੈਨ ਨਾਲ ਮਰ ਤਾ ਜਾਂਵਾ, ਮੈਂ ਉਸ ਦੀ ਦੇਹ ਨਹੀਂ ਵੇਖੀ, ਤੁਸੀਂ ਕੁਝ ਦੱਸਦੇ ਵੀ ਨਈਂ, ਜੇ ਉਹ ਹੈਨੀ ਤਾਂ ਦੱਸ ਦੇਵੋ, ਮੇਰਾ ਦਿਲ ਖੜ੍ਹ ਜੂ, ਮੈਨੂੰ ਧਰਵਾਸ ਆ ਜੂ..।" ਪਰ 20-22 ਸਾਲ ਤੋਂ ਰੁਲਦੀ ਫਿਰਦੀ ਮਾਤਾ ਨੂੰ ਕਿਸੇ ਨੇ ਨਹੀਂ ਦੱਸਿਆ ਕਿ ਮਾਤਾ ਤੇਰਾ ਪੁੱਤ ਮਰ ਚੁੱਕਾ ਹੈ।

ਇਹ ਇੱਕ ਦੋ ਨਹੀਂ, ਹਜ਼ਾਰਾਂ ਮਾਂਵਾਂ ਦੀ ਕਹਾਣੀ ਹੈ। ਹਜ਼ਾਰਾਂ ਪਰਿਵਾਰਾਂ ਦੀ ਕਹਾਣੀ ਹੈ। ਕਿਧਰੇ ਕੋਈ ਭੈਣ, ਕਿੱਧਰੇ ਕੋਈ ਭਰਾ ਆਪਣੇ ਨਿੱਕੇ ਜਾਂ ਵੱਡੇ ਭਰਾ ਨੂੰ ਲੱਭਦਾ ਫਿਰਦਾ ਹੈ ਤੇ ਕਿੱਧਰੇ ਕੋਈ ਜਵਾਨ ਧੀ ਪੁੱਛ ਰਹੀ ਹੈ, "ਮੈਨੂੰ ਪਤਾ ਤਾਂ ਲੱਗੇ ਕਿ ਆਖਰ ਪਾਪਾ ਨਾਲ ਹੋਇਆ

ਕੀ ਸੀ।" ਕੋਈ ਹੋਰ ਆਪਣੀ ਘਰਵਾਲੀ ਤੇ ਨਿੱਕੀ ਜਿਹੀ ਬੱਚੀ ਨਾਲ ਦਰ-ਦਰ ਰੁਲਦਾ ਫਿਰਦਾ ਹੈ। ਉਸ ਦੀ ਘਰਵਾਲੀ ਦੱਸਦੀ ਹੈ, "ਜਦ ਵੀ ਵੇਖੀਦਾ, ਇਹ ਗੁੰਮ-ਸੁੰਮ ਜਿਹੇ ਹੋ ਕੇ ਬੈਠੇ ਹੁੰਦੇ ਨੇ। ਮੇਰਾ ਵਿਆਹ ਬਹੁਤ ਮਗਰੋਂ ਹੋਇਆ। ਉਹਨਾਂ ਦਿਨਾਂ ਵਿੱਚ ਦੱਸਦੇ ਨੇ ਬਈ ਕੋਈ ਬੰਦੇ ਘਰ ਆ ਕੇ ਰੋਟੀ ਖਾ ਗਏ। ਸ਼ਾਇਦ ਕੋਈ ਉਹਨਾਂ ਵਿੱਚੋਂ ਫੜਿਆ ਗਿਆ ਜਾਂ ਕਿਸੇ ਨੇ ਪੁਲੀਸ ਨੂੰ ਮੁਖ਼ਬਰੀ ਕਰ'ਤੀ। ਓਦਣ ਇਹ ਖੇਤ ਰੋਟੀ ਲੈ ਕੇ ਗਏ ਸੀ ਤਾਂ ਪਤਾ ਲੱਗਿਆ ਕਿ ਪੁਲੀਸ ਬਾਪੂ ਜੀ ਨੂੰ ਚੁੱਕ ਕੇ ਲੈ ਗਈ ਐ। ਲੋਕਾਂ ਨੇ ਬੜਾ ਸਾਥ ਦਿੱਤਾ, ਬਹੁਤ ਲੱਭਿਆ ਪਰ ਕੱਖ ਪਤਾ ਨਹੀਂ ਲੱਗਾ। ਹੁਣ ਜਦ ਵੀ ਰੋਟੀ ਖਾਣ ਲੱਗਦੇ ਨੇ ਤਾਂ ਇਹ ਰੋਣ ਲੱਗ ਜਾਂਦੇ ਨੇ।"

ਇੱਕ ਹੋਰ ਤਿਆਰ-ਬਰ-ਤਿਆਰ ਬੰਦਾ ਮਿਲੇਗਾ। ਹੱਥ ਵਿੱਚ ਨਿੱਕੀ ਜਿਹੀ ਪਾਸਪੋਰਟ ਸਾਈਜ਼ ਦੀ ਫੋਟੋ। ਉਹ ਪੂਰੇ ਧੜੱਲੇ ਨਾਲ ਗੱਲ ਕਰੇਗਾ, "ਮੈਂ ਫ਼ੌਜ ਦੀ ਸਰਵਿਸ ਕੀਤੀ ਆ। ਕਦੇ ਕਨੂੰਨ ਤੋਂ ਬਾਹਰ ਨਹੀਂ ਗਿਆ। ਆਹ ਮੇਰੇ ਨਿੱਕੇ ਭਰਾ ਦੀ ਫੋਟੋ ਐ। ਬੜਾ ਚਾਅ ਸੀ ਮੈਨੂੰ ਬਈ ਕਾਲਜ ਲੱਗ ਗਿਆ ਧੰਮਾ। ਪਰ...ਕਹਿੰਦੇ ਪੰਜਾਬ ਬੰਦ ਦਾ ਰੌਲਾ ਸੀ ਉਸ ਦਿਨ। ਘਰੋਂ ਇਹ ਕਾਲਜ ਨੂੰ ਸਾਈਕਲ 'ਤੇ ਗਿਐ ਤੇ ਮੁੜ ਕੇ ਕੱਖ ਪਤਾ ਨਈ ਲੱਗਾ। ....ਥੋਨੂੰ ਪਤਾ ਕੁਝ ਏਹਦੇ ਬਾਰੇ?"

ਉਹ ਤੁਹਾਡੇ 'ਨਾਂਹ' ਵਾਲੇ ਜਵਾਬ ਨਾਲ ਸੰਤੁਸ਼ਟ ਨਹੀਂ ਹੋਵੇਗਾ, ਜ਼ਿਦ ਕਰੇਗਾ- "ਫੇਰ ਵੀ, ਤੁਸੀਂ ਤੁਰਦੇ-ਫਿਰਦੇ ਰਹਿੰਦੇ ਹੋ, ਕਦੇ ਵੇਖਿਆ ਹੋਵੇ, ਬੜਾ ਸੋਹਣਾ ਸੀ, ਇਹ ਕੌਡੀ ਖੇਡਦਾ ਸੀ, ਤੁਸੀਂ ਮੇਰਾ ਮੋਬਾਈਲ ਨੰਬਰ ਲਿਖ ਲਓ, ਕਦੇ ਕੋਈ ਗੱਲ ਪਤਾ ਲੱਗੇ ਤਾਂ ਜ਼ਰੂਰ ਦੱਸਿਓ। ਹੋਰ ਨਈ ਤਾਂ....ਮੈਂ ਉਹਦਾ ਭੋਗ ਈ ਪੁਆ ਦਊਂ?"

ਹਾਂ ਜੀ, ਪੰਜਾਬ ਵਿੱਚ ਐਹੋ ਜਿਹੇ ਬਥੇਰੇ ਘਰ ਨੇ, ਜਿਨ੍ਹਾਂ ਨੇ ਅਜੇ ਤਕ ਆਪਣੇ ਗਾਇਬ ਹੋਏ ਪਰਿਵਾਰਕ ਮੈਂਬਰਾਂ ਦੇ ਭੋਗ ਵੀ ਨਹੀਂ ਪਵਾਏ। ਕਹਿਣਗੇ, "ਜਦ ਵੀ ਭੋਗ ਦੀ ਗੱਲ ਤੋਰੀਦੀ ਐ ਤਾਂ ਬੇਬੇ ਜੀ ਰੋਕ ਦਿੰਦੇ ਨੇ ਕਿ ਕੀ ਪਤਾ ਕਿਤੋਂ ਆ ਈ ਜਾਵੇ। ਬਥੇਰਾ ਕਹੀਦਾ ਬਈ ਚੌਵੀ-ਪੱਚੀ ਸਾਲ ਤਾਂ ਹੋ ਗਏ ਪਰ ਬੇਬੇ ਜੀ ਨਈ ਮੰਨਦੇ। ਜੇ ਅਖ਼ਬਾਰ ਵਿੱਚ ਖ਼ਬਰ ਛਪੀ ਹੁੰਦੀ ਫਿਰ ਵੀ ਸੀ, ਪਰ ...ਪਤਾ ਈ ਕੁਝ ਨਹੀਂ ਲੱਗਾ। ਜੇ ਮ੍ਰਿਤਕ ਦੀ ਦੇਹ ਵੇਖ ਲਈਏ ਤਾਂ ਦਿਲ ਨੂੰ ਯਕੀਨ ਜਿਹਾ ਆ ਜਾਂਦਾ । ਪਰ.. ਕੀ ਕਰੀਏ?"

ਤੇ ਐਹੋ ਜਿਹੇ ਵੀ ਪਰਿਵਾਰ ਹਨ, ਜਿਨ੍ਹਾਂ ਨੇ ਅਖ਼ਬਾਰ ਸੰਭਾਲ ਕੇ ਰੱਖੇ ਹੋਏ ਨੇ ਪਰ ਉਹ ਅਖ਼ਬਾਰ ਤਸੱਲੀ ਨਹੀਂ ਦਿੰਦਾ, ਸਗੋਂ ਹੋਰ ਕਲਪਾਹਟ ਵਧਾ ਰਿਹਾ ਹੈ। ਖ਼ਬਰ ਵਿੱਚ ਦਰਜ ਹੈ ਕਿ ਜਦੋਂ ਪੁਲੀਸ ਪਾਰਟੀ ਹਥਿਆਰ ਬਰਾਮਦ ਕਰਵਾਉਣ ਜਾ ਰਹੀ ਸੀ ਤਾਂ ਉਸ ਸਿੰਘ ਦੇ ਸਾਥੀਆਂ ਨੇ ਛੁਡਾਉਣ ਲਈ ਹਮਲਾ ਕਰ ਦਿੱਤਾ ਤੇ ਉਹ ਗੋਲੀਬਾਰੀ ਦੌਰਾਨ ਬਚ ਕੇ ਦੌੜ ਗਿਆ। ਓਦੋਂ ਤਾਂ ਖ਼ਬਰ ਪੜ੍ਹ ਕੇ ਪਰਿਵਾਰ ਖੁਸ਼ ਹੋ ਗਿਆ ਸੀ ਕਿ ਚਲੋ ਪੁਲੀਸ ਹੱਥੋਂ ਬਚ ਗਿਆ ਪਰ ਹੁਣ ਵੀਹ-ਬਾਈ ਸਾਲਾਂ ਮਗਰੋਂ ਜਦ ਬਿਰਧ ਬਾਪੂ ਝੂਰਦਾ ਹੈ ਕਿ "ਜੇ ਉਹ ਹੁੰਦਾ ਤਾਂ ਹੁਣ ਤਕ ਇੱਕ ਵਾਰ ਵੀ ਮਿਲਣ ਨਾ ਆਉਂਦਾ? ਪੁਲੀਸ ਨੂੰ ਤਾਂ ਸਭ ਪਤਾ ਹੋਣਾ, ਪਰ ਦੱਸਦੇ ਈ ਕੁਝ ਨਹੀਂ। ਪਰ ਜੇ ਉਹ ਨਾ ਹੁੰਦਾ ਤਾਂ ਸਾਨੂੰ ਬਾਅਦ ਵਿੱਚ ਪੁਲੀਸ ਕਿਉਂ ਤੰਗ ਕਰਦੀ ਰਹੀ ਕਿ ਉਹਨੂੰ ਫੜਾਓ?"



ਉਹ ਦਿਨ ਬੀਤ ਗਏ ਨੇ, ਪਰ ਪੰਜਾਬ ਦੇ ਪਿੰਡ-ਪਿੰਡ, ਘਰ-ਘਰ ਜ਼ੁਲਮਾਂ ਦੀ ਦਾਸਤਾਨ ਛੱਡ ਗਏ ਨੇ। ਜਿਨ੍ਹਾਂ ਘਰਾਂ ਦੇ ਜੰਮੇ ਜਾਏ ਮੁੜ ਕੇ ਕਦੇ ਨਹੀਂ ਪਰਤੇ ਹੁਣ ਜਦ ਵੀ ਕਦੇ ਮੌਕਾ ਮਿਲਦਾ ਹੈ ਤਾਂ ਜ਼ਰੂਰੀ ਕੰਮ ਛੱਡ ਕੇ ਵੀ ਪ੍ਰੋਗਰਾਮਾਂ ਵਿੱਚ ਪੁੱਜਦੇ ਹਨ। ਦਲ ਖ਼ਾਲਸਾ ਦੇ ਪ੍ਰੋਗਰਾਮ ਵਿੱਚ ਵੀ ਇਹੋ ਜਿਹੇ ਅਨੇਕਾਂ ਪਰਿਵਾਰ ਪੁੱਜੇ ਹੋਏ ਸਨ। ਹਰ ਕੋਲ ਆਪਣੀ ਵੱਖਰੀ ਹੀ ਕਹਾਣੀ ਸੀ। ਸੁਣੀ ਜਾਓ, ਰੋਈ ਜਾਓ।

ਇਹ ਲੋਕ ਥੱਕੇ ਥੱਕੇ, ਹਾਰੇ-ਹਾਰੇ ਦਿਸਦੇ ਨੇ। ਉਹਨਾਂ ਨੇ ਬਹੁਤ ਸਫ਼ਰ ਕੀਤਾ ਹੈ। ਦੁਕਾਨਦਾਰਾਂ ਨੇ ਆਪਣੇ ਗਾਹਕਾਂ ਨੂੰ ਸੌਦਾ ਪਾ ਕੇ ਦੇਣ ਲਈ ਪਲਾਸਟਿਕ ਦੇ ਰੰਗਦਾਰ, ਸੋਹਣੇ ਡਿਜ਼ਾਈਨਾਂ ਵਾਲੇ ਲਿਫ਼ਾਫ਼ੇ ਛਪਵਾਏ ਹੁੰਦੇ ਨੇ। ਉਹ ਲਿਫ਼ਾਫ਼ੇ ਇਹਨਾਂ ਪਰਿਵਾਰਾਂ ਦੇ ਬੜੇ ਕੰਮ ਆਉਂਦੇ ਨੇ। ਇਹਨਾਂ ਲਿਫ਼ਾਫ਼ਿਆਂ ਵਿੱਚ ਗਾਇਬ ਹੋਏ ਦੀ ਫੋਟੋ, ਕੁਝ ਕਾਗਜ਼ਾਤ ਤੇ ਅਖ਼ਬਾਰ ਵਿੱਚ ਲਪੇਟੀ ਹੋਈ ਆਚਾਰੀ ਅੰਬ ਵਾਲੀ ਰੋਟੀ। ਉਹ ਇਸ ਲਿਫ਼ਾਫ਼ੇ ਨਾਲ ਬੜੇ ਚਿਰ ਤੋਂ ਸਫ਼ਰ ਕਰ ਰਹੇ ਨੇ। ਕਈ ਲਿਫ਼ਾਫ਼ੇ ਘਸ ਗਏ ਨੇ, ਪਰ ਉਹ ਬਦਲਦੇ ਹੀ ਨਹੀਂ। ਪੋਤੇ-ਪੋਤਰੀਆਂ ਵੀ ਜਾਣਦੇ ਨੇ ਕਿ ਇਹ 'ਬਾਪੂ ਦਾ ਲਿਫ਼ਾਫ਼ਾ' ਹੈ ਤੇ ਇਸ ਵਿੱਚ 'ਚਾਚਾ ਜੀ ਦੀ ਫੋਟੋ' ਆ। ਜੇ ਨੂੰਹ ਆਖ ਦੇਵੇ ਕਿ ਆਹ ਨਵਾਂ ਲਿਫ਼ਾਫ਼ਾ ਲੈ ਲਓ ਤਾਂ ਬਾਪੂ ਨੂੰ ਜਾਪਦਾ ਜਿਵੇਂ ਕੋਈ ਅਨਰਥ ਕਰ ਦਿੱਤਾ ਹੋਵੇ।

ਇਹ ਲੋਕ ਬੜੇ ਹਿੰਮਤੀ ਨੇ। ਹਕੂਮਤ ਸਮਝਦੀ ਹੈ ਕਿ ਸ਼ਾਇਦ ਇਹ ਆਪੇ ਥੱਕ-ਹਾਰ ਕੇ ਟਿਕ ਜਾਣਗੇ। ਪਰ ਇਹ ਪੰਜਾਬ ਦੇ ਜੰਮੇ ਜਾਏ ਨੇ, ਡਟੇ ਹੋਏ ਨੇ। ਉਹ ਇੱਕ ਜੰਗ ਲੜ ਰਹੇ ਨੇ। ਜਿਵੇਂ ਉਹ ਫ਼ੌਜੀ ਕਹਿੰਦਾ ਹੈ, "ਸਾਨੂੰ ਪਤਾ ਤਾਂ ਲੱਗੇ ਕਿ ਮੇਰੇ ਭਰਾ ਦਾ ਇਹਨਾਂ ਕੀਤਾ ਕੀ ਆ, ਉਹਦਾ ਕਸੂਰ ਕੀ ਸੀ? ਕੀ ਇਹਨਾਂ ਉਹਦੀਆਂ ਅੰਤਮ ਰਸਮਾਂ ਕਰ ਕੇ ਸਸਕਾਰ ਕੀਤਾ ਕਿ ਉਂਝ ਈ ਕਿਸੇ ਦਰਿਆ ਵਿੱਚ ਰੋੜ੍ਹ ਦਿੱਤਾ? ਜਦ ਤਕ ਇਹ ਦੱਸ ਨਈ ਦਿੰਦੇ, ਜੰਗ ਜਾਰੀ ਰਹੇਗੀ..।"

ਹਾਂ, ਇਹ ਜੰਗ ਜਾਰੀ ਰਹੇਗੀ।

ਜੰਮੂ-ਕਸ਼ਮੀਰ ਵਿੱਚ ਵਿੱਚ ਵੀ ਇਹੀ ਕੁਝ ਹੋਇਆ ਹੈ। ਹਜ਼ਾਰਾਂ ਬੇਨਾਮੀਆਂ ਕਬਰਾਂ ਹਨ। ਹਕੂਮਤ ਹੁਣ ਪਰੇਸ਼ਾਨ ਹੈ ਕਿ ਇਹ 'ਹਾਫ਼ ਵਿਡੋਜ਼' ਕਿੱਥੋਂ ਆ ਗਈਆਂ ਨੇ ਜਿਹੜੀਆਂ ਹਰ ਮਹੀਨੇ ਆਪਣੇ ਪਤੀਆਂ ਦੀ ਫੋਟੋਆਂ ਲੈ ਕੇ ਪਾਰਕ ਵਿੱਚ ਬਹਿ ਜਾਂਦੀਆਂ ਹਨ। ਉਹਨਾਂ ਨੂੰ ਲੋਕ 'ਹਾਫ਼ ਵਿਡੋਜ਼' ਕਹਿੰਦੇ ਹਨ, ਮਤਲਬ ਕਿ ਪਤਾ ਨਹੀਂ ਇਹ ਵਿਧਵਾ ਹੋ ਚੁੱਕੀਆਂ ਹਨ ਕਿ ਅਜੇ ਹੋਈਆਂ ਨਹੀਂ, ਪਰ ਘਰ ਵਾਲੇ (ਪਤੀ) ਦਾ ਪਤਾ ਕੁਝ ਨਹੀਂ। ਦੱਸੋ ਹੁਣ ਉਹ ਸੁਹਾਗਣਾਂ ਵਾਲੇ ਕੱਪੜੇ ਪਹਿਨਣ ਕਿ ਵਿਧਵਾਵਾਂ ਵਾਲੇ? ਜੰਮੂ-ਕਸ਼ਮੀਰ ਵਿੱਚ ਗਾਇਬ ਹੋਏ ਲੋਕਾਂ ਦੇ ਵਾਰਿਸ ਹਰ ਮਹੀਨੇ ਜੁੜਦੇ ਹਨ ਤੇ ਵਿਛੜ ਜਾਂਦੇ ਹਨ। ਫਿਰ ਮਹੀਨੇ ਬਾਅਦ ਜੁੜਦੇ ਹਨ ਤੇ ਵਿਛੜ ਜਾਂਦੇ ਹਨ। ਸ਼ਾਇਦ ਕਦੇ ਕੌਮਾਂਤਰੀ ਭਾਈਚਾਰਾ ਉਹਨਾਂ ਦਾ ਦਰਦ ਸੁਣ ਲਵੇ। ਸ਼ਾਇਦ ਕੋਈ ਸੰਸਥਾ ਸਾਮ੍ਹਣੇ ਆ ਕੇ ਭਾਰਤੀ ਹਕੂਮਤ ਨੂੰ ਇਹਨਾਂ ਲੋਕਾਂ ਦੇ ਦਰਦ ਦੀ ਬਾਤ ਪਾਉਣ ਲਈ ਆਖੇ। ਪਰ ਹੁਣ ਤਕ ਤਾਂ ਕੁਝ ਨਹੀਂ ਹੋਇਆ। ਪਰ ਉਹ ਲੋਕ ਡਟੇ ਹੋਏ ਹਨ। ਇੱਕ ਨੌਜਵਾਨ ਆਪਣੇ ਬੱਚੇ ਨਾਲ ਆਇਆ ਸੀ। ਉਹ ਕਹਿੰਦਾ, "ਪਹਿਲਾਂ ਮੇਰਾ ਬਾਪ ਆਉਂਦਾ

ਰਿਹਾ। ਮੇਰੇ ਵੱਡੇ ਭਰਾ ਨੂੰ ਗਾਇਬ ਕੀਤਾ ਗਿਆ ਸੀ। ਬਾਪ ਤੋਂ ਮਗਰੋਂ ਮੈਂ ਆਉਂਦਾ ਹਾਂ। ਹੁਣ ਨਾਲ ਆਪਣੇ ਇਸ ਬੱਚੇ ਨੂੰ ਵੀ ਲਿਆਉਂਦਾ ਹਾਂ ਕਿ ਮੇਰੇ ਤੋਂ ਬਾਅਦ ਇਹ ਆਇਆ ਕਰੇ। ਤੇ ਅਸੀਂ ਓਦੋਂ ਤਕ ਆਵਾਂਗੇ ਜਦ ਤਕ ਦੱਸ ਨਹੀਂ ਦਿੰਦੇ ਕਿ ਆਖਰ ਸਾਡੇ ਪਰਿਵਾਰ ਦੇ ਇਸ ਮੈਂਬਰ ਨਾਲ ਹੋਇਆ ਕੀ ਹੈ?"

ਜੰਮੂ-ਕਸ਼ਮੀਰ ਵਾਲਿਆਂ ਵਾਂਗ ਪੰਜਾਬ ਦੇ ਲੋਕ ਵੀ ਇਹ ਜੰਗ ਲੜ ਰਹੇ ਹਨ।

ਜਿਨ੍ਹਾਂ ਮਾਪਿਆਂ ਦੇ ਜਵਾਨ ਪੁੱਤ ਸਮੇਂ ਦੀ ਧੂੜ ਵਿੱਚ ਗੁੰਮ ਹੋ ਗਏ ਹਨ, ਉਹ ਜਦ ਵੀ ਕਿਤੇ ਇਕੱਠੇ ਹੁੰਦੇ ਨੇ ਤਾਂ ਆਪਣਾ ਦੁੱਖ-ਸੁਖ ਸਾਂਝਾ ਕਰਦੇ ਹਨ। ਇਹਨਾਂ ਦੀਆਂ ਗੱਲਾਂ ਵਿੱਚ ਹਰ ਦੋ ਚਾਰ ਗੱਲਾਂ ਮਗਰੋਂ 'ਗਵਾਚੇ ਬੰਦੇ' ਦੀ ਗੱਲ ਹੁੰਦੀ ਹੈ। ਕਿਸੇ ਕੋਲ ਦੀ ਲੰਘਦੇ ਨੂੰ ਵੇਖ ਕੇ ਕਹਿਣਗੇ, ਐਹੋ ਜਿਹਾ ਸੀ ਸਾਡਾ ਗੁਰਮੀਤ, ਐਹੋ ਜਿਹੀ ਪੱਗ ਬੰਨ੍ਹਦਾ ਹੁੰਦਾ ਸੀ ਸਾਡਾ ਭੋਲੂ, ਐਹੋ ਜਿਹਾ ਸਕੂਟਰ ਸੀ ਸਾਡੇ ਮਨਜਿੰਦਰ ਕੋਲ।

ਕਈ ਕਹਿਣਗੇ, "ਜਦ ਉਹਨੂੰ ਵਾਰ-ਵਾਰ ਬਿਨਾ ਗੱਲੋਂ ਜਲੀਲ ਕਰਦੇ ਰਹੇ, ਫਿਰ ਉਹ ਵੀ ਸਿੱਧਾ ਹੋ ਗਿਆ। ਪਰ ਉਹਨੇ ਕਦੇ ਕੋਈ ਗ਼ਲਤ ਕੰਮ ਨਹੀਂ ਸੀ ਕੀਤਾ। ਬੜੀ ਇੱਜ਼ਤ ਸੀ। ਜਿੰਨਾ ਚਿਰ ਉਹਦੀ ਚੜ੍ਹਤ ਰਹੀ, ਸਾਡੇ ਥਾਣੇ ਵਾਲੇ ਵੀ ਬੰਦੇ ਬਣ ਕੇ ਰਹੇ। ਫਿਰ ਪਤਾ ਲੱਗਾ, ਬਈ ਇਹਨਾਂ ਨੂੰ ਠਾਹਰ ਵਾਲਿਆਂ ਨੇ ਈ ਦੁੱਧ ਵਿੱਚ ਕੁਝ ਦੇਤਾ, ਤੇ ਬੇਹੋਸ਼ ਹੋਇਆਂ ਨੂੰ ਚੁੱਕ ਲਿਆਏ। ਸਾਨੂੰ ਪਤਾ ਲੱਗ ਗਿਆ ਤਾਂ ਬਥੇਰੀ ਭੱਜ-ਨੱਠ ਕੀਤੀ। ਪਰ ਕੁੱਝ ਦੱਸਿਆ ਈ ਨਹੀਂ। ਠੀਕ ਐ ਕਿ ਬੰਦਾ ਤੁਹਾਡੀ ਨਜ਼ਰ ਵਿੱਚ ਮੁਜ਼ਰਿਮ ਐ, ਉਹਨੂੰ ਅਦਾਲਤ ਵਿੱਚ ਪੇਸ਼ ਕਰੋ। ਪਰ ਇਹਨਾਂ ਨੇ ਤਾਂ ਦੱਸਿਆ ਈ ਨੀ ਕਿ ਉਹਦਾ ਕੀਤਾ ਕੀ ਐ? ਹੁਣ ਅਦਾਲਤ ਵਿੱਚ ਕੇਸ ਕੀਤਾ ਐ..।"

ਇੱਕ ਪੜ੍ਹੀ-ਲਿਖੀ ਤੇ ਸਿਆਣੀ ਨੂੰਹ ਦੱਸਦੀ ਹੈ, "ਬਾਪੂ ਜੀ ਨੇ ਬਹੁਤ ਕੁਝ ਝੱਲਿਆ, ਬੜੇ ਲਾਲਚ ਦਿੱਤੇ ਗਏ, ਬੜੇ ਡਰਾਵੇ ਵੀ ਮਿਲੇ ਪਰ ਬਾਪੂ ਜੀ ਕਹਿੰਦੇ ਜਿੰਨਾ ਚਿਰ ਮੈਂ ਪੁੱਤ ਦੇ ਕਾਤਲਾਂ ਨੂੰ ਸਲਾਖਾਂ ਪਿੱਛੇ ਨਹੀਂ ਵੇਖ ਲੈਂਦਾ, ਓਦੋਂ ਤਕ ਮੈਂ ਨਹੀਂ ਪਿੱਛੇ ਮੁੜਦਾ। ਪਰ ਪਿਛਲੇ ਸਾਲ ਬਾਪੂ ਜੀ ਚੜ੍ਹਾਈ ਕਰ ਗਏ ਤੇ ਹੁਣ ਉਹਨਾਂ ਕਾਤਲ ਪੁਲਸੀਆਂ ਨੂੰ ਸਜ਼ਾ ਹੋਈ ਐ। ਜੇ ਕਿਤੇ ਬਾਪੂ ਜੀ ਦੇ ਹੁੰਦਿਆਂ ਫੈਸਲਾ ਹੋ ਜਾਂਦਾ ਤਾਂ ਵਧੀਆ ਸੀ, ਪਰ ਬਾਪੂ ਜੀ ਕਾਤਲਾਂ ਨੂੰ ਸੀਖਾਂ ਪਿੱਛੇ ਵੇਖ ਨਹੀਂ ਸਕੇ।"

ਇਹਨਾਂ ਦੁਖੀਆਂ ਦੀ ਦਾਸਤਾਨ ਬਹੁਤ ਕਰੁਣਾ ਭਰੀ ਹੈ। ਪੰਜਾਬ ਦੀ ਧਰਤੀ ਉੱਤੇ ਵਿਚਰਦੇ ਹੋਏ ਸਾਨੂੰ ਥਾਂ-ਥਾਂ ਜੋ ਬਜ਼ੁਰਗ ਮਿਲਦੇ ਹਨ, ਉਹ ਆਪਣੇ ਆਪ ਵਿੱਚ ਇੱਕ ਕਹਾਣੀ ਹਨ। ਜੇ ਕਿਸੇ ਬੱਸ-ਗੱਡੀ ਵਿੱਚ ਕਿਸੇ ਬਜ਼ੁਰਗ ਨੂੰ ਖੜ੍ਹੇ ਵੇਖੋ ਤਾਂ ਧਿਆਨ ਰੱਖੋ ਕਿ ਹੋ ਸਕਦਾ ਕਿ ਉਹ ਕਿਸੇ ਐਹੋ ਜਿਹੇ ਸਿੱਖ ਦਾ ਬਾਪ ਹੋਵੇ ਜਿਸ ਨੂੰ ਸਿਰਫ਼ ਸਿੱਖ ਹੋਣ ਕਰਕੇ ਪੁਲੀਸ ਨੇ ਮਾਰ ਸੁੱਟਿਆ। ਹੱਥਾਂ ਵਿੱਚ ਪੂਰੀਏ ਵਾਲੀਆਂ ਥੈਲੀਆਂ ਦੇ ਬਣਾਏ ਝੋਲੇ ਵਾਲੀ ਮਾਤਾ ਵੱਲ ਧਿਆਨ ਦਿਓ, ਹੋ ਸਕਦਾ ਕਿਸੇ ਅਫ਼ਸਰ ਦੀ ਕੋਠੀ ਤੋਂ ਆਪਣੇ 'ਬਿੱਲੂ' ਬਾਰੇ ਪਤਾ ਕਰਕੇ ਮੁੜੀ ਹੋਵੇ। ਜਿਨ੍ਹਾਂ ਬਜ਼ੁਰਗਾਂ ਕੋਲ ਦੀ ਸਾਡੀਆਂ ਕਾਰਾਂ, ਸਕੂਟਰ ਤੇ ਹੋਰ ਗੱਡੀਆਂ ਹਾਰਨ ਮਾਰਦੀਆਂ



ਲੰਘ ਜਾਂਦੀਆਂ ਨੇ ਤੇ ਉਹ ਸਾਡੀ ਤੇਜ਼ ਰਫ਼ਤਾਰ ਤੋਂ ਤ੍ਰਹਿਕੇ ਇਕੱਠੇ ਜਿਹੇ ਹੋ ਜਾਂਦੇ ਨੇ, ਹੋ ਸਕਦਾ ਕਿ ਉਹ ਕਚਿਹਰੀ ਵਿੱਚ ਆਪਣੇ ਪੁੱਤ ਲਈ ਇਨਸਾਫ਼ ਲਈ ਜੰਗ ਲੜ ਕੇ ਮੁੜੇ ਹੋਣ। ਅਸੀਂ ਆਪਣੀ ਹੀ ਮਸਤੀ ਵਿੱਚ ਵਿਚਰਦੇ ਹਾਂ, ਪਰ ਸਾਨੂੰ ਯਾਦ ਹੋਣਾ ਚਾਹੀਦਾ ਹੈ ਕਿ ਇਸ ਧਰਤੀ ਉੱਤੇ 'ਪਾਪ ਕੀ ਜੰਞ' ਆਈ ਸੀ। ਕਾਬਲ ਤੋਂ ਬਹੁਤ ਪਹਿਲਾਂ ਆਈ ਸੀ, ਇਸ ਵਾਰ 'ਪਾਪ ਕੀ ਜੰਞ' ਦਿੱਲੀਓਂ ਆਈ ਸੀ।

ਇਹ ਬਜ਼ੁਰਗ ਆਪਣੇ ਪੁੱਤਾਂ ਨੂੰ ਬਹੁਤ ਪਿਆਰ ਕਰਦੇ ਸਨ। ਪਰ ਉਹਨਾਂ ਦੇ ਪੁੱਤ ਵੀ ਉਹਨਾਂ ਨੂੰ ਬਹੁਤ ਪਿਆਰ ਕਰਦੇ ਸਨ। ਜਿਵੇਂ ਇੱਕ ਬਿਰਧ ਦੱਸਦਾ ਸੀ ਕਿ ਉਹਦੇ ਪੁੱਤ ਨੂੰ ਟੂਟੀ ਤੋਂ ਨਹਾਉਂਦੇ ਨੂੰ ਚੁੱਕ ਕੇ ਲੈ ਗਏ ਤਾਂ ਕਿਸੇ ਤਰੀਕੇ ਨਾਲ ਉਸ ਨੇ ਬੁੱਚੜਖਾਨੇ ਤੋਂ ਇੱਕ ਚਿੱਠੀ ਘਰ ਭੇਜੀ, ਜਿਹੜੀ ਉਸ ਸਿੱਖ ਨੌਜਵਾਨ ਦੀ ਮੌਤ ਤੋਂ ਬਹੁਤ ਬਾਦ ਪਰਿਵਾਰ ਕੋਲ ਪੁੱਜੀ। ਉਹ ਚਿੱਠੀ ਉਸ ਦੌਰ ਦੇ ਜ਼ੁਲਮਾਂ ਦੀ ਦਾਸਤਾਨ ਦਾ ਸਭ ਤੋਂ ਅਹਿਮ ਦਸਤਾਵੇਜ਼ ਕਹੀ ਜਾ ਸਕਦੀ ਹੈ। ਉਸ ਪੁੱਤ ਨੇ ਲਿਖਿਆ ਸੀ ਕਿ "ਮੈਨੂੰ ਇੱਥੇ ਹੋਰਾਂ ਵਾਂਗ ਹੀ ਬਹੁਤ ਤਸੀਹੇ ਦਿੰਦੇ ਨੇ, ਬਹੁਤ ਬੇਦਰਦੀ ਨਾਲ ਮਾਰਦੇ ਨੇ, ਮੈਨੂੰ ਤਾਂ ਪਤਾ ਈ ਕੁਝ ਨਹੀਂ, ਪਰ ਇਹ ਸੋਚਦੇ ਨੇ ਕਿ ਬਹੁਤ ਪੱਕਾ ਬੰਦਾ ਹਾਂ, ਇਸ ਕਰਕੇ ਹੋਰ ਜ਼ਿਆਦਾ ਮਾਰਦੇ ਨੇ, ਬਹੁਤ ਮਾਰਦੇ ਨੇ। ਤੇ ਮੈਨੂੰ ਪਤਾ ਹੁਣ ਇਹ ਮੈਨੂੰ ਜਿਊਂਦਾ ਨਹੀਂ ਛੱਡਦੇ, ਇੱਥੇ ਹੋਰ ਵੀ ਕਈ ਮਰੇ ਨੇ, ਮੈਨੂੰ ਵੀ ਮਾਰਨਗੇ ਪਰ ਬੀਬੀ ਜੀ, ਭਾਪਾ ਜੀ! ਮੈਂ ਕੁਝ ਵੀ ਗ਼ਲਤ ਨਹੀਂ ਕੀਤਾ, ਮੈਂ ਤੁਹਾਨੂੰ ਦੋਹਾਂ ਨੂੰ ਬਹੁਤ ਪਿਆਰ ਕਰਦਾ ਹਾਂ, ਬਹੁਤ ਪਿਆਰ ਕਰਦਾ ਹਾਂ।"

ਉਸ ਚਿੱਠੀ ਵਿੱਚ ਵਾਰ-ਵਾਰ ਲਿਖਿਆ ਹੋਇਆ ਹੈ ਕਿ ਮੈਂ ਤੁਹਾਨੂੰ ਬਹੁਤ ਪਿਆਰ ਕਰਦਾ ਹਾਂ, ਬਹੁਤ ਪਿਆਰ ਕਰਦਾ ਹਾਂ। ਚਿੱਠੀ ਵਿੱਚ ਲਿਖੇ ਉਹ ਸ਼ਬਦ ਕਦੇ 'ਵਗਦਾ ਦਰਿਆ' ਬਣ ਜਾਂਦੇ ਨੇ ਕਦੇ 'ਅੱਗ ਦੀ ਲਪਟਾਂ' ਬਣ ਜਾਂਦੇ ਨੇ। ਉਹ ਸ਼ਬਦ ਕਦੇ ਮੋਹ-ਮਮਤਾ ਦਾ ਸਾਗਰ ਬਣ ਜਾਂਦੇ ਨੇ ਤੇ ਕਦੇ ਗੁੱਝੀਆਂ ਰਮਜ਼ਾਂ ਦਾ ਪਰਬਤ ਬਣ ਜਾਂਦੇ ਨੇ। ਬੰਦਾ ਉਹਨਾਂ ਸ਼ਬਦਾਂ ਦੇ ਭਾਰ ਹੇਠ ਬੌਣਾ ਹੋ ਜਾਂਦਾ ਹੈ, ਕਦੇ ਬੰਦਾ ਬਹੁਤ ਵੱਡਾ ਹੋ ਜਾਂਦਾ ਹੈ। ਉਹ ਸ਼ਬਦ ਉਹਨਾਂ ਸਾਰੇ ਸਿੱਖਾਂ ਦੀ ਆਪਣੇ ਮਾਪਿਆਂ ਨੂੰ ਪਿਆਰ-ਸਤਿਕਾਰ ਦੀ ਭੇਂਟ ਹੈ ਜਿਹੜੇ ਹਕੂਮਤੀ ਜ਼ੁਲਮਾਂ ਨੇ ਸਦਾ ਲਈ ਖੋਹ ਲਏ। ਸੱਚਮੁੱਚ ਉਹ ਆਪਣੇ ਮਾਪਿਆਂ ਨੂੰ ਏਨਾ ਪਿਆਰ ਕਰਦੇ ਸਨ, ਜਿੰਨਾ ਇਹ ਮਾਪੇ ਆਪਣੇ ਪੁੱਤਰਾਂ ਨੂੰ ਕਰਦੇ ਹਨ। ਸਾਡਾ ਫ਼ਰਜ਼ ਬਣਦਾ ਹੈ ਕਿ ਇਹਨਾਂ ਬਿਰਧ ਮਾਪਿਆਂ ਦੇ ਦੁੱਖ-ਸੁਖ ਵਿੱਚ ਸਾਥੀ ਬਣੀਏ। ਉਹਨਾਂ ਨੂੰ ਸਾਡੀ ਲੋੜ ਨਹੀਂ, ਸਾਨੂੰ ਉਹਨਾਂ ਦੀ ਲੋੜ ਹੈ। ਇਹ ਲੋਕ ਪੰਜਾਬ ਦੀ ਅਣਖ਼ ਦੇ ਪ੍ਰਤੀਕ ਹਨ।

ਜਿਹੜੇ ਧੀਆਂ-ਪੁੱਤ ਕੋਲ ਹਨ, ਉਹਨਾਂ ਨਾਲੋਂ ਮਾਪਿਆਂ ਨੂੰ ਉਹ ਵੱਧ ਚੇਤੇ ਹੈ, ਜੋ ਕੋਲ ਨਹੀਂ। ਜਦ ਕਦੇ ਕਿਸੇ ਐਹੋ ਜਿਹੇ ਪਰਿਵਾਰ ਵਿੱਚ ਬੈਠ ਕੇ ਧੀਆਂ-ਪੁੱਤਾਂ ਬਾਰੇ ਪੁੱਛੀਦਾ ਹੈ ਤਾਂ ਉਹ ਬਜ਼ੁਰਗ ਮਾਪੇ ਸਭ ਤੋਂ ਪਹਿਲਾਂ ਮਾਰੇ ਗਏ ਪੁੱਤ ਨੂੰ ਯਾਦ ਕਰਨਗੇ, ਸਭ ਤੋਂ ਪਹਿਲਾਂ ਉਸ ਦੀ ਗੱਲ ਕਰਨਗੇ ਤੇ ਫਿਰ ਬਾਕੀਆਂ ਬਾਰੇ ਦੱਸਣਗੇ, "ਜੀਤਾ ਵੱਡਾ ਸੀ, ਉਹ ਤਾਂ ਓਦੋਂ ਪੁਲੀਸ ਵਾਲੇ ਲੈ ਗਏ ਸੀ, ਬਾਕੀ ਆਹ ਦੋ ਮੁੰਡੇ ਨੇ ਤੇ ਇੱਕ ਗੁੱਡੀ..।"

ਉਸ ਦੌਰ ਵਿੱਚ ਘਰਾਂ, ਦੁਕਾਨਾਂ, ਬਜ਼ਾਰਾਂ, ਫੈਕਟਰੀਆਂ, ਖੇਤਾਂ ਤੇ ਹੋਰ ਥਾਂ-ਥਾਂ ਪੰਜਾਬ ਦੇ

ਸੋਹਣੇ ਸੁਨੱਖੇ ਪੁੱਤ ਚੁੱਕ-ਚੁੱਕ ਮਾਰ ਦਿੱਤੇ ਗਏ ਤੇ ਪਰਿਵਾਰਾਂ ਨੂੰ ਦੱਸਿਆ ਵੀ ਨਹੀਂ ਗਿਆ। ਕਿਸੇ ਨੂੰ ਕਹਿ ਦਿੱਤਾ ਕਿ ਅਣਪਛਾਤੀ ਲਾਸ਼ ਮਿਲੀ, ਕਿਸੇ ਬਾਰੇ ਕਹਿ ਦਿੱਤਾ ਕਿ ਸਾਥੀ ਛੁਡਾ ਕੇ ਲੈ ਗਏ, ਕਿਸੇ ਬਾਰੇ ਕੁਝ, ਕਿਸੇ ਬਾਰੇ ਕੁਝ। ਝੂਠੀਆਂ ਕਹਾਣੀਆਂ ਘੜ-ਘੜ ਕੇ ਇਹ ਖਾਕੀ ਵਰਦੀ ਵਾਲੇ ਪੰਜਾਬ ਦੇ ਪੁੱਤਾਂ ਦਾ ਘਾਣ ਕਰਦੇ ਰਹੇ। ਇਹਨਾਂ ਜ਼ੁਲਮਾਂ ਦੀ ਦਾਸਤਾਨ ਅਸੀਂ ਸਾਂਝੀ ਕਰਦੇ ਰਹਾਂਗੇ। ਜਿਨ੍ਹਾਂ ਦੇ ਲਾਡਲੇ ਪੁੱਤ ਘਰੀ ਨਹੀਂ ਪਰਤੇ ਉਹਨਾਂ ਦੀ ਗੱਲ ਕਰਨੀ ਬਹੁਤ ਜ਼ਰੂਰੀ ਹੈ।

ਜਿਨ੍ਹਾਂ ਦੇ ਬਾਂਕੇ ਪੁੱਤ ਘਰੀ ਨਹੀਂ ਪਰਤੇ ਜੇ ਉਹਨਾਂ ਦੀ ਰਾਤਾਂ ਦੀ ਨੀਂਦ ਉੱਡ ਗਈ ਹੈ ਤਾਂ ਨੀਂਦ ਉਹਨਾਂ ਨੂੰ ਵੀ ਨਹੀਂ ਆਵੇਗੀ ਜਿਨ੍ਹਾਂ ਨੇ ਇਹ ਜ਼ੁਲਮ ਕੀਤੇ ਹਨ।

. . . . .



# ਜ਼ਾਲਮਾਂ ਦੇ ਪਰਿਵਾਰ

ਕੇ.ਪੀ.ਐੱਸ. 'ਗਿੱਲ' ਹਿੰਦੂ ਸਾਮਰਾਜ ਵੱਲੋਂ ਸਿੱਖਾਂ ਦੀ ਨਸਲਕੁਸ਼ੀ ਵਿੱਚ ਇੱਕ ਸੰਦ ਬਣ ਕੇ ਵਰਤਿਆ ਗਿਆ ਸਖ਼ਸ਼ ਹੋ ਨਿੱਬੜਿਆ, ਜਿਸ ਨੇ ਉਸ ਵਹਿਸ਼ੀ ਮੁਹਿੰਮ ਦੀ ਅਗਵਾਈ ਕੀਤੀ ਜਿਸ ਨੇ ਮਨੁੱਖੀ ਲੋਥਾਂ ਦੇ ਅੰਬਾਰ ਖੜ੍ਹੇ ਕਰ ਕੇ, ਪੰਜਾਬ ਵਿੱਚ ਕਬਰਸਤਾਨ ਵਰਗੀ 'ਸ਼ਾਂਤੀ' ਲਿਆਂਦੀ। ਉਸ ਨੂੰ ਇਹ ਅਹਿਸਾਸ ਹੋ ਗਿਆ ਸੀ ਕਿ ਉਹ ਵਰਤਿਆ ਗਿਆ ਹੈ ਪਰ ਉਸ ਦੀ ਜ਼ਮੀਰ ਨੇ ਕਦੇ ਵੀ ਅਹਿਸਾਸ ਨਾ ਕੀਤਾ ਕਿ ਆਪਣੇ ਪਾਪਾਂ ਲਈ ਗੁਰੂ ਘਰ ਤੋਂ ਮਾਫ਼ੀ ਮੰਗ ਲਵੇ। ਉਹ ਕੁਹਾੜੇ ਦਾ ਦਸਤਾ ਸੀ, ਜਿਸ ਨੇ ਜੰਗਲ ਨੂੰ ਬੇਤਰਸ ਹੋ ਕੇ ਛਾਂਗਿਆ। ਵੱਢਣ ਲੱਗਿਆਂ ਉਸ ਨੇ ਨਾ ਛੋਟਾ ਬਰੋਟਾ ਵੇਖਿਆ ਤੇ ਨਾ ਵੱਡਾ ਜਾਂ ਬਿਰਧ ਦਰਖਤ, ਬੱਸ ਕੁਹਾੜੇ ਵਿੱਚ ਫਿੱਟ ਹੋ ਕੇ ਵੱਢਦਾ ਤੁਰਿਆ ਆਇਆ। ਇਸੇ ਲਈ ਉਹ ਦੇਸ਼-ਵਿਦੇਸ਼ ਦੇ ਸਿੱਖਾਂ ਲਈ ਅੱਜ ਦਾ ਸਭ ਤੋਂ ਤ੍ਰਿਸਕਾਰੀ ਪਾਤਰ ਬਣ ਗਿਆ। ਪੂਹਲੇ ਤੋਂ ਬਾਅਦ ਜੇਕਰ ਕਿਸੇ ਦੁਸ਼ਟ ਆਤਮਾ ਦੀ ਰਵਾਨਗੀ 'ਤੇ ਖ਼ਾਲਸਾ ਪੰਥ ਨੇ ਤਸੱਲੀ ਮਹਿਸੂਸ ਕੀਤੀ ਹੈ, ਉਹ 'ਗਿੱਲ' ਦਾ ਚਲਾਣਾ ਹੈ।

ਪਰ ਕੀ ਇਹ ਜ਼ੁਲਮ ਕੇਵਲ 'ਗਿੱਲ' ਨੇ ਕੀਤਾ? 'ਗਿੱਲ' ਦੇ ਪਰਦੇ ਹੇਠ ਹਿੰਦੂ ਸਾਮਰਾਜ ਨੇ ਬਾਕੀ ਸਾਰੇ ਬੁੱਚੜ ਢੱਕ ਲਏ। ਬਹੁਤੇ ਲੋਕਾਂ ਨੂੰ ਪਤਾ ਹੀ ਨਹੀਂ ਕਿ ਓ.ਪੀ. ਮਲਹੋਤਰਾ ਦੀ ਸਿੱਖਾਂ ਦੀ ਨਸਲਕੁਸ਼ੀ ਵਿੱਚ ਕੀ ਭੂਮਿਕਾ ਸੀ। ਸੁਰੇਸ਼ ਅਰੋੜਾ, ਇਜ਼ਹਾਰ ਆਲਮ, ਸੁਮੇਧ ਸੈਣੀ, ਜਸਮਿੰਦਰ ਸਿੰਘ, ਹਰਿੰਦਰ ਸਿੰਘ ਚਾਹਲ, ਰਾਜ ਕਿਸ਼ਨ ਬੇਦੀ, ਨਰਿੰਦਰਪਾਲ ਸਿੰਘ, ਸ਼ਿਵ ਕੁਮਾਰ, ਸੰਤ ਕਮਾਰ ਵਰਗੇ ਅਨੇਕਾਂ ਨਾਂ ਸਿੱਖ ਮਨਾਂ ਵਿੱਚ ਉਹਨਾਂ ਦਿਨਾਂ ਵਿੱਚ ਢਾਹੇ ਕਹਿਰ ਕਰਕੇ ਚਰਚਾ ਵਿੱਚ ਹਨ। ਇਹੋ ਜਿਹੇ ਲੋਕ ਜਦ ਮਰਦੇ ਹਨ ਤਾਂ ਉਹਨਾਂ ਸਿੱਖਾਂ ਨੂੰ ਤਸੱਲੀ ਹੋਣੀ ਸੁਭਾਵਿਕ ਹੀ ਹੈ ਜਿਹੜੇ ਇਹਨਾਂ ਦੇ ਜ਼ੁਲਮਾਂ ਦਾ ਸ਼ਿਕਾਰ ਰਹੇ ਹਨ। ਪਿੱਛੇ ਜਿਹੇ 'ਗੁਰਮੇਲ ਬਾਈ' ਨਾਂ ਦਾ ਇੱਕ ਰਿਟਾਇਰ ਪੁਲਸੀਆ ਜਦ ਮਰਿਆ ਤਾਂ ਅਗਲੇ ਕਈ ਦਿਨ ਉਸ ਦੇ ਢਾਹੇ ਕਹਿਰ ਦੀਆਂ ਗੱਲਾਂ ਸੋਸ਼ਿਲ ਮੀਡੀਆ 'ਤੇ ਹੁੰਦੀਆਂ ਰਹੀਆਂ। ਲੋਕਾਂ ਨੂੰ ਆਪਣੀਆਂ ਭਾਵਨਾਵਾਂ ਪ੍ਰਗਟਾਉਣ ਲਈ ਸੋਸ਼ਿਲ ਮੀਡੀਆ ਇੱਕ ਬਹੁਤ ਅਹਿਮ ਪਲੇਟਫਾਰਮ ਮਿਲ ਗਿਆ ਹੈ। ਹੁਣ ਹਕੂਮਤੀ ਦਹਿਸ਼ਤਗਰਦੀ ਦੇ ਸਤਾਏ ਲੋਕ ਆਪਣੇ ਮਨੋ-ਭਾਵ ਜਦ ਪ੍ਰਗਟਾਉਂਦੇ ਹਨ ਤਾਂ ਉਹਨਾਂ ਨੂੰ ਤਕਲੀਫ਼ ਹੋਣੀ ਸੁਭਾਵਿਕ ਹੈ ਜਿਨ੍ਹਾਂ ਦੇ ਪਰਦੇਫਾਸ਼ ਹੁੰਦੇ ਹਨ। ਦਰਅਸਲ 'ਗਿੱਲ' ਦੀ ਕਮਾਂਡ ਹੇਠ ਚੱਲ ਕੇ ਪੁਲੀਸ ਅਫ਼ਸਰਾਂ ਨੇ ਹਰੇਕ ਪੁਲਸੀਏ ਨੂੰ ਬੁੱਚੜਪੁਣਾ ਹੀ ਸਿਖਾਇਆ ਹੈ। ਇਹ ਵਿਗੜੀ ਹੋਈ ਪੁਲਸੀਆ ਮਾਨਸਿਕਤਾ ਹੁਣ ਤਕ ਵੀ ਆਪਣਾ ਅਸਰ ਵਿਖਾ ਰਹੀ ਹੈ।

ਪਿਛਲੇ 30-40 ਸਾਲਾਂ ਤੋਂ ਪੰਜਾਬ ਦੇ ਲੋਕਾਂ ਨੇ ਖਾਕੀ ਵਰਦੀ ਦਾ ਜੋ ਘਿਨਾਉਣਾ, ਗੈਰ-ਕਨੂੰਨੀ, ਜ਼ਾਲਮ ਤੇ ਇਨਸਾਨੀਅਤ-ਵਿਰੋਧੀ ਚਿਹਰਾ ਵੇਖਿਆ ਹੈ, ਉਸ ਮਗਰੋਂ ਇਹੀ ਕਿਹਾ

ਜਾ ਸਕਦਾ ਹੈ ਕਿ ਇਸ ਤੋਂ ਵੱਧ ਹੋਰ ਜ਼ੁਲਮ ਕਿਸੇ ਵੀ ਸੂਬੇ ਦੀ ਪੁਲੀਸ ਨਹੀਂ ਕਰ ਸਕਦੀ। ਗੁਪਤ ਅੰਗਾਂ ਨੂੰ ਕਰੰਟ ਲਾਉਣੇ, ਸਰੀਰ ਵਿੱਚ ਦੀ ਸਰੀਏ ਕੱਢ ਦੇਣੇ, ਅੱਖਾਂ ਕੱਢ ਦੇਣੀਆਂ, ਖੋਪਰੀਆਂ ਲਾਹ ਦੇਣੀਆਂ, ਹੱਥ-ਪੈਰ ਵੱਢ ਦੇਣੇ, ਗੁਦਾ ਵਿੱਚ ਲੱਕੜ ਧੱਕ ਦੇਣੀ, ਭੇਣੀ ਉੱਤੇ ਟੰਗ ਕੇ ਝਟਕੇ ਮਾਰ ਕੇ ਰੀੜ ਦੀ ਹੱਡੀ ਤੋੜਨੀ; ਇਹੋ ਜਿਹੇ ਕਾਰੇ ਕਰ ਕੇ ਮਾਨਸਿਕ ਤ੍ਰਿਪਤੀ ਹਾਸਿਲ ਕਰਨੀ ਪੁਲਸੀਆਂ ਦਾ ਸ਼ੁਗਲ ਰਿਹਾ ਹੈ। ਜਦ ਕਿਸੇ ਬੰਦੇ ਨੂੰ ਉਸ ਦੇ ਟੱਬਰ ਦੀਆਂ ਔਰਤਾਂ ਨੂੰ ਨੰਗੀਆਂ ਕਰਨ ਦੀ ਧਮਕੀ ਦਿੱਤੀ ਜਾਂਦੀ ਹੈ ਤਾਂ ਉਹ ਇਸ ਨੂੰ ਝੂਠ ਨਹੀਂ ਮੰਨਦਾ ਕਿਉਂਕਿ ਪੁਲਸੀਆਂ ਲਈ ਇਹ ਕੋਈ ਵੱਡੀ ਗੱਲ ਨਹੀਂ। ਜ਼ੁਲਮ ਕਰਨ ਦੇ, ਬੰਦੇ ਨੂੰ ਤੜਫਾਉਣ ਦੇ ਨਵੇਂ ਤੋਂ ਨਵੇਂ ਢੰਗ-ਤਰੀਕੇ ਲੱਭਣ ਵਾਲੇ ਨੂੰ ਪੁਲਸੀਆਂ ਵਿੱਚ ਬੜਾ ਖ਼ਾਸਮ-ਖ਼ਾਸ ਸਮਝਿਆ ਜਾਂਦਾ ਹੈ। ਸਰੀਰਕ ਦੁੱਖ ਨਾਲੋਂ ਮਾਨਸਿਕ ਸੰਤਾਪ ਦੇਣ ਵਿੱਚ ਇਹ ਲੋਕ ਕਿਤੇ ਵੱਧ ਮਾਹਿਰ ਹੋ ਗਏ। ਜੇ ਇਹ ਢੰਗ-ਤਰੀਕੇ ਖ਼ਤਰਨਾਕ, ਘਟੀਆ ਅਤੇ ਮਨੁੱਖਤਾ-ਵਿਰੋਧੀ ਮੁਜਰਮਾਂ 'ਤੇ ਵਰਤੇ ਜਾਣ ਤਾਂ ਵੀ ਸ਼ਾਇਦ ਕੋਈ ਕਹਿ ਦੇਵੇ ਕਿ ਸਮਾਜ ਵਿੱਚੋਂ ਜੁਰਮ ਨੂੰ ਮੁਕਾਉਣ ਲਈ ਪੁਲਸੀਆਂ ਨੂੰ ਇਹ ਖੁੱਲ੍ਹ ਦੇਣੀ ਚਾਹੀਦੀ ਹੈ ਪਰ ਇਹ ਸਭ ਕੁਝ ਖ਼ਤਰਨਾਕ ਮੁਜਰਮਾਂ, ਨਸ਼ੇ ਦੇ ਵਪਾਰੀਆਂ ਤੇ ਹੋਰ ਅਪਰਾਧੀਆਂ ਨਾਲ ਨਹੀਂ ਕੀਤਾ ਜਾਂਦਾ, ਇਹ ਸਭ ਕੁਝ ਤਾਂ ਸਿਰਫ਼ ਅਤੇ ਸਿਰਫ਼ ਉਹਨਾਂ ਸਿੱਖਾਂ ਨਾਲ ਕੀਤਾ ਜਾਂਦਾ ਹੈ ਜਿਹੜੇ ਸਿੱਖੀ ਦੀ ਚੜ੍ਹਦੀ ਕਲਾ ਲੋਚਦੇ ਹੋਣ। ਕਦੇ ਚਰਚਾ ਨਹੀਂ ਹੋਈ ਕਿ ਫਲਾਣੇ ਅਪਰਾਧੀ ਨੂੰ ਪੁਲੀਸ ਦਾ ਬੇਤਹਾਸ਼ਾ ਤਸ਼ੱਦਦ ਝੱਲਣਾ ਪਿਆ ਜਦਕਿ ਗੁਰਸਿੱਖਾਂ ਉੱਪਰ ਜ਼ੁਲਮ ਦੇ ਕਿੱਸੇ ਆਏ ਦਿਨ ਚਰਚਾ ਵਿੱਚ ਰਹਿੰਦੇ ਹਨ। ਪਤਾ ਨਹੀਂ ਇਹਨਾਂ ਪੁਲਸੀਆਂ ਨੂੰ ਸਿੱਖੀ ਨਾਲ ਕੀ ਵੈਰ ਹੈ ਕਿ ਸਿੱਖੀ ਦੀ ਚੜ੍ਹਦੀ ਕਲਾ ਲੋਚਣ ਵਾਲਿਆਂ ਸਿੱਖਾਂ ਉੱਪਰ ਅੱਤਿਆਚਾਰ ਕਰ ਕੇ ਖ਼ੁਸ਼ ਹੁੰਦੇ ਹਨ। ਜ਼ੁਲਮ ਦਾ ਸ਼ਿਕਾਰ ਗੁਰਸਿੱਖਾਂ ਦੀਆਂ ਦਿਲ-ਦਹਿਲਾਉਣ ਵਾਲੀਆਂ ਫੋਟੋਆਂ ਤੇ ਦਰਦਨਾਕ ਕਿੱਸੇ ਜਦ ਮੀਡੀਆ ਵਿੱਚ ਛਪਦੇ ਹਨ ਤਾਂ ਇਹਨਾਂ ਪੁਲਸੀਆਂ ਦੇ ਪਰਿਵਾਰ ਵਾਲੇ ਵੀ ਤਾਂ ਪੜ੍ਹਦੇ ਹੋਣਗੇ। ਕੀ ਇਹਨਾਂ ਦੇ ਮਾਪੇ, ਘਰਵਾਲੀਆਂ ਤੇ ਨਿਆਣੇ ਨਹੀਂ ਕਹਿੰਦੇ ਕਿ ਨੌਕਰੀ ਤਾਂ ਹੋਰ ਪੁਲੀਸ ਵਾਲੇ ਵੀ ਕਰਦੇ ਨੇ, ਤੁਸੀਂ ਕਿਉਂ ਸਿੱਖਾਂ ਦੇ ਵੈਰੀ ਬਣੇ ਹੋਏ ਹੋ?

ਪੰਜਾਬ 'ਚ 1980 ਤੋਂ 1995 ਦੌਰਾਨ ਖ਼ਤਰਨਾਕ ਖਾੜਕੂ ਕਹਿ ਕੇ ਮਾਰੇ ਗਏ ਸਿੱਖਾਂ ਬਾਰੇ 'ਚੰਡੀਗੜ੍ਹ ਪ੍ਰੈੱਸ ਕਲੱਬ' ਵਿੱਚ ਜਾਰੀ 200 ਪੰਨਿਆਂ ਦੀ 'ਪੰਜਾਬ ਡਿਸਅਪੀਅਰ ਰਿਪੋਰਟ' 'ਚ ਬੇਹੱਦ ਹੈਰਾਨੀਜਨਕ ਖੁਲਾਸਾ ਕੀਤਾ ਗਿਆ ਕਿ ਉਸ ਕਾਲੇ ਦੌਰ ਦੌਰਾਨ ਸੂਬਾ ਭਰ 'ਚੋਂ 8,257 ਵਿਅਕਤੀ ਚੁੱਕ ਕੇ ਗਾਇਬ ਕਰ ਦਿੱਤੇ ਗਏ ਸਨ ਅਤੇ ਉਹਨਾਂ ਦੀਆਂ ਲਾਸ਼ਾਂ ਨੂੰ ਅਣਪਛਾਤੀਆਂ ਦੱਸਦੇ ਹੋਏ ਵੱਖ-ਵੱਖ ਸ਼ਮਸ਼ਾਨਘਾਟਾਂ 'ਚ ਸਸਕਾਰ ਕਰ ਦਿੱਤਾ ਗਿਆ। ਇਹ ਜ਼ੁਲਮ ਕਰਨ ਵਾਲੇ ਪੁਲਸੀਆਂ ਦੇ ਬੱਚੇ, ਭੈਣ-ਭਰਾ ਤੇ ਮਾਪੇ ਜਿਹੜੇ ਹੁਣ ਤਕ ਇਹ ਸਮਝਦੇ ਰਹੇ ਹਨ ਕਿ ਮਾਰੇ ਗਏ ਲੋਕ ਤਾਂ ਹਥਿਆਰ ਲੈ ਕੇ ਬੇਦੋਸ਼ੇ ਲੋਕਾਂ ਨੂੰ ਮਾਰਦੇ ਫਿਰਦੇ ਸਨ ਤੇ ਉਹਨਾਂ ਸਮਾਜ-ਵਿਰੋਧੀ ਅਨਸਰਾਂ ਨੂੰ ਮਾਰ ਕੇ ਸਾਡੇ ਬੰਦੇ ਨੇ ਮਨੁੱਖਤਾ ਦੀ ਸੇਵਾ ਕੀਤੀ ਹੈ, ਉਹਨਾਂ ਨੂੰ ਹੁਣ ਸਮਝ ਲੱਗ ਗਈ ਹੋਣੀ ਹੈ ਕਿ ਅਸਲ ਵਿੱਚ ਪੰਜਾਬ ਵਿੱਚ ਪੰਥ ਦਾ ਦਰਦ ਰੱਖਣ ਵਾਲਿਆਂ ਦੀਆ ਲਿਸਟਾਂ ਬਣਾ ਕੇ ਦੇ ਦਿੱਤੀਆਂ ਗਈਆਂ ਸਨ ਕਿ ਆਹ ਬੰਦੇ ਹਰ ਹੀਲੇ ਮਾਰਨੇ ਨੇ ਤੇ ਬਦਲੇ ਵਿੱਚ ਇਨਾਮ, ਤਰੱਕੀ ਤੇ ਮੋਢਿਆਂ 'ਤੇ ਸਟਾਰ ਲੱਗਣਗੇ। ਬਥੇਰੇ ਪੁਲਸੀਏ ਨੇ, ਜਿਹੜੇ



ਖ਼ੁਦ ਮੰਨਦੇ ਨੇ ਕਿ ਸਾਥੋਂ ਇਹ ਪਾਪ 'ਉੱਪਰੋਂ' ਦਬਾਅ ਬਣਾ ਕੇ ਕਰਵਾਇਆ ਗਿਆ। ਜੇ ਕਿਸੇ ਨੇ ਜ਼ਿੱਦ ਕੀਤੀ ਕਿ ਫੜੇ ਗਏ ਬੰਦੇ ਨੂੰ ਕਨੂੰਨ ਅਨੁਸਾਰ ਅਦਾਲਤ ਵਿੱਚ ਪੇਸ਼ ਕਰ ਕੇ ਸਜ਼ਾ ਦਿਵਾਉਣੀ ਚਾਹੀਦੀ ਹੈ ਤਾਂ ਉਸ ਪੁਲਸੀਏ ਨੂੰ ਵੀ ਖਾੜਕੂਆਂ ਦਾ ਸਾਥੀ ਕਹਿ ਕੇ ਮਾਰ-ਮੁਕਾ ਦਿੱਤਾ ਗਿਆ। ਇਹ ਕਿਹੋ ਜਿਹਾ ਨਿਜ਼ਾਮ ਹੈ, ਜਿਸ ਨੇ ਸਿੱਖਾਂ ਦੇ ਘਰ ਵਿੱਚ ਜਨਮ ਲੈਣ ਵਾਲੇ ਪੁਲੀਸ ਵਿੱਚ ਭਰਤੀ ਹੋਏ ਸਿੱਖਾਂ ਤੋਂ ਪੰਥ ਦੀ ਗੱਲ ਕਰਨ ਵਾਲੇ ਸਿੱਖ ਮਰਵਾ ਛੱਡੇ ਤੇ ਹੁਣ ਉਹ ਪੁਲਸੀਏ ਆਪਣੇ ਭਾਈਚਾਰੇ ਅੱਗੇ ਸ਼ਰਮਸ਼ਾਰ ਨੇ। ਇਹਨਾਂ ਪੁਲਸੀਆਂ ਦੇ ਪਰਿਵਾਰਾਂ ਨੂੰ ਚਾਹੀਦਾ ਹੈ ਕਿ ਉਹ ਆਪੋ-ਆਪਣੇ ਟੱਬਰ ਵਿੱਚ ਬੈਠ ਕੇ ਆਪਣੇ ਬੰਦੇ ਨੂੰ ਜ਼ਰੂਰ ਪੁੱਛਣ ਕਿ ਤੁਸੀਂ ਇੰਝ ਕਿਉਂ ਕੀਤਾ? ਮਾਪੇ ਪੁੱਛਣ ਕਿ ਪੁੱਤ! ਲੋਕਾਂ ਦੇ ਬੇਦੋਸ਼ੇ ਪੁੱਤ ਮਾਰਨ ਵੇਲੇ ਤੈਨੂੰ ਰੱਬ ਦਾ ਡਰ ਨਹੀਂ ਆਇਆ? ਬੱਚੇ ਪੁੱਛਣ ਕਿ ਪਾਪਾ! ਉਹਨਾਂ ਦੇ ਬੱਚੇ ਯਾਦ ਨਹੀਂ ਆਏ ਜਿਨ੍ਹਾਂ ਨੂੰ ਤੁਸੀਂ ਗੋਲੀਆਂ ਮਾਰ ਦਿੱਤੀਆਂ। ਘਰਵਾਲੀਆਂ ਪੁੱਛਣ ਕਿ ਪਾਪਾਂ ਦੀ ਕਮਾਈ ਨਾਲ ਨਿਆਣੇ ਪਾਲ ਕੇ ਆਪਾਂ ਕੀ ਖੱਟਿਆ?

ਪਤਾ ਕਰਨ ਦੀ ਲੋੜ ਹੈ ਕਿ ਸਿੱਖਾਂ ਦੇ ਕਾਤਲ ਪੁਲਸੀਏ ਜਿਹੜੇ ਬੇਦੋਸ਼ੇ ਸਿੱਖਾਂ ਉੱਪਰ ਮਨਮਰਜ਼ੀ ਦਾ ਤਸ਼ੱਦਦ ਕਰਦੇ ਰਹੇ, ਝੂਠੇ ਕੇਸ ਪਾ ਕੇ ਨਜ਼ਰਬੰਦ ਕਰਦੇ ਰਹੇ ਉਹਨਾਂ ਦਾ ਹਾਲ ਕੀ ਹੈ? ਕਹਿਣ ਨੂੰ ਜੋ ਮਰਜ਼ੀ ਫੜ੍ਹਾਂ ਮਾਰੀ ਜਾਣ ਪਰ ਬਹੁਤਿਆਂ ਦਾ ਬੁਰਾ ਹਾਲ ਹੈ। ਕਈ ਪਰਿਵਾਰਕ ਸੰਤਾਪ ਭੋਗ ਰਹੇ ਹਨ। ਕਈ ਹੁਣ ਕੇਸ ਭੁਗਤ ਰਹੇ ਨੇ ਤੇ ਕਈ ਜੇਲ੍ਹਾਂ ਵਿੱਚ ਸੜ ਰਹੇ ਨੇ। ਕਈ ਕਲਪਦੇ ਫਿਰਦੇ ਨੇ ਕਿ ਸਾਥੋਂ ਨਜਾਇਜ਼ ਕਰਵਾਏ ਤੇ ਹੁਣ ਕੋਈ ਸਾਰ ਨਹੀਂ ਲੈਂਦਾ। ਕਈ ਆਪਣੇ ਗੁਨਾਹਾਂ ਨੂੰ ਚੇਤੇ ਕਰ ਕੇ ਰੋਂਦੇ-ਫਿਰਦੇ ਨੇ ਤੇ ਕਲਪਦੇ ਨੇ। ਕਈ ਧਰਮ ਦੀ ਸ਼ਰਨ ਲੈ ਕੇ ਖ਼ੁਦ ਨੂੰ ਸੁਰਖ਼ਰੂ ਕਰਨ ਦੀਆਂ ਨਾਕਾਮ ਕੋਸ਼ਿਸ਼ਾਂ ਕਰ ਰਹੇ ਹਨ। ਕਈਆਂ ਨੂੰ ਹਰ ਵੇਲੇ ਡਰ ਲੱਗਦਾ ਰਹਿੰਦਾ ਹੈ ਕਿ ਕਿਤੇ ਔਲਾਦ ਪੁੱਛਣ ਨਾ ਬਹਿ ਜਾਵੇ ਕਿ ਪਾਪਾ ਐਨਾ ਜ਼ੁਲਮ ਕਿਉਂ ਕੀਤਾ? ਕਈਆਂ ਦੀ ਔਲਾਦ ਕੁਰਾਹੇ ਪੈ ਗਈ ਤਾਂ ਸੋਚ-ਸੋਚ ਮਰੀ ਜਾਂਦੇ ਨੇ ਕਿ ਪਾਪ ਦੀ ਕਮਾਈ ਦਾ ਅਸਰ ਹੈ। ਕਈਆਂ ਨੂੰ ਭਿਆਨਕ ਬਿਮਾਰੀਆਂ ਨੇ ਘੇਰ ਲਿਆ। ਜਿਸ 'ਗਿੱਲ' ਤੇ ਹੋਰ ਅਫ਼ਸਰਾਂ ਦੇ ਕਹਿਣ 'ਤੇ ਪਾਪ ਕਮਾਉਂਦੇ ਰਹੇ, ਹੁਣ ਉਹ ਕਿਤੇ ਲੱਭਦੇ ਨਹੀਂ ਤੇ ਬਹੁਤੀਆਂ ਪਾ ਰਹੇ ਨੇ ਕਿ ਮੁਕਤੀ ਮਿਲ ਜਾਵੇ ਪਰ ਜਾਨ ਨਹੀਂ ਨਿਕਲਦੀ। ਲੇਖਾ ਰਹਿੰਦਾ ਹੈ ਅਤੇ ਲੇਖਾ ਦਿੱਤੇ ਬਗੈਰ ਛੁਟਕਾਰਾ ਅਸੰਭਵ ਹੈ।

• • • • •

## ਜ਼ੁਲਮਾਂ ਦੀ ਦਾਸਤਾਨ

'ਗਿੱਲ' ਦੀ ਕਮਾਂਡ ਹੇਠ ਪੁਲੀਸ ਐਨੀ ਨਿੱਘਰ ਗਈ ਸੀ ਕਿ ਥਾਣਿਆਂ ਵਿੱਚ ਹਰ ਰੋਜ਼ ਅਨੇਕਾਂ ਬਿਰਧ ਮਾਈਆਂ, ਬਜ਼ੁਰਗਾਂ ਤੇ ਉਮਰ-ਦਰਾਜ ਸਿੱਖਾਂ ਨੂੰ ਬੁਰੀ ਤਰ੍ਹਾਂ ਕੋਹਿਆ ਜਾਂਦਾ ਰਿਹਾ। ਜ਼ਲੀਲ ਕਰਨ ਦੇ ਭੈੜੇ ਤੋਂ ਭੈੜੇ ਹੱਥ-ਕੰਡੇ ਵਰਤੇ ਜਾਂਦੇ। ਉਮਰ ਦਾ ਉੱਕਾ ਹੀ ਲਿਹਾਜ਼ ਨਹੀਂ ਸੀ ਕੀਤਾ ਜਾਂਦਾ। ਪੁਲੀਸ ਦੀ ਦਹਿਸ਼ਤ ਕਰਕੇ ਘਰੋਂ ਭੱਜ ਗਏ ਸਿੱਖਾਂ ਦੇ ਮਾਪਿਆਂ ਨੂੰ ਬਹੁਤ ਤਸ਼ੱਦਦ ਝੱਲਣਾ ਪੈਂਦਾ। ਮਾਈਆਂ ਨੂੰ ਘੋਟਣੇ ਲਾਏ ਜਾਂਦੇ, ਡਾਂਗਾਂ ਨਾਲ ਕੁਟਾਪਾ ਚਾੜ੍ਹਿਆ ਜਾਂਦਾ। ਤਸੀਹੇ ਦੇ ਕੇ ਭਗੌੜੇ ਸਿੱਖ ਦਾ ਅਤਾ-ਪਤਾ ਪੁੱਛਣ ਦੀ ਜ਼ਿਦ ਕੀਤੀ ਜਾਂਦੀ। ਜੇ ਕੋਈ ਸਿੱਖ ਪੇਸ਼ ਹੋ ਜਾਂਦਾ ਤਾਂ ਉਸ ਦੇ ਸਾਮ੍ਹਣੇ ਮਾਂ ਨੂੰ ਨਗਨ ਕੀਤਾ ਜਾਂਦਾ ਤੇ ਪੁੱਤ ਨੂੰ ਵੇਖਣ ਲਈ ਮਜਬੂਰ ਕਰਦੇ। ਜਦ ਪੁੱਤ ਅੱਖਾਂ ਨਾ ਖੋਲਦੇ ਤਾਂ ਬੇਦਰਦੀ ਨਾਲ ਤਸ਼ੱਦਦ ਕੀਤਾ ਜਾਂਦਾ ਤੇ ਮਾਵਾਂ ਕਲਪਦੀਆਂ, "ਪੁੱਤ ਮੈਂ ਤੇਰੀ ਮਾਂ ਆਂ, ਮੇਰੇ ਲਈ ਤਾਂ ਤੂੰ ਅੱਜ ਵੀ ਓਹੀ ਨਿੱਕਾ ਜਿਹਾ ਪੁੱਤ ਐਂ, ਪੁੱਤ ਅੱਖਾਂ ਖੋਲ੍ਹ ਲੈ।" ਥਾਣਿਆਂ ਵਿੱਚ ਸਿੱਖਾਂ ਦੀਆਂ ਭੈਣਾਂ-ਧੀਆਂ ਤੇ ਸਿੰਘਣੀਆਂ ਨੂੰ ਨੰਗੀਆਂ ਕਰ ਦੇਣ ਦੇ ਹੌਲਨਾਕ ਕਿੱਸੇ ਕਿਵੇਂ ਬਾਹਰ ਆਉਣ? ਪਰ ਜਦ ਬੇਪੱਤੀ ਦੀ ਦਾਸਤਾਨ ਅਖ਼ਬਾਰੀ ਖ਼ਬਰ ਬਣ ਜਾਂਦੀ ਤਦ ਵੀ ਜ਼ਾਲਮ ਪੁਲਸੀਏ ਸ਼ਿਕਾਰ ਬਣੀ ਜਿੰਦੜੀ ਨੂੰ ਹੋਰ ਬਦਨਾਮ ਕਰਦੇ। ਪਹਿਲਾਂ ਰਾਤ ਨੂੰ ਕੈਟ ਟੋਲੇ ਭੇਜ ਕੇ ਲੋਕਾਂ ਦੇ ਘਰਾਂ ਵਿੱਚ ਪ੍ਰਸ਼ਾਦਾ ਪਾਣੀ ਛਕ ਲੈਂਦੇ, ਫੇਰ ਦਿਨੇ ਸਾਰਾ ਟੱਬਰ ਥਾਣੇ ਚੱਕ ਲਿਆਉਂਦੇ। ਹਰੇਕ ਧੀ-ਭੈਣ ਨੂੰ ਜ਼ਲੀਲ ਕਰਦੇ, ਬੇਪੱਤ ਕਰਦੇ।

ਇੱਥੇ ਅਸੀਂ ਬੀਬੀ ਹਰਪ੍ਰੀਤ ਕੌਰ ਰਾਣੋ ਦਾ ਮਾਮਲਾ ਵਿਚਾਰਦੇ ਹਾਂ। 1992 ਦੇ ਦੌਰ 'ਚ ਬੀਬੀ ਹਰਪ੍ਰੀਤ ਕੌਰ ਰਾਣੋ ਵੀ ਇਹਨਾਂ ਭਾਰਤੀ ਸੁਰੱਖਿਆ ਬਲਾਂ ਦਾ ਸ਼ਿਕਾਰ ਹੋ ਗਈ। ਬੀਬੀ ਹਰਪ੍ਰੀਤ ਕੌਰ, ਸੁਲਤਾਨਵਿੰਡ ਦੇ ਸਰਕਾਰੀ ਮੁਲਾਜ਼ਮ ਸ. ਅਜੀਤ ਸਿੰਘ ਦੀ ਬੇਟੀ ਸੀ। ਬੀਬੀ ਹਰਪ੍ਰੀਤ ਕੌਰ ਦੀ ਉਮਰ ਅਜੇ 15 ਕੁ ਸਾਲ ਦੀ ਸੀ। ਅੰਮ੍ਰਿਤਸਰ ਦੇ ਘਿਓ ਮੰਡੀ ਤੋਂ ਸਾਇਕਲ 'ਤੇ ਜਾ ਰਹੀ ਹਰਪ੍ਰੀਤ ਕੌਰ ਨੂੰ 25 ਜੂਨ 1992 ਨੂੰ ਨਾਕੇ 'ਤੇ ਪੁਲੀਸ ਨੇ ਰੋਕ ਲਿਆ। ਤਲਾਸ਼ੀ ਲੈਂਦੇ ਸਮੇਂ ਹਰਪ੍ਰੀਤ ਕੋਲੋਂ ਸ਼ਹੀਦ ਨੌਜਵਾਨ ਵੀਰਾਂ ਦੇ ਭੋਗ ਦੀਆਂ ਅਖ਼ਬਾਰਾਂ ਦੀਆਂ ਕਟਿੰਗਾਂ ਮਿਲੀਆਂ। ਹਾਲਾਂਕਿ ਬੀਬੀ ਹਰਪ੍ਰੀਤ ਕੌਰ ਕਿਸੇ ਵੀ ਜਥੇਬੰਦੀ ਦੀ ਕੋਈ ਸਰਗਰਮ ਮੈਂਬਰ ਨਹੀਂ ਸੀ।

ਪੁਲੀਸ ਨੂੰ ਬਹਾਨਾ ਮਿਲ ਗਿਆ ਅਤੇ ਬੀਬੀ ਹਰਪ੍ਰੀਤ ਕੌਰ ਰਾਣੋ ਨੂੰ ਗ੍ਰਿਫ਼ਤਾਰ ਕਰ ਕੇ ਹਿਰਾਸਤ ਵਿੱਚ ਲੈ ਲਿਆ। ਬੀਬੀ ਹਰਪ੍ਰੀਤ ਕੌਰ ਰਾਣੋ ਨੂੰ ਅੰਮ੍ਰਿਤਸਰ ਦੇ ਬੀ.ਆਰ. ਮਾਡਰਨ



ਸਕੂਲ ਲੈ ਗਏ, ਜੋ ਕਿ ਪੁਲੀਸ ਨੇ ਯਾਤਨਾ ਦੇਣ ਦਾ ਅੱਡਾ ਬਣਾਇਆ ਹੋਇਆ ਸੀ। ਹਰਪ੍ਰੀਤ ਕੌਰ ਨੂੰ ਥਾਣੇਦਾਰ ਦਰਸ਼ਨ ਲਾਲ ਦੀ ਹਿਰਾਸਤ ਵਿੱਚ ਰੱਖਿਆ ਗਿਆ। ਉਸ ਅੰਧੇਰੀ ਕਾਲ ਕੋਠੜੀ ਵਿੱਚ ਦਰਸ਼ਨ ਲਾਲ ਦਾ ਅੱਤਿਆਚਾਰ ਸ਼ੁਰੂ ਹੋ ਗਿਆ। ਉਸ ਦੀ ਕਰੂਰਤਾ ਤਾਂ ਵਾਹਿਗੁਰੂ ਹੀ ਜਾਣਦਾ ਹੈ ਕਿਵੇਂ ਬੀਬੀ ਹਰਪ੍ਰੀਤ ਕੌਰ ਸਹਾਰਦੀ ਸੀ।

ਬੀਬੀ ਹਰਪ੍ਰੀਤ ਕੌਰ ਰਾਣੋ ਨੂੰ ਛੁਡਾਉਣ ਵਾਸਤੇ ਸਾਰੇ ਹੀਲੇ-ਵਸੀਲੇ ਕੀਤੇ ਪਰ ਕਿਸੇ ਨੇ ਕੋਈ ਨਾ ਸੁਣੀ। ਬਜ਼ੁਰਗ ਮਾਪਿਆਂ ਤੇ ਇਕਲੌਤੀ ਭੈਣ ਨਿਰਮਲਜੀਤ ਕੌਰ ਨੇ ਬੜੀ ਭੱਜ-ਨੱਠ ਕੀਤੀ। ਪਰ ਜ਼ਾਲਮਾਂ ਦੇ ਕੋਲੋਂ ਰਾਹਤ ਦੀ ਕਿਵੇਂ ਆਸ ਕੀਤੀ ਜਾ ਸਕਦੀ ਸੀ। ਅਖੀਰ 28 ਜੂਨ 1992 ਅਖ਼ਬਾਰੀ ਖ਼ਬਰਾਂ ਸਿਰੇ ਦਾ ਝੂਠ ਬੋਲਿਆ ਕਿ ਸੁਲਤਾਨਵਿੰਡ ਪਿੰਡ ਦੀ ਲੜਕੀ 3 ਖਾੜਕੂ ਨੌਜਵਾਨਾਂ ਸਮੇਤ ਮੁਕਾਬਲੇ ਵਿੱਚ ਮਾਰੀ ਗਈ ਹੈ।

ਪਰਿਵਾਰ ਨੂੰ ਹਰਪ੍ਰੀਤ ਕੌਰ ਦਾ ਸਰੀਰ ਤਕ ਨਹੀਂ ਦਿੱਤਾ ਗਿਆ। ਕਿਸੇ ਭਲੇ ਇਨਸਾਨ ਤੋਂ ਪਤਾ ਲਗਿਆ ਕੀ ਬੀਬੀ ਹਰਪ੍ਰੀਤ ਕੌਰ ਦੀ ਲਾਸ਼ ਦਾ ਅਣਪਛਾਤੀ ਕਹਿ ਕੇ ਦੁਰਗਿਆਣਾ ਮੰਦਰ ਦੇ ਸ਼ਮਸ਼ਾਨਘਾਟ ਵਿੱਚ ਸਸਕਾਰ ਕਰ ਦਿੱਤਾ ਗਿਆ। ਪਰਿਵਾਰ ਦੁਰਗਿਆਣਾ ਮੰਦਿਰ ਸ਼ਮਸ਼ਾਨਘਾਟ ਵਿਖੇ ਬੀਬੀ ਹਰਪ੍ਰੀਤ ਕੌਰ ਦੇ ਰਾਖ ਹੋਏ ਸਰੀਰ ਦਾ ਢੇਰ ਹੀ ਮਿਲਿਆ। ਉਸ ਵਿੱਚੋਂ ਇਕ ਕੜਾ ਅਤੇ ਇੱਕ ਬ੍ਰੇਸਲੇਟ ਤੋਂ ਪਛਾਣ ਹੋਈ ਜੋ ਹਰਪ੍ਰੀਤ ਨੂੰ ਉਸ ਦੀ ਭੈਣ ਨੇ ਗਿਫ਼ਟ ਦਿੱਤੇ ਹੋਏ ਸਨ।

ਬੀਬੀ ਹਰਪ੍ਰੀਤ ਕੌਰ ਵਾਂਗ ਭਾਰਤ ਦੇ ਰੱਖਿਅਕ ਅਖਵਾਉਂਦੇ ਕਰਿੰਦਿਆਂ ਨੇ ਵਹਿਸ਼ੀਆਨਾ ਜ਼ੁਲਮ ਰਾਹੀਂ ਕਈ ਭੈਣਾਂ ਨੂੰ ਸ਼ਹੀਦ ਕਰ ਦਿੱਤਾ। ਕੌਮ ਹਾਲੇ ਤਕ ਉਸ ਦੌਰ 'ਚ ਕਤਲ ਕਰ ਦਿੱਤੇ ਗਏ ਵੀਰਾਂ ਅਤੇ ਭੈਣਾਂ ਦੀ ਗਿਣਤੀ ਤਕ ਨਹੀਂ ਜਾਣਦੀ ਹੋਵੇਗੀ। ਜੇ ਕਿਸੇ ਨੇ ਉਹਨਾਂ ਅਣਪਛਾਤੀ ਲਾਸ਼ਾਂ ਦੇ ਬਾਰੇ ਜਾਣਨ ਦੀ ਕੋਸ਼ਿਸ਼ ਕੀਤੀ ਤਾਂ ਉਹਨਾਂ ਨੂੰ ਭਾਰਤ ਸਰਕਾਰ ਦੇ ਸਿੱਖੀ ਭੇਖ 'ਚ ਵਿਚਰਦੇ ਟਾਊਟਾਂ ਨੇ ਭਾਈ ਜਸਵੰਤ ਸਿੰਘ ਖਾਲੜਾ ਵਾਂਗ ਸ਼ਹੀਦ ਕਰ ਦਿੱਤਾ, ਜਿਸ ਦਾ ਕੋਈ ਅਤਾ-ਪਤਾ ਨਹੀਂ ਲੱਗਣ ਦਿੱਤਾ।

ਇਸੇ ਤਰ੍ਹਾਂ ਦਾ ਇੱਕ ਹੋਰ ਮਾਮਲਾ ਹੈ, ਜਿਸ ਵਿੱਚ ਪੁਲੀਸ ਨੇ 8 ਮਹੀਨੇ ਦੇ ਬੱਚੇ ਨੂੰ ਬਰਫ਼ 'ਤੇ ਨੰਗਾ ਲਿਟਾ ਕੇ ਕਤਲ ਕੀਤਾ। ਪੁਲੀਸ ਅਧਿਕਾਰੀ ਰਾਜ ਕਿਸ਼ਨ ਬੇਦੀ ਦੇ ਹੁਕਮਾਂ 'ਤੇ ਭਾਈ ਜਗਜੀਤ ਸਿੰਘ ਬਿੱਲੇ ਦੇ ਚੰਡੀਗੜ੍ਹ ਘਰ ਵਿੱਚ ਛਾਪਾ ਮਾਰਿਆ ਗਿਆ। ਪੁਲੀਸ ਨੇ ਜਗਜੀਤ ਸਿੰਘ ਦੇ ਘਰ ਨਾ ਮਿਲਣ ਕਰਕੇ ਬੀਬੀ ਰੇਸ਼ਮ ਕੌਰ ਨੂੰ ਬੁੱਚੜ ਪੁਲੀਸ ਅਧਿਕਾਰੀਆਂ ਨੇ ਚੰਡੀਗੜ੍ਹ ਸਥਿਤ ਉਹਨਾਂ ਦੀ ਕੋਠੀ ਵਿੱਚੋਂ ਅਕਤੂਬਰ 1993 ਵਿੱਚ ਆਪਣੇ ਸਹੁਰਾ ਸ. ਹੰਸਾ ਸਿੰਘ ਅਤੇ ਆਪਣੇ 8 ਮਹੀਨੇ ਦੇ ਬੱਚੇ ਸਮੇਤ ਗ੍ਰਿਫ਼ਤਾਰ ਕੀਤਾ। ਬੇਦੀ ਥਰਡ ਡਿਗਰੀ ਦੇ ਤਸੀਹੇ ਦੇਣ ਦਾ ਮਾਹਰ ਸੀ। ਉਹ ਬਹੁਤ ਸਾਰੇ ਸਿੱਖ ਨੌਜਵਾਨਾਂ ਨੂੰ ਜ਼ਾਲਮਾਨਾ ਢੰਗ ਨਾਲ ਤਸੀਹੇ ਦੇ ਕੇ ਖ਼ਤਮ ਕਰ ਚੁੱਕਾ ਸੀ। ਪਰ ਬੀਬੀ ਰੇਸ਼ਮ ਕੌਰ ਨੂੰ ਤਿੰਨ ਦਿਨ ਤਸੀਹੇ ਦੇਣ ਮਗਰੋਂ ਜਦ ਬੇਦੀ ਤੇ ਹੋਰ ਬੁੱਚੜ ਪੁਲਸੀਆਂ ਦੀ ਤਸੱਲੀ ਨਾ ਹੋਈ ਤਾਂ ਉਹਨਾਂ ਨੇ ਮੀਰ ਮੰਨੂੰ ਦੇ ਵਾਰਿਸ ਬਣਨ ਦਾ ਫ਼ੈਸਲਾ ਕਰ ਲਿਆ। ਮੀਰ ਮੰਨੂੰ ਸਿੱਖ ਬੀਬੀਆਂ ਦੀਆਂ ਅੱਖਾਂ ਸਾਮ੍ਹਣੇ ਉਹਨਾਂ ਦੇ ਮਸੂਮ ਬੱਚਿਆਂ ਨੂੰ ਤਸੀਹੇ ਦੇ-ਦੇ ਸ਼ਹੀਦ ਕਰਦਾ ਸੀ। ਇਸ ਪੁਲੀਸ ਅਫ਼ਸਰ ਬੇਦੀ ਨੇ ਵੀ

ਓਹੀ ਰਸਤਾ ਚੁਣ ਲਿਆ ਤੇ ਬੀਬੀ ਰੇਸ਼ਮ ਕੌਰ ਦੀਆਂ ਅੱਖਾਂ ਸਾਮ੍ਹਣੇ ਉਸ ਦੇ ਅੱਠ ਮਹੀਨਿਆਂ ਦੇ ਪੁੱਤਰ ਨੂੰ ਨੰਗਾ ਕਰ ਕੇ ਬਰਫ਼ 'ਤੇ ਪਾ ਦਿੱਤਾ, ਪੁਲੀਸ ਵਾਲਿਆਂ ਨੇ ਬੱਚੇ ਨੂੰ ਓਦੋਂ ਤਕ ਫੜ ਕੇ ਰੱਖਿਆ, ਜਦੋ ਤਕ ਬੱਚਾ ਠੰਢ ਨਾਲ ਨੀਲਾ ਨਾ ਹੋ ਗਿਆ। ਬੀਬੀ ਰੇਸ਼ਮ ਕੌਰ ਤੋਂ, ਉਸ ਦੇ ਪਤੀ ਭਾਈ ਜਗਜੀਤ ਸਿੰਘ ਬਿੱਲਾ ਉਸ ਦੇ ਸਾਥੀਆਂ ਅਤੇ ਸ਼ਹੀਦ ਭਾਈ ਗੁਰਬਿੰਦਰ ਸਿੰਘ ਨਵਾਂ ਪਿੰਡ ਦੀ ਘਰ ਵਾਲੀ ਬੀਬੀ ਪਰਮਿੰਦਰ ਕੌਰ ਬਾਰੇ ਜੋ ਕਿ ਬੀਬੀ ਰੇਸ਼ਮ ਕੌਰ ਦੇ ਬਹੁਤ ਨਜ਼ਦੀਕੀ ਸਨ, ਬਾਰੇ ਪੁੱਛਦੇ ਰਹੇ ਪਰ ਬੀਬੀ ਰੇਸ਼ਮ ਕੌਰ ਨੂੰ ਸ਼ਾਇਦ ਉਹਨਾਂ ਬਾਰੇ ਕੁਝ ਪਤਾ ਹੀ ਨਹੀਂ ਸੀ। ਅਖੀਰ ਬੇਰਹਿਮ ਪੁਲੀਸ ਨੇ ਬੀਬੀ ਰੇਸ਼ਮ ਕੌਰ ਦੇ ਬੱਚੇ ਨੂੰ ਉਹਨਾਂ ਦੇ ਅੱਖਾਂ ਸਾਮ੍ਹਣੇ ਤਸੀਹੇ ਦੇ-ਦੇ ਕੇ ਮਾਰ ਮੁਕਾ ਦਿੱਤਾ। ਬੱਚੇ ਦਾ ਮ੍ਰਿਤਕ ਸਰੀਰ, ਜੋ ਕਿ ਬਰਫ਼ ਨਾਲ ਚਿੰਬੜ ਗਿਆ ਸੀ, ਨੂੰ ਬਰਫ਼ ਤੋੜ ਕੇ ਅੱਡ ਕਰਨਾ ਪਿਆ। ਆਪਣੀ ਹਾਰ ਹੁੰਦੀ ਵੇਖ ਕੇ ਰਾਮ ਕਿਸ਼ਨ ਬੇਦੀ ਦੇ ਹੁਕਮਾਂ 'ਤੇ ਪੁਲਸੀਆਂ ਨੇ ਇਸ ਬੀਬੀ ਰੇਸ਼ਮ ਕੌਰ ਦੇ ਗਲੇ 'ਤੇ ਤਿੱਖੇ ਹਥਿਆਰ ਰੱਖ ਕੇ ਹੋਲੀ-ਹੋਲੀ ਗਲੇ ਅੰਦਰ ਲੰਘਾਉਣਾ ਸ਼ੁਰੂ ਕਰ ਦਿੱਤਾ ਪਰ ਫਿਰ ਵੀ ਬੀਬੀ ਤੋਂ ਕੁਝ ਪੁੱਛ ਨਾ ਸਕੇ। ਅਖੀਰ ਬੀਬੀ ਰੇਸ਼ਮ ਕੌਰ ਤਸੀਹੇ ਝੱਲਦੀ 22 ਅਕਤੂਬਰ 1983 ਨੂੰ ਸ਼ਹੀਦ ਹੋ ਗਈ। ਬੀਬੀ ਰੇਸ਼ਮ ਕੌਰ ਦੇ ਸੁਹਰਾ ਸ. ਹੰਸਾ ਸਿੰਘ ਜੋ ਕਿ ਸਰਕਾਰੀ ਗਜ਼ਟਿਡ ਅਫ਼ਸਰ ਸਨ, ਪੀ.ਡਬਲਯੂ.ਡੀ. ਮਹਿਕਮੇ ਵਿੱਚ ਸਰਵਿਸ ਕਰਦੇ ਸਨ, ਉਹਨਾਂ 'ਤੇ ਵੀ ਬਹੁਤ ਤਸ਼ੱਦਦ ਕੀਤਾ ਗਿਆ ਹਾਲਾਂਕਿ ਪੁਲੀਸ ਵਾਲੇ ਸਭ ਕੁਝ ਜਾਣਦੇ ਸਨ ਕਿ ਇਸ ਨੂੰ ਕੁਝ ਨਹੀਂ ਪਤਾ। ਬੀਬੀ ਰੇਸ਼ਮ ਕੌਰ ਦੀ ਲਾਸ਼ ਨੂੰ ਗੱਡੀ ਵਿੱਚ ਸੁੱਟ ਕੇ ਨਾਲ ਹੀ ਉਸ ਦੇ ਸਹੁਰਾ ਸਾਹਬ ਨੂੰ ਬਿਠਾ ਕੇ ਹਸਪਤਾਲ ਲੈ ਗਏ ਤੇ ਓਥੇ ਜਾ ਕੇ ਬੀਬੀ ਜੀ ਦੇ ਸਹੁਰਾ ਸਾਹਬ ਤੋਂ ਜਬਰੀ ਦਸਤਖ਼ਤ ਕਰਾਉਣ ਲੱਗੇ ਕਿ ਇਸ ਨੇ ਖ਼ੁਦਕੁਸ਼ੀ ਕਰਨ ਦੀ ਕੋਸ਼ਿਸ਼ ਕੀਤੀ ਆ ਤਾਂ ਹੀ ਇਸ ਦਾ ਇਲਾਜ ਹੋ ਸਕੇਗਾ ਪਰ ਉਸ ਨੇ ਕਿਹਾ ਇਹ ਤਾਂ ਮਰ ਚੁੱਕੀ ਹੈ ਹੁਣ ਕੀ ਤੁਸੀਂ ਲਾਸ਼ ਦਾ ਇਲਾਜ ਕਰਵਾਉਣਾ ਹੈ ਤੇ ਉਸ ਨੇ ਦਸਤਖ਼ਤ ਕਰਨ ਤੋਂ ਨਾਂਹ ਕਰ ਦਿੱਤੀ। ਫਿਰ ਖੰਨਾ ਪੁਲੀਸ ਨੇ ਪਿੰਡ ਦੇ ਸਰਪੰਚ ਅਤੇ ਕੁਝ ਹੋਰ ਬੰਦਿਆਂ ਤੋਂ ਸ਼ਨਾਖ਼ਤ ਕਰਵਾ ਕੇ ਆਪ ਹੀ ਬੀਬੀ ਰੇਸ਼ਮ ਕੌਰ ਦਾ ਸਸਕਾਰ ਕਰਵਾ ਦਿੱਤਾ। ਦਸ ਦਿਨ ਬਾਅਦ ਸ. ਹੰਸਾ ਸਿੰਘ ਨੂੰ ਵੀ ਛੱਡ ਦਿੱਤਾ ਗਿਆ।

ਇਸੇ ਤਰ੍ਹਾਂ ਪੰਜਾਬ ਵਿੱਚ ਥਾਂ-ਥਾਂ ਸਿੱਖ ਬੀਬੀਆਂ 'ਤੇ ਜ਼ੁਲਮ ਹੁੰਦੇ ਰਹੇ। ਜਦ ਪੁਲੀਸ ਨੇ ਪੰਜਾਬ ਦੀ ਹਰੇਕ ਸਿੱਖ ਬੀਬੀ ਨੂੰ ਖਾੜਕੂਆਂ ਦੀ ਸਮਰਥਕ ਤੇ ਖ਼ਾਲਿਸਤਾਨੀ ਮੰਨ ਕੇ ਤਸੀਹੇ ਦੇਣ ਦੀ ਨੀਤੀ ਫੜੀ ਤਾਂ ਬੇਅੰਤ ਬੀਬੀਆਂ ਸੰਘਰਸ਼ ਦੇ ਪਿੜ ਵਿੱਚ ਨਿੱਤਰ ਆਈਆਂ।

ਸੰਘਰਸ਼ ਦੌਰਾਨ ਜੁਝਾਰੂ ਸਿੰਘਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਬੀਬੀਆਂ ਨੇ ਹਿੱਸਾ ਲਿਆ। ਯਾਦ ਕਰੋ ਕਿ ਕਿਵੇਂ ਬੀਬੀ ਮਨਜੀਤ ਕੌਰ (ਸਿੰਘਣੀ ਭਾਈ ਰਮਿੰਦਰਜੀਤ ਸਿੰਘ ਟੈਣੀ), ਜਸਮੀਤ ਕੌਰ ਛੀਨਾ, ਬੀਬੀ ਸੰਦੀਪ ਕੌਰ ਕਾਸ਼ਤੀਵਾਲ ਅਤੇ ਹੋਰਾਂ ਨੇ ਚੋਟੀ ਦੀ ਜੁਝਾਰੂ ਕਾਰਵਾਈਆਂ ਵਿੱਚ ਹਿੱਸਾ ਲਿਆ। ਬੀਬੀ ਜਸਮੀਤ ਕੌਰ ਦੀ ਪੁਲੀਸ ਹਿਰਾਸਤ ਵਿੱਚ ਬਣਾਈ ਵੀਡੀਓ ਯੂ-ਟਿਊਬ 'ਤੇ ਵੇਖੋ ਤਾਂ ਪਤਾ ਲੱਗਦਾ ਕਿ ਸਿੰਘਣੀਆਂ ਦੇ ਕੀ ਜਜ਼ਬੇ ਸਨ। ਹਾਲ ਹੀ ਵਿੱਚ ਬੀਬੀ ਸੰਦੀਪ ਕੌਰ ਕਾਸ਼ਤੀਵਾਲ ਨੇ ਵੀ ਸਿੱਖ ਸੰਘਰਸ਼ ਬਾਰੇ ਆਪਣੇ ਵਿਚਾਰ ਪ੍ਰਗਟਾਏ। ਉਸ ਦੌਰ ਦਾ ਇਤਿਹਾਸ ਪੜ੍ਹ ਕੇ ਪਤਾ ਲੱਗਦਾ ਹੈ ਕਿ ਕਿਵੇਂ ਸਿੰਘਣੀਆਂ ਨੇ ਖ਼ਾਲਿਸਤਾਨੀ



ਸੰਘਰਸ਼ ਵਿੱਚ ਹਿੱਸਾ ਲਿਆ। ਖਾੜਕੂ ਸਿੰਘਾਂ ਦੇ ਮੋਢੇ ਨਾਲ ਮੋਢਾ ਲਾ ਕੇ ਸਿੰਘਣੀਆ ਨੇ ਜੰਗ ਲੜੀ। ਉਸ ਸਮੇਂ ਵਿੱਚ ਜੁਝਾਰੂ ਸਿੰਘਾਂ ਨਾਲ ਵਿਆਹ ਕਰਵਾ ਕੇ ਸੰਘਰਸ਼ ਵਿੱਚ ਹਿੱਸਾ ਪਾਉਣ ਲਈ ਸਿੰਘਣੀਆਂ ਹਰ ਤਰ੍ਹਾਂ ਤਿਆਰ ਸਨ। ਜਦ ਜੁਝਾਰੂ ਸਿੰਘ ਘਰ ਆਉਂਦੇ ਤਾਂ ਬੀਬੀਆਂ ਨੂੰ ਪ੍ਰਸ਼ਾਦਾ ਪਾਣੀ ਛਕਾਉਣ ਦਾ ਚਾਅ ਚੜ੍ਹ ਜਾਂਦਾ ਸੀ। ਜਦ ਪੁਲੀਸ ਜ਼ੁਲਮ ਕਰਦੀ ਤਾਂ ਹਰ ਤਸੀਹਾ ਝੱਲ ਕੇ ਵੀ ਬੀਬੀਆਂ ਕੋਈ ਭੇਤ ਨਹੀਂ ਸੀ ਦਿੰਦੀਆਂ। ਪੁਲੀਸ ਨੇ ਰੇਸ਼ਮ ਕੌਰ ਵਰਗੀਆਂ ਬੀਬੀਆ ਦੇ ਸਾਮ੍ਹਣੇ ਨਿੱਕੇ ਬੱਚਿਆਂ ਨੂੰ ਬਰਫ਼ਾਂ 'ਤੇ ਪਾ ਕੇ ਸ਼ਹੀਦ ਕਰ ਦਿੱਤਾ ਪਰ ਬੀਬੀਆਂ ਨਾ ਡੋਲੀਆਂ। ਕਿਹੜਾ ਕਹਿਰ ਹੈ ਜੋ ਬੀਬੀਆ ਨੇ ਓਦੋਂ ਨਹੀਂ ਝੱਲਿਆ। ਅੱਜ ਵੀ ਬੀਬੀ ਕੁਲਬੀਰ ਕੌਰ ਧਾਮੀ, ਬੀਬੀ ਪਰਮਜੀਤ ਕੌਰ ਖਾਲੜਾ, ਬੀਬੀ ਸੰਦੀਪ ਕੌਰ ਕਾਸ਼ਤੀਵਾਲ, ਬੀਬੀ ਸੋਹਣਜੀਤ ਕੌਰ ਸਮੇਤ ਹੋਰ ਬੇਅੰਤ ਬੀਬੀਆਂ ਸਿੱਖ ਹੱਕਾਂ ਲਈ ਸਰਗਰਮ ਹਨ।

ਬੀਬੀ ਪ੍ਰੀਤਮ ਕੌਰ ਜੋ ਸੰਤ ਭਿੰਡਰਾਂਵਾਲਿਆ ਦੇ ਪੀ.ਏ. ਭਾਈ ਰਛਪਾਲ ਸਿੰਘ ਦੀ ਸਿੰਘਣੀ ਹੈ, ਉਹ ਜੂਨ 1984 ਮੌਕੇ ਆਪਣੇ ਪਤੀ ਤੇ ਮਸੂਮ ਬੱਚੇ ਦੀ ਸ਼ਹਾਦਤ ਮਗਰੋਂ ਵੀ ਨਹੀਂ ਡੋਲੇ। ਭਾਈ ਮਹਿਲ ਸਿੰਘ ਬੱਬਰ ਦੀ ਸਿੰਘਣੀ ਬੀਬੀ ਗੁਰਮੀਤ ਕੌਰ ਅਤੇ ਭਾਈ ਕੁਲਵੰਤ ਸਿੰਘ ਬੱਬਰ ਦੀ ਸਿੰਘਣੀ ਬੀਬੀ ਗੁਰਦੇਵ ਕੌਰ ਉੱਪਰ ਬਟਾਲੇ ਪੁਲੀਸ ਨੇ ਕਿਹੜਾ ਜ਼ੁਲਮ ਨਹੀਂ ਸੀ ਕੀਤਾ। ਇਹੀ ਕੁਝ ਓਦੋਂ ਪੰਜਾਬ ਦੇ ਹਰ ਬੁੱਚੜਖਾਨੇ ਵਿੱਚ ਉਹਨਾਂ ਸਿੰਘਾਂ ਦੀਆਂ ਮਾਂਵਾਂ, ਧੀਆਂ ਤੇ ਭੈਣਾਂ ਨਾਲ ਹੁੰਦਾ ਸੀ, ਜਿਹੜੇ ਕੌਮ ਦੀ ਪੱਗ ਸਿਰ 'ਤੇ ਰੱਖਣ ਲਈ ਮੈਦਾਨ ਵਿੱਚ ਨਿੱਤਰੇ ਹੋਏ ਸਨ। ਐਹੋ ਜਿਹੀਆਂ ਹਜ਼ਾਰਾਂ ਬੀਬੀਆਂ ਖ਼ਾਲਿਸਤਾਨੀ ਸੰਘਰਸ਼ ਵਿੱਚ ਸੇਵਾ ਨਿਭਾ ਗਈਆਂ।

ਭਾਈ ਬਲਵੰਤ ਸਿੰਘ ਰਾਜੋਆਣਾ ਦੀ ਭੈਣ ਕਮਲਦੀਪ ਕੌਰ, ਬੀਬੀ ਨਿਰਪ੍ਰੀਤ ਕੌਰ ਦਿੱਲੀ, ਦਿੱਲੀ ਕਤਲੇਆਮ ਦੀ ਗਵਾਹ ਬੀਬੀ ਜਗਦੀਸ਼ ਕੌਰ, ਭਾਈ ਦਵਿੰਦਰਪਾਲ ਸਿੰਘ ਭੁੱਲਰ ਦੀ ਮਾਂ ਬੀਬੀ ਉਪਕਾਰ ਕੌਰ ਸਿੱਖੀ ਸਿਦਕ ਦੀ ਮਿਸਾਲ ਹਨ। ਬੇਅੰਤ ਕਾਂਡ ਵਾਲੇ ਭਾਈ ਗੁਰਮੀਤ ਸਿੰਘ ਦੀ ਮਾਤਾ, ਭਾਈ ਸਮਸ਼ੇਰ ਸਿੰਘ ਕੰਵਰਪੁਰ ਦੀ ਸਿੰਘਣੀ ਬੀਬੀ ਬਲਜਿੰਦਰ ਕੌਰ, ਭਾਈ ਲਖਵਿੰਦਰ ਸਿੰਘ ਨਾਰੰਗਵਾਲ ਦੀ ਭੈਣ ਭਾਣਾ ਮਿੱਠਾ ਕਰਕੇ ਮੰਨ ਰਹੀਆਂ ਹਨ। ਸ਼ਹੀਦ ਭਾਈ ਬੇਅੰਤ ਸਿੰਘ ਦੀ ਸਿੰਘਣੀ ਬੀਬੀ ਬਿਮਲ ਕੌਰ ਖ਼ਾਲਸਾ ਤਾਂ ਕੌਮੀ ਪਿੜ ਵਿੱਚ ਵੱਡੇ ਪੱਧਰ 'ਤੇ ਸੇਵਾ ਕਰਦੇ ਰਹੇ। ਸ਼ਹੀਦ ਸਤਵੰਤ ਸਿੰਘ ਦੀ ਸਿੰਘਣੀ ਬੀਬੀ ਸੁਰਿੰਦਰ ਕੌਰ ਵਰਗੀ ਘਾਲਣਾ ਕੌਣ ਘਾਲ ਸਕਦਾ ਹੈ? ਸ਼ਹੀਦ ਕੇਹਰ ਸਿੰਘ ਦੀ ਸਿੰਘਣੀ ਦੀ ਸੇਵਾ ਬੇਮਿਸਾਲ ਹੈ। ਭਾਈ ਹਰਜਿੰਦਰ ਸਿੰਘ ਜਿੰਦੇ ਤੇ ਭਾਈ ਸੁਖਦੇਵ ਸਿੰਘ ਸੁੱਖੇ ਦੀਆਂ ਮਾਂਵਾਂ-ਭੈਣਾਂ ਵਰਗਾ ਜਿਗਰਾ ਕਿਸ ਦਾ ਹੋਊ? ਭਾਈ ਬਲਜਿੰਦਰ ਸਿੰਘ ਰਾਜੂ ਦੀ ਮਾਤਾ ਸੁਰਜੀਤ ਕੌਰ ਵਰਗਾ ਸਿਦਕ ਕਿੱਥੋਂ ਲਿਆਵਾਂਗੇ? ਸਿੱਖ ਸੰਘਰਸ਼ ਵਿੱਚ ਭਾਈ ਚਮਕੌਰ ਸਿੰਘ ਡਾਲੇ ਦੀ ਸਿੰਘਣੀ ਅਤੇ ਧੀ ਦੀ ਦਾਸਤਾਨ ਨੈਣੋਂ ਨੀਰ ਵਗਣ ਲਾ ਦਿੰਦੀ ਹੈ। ਉਸ ਦੌਰ ਵਿੱਚ ਬੇਅੰਤ ਸਿੰਘਾਂ ਦੀਆਂ ਸਿੰਘਣੀਆਂ ਤੇ ਮਾਤਾ-ਧੀਆਂ ਨੂੰ ਕਸ਼ਟ ਭੋਗਣੇ ਪਏ। ਦਲ ਖ਼ਾਲਸਾ ਦੇ ਮੁਖੀ ਭਾਈ ਗਜਿੰਦਰ ਸਿੰਘ ਦੀ ਸਿੰਘਣੀ ਬੀਬੀ ਮਨਜੀਤ ਕੌਰ ਵਰਗਾ ਜਿਗਰਾ ਕਿਸ ਦਾ ਹੋਣਾ ਹੈ, ਜਿਸ ਨੇ ਸਾਰੀ ਉਮਰ ਦਸੌਂਟੇ ਕੱਟੇ। ਭਾਈ ਦਇਆ ਸਿੰਘ ਲਹੌਰੀਏ ਦੀ ਸਿੰਘਣੀ ਬੀਬੀ ਕਮਲਜੀਤ ਕੌਰ, ਭਾਈ

ਦਵਿੰਦਰਪਾਲ ਸਿੰਘ ਭੁੱਲਰ ਦੀ ਸਿੰਘਣੀ ਬੀਬੀ ਨਵਨੀਤ ਕੌਰ ਦਾ ਸਿੱਖੀ ਸਿਦਕ ਬੇਮਿਸਾਲ ਹੈ। ਭਾਈ ਹਰਨੇਕ ਸਿੰਘ ਭੱਪ ਦੀ ਮਾਤਾ ਨੇ ਕਈ ਸਾਲ ਥਾਣਿਆਂ ਵਿੱਚ ਪੁਲੀਸ ਦੀ ਨਜਾਇਜ਼ ਹਿਰਾਸਤ ਝੱਲੀ। ਸ਼ਹੀਦ ਭਾਈ ਰਮਿੰਦਰਜੀਤ ਸਿੰਘ ਟੈਣੀ ਦੀ ਸਿੰਘਣੀ ਬੀਬੀ ਮਨਜੀਤ ਕੌਰ, ਸ਼ਹੀਦ ਭਾਈ ਲਛਮਣ ਸਿੰਘ ਬੱਬਰ ਉਰਫ਼ ਬਸ਼ੀਰ ਮੁਹੰਮਦ ਦੀ ਸਿੰਘਣੀ ਬੀਬੀ ਰਾਣੀ ਕੌਰ, ਸ਼ਹੀਦ ਭਾਈ ਧਰਮਬੀਰ ਸਿੰਘ ਕੱਮੋਕੇ ਦੀ ਭਰਜਾਈ ਬੀਬੀ ਬਲਜਿੰਦਰ ਕੌਰ, ਸ਼ਹੀਦ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੀ ਮਾਤਾ ਸ਼ਹੀਦ ਮਾਤਾ ਗੁਰਮੇਜ ਕੌਰ, ਸ਼ਹੀਦ ਭਾਈ ਜੋਗਾ ਸਿੰਘ ਖਾਨਪੁਰ ਦੀ ਸਿੰਘਣੀ ਬੀਬੀ ਕੁਲਬੀਰ ਕੌਰ ਬੁਤਾਲਾ, ਸ਼ਹੀਦ ਭਾਈ ਅਰਵਿੰਦਰ ਸਿੰਘ ਗੋਲਡੀ ਦੇ ਮਾਤਾ ਬੀਬੀ ਕਸ਼ਮੀਰ ਕੌਰ, ਸ਼ਹੀਦ ਭਾਈ ਰਾਜਵਿੰਦਰ ਸਿੰਘ ਉਰਫ਼ ਭਾਈ ਗੁਰਨਾਮ ਸਿੰਘ ਪਹਿਲਵਾਨ ਦੀ ਪਤਨੀ, ਬੀਬੀ ਅਮਨਦੀਪ ਕੌਰ ਪਿਪਲੀ (ਭੈਣ ਸ਼ਹੀਦ ਭਾਈ ਹਰਪਿੰਦਰ ਸਿੰਘ ਗੋਲਡੀ), ਸ਼ਹੀਦ ਬੀਬੀ ਪਰਮਜੀਤ ਕੌਰ, ਸ਼ਹੀਦ ਬੀਬੀ ਉਪਕਾਰ ਕੌਰ ਸਮੇਤ ਜਿਹੜੀਆਂ ਬੀਬੀਆਂ ਨੇ ਜੋ ਸੰਘਰਸ਼ 'ਚ ਸੇਵਾਵਾਂ/ਕੁਰਬਾਨੀਆਂ ਕੀਤੀਆਂ ਉਹਨਾਂ ਦੀ ਦਾਸਤਾਨ ਭਵਿੱਖ ਦੀਆਂ ਨਸਲਾਂ ਨੂੰ ਪ੍ਰੇਰਨਾ ਦਿੰਦੀ ਰਹੇਗੀ। ਭਾਈ ਲਛਮਣ ਸਿੰਘ ਬੱਬਰ ਦੀ ਭਾਣਜੀ ਬੀਬੀ ਪਰਵੀਨ ਕੌਰ, ਬੀਬੀ ਗੋਬਿੰਦ ਕੌਰ, ਭਾਈ ਬਲਵੀਰ ਸਿੰਘ ਬੀਰਾ ਦੀ ਸਿੰਘਣੀ ਬੀਬੀ ਸੁਖਮਿੰਦਰ ਕੌਰ ਸਮੇਤ ਹੋਰ ਕਈ ਸਿੱਖ ਬੀਬੀਆਂ ਨੂੰ ਹਕੂਮਤ ਨੇ ਜੇਲ੍ਹਾਂ ਵਿੱਚ ਨਜ਼ਰਬੰਦ ਕੀਤਾ। ਸਿੱਖ ਬੀਬੀਆਂ ਨੂੰ ਥਾਣਿਆਂ ਵਿੱਚ ਜ਼ਲੀਲ ਕਰ ਕੇ, ਝੂਠੇ ਮੁਕਦਮਿਆਂ ਵਿੱਚ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿੱਚ ਡੱਕ ਕੇ ਹਕੂਮਤ ਨੇ ਸਿੱਖੀ ਸਿਦਕ ਤੋੜਨਾ ਚਾਹਿਆ ਪਰ ਬੁੱਚੜਖਾਨਿਆਂ ਵਿੱਚ ਸਿੱਖ ਬੀਬੀਆਂ ਹਰ ਜ਼ੁਲਮ ਝੱਲ ਕੇ ਵੀ ਗਰਜਦੀਆਂ ਰਹੀਆਂ ਕਿ "ਜਿੱਥੇ ਮਿਲਦਾ ਸੂਰਮੇ ਦਾ ਮੁਕਾਬਲਾ ਕਰੋ..।"

ਜਿੱਥੇ ਸਿੱਖ ਜਗਤ ਨੂੰ ਇਹਨਾਂ ਬੀਬੀਆਂ ਉੱਪਰ ਫ਼ਖਰ ਹੈ, ਉੱਥੇ ਉਹਨਾਂ ਪੁਲਸੀਆਂ ਲਈ ਦਿਲੋਂ ਲਾਹਣਤਾਂ ਨਿਕਲਦੀਆਂ ਹਨ, ਜਿਨ੍ਹਾਂ ਨੇ ਸਰਕਾਰੀ ਡਿਊਟੀ ਨਿਭਾਉਂਦਿਆਂ ਵਹਿਸ਼ੀਪੁਣਾ ਵਿਖਾਇਆ। 'ਗਿੱਲ' ਦੀ ਕਮਾਂਡ ਹੇਠ ਵਹਿਸ਼ੀ ਬਣੀ ਪੁਲੀਸ ਨੇ ਸਿੱਖ ਬੀਬੀਆਂ ਉੱਪਰ ਜੋ ਜ਼ੁਲਮ ਢਾਹੇ ਨੇ, ਉਸ ਨੇ ਮੁਗਲਾਂ-ਅਫ਼ਗਾਨਾਂ ਨੂੰ ਮਾਤ ਪਾ ਦਿੱਤਾ।

* * * * *



# ਦੁੱਖਾਂ ਦੀ ਦਾਸਤਾਨ

ਚਮਕੌਰ ਸਾਹਿਬ-ਮੋਰਿੰਡਾ ਸੜਕ ਤੋਂ 'ਲੁਠੇੜੀ' ਤੋਂ ਅਸੀਂ ਆਪਣੀ ਕਾਰ 'ਅਮਰਾਲੀ' ਪਿੰਡ ਵੱਲ ਮੋੜ ਲਈ। ਪਿੰਡ ਦੇ ਬਾਹਰ ਹੀ ਇੱਕ ਬੋਰਡ 'ਤੇ ਲਿਖਿਆ ਹੋਇਆ ਸੀ, 'ਹਵਾਰਾ'। ਯਾਨੀ ਕਿ ਸਿੱਖ ਸੰਘਰਸ਼ ਵਿੱਚ ਨਾਮਣਾ ਖੱਟਣ ਵਾਲੇ ਭਾਈ ਜਗਤਾਰ ਸਿੰਘ ਹਵਾਰੇ ਦਾ ਪਿੰਡ। ਪਰ ਸਾਡੀ ਮੰਜ਼ਿਲ ਹਵਾਰਾ ਨਹੀਂ, ਇੱਥੇ ਅਮਰਾਲੀ ਵਿੱਚ ਹੀ ਸੀ। ਦੋ ਕਿਰਤੀ ਬੰਦੇ ਸੜਕ ਕੰਢੇ ਮਿਲ ਪਏ। ਅਸੀਂ ਪੁੱਛਿਆ, "ਭਾਈ ਜੀ! ਅਸੀਂ ਸ. ਅਜੈਬ ਸਿੰਘ ਦੇ ਘਰ ਜਾਣਾ, ਜਿਨ੍ਹਾਂ ਦਾ ਮੁੰਡਾ ਕੁਲਦੀਪ ਸਿੰਘ ਸੀ...।"

ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਉਹ ਦੱਸਣ ਲੱਗ ਪਏ- "ਅੱਛਾ..ਉਹ ਕੁਲਦੀਪ ਜੀਹਨੂੰ ਪੁਲੀਸ ਨੇ...ਜੀਹਦਾ ਕੇਸ ਚੱਲਦਾ..ਬੜੀ ਮਾੜੀ ਹੋਈ ਉਹਦੇ ਨਾਲ ਤਾਂ....ਤੁਸੀਂ ਐਂ ਕਰੋ, ਇੱਥੋਂ ਮੋੜ ਮੁੜ ਕੇ, ਜਿੱਥੇ ਪੀਲੇ ਜਿਹੇ ਰੰਗ ਵਾਲਾ ਬਿਜਲੀ ਦਾ ਖੰਭਾ ਆਊ, ਉੱਥੋਂ ਮੁੜ ਜਿਓ, ਬੱਸ ਉਥੇ ਨਾਲ ਈ ਘਰ ਆ ਉਹਨਾਂ ਦਾ....ਹੋਰ ਦੱਸੋ ਚਾਹ-ਪਾਣੀ ਦੀ ਸੇਵਾ..?"

'ਧੰਨਵਾਦ' ਕਹਿ ਕੇ ਅਸੀਂ ਕਾਰ ਤੋਰ ਲਈ। ਦੱਸੇ ਹੋਏ ਘਰ ਦਾ ਦਰਵਾਜ਼ਾ ਖੜਕਾਇਆ ਤਾਂ ਅੰਦਰੋਂ ਪੁੱਛਿਆ ਗਿਆ, "ਕੌਣ?" ਮੈਂ ਜਵਾਬ ਦਿੱਤਾ, "ਅੰਮ੍ਰਿਤਸਰੋਂ ਆਏ ਆਂ ਜੀ।" ਕੁਝ ਪਲਾਂ ਮਗਰੋਂ ਵੱਡਾ ਗੇਟ ਖੁੱਲ੍ਹ ਗਿਆ। ਸੁੰਨਾ ਜਿਹਾ ਘਰ। ਕੋਈ ਰੌਣਕ ਨਹੀਂ। ਲਾਲ ਰੰਗ ਦਾ ਟਰੈਕਟਰ, ਟਰੈਕਟਰ ਦੇ ਨਾਲ ਖੜ੍ਹਾ ਸਾਈਕਲ ਕਿਸੇ ਨੂੰ ਉਡੀਕ ਰਹੇ ਲੱਗੇ। ਕੋਲ ਈ ਪੱਠੇ ਕੁਤਰਨ ਵਾਲੀ ਮਸ਼ੀਨ। ਘਰ ਵਿੱਚ ਜ਼ਿਮੀਂਦਾਰ ਘਰਾਣੇ ਵਾਲਾ ਸਭ ਕੁਝ ਹੋਣ ਦੇ ਬਾਵਜੂਦ ਰੌਣਕ ਜਿਹੀ ਨਹੀਂ ਸੀ। ਰੌਣਕ ਬੰਦਿਆਂ ਨਾਲ ਹੁੰਦੀ ਐ। ਤੇ ਜਿਸ ਘਰ ਦਾ ਇੱਕੋ ਇੱਕ ਜਵਾਨ ਪੁੱਤ ਹਕੂਮਤ ਨੇ ਚੁੱਕ ਕੇ ਕਿੱਧਰੇ ਖਪਾ ਦਿੱਤਾ ਹੋਵੇ, ਉਸ ਘਰ ਵਿੱਚ ਕਾਹਦੀ ਰੌਣਕ ਰਹਿਣੀ ਐ।

ਮੈਂ ਆਪਣੇ-ਆਪ ਨੂੰ ਅਗਲੇ ਪਲਾਂ ਲਈ ਤਿਆਰ ਕਰ ਰਿਹਾ ਸਾਂ। ਜਦ ਵੀ ਕਿਸੇ ਇਹੋ ਜਿਹੇ ਪਰਿਵਾਰ ਕੋਲ ਜਾਈਏ, ਜਿਨ੍ਹਾਂ ਦੇ ਜਵਾਨ ਮੁੰਡਾ ਸਰਕਾਰ ਨੇ ਚੁੱਕ ਕੇ ਗਾਇਬ ਕਰ ਦਿੱਤਾ ਹੋਵੇ ਤਾਂ ਬੜੇ ਜਜ਼ਬਾਤੀ ਤੂਫ਼ਾਨ ਨਾਲ ਟੱਕਰ ਲੈਣੀ ਪੈਂਦੀ ਹੈ। ਟੱਬਰ ਦਾ ਹਰ ਮੈਂਬਰ ਉਸ ਗਾਇਬ ਕਰ ਦਿੱਤੇ ਗਏ ਸ਼ਖਸ ਨਾਲ ਜੁੜੀਆਂ ਆਪਣੀਆਂ ਯਾਦਾਂ ਸਾਂਝੀਆਂ ਕਰਦਾ ਹੈ। ਦਿਲ ਭਰ-ਭਰ ਆਉਂਦਾ ਹੈ। ਹੰਝੂਆਂ ਦੇ ਦਰਿਆ ਅੱਖੀਆਂ ਰਾਹੀਂ ਵਗਦੇ ਹਨ। ਮਾਂਵਾਂ ਦੇ ਹਉਕੇ ਸੁਣ ਕੇ ਗੱਲ ਨਹੀਂ ਔੜਦੀ ਕਿ ਕੀ ਕਹਿ ਕੇ ਧਰਵਾਸ ਦੇਈਏ? ਭੈਣਾਂ ਦੇ ਹੰਝੂਆਂ ਨੂੰ ਕੀ ਕਹਿ ਕੇ ਰੋਕੀਏ। ਕੋਲ ਬੈਠੇ ਹਰੇਕ ਜਣੇ ਨੂੰ ਲੱਗਦਾ ਹੁੰਦਾ ਕਿ ਇਹ ਡਾਇਰੀ, ਪੈੱਨ ਤੇ ਕੈਮਰੇ ਲੈ ਕੇ ਸਾਡੇ

ਘਰ ਆਇਆ ਬੰਦਾ ਸ਼ਾਇਦ ਹੁਣ ਈ ਕਹਿ ਦੇਵੇ ਕਿ "ਮੈਂ ਤੁਹਾਡੇ ਪੁੱਤ ਨੂੰ ਵੇਖਿਆ ਸੀ, ਉਹ ਫਲਾਣੇ ਥਾਣੇ ਵਿਚ ਸੀ, ਉਹਨੂੰ ਬਹੁਤ ਕੁੱਟਿਆ ਸੀ, ਤਸੀਹੇ ਝੱਲਦਿਆਂ ਈ ਉਹ ਦਮ ਤੋੜ ਗਿਆ, ਫੇਰ ਉਹਦਾ ਫਲਾਣੇ ਥਾਂ ਸਸਕਾਰ ਕਰਤਾ ਸੀ।"

ਕਈ ਬਾਪੂ ਪੁੱਛ ਲੈਂਦੇ ਨੇ, "ਤੁਸੀਂ ਤਾਂ ਤੁਰਦੇ-ਫਿਰਦੇ ਰਹਿੰਦੇ ਓ, ਕਈ ਗੱਲਾਂ ਦਾ ਪਤਾ ਲੱਗਦਾ ਰਹਿੰਦਾ, ਜੇ ਕਿਤੇ ਸਾਡੇ ਮੁੰਡੇ 'ਛਿੰਦੇ' ਬਾਰੇ ਗੱਲ ਪਤਾ ਲੱਗੀ ਤਾਂ ਜ਼ਰੂਰ ਦੱਸਿਓ, ਆਹ ਫੋਟੋ ਆ ਓਹਦੀ, ਤੁਸੀਂ ਕੋਲ ਰੱਖ ਲਓ, ਕਦੇ ਕੋਈ ਮਿਲ ਪੈਂਦਾ ਹੁੰਦਾ ਜਿਹੜਾ ਸਾਡੇ ਮੁੰਡੇ ਨੂੰ ਮਿਲਿਆਂ ਹੋਵੇ। ਦੱਸਿਓ ਜ਼ਰੂਰ ਜੇ ਕੁਛ ਪਤਾ ਲੱਗਾ, ਉਹਦੇ ਮੂੰਹ ਉੱਤੇ ਖੱਬੀ ਗੱਲ੍ਹ ਉੱਪਰ ਕੱਟ ਦਾ ਨਿਸ਼ਾਨ ਸੀ, ਨਿੱਕਾ ਹੁੰਦਾ ਸੱਟ ਲਵਾ ਬੈਠਾ ਸੀ...।"

ਇਹੋ ਜਿਹਾ ਮਹੌਲ ਬੰਦੇ ਨੂੰ ਬਦੋਬਦੀ ਰੋਣ ਵਾਲਾ ਕਰ ਦਿੰਦਾ ਕਿ ਕਿਵੇਂ ਇਹ ਲੋਕ 25-30 ਸਾਲ ਪਹਿਲਾਂ ਗਾਇਬ ਹੋ ਚੁੱਕੇ ਬੰਦੇ ਦੀ ਨਿਸ਼ਾਨੀ ਨਹੀਂ ਭੁੱਲੇ। ਕਈ ਘਰਾਂ ਵਿਚ ਭੈਣ ਵਾਰ-ਵਾਰ ਕਹੂਗੀ, "ਆਖਰੀ ਦਿਨ ਐਸ ਸ਼ੀਸ਼ੇ ਮੂਹਰੇ ਖੜ੍ਹ ਪੱਗ ਬੰਨ੍ਹ ਕੇ ਗਿਆ ਸੀ...।" ਕਈ ਥਾਂ ਬੜੀ ਅਜੀਬ ਸਥਿਤੀ ਬਣ ਜਾਂਦੀ ਐ ਜਦ ਕਿਸੇ ਗਾਇਬ ਹੋ ਚੁੱਕੇ ਬੰਦੇ ਦਾ ਭਰਾ ਤੁਹਾਨੂੰ ਬਾਕੀਆਂ ਤੋਂ ਪਰ੍ਹਾਂ ਲਿਜਾ ਕੇ ਖੀਸੇ ਨੂੰ ਹੱਥ ਪਾ ਕੇ ਨੋਟ ਕੱਢ ਕੇ ਗੱਲ ਤੋਰਦਾ, "ਜਿੰਨਾ ਮਰਜ਼ੀ ਖਰਚਾ ਹੋ ਜੇ, ਕੋਈ ਪਰਵਾਹ ਨਹੀਂ, ਸਾਡੇ 'ਬਿੱਕਰ' ਦਾ ਤੁਸੀਂ ਲਾਜਮੀ ਪਤਾ ਕਰਨਾ..।" ਬੋਲਾਂ ਵਿਚ ਦ੍ਰਿੜ੍ਹਤਾ ਤੇ ਹੁਕਮ ਵਰਗੀ ਭਾਵਨਾ ਹੁੰਦੀ ਐ। ਜਿਵੇਂ ਮਾਣ ਨਾਲ ਕਿਸੇ ਨੂੰ ਕਹੀਦੈ ਕਿ ਇਹ ਕੰਮ ਤੈਨੂੰ ਹਰ ਹੀਲੇ ਕਰਨਾ ਈ ਪੈਣਾ।

ਉੱਜੜੇ ਹੋਏ ਘਰਾਂ ਦੀ ਦਾਸਤਾਨ ਲਿਖਣ ਲਈ ਬੜੇ ਵੱਡੇ ਜਿਗਰੇ ਦੀ ਲੋੜ ਪੈਂਦੀ ਐ। ਮਾਂਵਾਂ ਦੇ ਹਉਕੇ, ਭੈਣਾਂ ਦੇ ਹੰਝੂ, ਬਾਪੂ ਦੇ ਸਵਾਲਾਂ ਦਾ ਦਰਿਆ ਲੰਘ ਕੇ ਜਦ ਕਿਸੇ ਗਾਇਬ ਕਰ ਦਿੱਤੇ ਸਿੰਘ ਦੀ ਜੀਵਨ-ਸਾਥਣ ਤੇ ਬੱਚਿਆਂ ਨਾਲ ਸਾਮ੍ਹਣਾ ਹੁੰਦਾ ਹੈ ਤਾਂ ਕਹਿੰਦੇ ਕਹਾਉਂਦੇ ਬੰਦੇ ਦੀ ਵੀ ਜ਼ੁਬਾਨ ਖੁਦ-ਬ-ਖੁਦ ਖਾਮੋਸ਼ ਹੋ ਜਾਂਦੀ ਹੈ। ਜਵਾਨ ਹੋ ਚੁੱਕੀ ਸ਼ਹੀਦ ਸਿੰਘ ਦੀ ਧੀ ਕਹਿੰਦੀ ਹੈ, "ਮੈਨੂੰ ਮੇਰੇ ਪਾਪਾ ਬਹੁਤ ਪਿਆਰ ਕਰਦੇ ਸੀ, ਮੈਨੂੰ ਸਕੂਲ ਦਾਖਲ ਕਰਵਾ ਕੇ ਲਾਲ ਰੰਗ ਦਾ ਸਾਈਕਲ ਲੈ ਕੇ ਦਿੱਤਾ ਸੀ, ਪਾਪਾ ਕਹਿੰਦੇ ਹੁੰਦੇ ਸੀ ਤੂੰ ਮੇਰੀ ਧੀ ਨਹੀਂ, ਮੇਰਾ ਪੁੱਤ ਐਂ, ਕਹਿੰਦੇ ਹੁੰਦੇ ਸੀ ਤੈਨੂੰ ਮੈਂ ਡਾਕਟਰ ਬਣਾਉਣੈ..।" ਹੰਝੂਆਂ ਨਾਲ ਭਰੀਆਂ ਅੱਖਾਂ ਦੱਸਦੀਆਂ ਨੇ ਕਿ ਹੁਣ ਡਾਕਟਰ ਤਾਂ ਕੀ ਬਣ ਹੋਣਾ, ਹੁਣ ਤਾਂ ਦਸਵੀਂ ਕਰਵਾ ਕੇ ਈ ਘਰ ਦਿਆਂ ਨੇ ਹਟਾ ਲੈਣਾ। ਕੋਲ ਹੀ ਬੈਠਾ ਸ਼ਹੀਦ ਸਿੰਘ ਦਾ ਪੁੱਤਰ ਦੱਸ ਰਿਹਾ ਹੁੰਦਾ ਹੈ, "ਹੁਣ ਤਾਂ ਕਈ ਸੰਸਥਾਵਾਂ ਵਾਲੇ ਆਉਣ ਲੱਗ ਪਏ, ਹੁਣ ਮੱਦਦ ਵੀ ਹੋਣ ਲੱਗ ਪਈ, ਪਹਿਲਾਂ ਬਹੁਤ ਮਾੜੇ ਦਿਨ ਵੇਖੇ ਨੇ ਅਸੀਂ...।" ਸ਼ਹੀਦ ਸਿੰਘ ਦੀ ਸਿੰਘਣੀ ਮਹੌਲ ਨੂੰ ਹੋਰ ਗਮਗੀਨ ਕਰ ਦਿੰਦੀ ਹੈ, "ਮੇਰੇ ਪੇਕੇ ਬੜਾ ਸਾਥ ਦਿੰਦੇ ਰਹੇ। ਜਦ 'ਏਹਨਾਂ' ਨੂੰ ਚੁੱਕ ਕੇ ਗਾਇਬ ਕਰ'ਤਾ ਸੀ ਤਾਂ ਮੇਰੇ ਨਾਲ ਮੇਰਾ ਭਰਾ ਬੜੀ ਭੱਜ-ਨੱਠ ਕਰਦਾ ਰਿਹਾ, ਅਸੀਂ ਅਰਜੀਆਂ ਦਿੱਤੀਆਂ, ਅਦਾਲਤਾਂ 'ਚ ਗਏ। ਪਰ ਛੇ ਕੁ ਮਹੀਨੇ ਬਾਅਦ ਇੱਕ ਦਿਨ ਮੇਰਾ ਭਰਾ ਇੱਥੇ ਮੈਨੂੰ ਛਡ ਕੇ ਸਕੂਟਰ 'ਤੇ ਪਿੰਡ ਨੂੰ ਗਿਆ, ਉਹ ਵੀ ਗਾਇਬ ਕਰ'ਤਾ। ਫੇਰ ਅਸੀਂ ਡਰ'ਗੇ। ਫੇਰ ਪੈਰਵਾਈ ਨਹੀਂ ਕੀਤੀ ਪਰ ਓਹ ਵਾਹਿਗੁਰੂ ਬੜਾ ਬੇਅੰਤ ਆ। ਪਿੱਛੇ ਜਿਹੇ ਕਿਸੇ ਨੇ ਦੱਸਿਆ ਬਈ ਜਿਹੜੇ ਪੁਲਸ ਅਫ਼ਸਰ ਨੇ 'ਏਹਨਾਂ' ਨੂੰ



ਤੇ ਮੇਰੇ ਭਰਾ ਨੂੰ ਮਾਰਿਆ ਸੀ, ਉਹਨੂੰ ਕਿਸੇ ਹੋਰ ਕੇਸ ਵਿਚ ਉਮਰ ਕੈਦ ਹੋ'ਗੀ। ਕਹਿੰਦੇ ਉਹਨੇ ਬੜੇ ਈ ਮੁੰਡੇ ਚੁੱਕ-ਚੁੱਕ ਮਾਰੇ ਸੀ... ਬਈ ਮੈਂ ਵੱਡਾ ਅਫਸਰ ਬਣਨਾ। ਹੁਣ ਬੈਠਾ ਰਹੂ ਸੀਖਾਂ ਪਿੱਛੇ...।"

ਸ਼ਹੀਦ ਸਿੰਘ ਦੀ ਸਿੰਘਣੀ ਦੇ ਰੋਹ ਭਰੇ ਬੋਲ ਤੇ ਚੰਗਿਆੜੇ ਛੱਡਦੀਆਂ ਅੱਖਾਂ ਜਿੱਥੇ ਜ਼ਾਲਮ ਹਕੂਮਤ ਦੇ ਵਿਰੋਧ ਵਿਚ ਡਟੇ ਹੁੰਦੇ ਨੇ, ਓਥੇ ਨਾਲ ਹੀ ਵਾਹਿਗੁਰੂ ਦੇ ਹੁਕਮ ਨੂੰ ਮੰਨਣ ਦਾ ਸੁਨੇਹਾ ਵੀ ਦੇ ਰਹੇ ਹੁੰਦੇ ਹਨ। ਇਹੋ ਜਿਹੇ ਮਹੌਲ ਵਿਚ ਦੀ ਅਕਸਰ ਹੀ ਲੰਘਣਾ ਪੈਂਦਾ ਹੈ। ਅੱਜ ਅਮਰਾਲੀ ਪਿੰਡ ਦੇ ਇਸ ਘਰ ਵਿਚ ਵੀ ਇਹੀ ਮਹੌਲ ਉਡੀਕ ਰਿਹਾ ਹੈ।

ਸ਼ਹੀਦ ਕੁਲਦੀਪ ਸਿੰਘ ਦੇ ਪਿਤਾ ਸ. ਅਜੈਬ ਸਿੰਘ ਘਰ ਨਹੀਂ ਸੀ। ਘਰਦਿਆਂ ਨੇ ਕਿਹਾ, "ਉਹ ਚੰਡੀਗੜ੍ਹ ਗਏ ਨੇ ਵਕੀਲ ਕੋਲ, ਕੇਸ ਬਾਰੇ ਸਲਾਹ ਕਰਨ, 4 ਅਗਸਤ ਤਰੀਕ ਐ ਨਾ ਹੁਣ..।"

ਮੈਨੂੰ ਅਫਸੋਸ ਹੋਇਆ ਕਿ ਮੈਂ 'ਧਰਤੀ ਹੇਠਲੇ ਬਲਦ' ਵਰਗੇ ਜਿਗਰੇ ਵਾਲੇ ਸ. ਅਜੈਬ ਸਿੰਘ ਨੂੰ ਮਿਲ ਨਹੀਂ ਸਕਿਆ। ਦਿਲ ਨੂੰ ਸਮਝਾਇਆ, "ਕਦੇ ਫੇਰ ਸਹੀ।" ਘਰ ਵਿਚ ਸ਼ਹੀਦ ਕੁਲਦੀਪ ਸਿੰਘ ਦੇ ਮਾਤਾ ਗੁਰਮੀਤ ਕੌਰ ਸਨ, ਉਹ ਹੁਣ ਤਕ ਆਪਣੇ ਪੁੱਤ ਦੀ ਨਿਸ਼ਾਨੀ, ਉਹਦਾ ਬਟੂਆ ਸਾਂਭੀ ਬੈਠੇ ਨੇ। ਸ. ਕੁਲਦੀਪ ਸਿੰਘ ਦੀਆਂ ਫੋਟੋਆਂ ਵਿਖਾਉਣ ਮੌਕੇ ਉਹਨਾਂ ਦੇ ਚੇਹਰੇ ਦੇ ਹਾਵ-ਭਾਵ ਤੇ ਉਹਨਾਂ ਦੇ ਬੋਲ ਉਸ ਵੇਦਨਾ ਨੂੰ ਬਿਆਨ ਕਰਦੇ ਸਨ, ਜਿਹੜੀ ਪੀੜ ਇਕਲੌਤੇ ਪੁੱਤ ਦੇ ਗਾਇਬ ਹੋਣ ਵਾਲੇ ਕਾਲਜੇ ਨੂੰ ਝੱਲਣੀ ਪੈਂਦੀ ਹੈ। ਮਾਤਾ ਜੀ ਅੱਜ ਵੀ ਉਹਦੇ ਕੱਪੜੇ ਤੇ ਬੂਟ ਸੰਭਾਲੀ ਬੈਠੇ ਨੇ ਕਿ ਕੀ ਪਤਾ ਕਿਤੋਂ ਪੁੱਤ ਜਿਊਂਦਾ ਨਿਕਲ ਆਵੇ!

ਸ. ਕੁਲਦੀਪ ਸਿੰਘ ਦੀ ਚਚੇਰੀ ਭੈਣ ਜਸਵੀਰ ਕੌਰ ਉਸ ਵੇਲੇ ਨਾਲ ਸੀ, ਜਦ ਮੋਰਿੰਡੇ ਵਿਚ ਪੁਲੀਸ ਨੇ ਸ. ਕੁਲਦੀਪ ਸਿੰਘ ਨੂੰ ਅਗਵਾ ਕੀਤਾ ਸੀ। ਉਸ ਨੇ ਅਦਾਲਤ ਵਿਚ ਠੋਸ ਬਿਆਨ ਦਿੱਤੇ ਨੇ ਕਿ ਮੇਰਾ ਵੀਰ ਮੈਨੂੰ ਦਵਾਈ ਦਿਵਾਉਣ ਗਿਆ ਸੀ ਤੇ ਮੇਰੇ ਰੌਲਾ ਪਾਉਂਦਿਆਂ ਪੁਲੀਸ ਨੇ ਚੁੱਕਿਆ ਹੈ। ਭੈਣ ਨੇ ਬੇਖੌਫ਼ ਹੋ ਕੇ ਉਹਨਾਂ ਅਫ਼ਸਰਾਂ ਦੇ ਨਾਂ ਲਏ ਤੇ ਪਛਾਣ ਕੀਤੀ ਜਿਨ੍ਹਾਂ ਨੇ ਇਹ ਵਾਰਦਾਤ ਕੀਤੀ ਸੀ। ਪਰਿਵਾਰ ਨੂੰ ਬੜਾ ਡਰਾਇਆ-ਧਮਕਾਇਆ, ਲਾਲਚ ਦਿੱਤੇ ਪਰ ਜਿਸ ਘਰ ਦਾ 21-22 ਸਾਲ ਦਾ ਜਵਾਨ ਪੁੱਤ ਚੁੱਕ ਕੇ ਗਾਇਬ ਕਰ ਦਿੱਤਾ ਹੋਵੇ, ਉਹ ਕਿਵੇਂ ਸਬਰ ਨਾਲ ਬਹਿ ਜਾਣ!

ਇਸ ਕੇਸ ਵਿਚ ਕਈ ਮੋੜ-ਘੋੜ ਆਏ। 31 ਮਈ 2014 ਦੇ ਅਖ਼ਬਾਰਾਂ ਵਿਚ ਖ਼ਬਰ ਸੀ ਕਿ ਪਾਕਿਸਤਾਨ ਵਿਚ ਸਿੱਖ ਖਾੜਕੂਆਂ ਨੇ ਫਿਰ ਹੋਂਦ ਦਰਸਾਈ ਹੈ। ਇਸ ਵਿਚ ਵਿਸ਼ੇਸ਼ ਕਰਕੇ ਸ. ਕੁਲਦੀਪ ਸਿੰਘ ਵਾਸੀ ਅਮਰਾਲੀ ਦਾ ਜ਼ਿਕਰ ਸੀ। ਇਸ ਖ਼ਬਰ ਦਾ ਭੇਤ 3 ਜੂਨ ਨੂੰ ਸਮਝ ਲੱਗਾ ਜਦ ਆਹਲਾ ਪੁਲੀਸ ਅਧਿਕਾਰੀਆਂ ਵਿਰੁੱਧ ਅਦਾਲਤ ਵਿਚ ਉਸੇ ਸ. ਕੁਲਦੀਪ ਸਿੰਘ ਅਮਰਾਲੀ ਨੂੰ ਝੂਠੇ ਪੁਲਸ ਮੁਕਾਬਲੇ ਵਿਚ ਕਤਲ ਕਰਨ ਲਈ ਦੋਸ਼ੀ ਮੰਨਿਆ।

ਸ. ਕੁਲਦੀਪ ਸਿੰਘ ਨੂੰ ਤਾਂ 24 ਅਕਤੂਬਰ 1990 ਵਿਚ ਮੋਰਿੰਡੇ ਤੋਂ ਅਗਵਾ ਕਰਕੇ

ਪੁਲੀਸ ਕਰਮਚਾਰੀਆਂ ਨੇ ਤਸ਼ੱਦਦ ਕਰਨ ਮਗਰੋਂ ਮਾਰ ਦਿੱਤਾ ਸੀ। ਸ. ਅਨੂਪ ਸਿੰਘ ਸ. ਕੁਲਦੀਪ ਸਿੰਘ ਦਾ ਚਾਚਾ ਹੀ ਉਸ ਦਾ ਮਾਸੜ ਲੱਗਦਾ ਸੀ, ਉਹ ਆਪਣੇ ਭਰਾ ਸ. ਅਜੈਬ ਸਿੰਘ ਦੇ ਨਾਲ ਹੋ ਕੇ ਪੈਰਵਾਈ ਕਰਦਾ ਰਿਹਾ। ਦੋਵੇਂ ਭਰਾ ਸ. ਕੁਲਦੀਪ ਸਿੰਘ ਨੂੰ ਪੁਲੀਸ ਤੋਂ ਬਚਾਉਣ ਲਈ ਭੱਜ-ਨੱਠ ਕਰਦੇ ਰਹੇ ਕਿਉਂਕਿ ਸੀ.ਆਈ.ਏ. ਸਟਾਫ ਵਿੱਚੋਂ ਛੁੱਟ ਕੇ ਆਏ ਦੋ ਨੌਜਵਾਨਾਂ ਨੇ ਦੱਸਿਆ ਸੀ ਕਿ ਕੁਲਦੀਪ ਸਿੰਘ ਸੀ.ਆਈ.ਏ. ਸਟਾਫ ਰੂਪਨਗਰ ਵਿੱਚ ਹੀ ਬੰਦ ਹੈ। ਅਗਵਾ ਤੋਂ 6-7 ਮਹੀਨੇ ਬਾਅਦ 15 ਮਈ 1991 ਨੂੰ ਇੱਕ ਅਖ਼ਬਾਰ 'ਅੰਗਰੇਜ਼ੀ ਟ੍ਰਿਬਿਊਨ' ਵਿੱਚ ਪਟਿਆਲਾ ਦੇ ਤਤਕਾਲੀ ਐੱਸ.ਐੱਸ.ਪੀ. ਐੱਸ.ਕੇ. ਸ਼ਰਮਾ ਦੇ ਹਵਾਲੇ ਨਾਲ ਖ਼ਬਰ ਛਾਪੀ ਗਈ ਸੀ ਕਿ ਕੁਲਦੀਪ ਸਿੰਘ, ਜ਼ਿਲ੍ਹਾ ਪਟਿਆਲਾ 'ਚ ਪੈਂਦੇ ਪਿੰਡ ਠੂਹੀਵਾਲ ਨੇੜੇ ਇੱਕ ਮਈ ਨੂੰ ਪੁਲੀਸ ਮੁਕਾਬਲੇ ਵਿੱਚ ਮਾਰਿਆ ਗਿਆ। ਪਰ ਪਰਿਵਾਰ ਨੂੰ ਉਸ ਦੀ ਲਾਸ਼ ਤੱਕ ਨਹੀਂ ਦਿੱਤੀ ਗਈ।

1990-91 ਦੇ ਉਸ ਦੌਰ ਵਿੱਚ ਸਿੱਖ ਨੌਜਵਾਨਾਂ ਦਾ ਜੋ ਕਤਲੇਆਮ ਹੋ ਰਿਹਾ ਸੀ, ਉਸ ਦੀ ਹਨੇਰੀ ਐਨੀ ਤੇਜ਼ ਸੀ ਕਿ ਮਾਰੇ ਜਾਣ ਵਾਲਿਆਂ ਦੇ ਪਰਿਵਾਰ ਕਨੂੰਨੀ ਚਾਰਾਜੋਈ ਕਰਨ ਜੋਗੇ ਵੀ ਨਹੀਂ ਸੀ। ਪੁਲੀਸ ਨੂੰ ਖੁੱਲ੍ਹੇ ਹੱਕ ਸਨ ਕਿ ਜਿਸ ਨੂੰ ਮਰਜ਼ੀ ਚੁੱਕ ਕੇ ਤਸੀਹੇ ਦਿਓ ਤੇ ਜੇ ਮਰ ਜਾਵੇ ਤਾਂ ਝੂਠੀ ਕਹਾਣੀ ਲਿਖ ਕੇ ਅਖ਼ਬਾਰਾਂ ਵਿੱਚ ਛਪਵਾ ਦੇਵੋ। ਹਰੇਕ ਪੁਲਸੀਏ ਨੂੰ ਤਰੱਕੀ ਲੈਣ ਦਾ ਇਹ ਸੌਖਾ ਰਾਹ ਲੱਗਦਾ ਸੀ ਕਿ ਕਿਸੇ ਵੀ ਸਿੱਖ ਨੂੰ ਕਤਲ ਕਰਕੇ ਦਾਅਵਾ ਕਰ ਦਿੱਤਾ ਜਾਵੇ ਕਿ 'ਚੋਟੀ ਦਾ ਦਹਿਸ਼ਤਗਰਦ ਮਾਰਿਆ ਗਿਆ'। ਤਰੱਕੀਆਂ ਤੇ ਇਨਾਮਾਂ ਦੀ ਦੌੜ ਵਿੱਚ ਪੰਜਾਬ ਦੇ ਹਰ ਘਰ ਵਿੱਚ ਸੱਥਰ ਵਿਛ ਰਹੇ ਸੀ। ਵਕੀਲ, ਅਧਿਆਪਕ, ਪੱਤਰਕਾਰ, ਸਰਪੰਚ ਤੇ ਹੋਰ ਮੋਹਤਬਰ; ਕੋਈ ਵੀ ਸੁਰੱਖਿਅਤ ਨਹੀਂ ਸੀ। ਬੇਤਹਾਸ਼ਾ ਖ਼ੂਨ ਵਗ ਰਿਹਾ ਸੀ। ਮਾਵਾਂ ਦੀਆਂ ਗੋਦਾਂ ਸੁੰਞੀਆਂ ਹੋ ਰਹੀਆਂ ਸੀ। ਭੈਣਾਂ ਦੇ ਵੀਰ ਮਰ ਰਹੇ ਸੀ। ਮਾਪਿਆਂ ਦੇ ਬੁਢੇਪਿਆਂ ਦੀਆਂ ਡੰਗੋਰੀਆਂ ਨੂੰ ਅਣਪਛਾਤੀਆਂ ਲਾਸ਼ਾਂ ਕਹਿ ਕੇ ਫੂਕਿਆ ਜਾ ਰਿਹਾ ਸੀ। ਸਾਰਾ ਪੰਜਾਬ ਇੱਕ ਕਤਲਗਾਹ ਬਣਿਆ ਪਿਆ ਸੀ। ਐਹੋ ਜਿਹੇ ਦੌਰ ਵਿੱਚ ਆਪਣੇ ਮਾਰੇ ਗਏ ਪੁੱਤ ਲਈ ਲੋਕ ਚਾਰਾਜੋਈ ਕਰਦੇ ਵੀ ਤਾਂ ਕਿਵੇਂ ਕਰਦੇ? ਹਰ ਮੋੜ 'ਤੇ ਨਾਕੇ ਲਾ ਕੇ ਪੁਲਸੀਏ ਪੁੱਛ ਰਹੇ ਹੁੰਦੇ ਸੀ ਕਿ ਕਿੱਥੋਂ ਆਏ ਹੋ, ਕਿਉਂ ਆਏ ਹੋ?

ਪਰ ਫੇਰ ਵੀ ਧੰਨ ਹਨ ਪਿੰਡ ਅਮਰਾਲੀ ਵਾਸੀ ਅਜੈਬ ਸਿੰਘ ਜੋ 1990 ਵਿੱਚ ਅਗਵਾ ਹੋਏ ਅਤੇ ਝੂਠੇ ਪੁਲੀਸ ਮੁਕਾਬਲੇ ਵਿੱਚ ਮਾਰੇ ਗਏ ਇਕਲੌਤੇ ਪੁੱਤਰ ਦਾ ਇਨਸਾਫ ਲੈਣ ਲਈ ਦਰ-ਦਰ ਦੀਆਂ ਠੋਕਰਾਂ ਖਾਂਦੇ ਰਹੇ। ਕਨੂੰਨੀ ਲੜਾਈ ਲਈ ਪੈਸੇ ਦਾ ਜੁਗਾੜ ਕਰਦਿਆਂ ਢਾਈ ਏਕੜ ਪੈਲੀ ਅਤੇ ਕੁਝ ਹੋਰ ਜਾਇਦਾਦ ਵੀ ਵਿਕ ਚੁੱਕੀ ਹੈ। ਵੱਡੇ ਅਹੁਦਿਆਂ ਉੱਪਰ ਬਿਰਾਜਮਾਨ ਪੁਲੀਸ ਅਫਸਰਾਂ ਕੋਲ ਹਕੂਮਤੀ ਛਤਰ-ਛਾਇਆ ਸੀ ਤੇ ਉਹ ਹਰ ਹੀਲਾ ਵਰਤ ਕੇ ਸ. ਅਜੈਬ ਸਿੰਘ ਨੂੰ ਘਰ ਬਿਠਾਉਣਾ ਚਾਹੁੰਦੇ ਸਨ। ਬੜੇ ਲਾਲਚ ਦਿੱਤੇ ਗਏ, ਬੜੀਆਂ ਪੇਸ਼ਕਸ਼ਾਂ ਹੋਈਆਂ ਪਰ ਉਹ ਡਟਿਆ ਰਿਹਾ। ਪੁਲੀਸ ਅਫਸਰ ਹੈਰਾਨ ਸੀ ਕਿ ਹੋਰ ਕਈਆਂ ਨੂੰ ਤਾਂ ਅਸੀਂ ਬੜਾ ਸੌਖਾ ਕਾਬੂ ਕਰ ਲਿਆ ਪਰ ਇਹ ਸ. ਅਜੈਬ ਸਿੰਘ ਕਿਉਂ ਖਾਮੋਸ਼ ਨਹੀਂ ਹੁੰਦਾ!

ਪੁਲਸੀਆਂ ਨੇ ਪੰਜਾਬ ਵਿੱਚ ਜੋ ਹੋਰ ਅਨੇਕਾਂ ਬੇਦੋਸ਼ੇ ਸਿੱਖ ਮਾਰੇ ਨੇ, ਉਹਨਾਂ ਵਿੱਚੋਂ ਕਈਆਂ



ਦੇ ਪਰਿਵਾਰਾਂ ਨੂੰ 'ਖਾਮੋਸ਼ ਰਹਿਣ ਦੀ ਕੀਮਤ ਦੇ ਕੇ' ਕਈ ਪੁਲਸੀਆਂ ਨੇ ਇੱਕ ਨਵਾਂ ਰਾਹ ਪੈਦਾ ਕੀਤਾ ਹੋਇਆ ਹੈ ਕਿ ਕਿਸੇ ਵੀ ਸਿੱਖ ਨੂੰ ਚੁੱਕ ਕੇ, ਮਾਰ ਕੇ, ਤਰੱਕੀ ਤੇ ਇਨਾਮ ਲੈ ਕੇ, ਫੇਰ ਪੈਰਵਾਈ ਕਰਨ ਵਾਲਿਆਂ ਦੀ ਅਵਾਜ਼ ਇੰਞ ਬੰਦ ਕਰ ਦੇਈਦੀ ਹੈ। ਕਈ ਵਾਰ ਪੁਲਸ ਵਾਲੇ ਪੈਰਵਾਈ ਕਰਨ ਵਾਲੇ ਨੂੰ ਡਰਾਉਣ ਲਈ ਪਰਿਵਾਰ ਦਾ ਇੱਕ ਹੋਰ ਬੰਦਾ ਵੀ ਮਰਵਾ ਦਿੰਦੇ। ਸ. ਅਜੈਬ ਸਿੰਘ ਨੂੰ ਇਨਸਾਫ਼ ਦੀ ਜੰਗ ਲੜਨੋ ਰੋਕਣ ਲਈ ਵੀ ਹਕੂਮਤੀ ਦਰਿੰਦਿਆਂ ਨੇ ਇਹੀ ਰਾਹ ਫੜਿਆ। ਉਸ ਦੇ ਭਰਾ ਵਕੀਲ ਅਨੂਪ ਸਿੰਘ ਨੂੰ ਜ਼ਾਲਮ ਹਕੂਮਤ ਦਾ ਸ਼ਿਕਾਰ ਬਣਨਾ ਪੈ ਗਿਆ। ਵਕੀਲ ਅਨੂਪ ਸਿੰਘ ਦੀਆਂ ਲੱਤਾਂ ਤੇਜ਼ਾਬ ਨਾਲ ਸਾੜ ਕੇ ਕਤਲ ਕਰ ਦਿੱਤਾ। ਪਰ ਆਪਣੇ ਭਰਾ ਦੀ ਮੌਤ ਮਗਰੋਂ ਉਹ ਹੋਰ ਵੀ ਵੱਧ ਦ੍ਰਿੜ੍ਹਤਾ ਨਾਲ ਡਟ ਗਿਆ। ਬੇਸ਼ਕ ਇਸ ਜੰਗ ਨੇ ਆਰਥਿਕ ਪੱਖ ਤੋਂ ਉਹਦੇ ਪੱਲੇ ਕੱਖ ਨਹੀਂ ਰਹਿਣ ਦਿੱਤਾ ਪਰ ਜੰਗ ਜਾਰੀ ਹੈ। ਆਪਣੇ ਮਰਹੂਮ ਭਰਾ ਅਨੂਪ ਸਿੰਘ ਦੇ ਪਰਿਵਾਰ ਸਮੇਤ ਰਹਿ ਰਹੇ ਅਜੈਬ ਸਿੰਘ ਅਨੁਸਾਰ ਇਸ ਮਾਮਲੇ ਵਿੱਚ ਕਈ ਵਾਰ ਉਸ 'ਤੇ ਦਬਾਅ ਵੀ ਪਿਆ ਪਰ ਉਹ ਕਿਸੇ ਅੱਗੇ ਨਹੀਂ ਝੁਕਿਆ।

ਇਸ ਦੌਰਾਨ 1998 ਵਿੱਚ ਇੰਟਰਨਲ ਇੰਟੈਲੀਜੈਂਸ ਦੇ ਏ.ਡੀ.ਜੀ.ਪੀ. ਸ੍ਰੀ ਵਰਮਾ ਨੇ ਮੁੜ ਤੋਂ ਮਾਮਲੇ ਦੀ ਪੜਤਾਲ ਕੀਤੀ ਅਤੇ ਚਾਰ ਪੁਲੀਸ ਅਧਿਕਾਰੀਆਂ ਮੌਜੂਦਾ ਡੀ.ਜੀ.ਪੀ. ਐੱਸ.ਕੇ. ਸ਼ਰਮਾ, ਡੀ.ਆਈ.ਜੀ. (ਸੇਵਾਮੁਕਤ) ਐੱਸ.ਪੀ.ਐੱਸ. ਬਸਰਾ ਅਤੇ ਮੋਰਿੰਡਾ ਥਾਣੇ ਦੇ ਤਤਕਾਲੀ ਐੱਸ.ਐੱਚ.ਓ. ਬਲਕਾਰ ਸਿੰਘ ਅਤੇ ਏ.ਐੱਸ.ਆਈ. ਗੁਰਚਰਨ ਸਿੰਘ (ਹੁਣ ਦੋਵੇਂ ਸੇਵਾਮੁਕਤ) ਖਿਲਾਫ ਮਾਮਲਾ ਦਰਜ ਕੀਤਾ ਗਿਆ। ਫਿਰ ਅਦਾਲਤੀ ਪ੍ਰਕਿਰਿਆ ਸ਼ੁਰੂ ਹੋਈ ।

ਅਜੇ ਇਹਨਾਂ ਪੁਲਸ ਅਧਿਕਾਰੀਆਂ ਨੂੰ ਸਜ਼ਾ ਹੋਣੀ ਹੈ ਤੇ ਫਿਰ ਇਹਨਾਂ ਸਭਨੇ ਉੱਚ ਅਦਾਲਤ ਵਿੱਚੋਂ ਜ਼ਮਾਨਤਾਂ ਕਰਵਾ ਲੈਣੀਆਂ ਹਨ। ਸਿੱਖ ਨੌਜਵਾਨਾਂ ਦੇ ਸੱਥਰ ਵਿਛਾਉਣ ਵਾਲੇ ਇਹੋ ਜਿਹੇ ਅਨੇਕਾਂ ਪੁਲਸ ਅਧਿਕਾਰੀ ਜਦ ਵੀ ਸਜ਼ਾਯਾਫਤਾ ਹੋਏ ਹਨ ਤਾਂ ਉੱਚੀਆਂ ਅਦਾਲਤਾਂ ਵਿੱਚੋਂ ਰਾਹਤ ਲੈਣ ਵਿੱਚ ਸਫਲ ਰਹੇ ਹਨ। ਹੈਰਾਨੀ, ਦੁੱਖ ਤੇ ਅਫਸੋਸ ਦੀ ਗੱਲ ਹੈ ਕਿ ਜਿਸ ਸ. ਕੁਲਦੀਪ ਸਿੰਘ ਨੂੰ ਪੁਲੀਸ ਨੇ 1990-91 ਵਿੱਚ ਮਾਰ ਮੁਕਾਇਆ ਸੀ, ਉਸ ਦੀ ਹੋਂਦ ਪਾਕਿਸਤਾਨ ਵਿੱਚ ਵਿਖਾਉਣ ਲੱਗਿਆਂ, ਭਾਰਤੀ ਮੀਡੀਆ ਨੇ ਭੋਰਾ ਸ਼ਰਮ ਨਹੀਂ ਮੰਨੀ।

ਸ. ਕੁਲਦੀਪ ਸਿੰਘ ਦੀ ਚਚੇਰੀ ਭੈਣ ਜਸਵੀਰ ਕੌਰ ਦੱਸਦੀ ਹੈ, "ਅਸੀਂ ਹਮਉਮਰ ਹੀ ਸਾਂ, ਉਹਦਾ 1968 ਦਾ ਜਨਮ ਸੀ। ਅਸੀਂ ਇਕੱਠੇ ਹੀ ਪੜ੍ਹਦੇ ਰਹੇ ਆਂ। ਸਾਡਾ ਬੜਾ ਪਿਆਰ ਸੀ। ਸਿੱਧੂਪੁਰ ਤੋਂ ਹਟ ਕੇ ਫੇਰ ਬਾਰਵੀਂ ਤਕ ਉਹ ਚਮਕੌਰ ਸਾਹਿਬ ਪੜ੍ਹਦਾ ਰਿਹਾ। ਫੇਰ ਮਾਲਵਾ ਕਾਲਜ ਬੌਂਦਲੀ ਸਮਰਾਲੇ ਬੀ.ਏ. ਵਿੱਚ ਦਾਖਲਾ ਲਿਆ। ਨਾਲ ਈ ਉਸ ਨੇ 'ਗਿਆਨੀ' ਦੀ ਪੜ੍ਹਾਈ ਕੀਤੀ। ਬੀ.ਏ. ਦੂਜੇ ਭਾਗ ਲਈ ਉਹਨੇ ਪਟਿਆਲੇ ਯੂਨੀਵਰਸਿਟੀ ਤੋਂ ਪੱਤਰਵਿਹਾਰ ਰਾਹੀਂ ਦਾਖਲਾ ਲਿਆ ਸੀ, ਜਦ ਇਹ ਭਾਣਾ ਵਰਤਿਆ। ਮੈਂ ਉਹ ਗੱਲ ਕਦੇ ਨਹੀਂ ਭੁੱਲ ਸਕਦੀ ਜਦ ਮੇਰੇ ਸਾਮ੍ਹਣੇ ਇਹ ਪੁਲਸੀਏ ਮੇਰੇ ਵੀਰ ਨੂੰ ਚੁੱਕ ਕੇ ਲੈ ਕੇ ਗਏ ਸੀ। ਨਾਲ ਐੱਸ.ਪੀ. ਬਸਰਾ ਸੀ, ਉਸ ਨੇ ਮੇਰੇ ਰਾਈਫਲ ਦੇ ਬੱਟ ਮਾਰੇ। ਮੇਰਾ ਭਰਾ ਉਹਨਾਂ ਨਾਲ ਲੜਦਾ ਰਿਹਾ, ਪਰ ਉਹ ਕਈ ਜਣੇ ਸੀ, ਧੱਕੇ ਨਾਲ ਚੁੱਕ ਕੇ ਗੱਡੀ ਵਿੱਚ ਸੁੱਟ ਲਿਆ। ਉਹ ਕਿਸੇ ਵੀ ਤਰ੍ਹਾਂ ਦੀ

ਗੈਰਕਨੂੰਨੀ ਕਾਰਵਾਈ ਵਿੱਚ ਨਹੀਂ ਸੀ। ਸਾਡੇ ਪਿੰਡ ਦੇ ਲੋਕ ਤਿੰਨ ਟਰਾਲੀਆਂ ਭਰ ਕੇ ਲੈ ਕੇ ਗਏ। ਓਥੇ ਮੁਹੰਮਦ ਮੁਸਤਫਾ ਅਫਸਰ ਸੀ ਪਰ ਉਹ ਮੰਨੇ ਹੀ ਨਹੀਂ ਜਦਕਿ ਮੇਰੇ ਸਾਹਮਣੇ ਪੁਲੀਸ ਵਾਲੇ ਚੁੱਕ ਕੇ ਲੈ ਕੇ ਗਏ ਨੇ। ਮੈਂ ਅਦਾਲਤ ਵਿੱਚ ਵੀ ਸਾਰਾ ਕੁਝ ਸੱਚ ਦੱਸਿਆ, ਦੋਸ਼ੀਆਂ ਨੂੰ ਜ਼ਰੂਰ ਸਜ਼ਾ ਹੋਣੀ ਚਾਹੀਦੀ ਹੈ..।"

ਹੁਣ ਸ. ਅਜੈਬ ਸਿੰਘ ਦਾ ਪਰਿਵਾਰ ਆਪਣੇ ਭਰਾ ਦੇ ਘਰ ਵਿੱਚ ਰਹਿ ਕੇ ਵਕਤ ਲੰਘਾ ਰਿਹਾ ਹੈ। ਸ. ਕੁਲਦੀਪ ਸਿੰਘ ਦੇ ਚਾਚੇ ਦੇ ਪੁੱਤ ਨੂੰ ਅੱਜ ਵੀ ਯਾਦ ਹੈ ਕਿ ਆਖਰੀ ਦਿਨ ਉਹਦਾ ਵੀਰ ਉਹਨੂੰ ਸਕੂਲ ਛੱਡ ਕੇ ਗਿਆ ਸੀ। ਉਸ ਨੂੰ ਵੀ ਪੁਲੀਸ ਨੇ ਬਹੁਤ ਖੱਜਲ-ਖੁਆਰ ਕੀਤਾ। ਉਹ ਵਕਾਲਤ ਦੀ ਪੜ੍ਹਾਈ ਕਰਦਾ ਸੀ ਕਿ ਪੁਲੀਸ ਨੇ ਚੁੱਕ ਲਿਆ ਤੇ ਤਸ਼ੱਦਦ ਕਰਕੇ ਦਬਾਅ ਪਾਇਆ ਕਿ ਕੇਸ ਵਾਪਸ ਲਵੇ। ਉਸ ਨੂੰ ਬੜਾ ਰੰਜ ਹੈ ਕਿ ਉਸ ਦੇ ਵੀਰ ਨੂੰ ਗੁਰਸਿੱਖੀ ਵਿਚਾਰਾਂ ਦਾ ਹੋਣ ਕਰਕੇ ਕਤਲ ਕਰ ਦਿੱਤਾ ਗਿਆ।

ਕੋਲ ਹੀ ਪਰਿਵਾਰ ਦੀ ਨੂੰਹ ਬੈਠੀ ਹੈ। ਉਸ ਨੇ ਆਪਣੇ ਸਾਰੇ ਗਹਿਣੇ ਪਰਿਵਾਰ ਦੇ ਹਵਾਲੇ ਕਰ ਦਿੱਤੇ ਕਿ ਪੈਸਿਆਂ ਵੱਲੋਂ ਕੇਸ ਦੀ ਪੈਰਵਾਈ ਨਹੀਂ ਰੁਕਣੀ ਚਾਹੀਦੀ। ਟੱਬਰ ਦਾ ਹਰ ਮੈਂਬਰ, ਇਸ ਇਨਸਾਫ਼ ਦੀ ਜੰਗ ਵਿੱਚ ਆਪਣਾ ਬਣਦਾ ਹਿੱਸਾ ਪਾ ਰਿਹਾ ਹੈ। 1990 ਤੋਂ ਅੱਜ 2016 ਆ ਗਿਆ ਹੈ। ਆਰਥਿਕ ਹਾਲਾਤ ਬਿਲਕੁਲ ਬਦਲ ਗਏ ਹਨ। ਘਰ ਦੀ ਕੱਲੀ-ਕੱਲੀ ਇੱਟ ਬੀਤੇ ਜੁਗ ਦੀ ਦਾਸਤਾਨ ਬਿਆਨ ਕਰਦੀ ਹੈ ਪਰ ਸਾਰੇ ਟੱਬਰ ਦੀ ਇੱਕਮੁੱਠਤਾ ਉਸ ਜ਼ਾਲਿਮ ਹਿੰਦੋਸਤਾਨੀ ਸਿਸਟਮ ਨਾਲ ਭਿੜੀ ਹੋਈ ਹੈ, ਜਿਸ ਨੇ ਇਸ ਟੱਬਰ ਦਾ ਪੁੱਤ ਖੋਹ ਲਿਆ। ਪਰਿਵਾਰ ਦੇ ਹਰ ਮੈਂਬਰ ਕੋਲ ਹਕੂਮਤ ਵੱਲੋਂ ਦਿੱਤੇ ਸੰਤਾਪ ਦਾ ਦਰਦ ਹੈ। ਰਿਸ਼ਤੇਦਾਰਾਂ ਨੂੰ ਵੀ ਨਿਸ਼ਾਨਾ ਬਣਨਾ ਪਿਆ। ਪਰ ਫੇਰ ਵੀ ਉਹਨਾਂ ਜ਼ਾਲਮ ਪੁਲਸੀਆਂ ਨਾਲ ਮੱਥਾ ਲਾਉਣ ਲਈ ਇਹ ਪਰਿਵਾਰ ਨਾ ਥੱਕਿਆ, ਨਾ ਟੁੱਟਿਆ, ਨਾ ਮੁੜਿਆ ਤੇ ਨਾ ਲਿਫਿਆ।

ਇਸ ਪਰਿਵਾਰ ਨੇ 'ਸਿੱਖ' ਹੋਣ ਦੀ ਕੀਮਤ ਦਿੱਤੀ ਹੈ। ਪਹਿਲਾਂ ਜਵਾਨ ਪੁੱਤ ਚੁੱਕ ਕੇ ਗਾਇਬ ਕਰ ਦਿੱਤਾ। ਫੇਰ ਹਕੂਮਤੀ ਸਿਸਟਮ ਨੇ ਇਨਸਾਫ਼ ਲਈ ਲੜਾਈ ਲੜਦਿਆਂ ਆਰਥਿਕ ਪੱਖ ਤੋਂ ਪੂਰੀ ਤਰ੍ਹਾਂ ਹੰਭਾਅ ਦਿੱਤਾ। ਹਰ ਵੇਲੇ ਸ. ਅਜੈਬ ਸਿੰਘ ਨੂੰ ਖਤਰਾ ਰਹਿੰਦਾ ਹੈ ਕਿ ਕਿਤੇ ਪੁਲੀਸ ਵਾਲੇ ਚੁੱਕ ਕੇ ਮਾਰ ਹੀ ਨਾ ਦੇਣ।

ਪਰਿਵਾਰ ਦਾ ਸੰਪਰਕ ਨੰਬਰ 97814-31701 ਹੈ। ਕਿਰਪਾ ਕਰਕੇ ਇਸ ਪਰਿਵਾਰ ਦੀ ਮਦਦ ਕੀਤੀ ਜਾਵੇ।

ਇਸ ਪਰਿਵਾਰ ਦੇ ਦੁੱਖਾਂ ਦੀ ਦਾਸਤਾਨ ਐਨੀ ਲੰਮੀ ਹੈ ਕਿ ਮੁਕਣ ਵਿੱਚ ਹੀ ਨਹੀਂ ਆਉਂਦੀ। ਓਥੋਂ ਤੁਰਨ ਵੇਲੇ ਦਿਲ-ਦਿਮਾਗ ਵਿੱਚ ਜਜ਼ਬਾਤਾਂ ਦਾ ਝੱਖੜ ਝੁੱਲ ਰਿਹਾ ਸੀ। ਭਰੇ ਮਨ ਨਾਲ ਗੱਡੀ ਤੋਰ ਲਈ।

* * * * *



# ਦਰਦਾਂ ਦਾ ਦਰਿਆ

ਪੰਥਕ ਸਰਗਰਮੀਆਂ ਵਿੱਚ ਵਿਚਰਦਿਆਂ ਬੜੇ ਰੰਗ ਵੇਖੇ ਨੇ। ਸ਼ਹੀਦੀ ਸਮਾਗਮਾਂ ਮੌਕੇ ਉਹਨਾਂ ਸਿੱਖਾਂ ਦੇ ਵਾਰਿਸ ਪਹੁੰਚੇ ਹੁੰਦੇ ਨੇ, ਜਿਨ੍ਹਾਂ ਨੂੰ ਹਕੂਮਤ ਨੇ ਖ਼ਤਮ ਕਰ ਦਿੱਤਾ। ਉਹਨਾਂ ਨਾਲ ਗੱਲਬਾਤ ਕਰ ਕੇ ਸਪਸ਼ਟ ਹੋਇਆ ਕਿ ਅਸਲ ਵਿੱਚ ਬਹੁਤੇ ਸਿੱਖ ਤਾਂ 'ਹਕੂਮਤੀ ਦਹਿਸ਼ਤਗਰਦੀ' ਦਾ ਸ਼ਿਕਾਰ ਹੋਏ ਹਨ। 1984 ਦੇ ਘਲੂਘਾਰਿਆਂ ਮਗਰੋਂ ਜਦ ਪੰਜਾਬ ਦੇ ਹਰ ਸਿੱਖ ਨੂੰ ਪਤਾ ਲੱਗਾ ਕਿ 15 ਤੋਂ 35 ਸਾਲ ਦੇ ਸਿੱਖਾਂ ਨੂੰ ਫੜ ਕੇ ਲੈ ਜਾਂਦੇ ਨੇ, ਤਸੀਹੇ ਦਿੰਦੇ ਨੇ, ਝੂਠੇ ਦੋਸ਼ਾਂ ਨੂੰ ਮੰਨਣ ਲਈ ਮਜਬੂਰ ਕਰਦੇ ਨੇ ਤੇ ਜੇ ਤਸ਼ੱਦਦ ਦੌਰਾਨ ਕੋਈ ਮਰ-ਮਰਾ ਜਾਵੇ ਤਾਂ ਮੁਕਾਬਲੇ ਵਿੱਚ ਮਰ ਜਾਣ ਦੀ ਖਬਰ ਦੇ ਦਿੰਦੇ ਨੇ ਤਾਂ ਹਰੇਕ ਸਿੱਖ ਆਪਣੀ ਜਾਨ ਬਚਾਉਣ ਲਈ ਸੋਚਣ ਲੱਗ ਪਿਆ।

ਜਦ ਫੜੇ ਗਏ ਸਿੱਖਾਂ ਬਾਰੇ ਖਬਰਾਂ ਆਉਣਗੀਆਂ ਕਿ ਪੁਲੀਸ ਹਿਰਾਸਤ ਵਿੱਚੋਂ ਦੌੜ ਗਿਆ, ਸਾਥੀ ਛੁਡਾਉਣ ਆਏ ਤਾਂ ਦੁਵੱਲੀ ਫਾਇਰਿੰਗ ਵਿੱਚ ਮਾਰਿਆ ਗਿਆ ਤੇ ਮਗਰੋਂ ਗੱਲ ਖੁੱਲ੍ਹਣੀ ਕਿ ਅਸਲ ਵਿੱਚ ਪੁਲੀਸ ਨੇ ਕਤਲ ਕਰਕੇ ਇਹ ਕਹਾਣੀ ਸੁਣਾ ਦਿੱਤੀ ਹੈ ਤਾਂ ਕਿਹੜਾ ਸਿੱਖ ਪੁਲੀਸ ਦੇ ਹੱਥ ਚੜ੍ਹਨ ਤੋਂ ਨਹੀਂ ਬਚੇਗਾ? ਜਦ ਪੁਲੀਸ ਨੇ ਛਾਪੇਮਾਰੀ ਕਰਨੀ ਤਾਂ ਸਿੱਖਾਂ ਨੇ ਘਰੋਂ ਭੱਜਣਾ, ਬਾਕੀ ਬਚੇ ਮੈਂਬਰਾਂ ਨੂੰ ਪੁਲੀਸ ਨੇ ਬੁਰੀ ਤਰ੍ਹਾਂ ਕੁਟਾਪਾ ਚਾੜ੍ਹਨਾ। ਪਿੰਡ ਦੇ ਮੋਹਤਬਰਾਂ ਨੇ ਗਰੰਟੀਆਂ ਦੇਣੀਆਂ ਕਿ ਭੱਜਣ ਵਾਲੇ ਨੂੰ ਪੇਸ਼ ਕਰ ਦਿਆਂਗੇ, ਤੁਸੀਂ ਏਹਨਾਂ ਨੂੰ ਨਾ ਥਾਣੇ ਲੈ ਕੇ ਜਾਓ। ਪਰ ਪੁਲੀਸ ਪਰਿਵਾਰ ਦੇ ਮਰਦ ਮੈਂਬਰਾਂ ਨੂੰ ਨਾਲ ਲਿਜਾਂਦੀ। ਬੰਧਕ ਬਣਾ ਕੇ ਭੱਜੇ ਹੋਏ ਨੂੰ ਪੇਸ਼ ਕਰਾਉਣ ਲਈ ਦਬਾਅ ਬਣਾਉਂਦੀ। ਜੇ ਕੋਈ ਪੇਸ਼ ਹੋ ਜਾਂਦਾ ਤਾਂ ਉਸ ਦੇ ਉੱਪਰ ਬੇਦਰਦੀ ਨਾਲ ਤਸ਼ੱਦਦ ਢਾਹਿਆ ਜਾਂਦਾ। ਕਿਸੇ ਨੂੰ ਬਿਜਲੀ ਦੇ ਝਟਕੇ ਲਾ ਕੇ ਦਹਿਸ਼ਤ ਪਾਉਂਦੇ ਕਿ ਤੂੰ ਨਾਮਰਦ ਹੋ ਗਿਆ ਹੈਂ, ਕਿਸੇ ਦੀ ਲੱਤ ਤੋੜ ਦਿੰਦੇ, ਕਿਸੇ ਦਾ ਸਿਰ ਪਾੜ ਦਿੰਦੇ, ਗਰਮ ਪ੍ਰੈੱਸਾਂ ਲਾ ਕੇ ਪਿੰਡਾ ਲੂਹ ਦਿੰਦੇ, ਛੱਤੀ ਨਾਲ ਟੰਗ ਕੇ ਰੀੜ ਦੀ ਹੱਡੀ ਤੋੜ ਦਿੰਦੇ, ਗੁਦਾ ਵਿੱਚ ਤੇਲ ਪਾ ਦਿੰਦੇ। ਛੇਤੀ ਕੀਤੇ ਤਾਂ ਕੋਈ ਬਚਦਾ ਨਹੀਂ ਸੀ ਪਰ ਜੇ ਬਚ ਵੀ ਜਾਂਦਾ ਤਾਂ ਮਰਿਆਂ ਨਾਲੋਂ ਭੈੜੀ ਜੂਨ ਹੰਢਾਉਂਦਾ। ਪੁਲੀਸ ਦੇ ਹੱਥ ਚੜ੍ਹ ਕੇ ਜ਼ਲੀਲ ਹੋਣ ਨਾਲੋਂ ਨਜਾਇਜ਼ ਤਸੀਹੇ ਝੱਲਣ ਨਾਲੋਂ ਕੁਝ ਕਰਕੇ ਮਰਨ ਲਈ ਸਿੱਖ ਜਵਾਨੀ ਸੰਘਰਸ਼ ਵਿੱਚ ਛਾਲਾਂ ਮਾਰ ਦਿੰਦੀ। ਪੁਲੀਸ ਨੇ ਭਗੌੜੇ ਸਿੱਖਾਂ ਦੀਆਂ ਔਰਤਾਂ, ਮਾਂਵਾਂ, ਧੀਆਂ ਤੇ ਭੈਣਾਂ ਉੱਪਰ ਜ਼ੁਲਮ ਢਾਹੁਣੇ। ਬੱਚਿਆਂ ਨੂੰ ਵੀ ਨਹੀਂ ਸੀ ਬਖਸ਼ਦੇ। ਉੱਪਰੋਂ ਹੁਕਮ ਸੀ ਕਿ ਸਿੱਖਾਂ ਦੇ ਮਨਾਂ ਵਿੱਚ ਖ਼ਾਕੀ ਵਰਦੀ ਦੀ ਦਹਿਸ਼ਤ ਪਾਉਣੀ ਹੈ। ਥਾਣੇਦਾਰਾਂ ਨੂੰ ਕੋਟਾ ਬੰਨ੍ਹ ਦਿੱਤਾ ਗਿਆ ਕਿ ਐਨੇ ਸਿੱਖ ਹਫ਼ਤੇ ਵਿੱਚ

ਲਾਜ਼ਮੀ ਮਾਰਨੇ ਪੈਣਗੇ। ਅਸਲ ਖਾੜਕੂ ਤਾਂ ਸਿਰਾਂ ਉੱਪਰ ਖੱਫਣ ਬੰਨ੍ਹੀ ਫਿਰਦੇ ਸੀ। ਇਸ ਕਰਕੇ ਤਰੱਕੀਆਂ ਲੈਣ ਲਈ ਆਮ ਸਿੱਖਾਂ ਦਾ ਕਤਲੇਆਮ ਕੀਤਾ ਗਿਆ। ਹਜ਼ਾਰਾਂ ਸਿੱਖਾਂ ਨੂੰ ਚੁੱਕ ਕੇ ਬਗੈਰ ਗੱਲ ਤੋਂ 'ਖਾੜਕੂ' ਕਹਿ ਕੇ ਮਾਰ ਮੁਕਾਇਆ ਗਿਆ। ਜਿਹੜੇ ਸਿੱਖਾਂ ਨੂੰ ਇਸ ਦੌਰ ਵਿੱਚ ਮਾਰਿਆ ਗਿਆ ਉਹਨਾਂ ਦੇ ਵਾਰਿਸਾਂ ਨੂੰ ਕਿਸੇ ਰਿਬੈਰੋ, ਕਿਸੇ ਸ਼ਰਮੇ, ਵਰਮੇ ਦਾ ਨਾਂ ਚੇਤੇ ਨਹੀਂ, ਸਾਰੇ ਇਹੀ ਕਹਿੰਦੇ ਨੇ 'ਕੇ.ਪੀ.ਐੱਸ. ਗਿੱਲ' ਨੇ ਸਾਡੇ ਮੁੰਡੇ ਮਰਵਾਏ। ਸਿੱਖਾਂ ਦੀ ਨਸਲਕੁਸ਼ੀ ਲਈ ਭਾਰਤੀ ਹਕੂਮਤ ਦਾ ਸਭ ਤੋਂ ਵਧੀਆ ਹਥਠੋਕਾ ਬਣ ਕੇ ਕਤਲੇਆਮ ਕਰਨ-ਕਰਾਉਣ ਵਾਲਾ 'ਗਿੱਲ' ਸਿੱਖ ਮਾਨਸਿਕਤਾ ਵਿੱਚ ਸਦਾ ਲਈ ਨਫ਼ਰਤ ਦਾ ਪਾਤਰ ਬਣ ਚੁੱਕਾ ਹੈ।

'ਗਿੱਲ' ਦੇ ਪੁਲੀਸ ਮੁਖੀ ਹੁੰਦਿਆਂ ਪੰਜਾਬ ਨੇ ਉਹ ਦਿਨ ਵੇਖੇ ਨੇ, ਜਦ ਹਰ ਘਰ ਵਿੱਚ ਮਾਂਵਾਂ ਕਹਿੰਦੀਆਂ ਸੀ ਕਿ ਪੁੱਤ ਦਿਨੇ-ਦਿਨੇ ਘਰ ਆ ਜਾਇਓ। ਜਿੰਨਾ ਚਿਰ ਪੁੱਤ ਘਰ ਨਹੀਂ ਸੀ ਮੁੜ ਆਉਂਦੇ, ਮਾਪੇ ਬਾਰ-ਬਾਰ ਬੂਹੇ ਵੱਲ ਵੇਖਦੇ ਰਹਿੰਦੇ ਸੀ। ਇੱਕ ਅੱਚਵੀ ਜਿਹੀ ਲੱਗੀ ਰਹਿੰਦੀ ਸੀ। ਪਰ ਪੁੱਤ ਘਰਾਂ ਵਿੱਚ ਕਿਹੜਾ ਸੁਰੱਖਿਅਤ ਸੀ। ਅਗਲੇ ਘਰਾਂ ਵਿੱਚੋਂ ਦਿਨ ਦਿਹਾੜੇ ਚੁੱਕ ਕੇ ਲੈ ਜਾਂਦੇ। ਪਤਾ ਈ ਨਹੀਂ ਸੀ ਲੱਗਦਾ ਕਿ ਕਿੱਥੇ ਲੈ ਗਏ। ਮਾਪੇ ਮੋਹਤਬਰਾਂ ਦੀਆਂ ਮਿੰਨਤਾਂ ਕਰਦੇ ਮਰ ਜਾਂਦੇ। ਕੋਈ ਉੱਘ-ਸੁੱਘ ਨਾ ਮਿਲਦੀ। ਕਈ ਦਿਨਾਂ ਮਗਰੋਂ ਅਖ਼ਬਾਰ ਵਿੱਚ 'ਜ਼ਬਰਦਸਤ ਮੁਕਾਬਲੇ ਵਿੱਚ ਅਣਪਛਾਤਾ ਖਾੜਕੂ ਮਰਿਆ' ਦੀ ਸੁਰਖੀ ਵੇਖ ਕੇ ਗਵਾਂਢਣ ਭੱਜੀ ਆਉਂਦੀ, "ਤਾਈ! ਆਹ ਵੇਖ ਜਰਵਾਣਿਆਂ ਦੀਪਾ ਮਾਰਤਾ ਆਪਣਾ।" ਪਹਿਲਾਂ ਈ ਮਰੇ ਮਾਪੇ ਖੜ੍ਹੇ-ਖੜੋਤੇ ਮਰ ਜਾਂਦੇ। ਚਾਵਾਂ ਨਾਲ ਪਾਲਿਆ ਪੁੱਤ, ਮੱਖਣੀਆਂ ਨਾਲ ਪਾਲਿਆ ਪੁੱਤ। ਜੀਹਨੂੰ ਜੇ ਕੰਮ ਨੂੰ ਪਿਓ ਨੇ ਕਹਿਣਾ ਤਾਂ ਮਾਂ ਨੇ ਟੋਕਣਾ "ਉਹ ਪੜ੍ਹਦਾ-ਉਹਨੂੰ ਪੜ੍ਹ ਲੈਣਦੇ-ਮੈਂ ਆਪੇ ਪਿਲਾ ਦੂੰ ਮੱਝਾਂ ਨੂੰ ਪਾਣੀ" ਤੇ ਅੱਗੋਂ ਪਿਓ ਨੇ ਕਹਿਣਾ, "ਚੱਲ ਕੋਈ ਨਾ ਫੇਰ, ਮੈਂ ਈ ਪਿਲਾ ਦਿੰਨਾਂ!"...ਕਦੇ ਕੰਮ ਨੂੰ ਨਾ ਕਹਿਣਾ ਕਿ ਪੜ੍ਹ-ਲਿਖ ਜਾਵੇ। ਉਹ ਪੁੱਤ, ਜਿੱਦਣ ਪਹਿਲੇ ਦਿਨ ਕਾਲਜ ਗਿਆ ਸੀ ਤਾਂ ਕਿੰਨਾ ਰੂਪ ਚੜ੍ਹਿਆ ਸੀ। ਮਿਰਚਾਂ ਵਾਰਨ ਲੱਗੀ ਤੋਂ ਕਿਵੇਂ ਹੱਸਦਾ ਸੀ, "ਮਾਤਾ ਤੂੰ ਵਹਿਮਾਂ 'ਚੋਂ ਨਾ ਨਿਕਲੀਂ।"

ਤੇ ਫਿਰ ਉਹ ਦਿਨ, ਜਦ ਉਸ ਨੇ ਦੱਸਿਆ ਬਈ ਕਾਲਜ ਦੇ ਗੇਟ ਤੋਂ ਕੁਝ ਮੁੰਡਿਆਂ ਨੂੰ ਪੁਲੀਸ ਵਾਲੇ ਫੜ ਕੇ ਲੈ ਗਏ ਤੇ ਕੁੱਟ ਕੁੱਟ ਕੇ ਮਾਰ'ਤੇ। ਫੇਰ ਉਹ ਕੁਲਿਹਣੀ ਰਾਤ ਜਦ ਇਹ ਕਹਿ ਕੇ ਮਾਂ ਰੋ ਪਈ ਸੀ- "ਦੀਪੇ ਪੁੱਤ ਤੂੰ ਕੇਸ ਕਟਾਦੇ"..। ਉਹਨੂੰ ਕਿਵੇਂ ਭੁੱਲਦਾ ਕਿਵੇਂ ਨਿੱਕੀ ਜਿਹੀ ਜੂੜੀ ਕਰਦੀ ਹੁੰਦੀ ਸੀ, ਸੋਹਣੇ ਪੁੱਤ ਦੇ। ਨਿੱਕੀਆਂ ਨਿੱਕੀਆਂ ਸ਼ਰਾਰਤਾਂ ਕਰਨੀਆਂ, ਝਾਅਤ ਕਰਨੀ। ਪਰ ਅਗਲੀ ਸਵੇਰ ਜਦ ਉਹ ਚਾਹ ਦੇਣ ਆਈ ਤਾਂ ਕਹਿੰਦੀ, "ਪੁੱਤ ਕੇਸ ਨਹੀਂ ਕਟਾਉਣੇ-ਵੇਖੀ ਚੱਲੂ ਜੇਹੜੀ ਹੋਊ" ਤੇ ਦੀਪੇ ਪੁੱਤ ਨੇ ਰਾਤ ਵਾਂਗ ਈ ਚੁੱਪ ਧਾਰੀ ਸੀ। ਉਸ ਨੂੰ ਪਤਾ ਸੀ ਕਿ ਜੇ ਬੋਲਿਆ ਤਾਂ ਮਾਂ ਦੇ ਰੋਕੇ ਹੰਝੂ ਵਹਿ ਤੁਰਨਗੇ। ਉਹ ਤਾਂ ਆਪਣੀ ਗੱਲ ਕਹਿ ਕੇ ਸਕਿੰਟ ਵਿੱਚ ਹੀ ਕਮਰੇ ਵਿੱਚੋਂ ਨਿਕਲ ਗਈ ਸੀ। ਓਦਣ ਦੀਪੇ ਦੇ ਜਾਣ ਮਗਰੋਂ ਉਸ ਨੇ ਸਾਰੇ ਅਜੀਤ ਅਖ਼ਬਾਰ ਫਰੋਲੇ ਸੀ। ਹਰ ਰੋਜ਼ ਖਿਲਰੇ ਕੇਸਾਂ ਵਾਲਿਆਂ ਦੀਆਂ ਲਾਸ਼ਾਂ ਦੀਆਂ ਫੋਟੋਆਂ ਛਪਦੀਆਂ ਸੀ। ਉਸ ਦੇ ਅੰਦਰੋਂ ਕੁਰਬਲ-ਕੁਰਬਲ ਹੋ ਰਹੀ ਸੀ। ਉਸ ਨੂੰ ਪਤਾ ਈ



ਨਹੀਂ ਲੱਗਾ ਕਿ ਕਦੋਂ ਦੀਪੇ ਦਾ ਭਾਪਾ ਕੋਲ ਆ ਕੇ ਬਹਿ ਗਿਆ "ਭਲਾ ਦੱਸ ਆਹ ਸਾਰੇ ਈ ਖਾੜਕੂ ਹੋਣਗੇ?" ਦੀਪੇ ਦੇ ਭਾਪੇ ਦੇ ਬੋਲਾਂ ਨੇ ਉਸ ਨੂੰ ਸੋਚਾਂ ਦੇ ਖੂਹ ਵਿੱਚੋਂ ਬਾਹਰ ਕੱਢਿਆ। ਬੜੀ ਬੇਦਿਲੀ ਜਿਹੀ ਨਾਲ ਅਖ਼ਬਾਰ ਸਾਂਭਦਿਆਂ ਉਹ ਅੱਕੀ ਜਿਹੀ ਬੋਲੀ, "ਚੱਲ ਆਪਾਂ ਨੂੰ ਕੀ?" ਪਰ ਉਸ ਦੇ ਬੋਲਾਂ ਦੇ ਅੰਦਰ ਉਹ ਸੁਰ ਸੀ ਕਿ ਆਪਾਂ ਨੂੰ ਹੀ ਤੇ ਹੈ ਸਭ ਕੁਝ!

.........ਤੇ ਫਿਰ ਕਾਲਜ ਤੋਂ ਆਈ ਬਾਹਰਲੀ ਪੱਤੀ ਵਾਲਿਆਂ ਦੇ ਕਰਨੈਲ ਲੰਬੜ ਦੀ ਕੁੜੀ ਦੱਸ ਗਈ ਸੀ ਕਿ ਅੱਜ ਪੁਲੀਸ ਨੇ ਕਾਲਜ ਛਾਪਾ ਮਾਰਿਆ ਤੇ ਕਈ ਮੁੰਡੇ ਚੁੱਕ ਲਏ..। ਦੀਪਾ ਵੀ?? ਪਰ ਕੁੜੀ ਐਨੀ ਕਹਿ ਕੇ ਤੁਰ ਗਈ, ਤੁਸੀਂ ਪਤਾ ਕਰਾ ਲਓ ਚਾਚੇ ਨੂੰ ਭੇਜ ਕੇ! ਪਰ ਪਤਾ ਕੀ ਕਰਾਉਣਾ ਸੀ, ਅੱਧੇ ਘੰਟੇ ਵਿੱਚ ਅੱਧਾ ਪਿੰਡ ਉਹਨਾਂ ਦੇ ਘਰ ਆ ਗਿਆ ਸੀ, ਕੋਈ ਰਾਹ ਨਹੀਂ ਮਿਲਦਾ। ਥਾਣਿਆਂ ਵਿੱਚ ਮੋਹਤਬਰਾਂ ਨੂੰ ਛਿੱਤਰ ਵੱਜਦੇ ਸੀ। ਕਿਹੜਾ ਬੇਇਜ਼ਤੀ ਕਰਵਾਉਣ ਜਾਵੇ। ਸਾਰੇ ਸਿਰ ਫੇਰ ਗਏ- "ਭਾਈ ਥਾਣੇਦਾਰ ਬੜਾ ਗੰਦ ਬੋਲਦਾ"। ਪਰ ਦੀਪੇ ਦਾ ਭਾਪਾ ਕੀ ਕਰਦਾ। ਉਹ ਤਾਂ ਫਿਰ ਵੀ ਗਿਆ। ਪਰ ਥਾਣੇ ਵਾਲਿਆਂ ਉਸ ਨੂੰ ਅੰਦਰ ਈ ਨਾ ਵੜਨ ਦਿੱਤਾ। ਬੱਸ ਫੇਰ ਉਹ ਲੱਭਦੇ ਰਹੇ-ਲੱਭਦੇ ਰਹੇ। ਫਿਰ ਕਈ ਮਹੀਨਿਆਂ ਮਗਰੋਂ ਸਕੂਟਰ 'ਤੇ ਇੱਕ ਬੰਦਾ ਆਇਆ। ਕਹਿੰਦਾ 'ਦੀਪੇ ਨੇ ਭੇਜਿਆ'। ਕਹਿੰਦਾ 'ਹੈ ਤਾਂ ਮੈਂ ਵੀ ਪੁਲੀਸ ਵਿੱਚ, ਪਰ ਦੀਪੇ ਨਾਲ ਹਿਰਾਸਤ 'ਚ ਸਾਂਝ ਪੈ ਗਈ, ਹੈਗਾ ਅਜੇ। ਦੀਪੇ ਦੇ ਭਾਪੇ ਨੇ ਉਸ ਨੂੰ ਕੱਪੜੇ ਲੈ ਕੇ ਦਿੱਤੇ, ਹੋਰ ਸਮਾਨ ਵੀ ਤੇ ਪੈਸੇ ਵੀ। ਕਹਿੰਦਾ, "ਮੈਂ ਛੇਤੀ ਆਊਂ ਕਿਸੇ ਦਿਨ, ਵੇਖਦਾਂ ਜੇ ਕੋਈ ਜੁਗਾੜ ਬਣ ਗਿਆ ਤੁਹਾਡੇ ਨਾਲ ਮਿਲਣ ਦਾ ਦੀਪੇ ਦਾ, ਪਰ ਤੁਸੀਂ ਕਿਸੇ ਨਾਲ ਗੱਲ ਨਾ ਕਰਿਓ"।

...ਤੇ ਫਿਰ ਦੀਪੇ ਦੀ ਮਾਂ ਜਿਊਂਦੀ ਹੋ ਗਈ। ਗੁਰੂ-ਘਰ ਮੱਥਾ ਟੇਕਣ ਗਈ। ਉਸ ਪੁਲਸੀਏ ਦੀ ਵੀ ਸੁੱਖ ਮੰਗੀ। ਫੇਰ ਅਕਸਰ ਹੀ ਉਹ ਪੁਲਸੀਆ ਆ ਜਾਂਦਾ। ਮਿਲਣ-ਮਿਲਾਉਣ ਦੀ ਗੱਲ ਕਰਦਾ। ਪੈਸੇ ਫੜਦਾ ਤੇ ਤੁਰ ਜਾਂਦਾ, ਹੁਣ ਤਾਂ ਉਸ ਨੇ ਸੈਕਿੰਡ ਹੈਂਡ ਮਰੂਤੀ ਵੀ ਲੈ ਲਈ ਸੀ। ਦੀਪੇ ਦੇ ਭਾਪੇ ਨੇ ਜ਼ਮੀਨ ਗਹਿਣੇ ਕਰ'ਤੀ। ਚਾਰ ਲੱਖ ਮੰਗਿਆ ਸੀ ਦੀਪੇ ਦਾ ਉਹਨਾਂ ਨੇ। ਪੈਸੇ ਲੈ ਕੇ ਫਿਰ ਉਹ ਪੁਲਸੀਆ ਕਈ ਦਿਨ ਆਇਆ ਈ ਨਾ। ਪੁੱਛਦੇ ਪੁਛਾਉਂਦੇ ਦੀਪੇ ਦਾ ਭਾਪਾ ਕਰਨੈਲੇ ਲੰਬੜ ਦੇ ਨਾਲ ਇੱਕ ਦਿਨ ਉਸ ਸੀ.ਆਈ.ਏ. ਸਟਾਫ਼ ਚਲੇ ਗਏ, ਜਿੱਥੇ ਉਸ ਪੁਲਸੀਏ ਦੀ ਡਿਊਟੀ ਸੀ। ਕੱਬਾ ਜਿਹਾ ਮੁਨਸ਼ੀ। ਬੜੀ ਕਸੂਤੀ ਜਿਹੀ ਬੋਲੀ...ਝਾਕਣੀ ਕਹਿਰ ਭਰੀ, ਕਹਿੰਦਾ "ਉਹ ਬਲਵੀਰ? ਓਹ ਤਾਂ ਬਦਲ ਗਿਆ ਏਥੋਂ।" ਨਿਮੋਝੂਣੇ ਜਿਹੇ ਹੋ ਕੇ ਜਦ ਉਹ ਤੁਰਨ ਲੱਗੇ ਤਾਂ ਪਤਾ ਨਹੀਂ ਉਸ ਦੇ ਦਿਲ ਵਿੱਚ ਕੀ ਆਈ, ਕਹਿੰਦਾ "ਕੰਮ ਸੀ ਕੋਈ ਬਲਵੀਰ ਤਕ?" ਦੀਪੇ ਦੇ ਭਾਪੇ ਤੋਂ ਯਕਦੇ- ਯਕਦੇ ਤੋਂ ਕਹਿ ਹੋ ਗਿਆ "ਜੀ ਸਾਡਾ ਮੁੰਡਾ ਐ ਦੀਪਾ, ਉਹਦੇ ਬਾਰੇ ਗੱਲ ਕਰਨੀ ਸੀ।"

"ਅੱਛਾ ਓਹ ਦੀਪਾ! ਜਿਹੜਾ ਕਾਲਜ ਤੋਂ ਲਿਆਂਦਾ ਸੀ!"

"ਹਾਂ ਜੀ!" ਦੀਪੇ ਦੇ ਪਿਓ ਨੂੰ ਢਾਰਸ ਬੱਝੀ।

"ਉਹ ਤਾਂ ਕਈ ਮਹੀਨੇ ਹੋ ਗਏ, 'ਕੰਮ ਕਰ'ਤਾ' ਉਹਦਾ ਸਾਹਬ ਨੇ...।"

ਸੁਣ ਕੇ ਦੀਪੇ ਦੇ ਭਾਪੇ ਦਾ ਖ਼ੂਨ ਪਾਣੀ ਬਣ ਗਿਆ। ਮੁਨਸ਼ੀ ਦੀ ਅਵਾਜ਼ ਉਸ ਨੂੰ ਕਿਸੇ ਖੂਹ ਵਿੱਚੋਂ ਆਉਂਦੀ ਸੁਣਦੀ ਸੀ।

"ਕਿਤੇ ਬਲਵੀਰ ਨੇ ਥੋੜੇ ਨਾਲ ਤਾਂ ਨਹੀਂ ਠੱਗੀ ਮਾਰਲੀ..? ਇਹ ਬੜਾ ਕੰਜਰ ਆ। ਪੁਲੀਸ ਵੱਲੋਂ ਮਾਰੇ ਲੋਕਾਂ ਦੇ ਘਰੀਂ ਜਾ ਕੇ ਕਹਿ ਦੂ ਤੁਹਾਡੇ ਬੰਦੇ ਨੇ ਆਹ ਮੰਗਾਇਆ, ਔਹ ਮੰਗਾਇਆ। ਕੱਲ੍ਹ ਇੰਝ ਹੀ ਇੱਕ ਬੁੜਾ ਕਲਪਦਾ ਗਿਆ ਬਈ ਸਾਡੇ ਤੋਂ ਪੰਜ ਲੱਖ ਬਟੋਰ ਲਿਆਇਆ। ਇੱਕ ਹੋਰ ਤੋਂ ਸੱਤ ਲੱਖ ਲੈ ਲਏ ਆ। ਇੱਕ ਹੋਰ ਮਾਈ ਦੇ ਗਹਿਣੇ ਹੀ ਲੈ ਆਇਆ। ਅਸੀਂ ਏਥੇ ਬੈਠੇ ਦੁੱਕੀ ਨਹੀਂ ਕਮਾਉਂਦੇ। ਇਹ ਕੰਜਰ ਬੁੱਲੇ ਵੱਢੀ ਜਾਂਦੈ।"

ਜਿੱਥੇ ਪੁਲੀਸ ਵਾਲੇ ਜਿਸ ਨੂੰ ਮਰਜ਼ੀ ਮਾਰ ਕੇ ਉੱਪਰ 'ਖਾੜਕੂ' ਦਾ ਲੇਬਲ ਲਾ ਦਿੰਦੇ ਹੋਣ, ਜਿੱਥੇ ਪੁਲੀਸ ਨੇ ਲੋਕਾਂ ਤੋਂ ਪੈਸੇ ਬਟੋਰਨ ਦਾ ਧੰਦਾ ਫੜਿਆ ਹੋਵੇ, ਉਥੇ ਮੌਤ ਦਾ ਨਾਚ ਨਹੀਂ ਹੋਵੇਗਾ ਤਾਂ ਹੋਰ ਕੀ ਹੋਵੇਗਾ। ਜੇ ਇਸ ਵਹਿਸ਼ਤ ਦਾ ਸ਼ਿਕਾਰ ਹੋਏ ਲੋਕਾਂ ਦੇ ਨਾਲ ਗੱਲ ਕਰੀਏ ਤਾਂ ਸਾਨੂੰ ਇਹ ਕੁਝ ਸੁਣਨ ਨੂੰ ਮਿਲੇਗਾ।

1. "ਪੁੱਤ ਭੋਲਾ ਤਾਂ ਜਮਾਂ ਈ ਭੋਲਾ ਸੀ। ਉਹ ਖੇਤ ਈ ਰਹਿੰਦਾ ਸੀ ਜ਼ਿਆਦਾ। ਇੱਕ ਰਾਤ ਪਾਣੀ ਦੀ ਵਾਰੀ ਸੀ। ਉਹਦੇ ਕੋਲ ਚਾਰ-ਪੰਜ ਜਣੇ ਆ ਗਏ। ਕਹਿੰਦੇ ਚਾਹ ਪੀਣੀ ਐ। ਇਹਨੇ ਸਾਈਕਲ ਚੁੱਕਿਆ ਘਰ ਚਾਹ ਲੈਣ ਆ ਗਿਆ। ਪਤਾ ਨਹੀਂ ਇਹ ਗੱਲ ਕਿਵੇਂ ਪੁਲੀਸ ਕੋਲ ਗਈ। ਦੋ ਕੁ ਦਿਨਾਂ ਮਗਰੋਂ ਪੁਲੀਸ ਦੀ ਧਾੜ ਆ ਪਈ। ਕੋਠਿਆਂ 'ਤੇ ਚੜ੍ਹੇ ਫਿਰਨ। ਭੋਲੇ ਨੂੰ ਓਦਣ ਬੁਖਾਰ ਚੜ੍ਹਿਆ ਹੋਇਆ ਸੀ ਪਰ ਉਹਨਾਂ ਵੇਹੜੇ 'ਚ ਈ ਢਾਹ ਲਿਆ। ਬੰਦੂਕਾਂ ਦੇ ਬੱਟ ਮਾਰਨ। ਕੇਸਾਂ ਤੋਂ ਫੜ ਕੇ ਘੜੀਸੀ ਫਿਰਨ। ਮੈਂ ਭੱਜ-ਭੱਜ ਉੱਤੇ ਡਿੱਗਾਂ, ਪਰ ਮੇਰੀ ਕੀ ਵਾਹ ਚੱਲਦੀ। ਉਹਨੂੰ ਅਧਮਰੇ ਨੂੰ ਚੱਕ ਕੇ ਲੈ ਗਏ। ਦੋ ਤਿੰਨ ਦਿਨ ਪੰਚਾਇਤ ਜਾਂਦੀ ਰਹੀ ਇੱਥੇ ਥਾਣੇ। ਪਰ ਥਾਣੇ ਆਲੇ ਕਹਿੰਦੇ ਬਾਹਰਲੀ ਪੁਲੀਸ ਲੈ ਕੇ ਗਈ ਹੋਣੀ ਆ, ਅਸੀਂ ਤਾਂ ਕਹਿੰਦੇ ਲਿਆਏ ਨਹੀਂ। ਛੇਵੇਂ-ਸੱਤਵੇਂ ਦਿਨ ਪਤਾ ਲੱਗਿਆ ਬਈ ਜਲੰਧਰ ਵੱਲ ਨਕੋਦਰ ਕੋਲ ਕਿਸੇ ਥਾਣੇ 'ਚ ਐ। ਜਿਹੜੇ ਮੁੰਡੇ ਓਦਣ ਰਾਤ ਨੂੰ ਚਾਹ ਪੀ ਕੇ ਗਏ ਸੀ, ਉਹਨਾਂ ਵਿੱਚੋਂ ਕੋਈ ਫੜਿਆ ਗਿਆ ਸੀ, ਜੀਹਨੇ ਭੋਲੇ ਬਾਰੇ ਦੱਸਿਆ ਸੀ। ਕੁਦਰਤੀਂ ਸਾਡੇ ਪਿੰਡ ਆਲੇ ਸਰਪੰਚ ਦਾ ਭਣੋਈਆ ਓਥੇ ਪੁਲੀਸ 'ਚ ਸੀ। ਉਹਦੇ ਰਾਹੀਂ ਪੰਜਾਹ ਹਜ਼ਾਰ 'ਚ ਗੱਲ ਨਿਬੜੀ। ਆੜ੍ਹਤੀਏ ਤੋਂ ਫੜ ਕੇ ਪੈਸੇ ਦਿੱਤੇ। ਮੁੰਡਾ ਘਰ ਲਿਆਂਦਾ। ਭੋਲੇ ਵੱਲ ਤਾਂ ਵੇਖ ਨਾ ਹੋਵੇ। ਐਨਾ ਬੁਰਾ ਹਾਲ ਕਿ ਚੁੱਕ ਕੇ ਈ ਟੱਟੀ-ਪਿਸ਼ਾਬ ਕਰਵਾਉਂਦੇ ਰਹੇ ਹਾਂ। ਭਲਾ ਹੋਵੇ ਪਿੰਡ ਆਲੇ ਸ਼ਿੰਦੀ ਡਾਕਟਰ ਦਾ, ਜੀਹਨੇ ਟੀਕੇ-ਟੂਕੇ ਲਾ ਕੇ ਭੋਲੇ ਨੂੰ ਤੁਰਦਾ ਕਰ ਦਿੱਤਾ। ਮਹੀਨੇ ਕੁ ਮਗਰੋਂ ਭੋਲਾ ਆਪਦੇ ਜੋਗਾ ਹੋ ਗਿਆ। ਭੋਲੇ ਤੋਂ ਵੱਡਾ ਜਰਨੈਲ ਓਦੋਂ ਟਰੱਕ 'ਤੇ ਲੱਗਿਆ ਹੋਇਆ ਸੀ। ਉਹ ਕੁਦਰਤੀਂ ਗੇੜਾ ਲੈ ਕੇ ਆਇਆ ਤਾਂ ਉਹਨੇ ਜਦ ਭੋਲੇ ਦਾ ਹਾਲ ਵੇਖਿਆ ਤਾਂ ਕਹਿੰਦਾ, ਏਹਨੂੰ ਮੈਂ ਨਾਲ ਈ ਲੈ ਜਾਣੈ ਟਰੱਕ 'ਤੇ। ਉਹਦਾ ਟਰੱਕ 'ਚ ਮਾਲ ਲੱਦਿਆ ਹੋਇਆ ਸੀ ਬਠਿੰਡੇ ਵੱਲ ਦਾ। ਕਹਿੰਦਾ ਕੱਲ ਆਥਣ ਤਕ ਮੈਂ ਆਇਆ। ਪਰਸੋਂ ਨਿਕਲ ਚੱਲਾਂਗੇ। ਪਰ ਕਿੱਥੇ? ਜਰਨੈਲ ਗਿਆ ਘਰੋਂ ਸਵੇਰੇ ਸੱਤ-ਅੱਠ ਕੁ ਵਜੇ ਟਰੱਕ ਲੈ ਕੇ ਤੇ ਦੱਸ ਕੁ ਵਜਦੇ ਨੂੰ ਫੇਰ ਪੁਲੀਸ ਆ ਪਈ। ਹੁਣ ਕਿਤੋਂ ਹੋਰ ਥਾਂ ਦੀ ਪੁਲੀਸ ਸੀ। ਸਰਪੰਚ ਨੇ ਪੁਲੀਸ ਨਾਲ ਗੱਲਬਾਤ ਕੀਤੀ। ਪੰਜਾਹ ਹਜ਼ਾਰ



ਮੰਗਦੇ ਸੀ ਪਰ ਤੀਹ ਹਜ਼ਾਰ ਦੇ ਕੇ ਖਹਿੜਾ ਛੁਡਾਇਆ। ਸਾਰੇ ਕਹਿਣ ਕਿ ਏਹਨੂੰ ਛੇਤੀ ਕਿਤੇ ਦੂਰ ਭੇਜ ਦੇਵੇ, ਕਿਤੇ ਮਾਰਿਆ ਨਾ ਜਾਵੇ। ਜਰਨੈਲ ਨੂੰ ਉਡੀਕਦੇ ਸੀ ਕਿ ਰਾਤ ਨੂੰ ਫੇਰ ਪੁਲੀਸ ਆ ਪਈ। ਭੋਲਾ ਕੋਠੇ 'ਤੇ ਪਿਆ ਸੀ। ਏਹ ਛਾਲ ਮਾਰ ਕੇ ਪਿੱਛੇ ਨੂੰ ਭੱਜਿਆ ਤਾਂ ਓਧਰ ਜਿਹੜੇ ਪੁਲਸੀਏ ਸੀ, ਉਹਨਾਂ ਫਾਇਰ ਕਰ'ਤੇ। ਵਿਚਾਰਾ ਓਥੇ ਈ ਮਾਰਿਆ ਗਿਆ। ਸਾਨੂੰ ਸਾਰੇ ਟੱਬਰ ਨੂੰ ਅੰਦਰ ਈ ਤਾੜਤਾ। ਸਵੇਰੇ ਕਹਿੰਦੇ ਆਹ ਪਿਸਤੌਲ ਸੀ ਭੋਲੇ ਕੋਲ, ਕਹਿੰਦੇ ਏਹਨੇ ਪੁਲੀਸ 'ਤੇ ਫਾਇਰ ਕੀਤੇ ਸੀ। ਸਰਪੰਚ ਨੇ ਅਫ਼ਸਰਾਂ ਨਾਲ ਗੱਲ ਕੀਤੀ ਤਾਂ ਕਹਿੰਦੇ ਲਾਸ਼ ਤਾਂ ਮਿਲੂ ਜੇ ਕੋਈ ਕਾਰਵਾਈ ਨਹੀਂ ਕਰੋਂਗੇ। ਕੀ ਕਰਦੇ ਭਾਈ? ਸਸਕਾਰ ਕਰ'ਤਾ। ਜਰਨੈਲ ਭੋਗ ਮਗਰੋਂ ਆਪਦੀ ਘਰਵਾਲੀ ਲੈ ਕੇ ਪੱਕਾ ਕਲਕੱਤੇ ਜਾ ਵੜਿਆ। ਪਹਿਲਾਂ-ਪਹਿਲਾਂ ਗੁੱਸਾ ਆਉਂਦਾ ਹੁੰਦਾ ਸੀ ਪਰ ਹੁਣ ਸ਼ੁਕਰ ਕਰਦੀ ਆਂ ਕਿਉਂਕਿ ਉਸ ਤੋਂ ਬਾਅਦ ਤਾਂ ਪਿੰਡ 'ਚ ਪੰਜ ਛੇ ਹੋਰ ਮੁੰਡੇ ਐਂ ਈਂ ਪੁਲੀਸ ਨੇ ਮਾਰ'ਤੇ। ਬੜੀ ਕਾਲੀ-ਬੋਲੀ ਹਨੇਰੀ ਸੀ। ਹੁਣ ਜਰਨੈਲ ਨੇ ਪਿੰਡ ਆ ਕੇ ਸੋਹਣਾ ਘਰ ਬਾਰ ਬਣਾ ਲਿਆ। ਉਹਦੇ ਨਿਆਣੇ ਆ ਕੇ ਤਿੰਨੇ ਵੇਲੇ ਰੋਟੀ ਦੇ ਜਾਂਦੇ ਨੇ। ਮੈਂ ਤੇ ਭੋਲੇ ਦਾ ਬਾਪੂ ਏਥੇ ਪੁਰਾਣੇ ਘਰ ਚ ਰਹਿੰਨੇ ਆਂ। ਜਰਨੈਲ ਕਈ ਵਾਰ ਕਹਿ ਚੁੱਕਿਆ ਬਈ ਏਹਨੂੰ ਵੇਚ ਦੇਨੇ ਆਂ। ਕਹਿੰਦਾ ਬਾਹਰਲੇ ਘਰ 'ਚ ਤੁਹਾਡਾ ਆਪਦਾ ਵੱਖਰਾ ਕਮਰਾ ਹੈ। ਪਰ ਪੁੱਤ ਸਾਡਾ ਜੀ ਨਹੀਂ ਕਰਦਾ ਏਥੋਂ ਜਾਣ ਨੂੰ। ਏਥੇ ਮੇਰਾ ਭੋਲਾ ਦਿਸਦਾ ਮੈਨੂੰ। ਕਦੇ ਨਹਾਉਂਦਾ, ਕਦੇ ਸਾਈਕਲ 'ਤੇ ਪੱਠੇ ਲੈ ਕੇ ਅੰਦਰ ਵੜਦਾ, ਕਦੇ ਔਹ ਨਿੰਮ ਹੇਠ ਥੱਕ ਕੇ ਸੁੱਤਾ ਪਿਆ। ਜਦ ਵੀ ਕੋਠੇ ਵੱਲ ਵੇਖਦੀ ਆਂ, ਮੈਨੂੰ ਲੱਗਦਾ ਜਿਵੇਂ ਹੁਣੇ ਹਾਕ ਮਾਰੂ, "ਬੇਬੇ! ਚਾਹ ਬਣਾ ਘੁੱਟ, ਮੈਂ ਪਾਣੀ ਨੂੰ ਜਾਣੈਂ"। ਪਰ ਕਿੱਥੇ? ਹੁਣ ਭੋਲੇ ਨੇ ਕਿੱਥੋਂ ਆਉਣਾ ਪੁੱਤ?

2. ਆਪਣਾ ਸਿਕੰਦਰ ਪੜ੍ਹਨ ਨੂੰ ਤਾਂ ਹੁਸ਼ਿਆਰ ਸੀ ਪਰ ਘਰ 'ਚ ਗ਼ਰੀਬੀ ਸੀ। ਕਹਿੰਦਾ ਬਾਪੂ! ਅੱਠਵੀਂ ਕਰ ਲਈ ਆ, ਹੁਣ ਤੇਰੇ ਨਾਲ ਸਾਈਕਲਾਂ ਦੇ ਪੈਂਚਰ ਤਾਂ ਲਾ ਨਹੀਂ ਹੋਣੇ। ਮੈਂ ਕਿਹਾ ਚੱਲ ਕਿਤੇ ਨਾ ਕਿਤੇ ਕੰਮ ਵੇਖ ਲੈ। ਸਾਡਾ ਕੱਲਾ-ਕਾਰਾ ਪੁੱਤ ਸੀ, ਸ਼ਿੰਦੀ ਉਹਤੋਂ ਚਾਰ ਸਾਲ ਛੋਟੀ ਐ। ਦਿਲ ਤਾਂ ਅੱਖੋਂ ਦੂਰ ਨੂੰ ਕਰਦਾ ਨਹੀਂ ਸੀ ਪਰ ਮਜਬੂਰੀ ਬੜਾ ਕੁਝ ਕਰਾ ਦਿੰਦੀ ਐ। ਕਿਸੇ ਨੇ ਕਹਿ-ਸੁਣ ਕੇ ਉਹਨੂੰ ਗੁਦਾਮਾਂ ਦਾ ਚੌਕੀਦਾਰਾ ਦਿਵਾ'ਤਾ। ਦਿਨੇ ਉਹਨੇ ਘਰ ਆ ਕੇ ਸੁੱਤਾ ਰਹਿਣਾ ਤੇ ਰਾਤ ਨੂੰ ਗੁਦਾਮਾਂ 'ਤੇ ਚਲੇ ਜਾਣਾ। ਓਥੇ ਪੰਜ-ਛੇ ਜਣੇ ਹੋਰ ਸੀ ਇਹਦੇ ਅਰਗੇ ਚੌਕੀਦਾਰਾ ਕਰਦੇ। ਉਹਨਾਂ ਵਿੱਚੋਂ ਕਿਸੇ ਮੁੰਡੇ ਦਾ ਭਰਾ ਖਾੜਕੂ ਸੀ। ਉਸ ਖਾੜਕੂ ਨੂੰ ਘਰ ਜਾ ਕੇ ਬਾਕੀ ਟੱਬਰ ਨੂੰ ਮਿਲਣਾ ਔਖਾ ਲੱਗਦਾ ਹੋਣਾ। ਗੁਦਾਮ ਤਾਂ ਅਬਾਦੀ ਬਾਹਰ-ਬਾਹਰ ਨੇ। ਉਹ ਕਿਤੇ ਓਥੇ ਆਪਣੇ ਭਰਾ ਨੂੰ ਮਿਲਣ-ਗਿਲਣ ਆਇਆ ਕਰੇ। ਕਿਤੇ ਇਹ ਭੇਤ ਕਿਸੇ ਤਰ੍ਹਾਂ ਪੁਲੀਸ ਕੋਲ ਚਲਾ ਗਿਆ। ਪੁਲੀਸ ਨੇ ਪੂਰੀ ਸੂਹ ਰੱਖੀ। ਜਿਸ ਦਿਨ ਉਹ ਖਾੜਕੂ ਆਪਦੇ ਭਰਾ ਨੂੰ ਮਿਲਣ ਆਇਆ ਤਾਂ ਪੁਲੀਸ ਨੇ ਹੱਲਾ ਬੋਲ'ਤਾ। ਉਹਦਾ ਭਰਾ ਤਾਂ ਹੱਲੇ-ਗੁੱਲੇ ਚ ਨਿਕਲ ਗਿਆ ਪਰ ਖਾੜਕੂ ਜ਼ਖ਼ਮੀ ਹੋ ਕੇ ਕਾਬੂ ਆ ਗਿਆ। ਪੁਲੀਸ ਇਹਨਾਂ ਸਾਰਿਆਂ ਨੂੰ ਲੈ ਗਈ ਜਿਹੜੇ ਚੌਕੀਦਾਰਾ ਕਰਦੇ ਸੀ। ਅਗਲੇ ਦਿਨ ਸਾਰਿਆਂ ਦੇ ਮਾਪੇ ਤੇ ਪੰਚਾਇਤਾਂ ਮਗਰ ਗਏ। ਪਰ ਪੁਲੀਸ ਨੇ ਕੋਈ ਰਾਹ ਨਾ ਦਿੱਤਾ। ਅਸੀਂ ਇਕੱਠੇ ਹੋ ਕੇ ਵੱਡੇ ਅਫ਼ਸਰਾਂ ਨੂੰ ਮਿਲਣ ਗਏ ਤਾਂ ਸ਼ਹਿਰ 'ਚ ਕੋਈ ਵੱਡੀ ਵਾਰਦਾਤ ਹੋ ਗਈ ਤੇ ਕਈ ਬੰਦੇ ਮਾਰੇ ਗਏ। ਸ਼ਾਇਦ ਕੋਈ ਬੰਬ ਧਮਾਕਾ ਹੋਇਆ ਸੀ। ਅਫ਼ਸਰ ਤਾਂ ਸਾਨੂੰ ਕੋਈ ਨਾ ਮਿਲਿਆ ਪਰ ਹੇਠਲੇ ਪੁਲਸੀਆਂ ਨੇ ਸਾਨੂੰ

ਗਾਲ-ਮੰਦਾ ਵਾਧੂ ਕੀਤਾ। ਅਗਲੇ ਦਿਨ ਸਵੇਰੇ ਫੇਰ ਥਾਣੇ ਜਾਣਾ ਸੀ। ਮੈਂ ਸਰਪੰਚ ਕੋਲ ਬੈਠਾ ਸੀ ਜਦ ਚੌਕੀਦਾਰਾ ਕਰਨ ਵਾਲਿਆਂ ਮੁੰਡਿਆਂ ਵਿੱਚੋਂ ਇੱਕ ਮੁੰਡੇ ਦਾ ਭਰਾ ਸਕੂਟਰੀ ਜਿਹੀ 'ਤੇ ਓਥੇ ਆ ਗਿਆ। ਉਹਦੇ ਹੋਸ਼ ਉੱਡੇ ਪਏ। ਉਹਨੂੰ ਚਾਹ ਪਾਣੀ ਪਿਲਾਇਆ। ਕਹਿੰਦਾ, ਸਾਡੇ ਘਰਾਂ ਵਿੱਚੋਂ ਇੱਕ ਸਬਜ਼ੀ ਦਾ ਕੰਮ ਕਰਦਾ ਮੁੰਡਾ, ਉਹ ਹਰ ਰੋਜ਼ ਸਵੇਰੇ ਸੁਵੱਖਤੇ ਮੰਡੀ ਲਈ ਨਿਕਲਦਾ। ਉਹਨੇ ਘਰ ਵਾਪਸ ਆ ਕੇ ਦੱਸਿਆ ਬਈ ਪੈਟਰੋਲ ਪੰਪ ਕੋਲ ਪੁਲੀਸ ਨੇ ਚਾਰ-ਪੰਜ ਮੁੰਡਿਆਂ ਨੂੰ ਗੋਲੀਆਂ ਮਾਰ'ਤੀਆਂ ਨੇ। ਉਹ ਕਹਿੰਦਾ ਬਈ ਮੈਨੂੰ ਲੱਗਦਾ ਆਪਣੇ ਈ ਮੁੰਡੇ ਮਾਰੇ ਨੇ ਪੁਲੀਸ ਨੇ। ਸਰਪੰਚ ਆਲੀ ਜੀਪ 'ਚ ਬਹਿ ਕੇ ਜਦ ਅਸੀਂ ਥਾਣੇ ਗਏ ਤਾਂ ਸਾਨੂੰ ਕਿਸੇ ਨੇ ਨੇੜੇ ਈ ਨਾ ਲੱਗਣ ਦਿੱਤਾ। ਪੁਲੀਸ ਹੋ ਹੀ ਬੜੀ ਸੀ। ਦੁਪਹਿਰ ਤਕ ਪਤਾ ਲੱਗਿਆ ਬਈ ਪੁਲੀਸ ਕਹਿੰਦੀ ਐ ਕਿ ਗੋਦਾਮਾਂ ਵਿੱਚ ਖਾੜਕੂਆਂ ਦਾ ਗੁਪਤ ਅੱਡਾ ਸੀ ਜਿੱਥੇ ਮੀਟਿੰਗ ਹੋ ਰਹੀ ਸੀ ਤੇ ਪੁਲੀਸ ਦੇ ਛਾਪੇ ਦੌਰਾਨ ਓਥੇ ਗੋਲਬਾਰੀ ਦੌਰਾਨ ਇੱਕ ਜ਼ਖਮੀ ਖਾੜਕੂ ਫੜਿਆ ਗਿਆ ਤੇ ਬਾਕੀ ਉੱਥ ਜਿਉਂਦੇ ਫੜੇ ਗਏ ਤੇ ਕੁਝ ਭੱਜ ਗਏ। ਕਹਿੰਦੇ ਫੜੇ ਖਾੜਕੂਆਂ ਨੇ ਜਿੱਥੇ ਹਥਿਆਰ ਦੱਸੇ ਸੀ, ਓਥੇ ਹਥਿਆਰ ਬਰਾਮਦ ਕਰਨ ਗਏ ਸਾਂ ਕਿ ਖਾੜਕੂਆਂ ਦੇ ਸਮਰਥਕਾਂ ਨੇ ਹੱਲਾ ਬੋਲ ਦਿੱਤਾ ਜੀਹਦੇ ਵਿੱਚ ਦੋ ਪੁਲੀਸ ਵਾਲੇ ਸਖ਼ਤ ਜ਼ਖਮੀ ਹੋ ਗਏ ਤੇ ਇਹ ਤਿੰਨੇ ਖਾੜਕੂ ਮਾਰੇ ਗਏ। ਨਾ ਸਾਨੂੰ ਸਿਕੰਦਰ ਦੀ ਲਾਸ਼ ਦਿੱਤੀ ਤੇ ਨਾ ਹੀ ਸ਼ਨਾਖਤ ਕਰਵਾਈ। ਸਾਰੇ ਮੁੰਡੇ ਨੇੜੇ-ਤੇੜੇ ਦੇ ਸੀ ਪਰ ਕਹਿੰਦੇ 'ਅਣਪਛਾਤੇ ਖਾੜਕੂ' ਮਾਰੇ ਗਏ। ਬੜੀ ਭੱਜ-ਨੱਸ ਕੀਤੀ, ਪਰ ਕੱਖ ਨਹੀਂ ਬਣਿਆ!

3. ਭਿੰਦਰ ਅਰਗਾ ਕੀਹਨੇ ਬਣ ਜਾਣਾ ਵੀਰ ਜੀ! ਭਿੰਦਰ ਮੈਥੋਂ ਦੋ ਸਾਲ ਛੋਟਾ ਸੀ ਪਰ ਸਿਆਣਾ ਬੜਾ ਸੀ। ਕਹਿੰਦਾ ਹੁੰਦਾ ਸੀ ਡਾਕਟਰ ਬਣਨੈ। ਚਾਰ ਸਿਆੜ ਘਰ ਦੇ ਸੀ। ਮੈਂ ਖੇਤੀਬਾੜੀ ਮਹਿਕਮੇ 'ਚ ਵਧੀਆ ਨੌਕਰੀ 'ਤੇ ਸੀ। ਮੈਨੂੰ ਵੀ ਸ਼ੌਕ ਸੀ ਬਈ ਭਿੰਦਰ ਪੜ੍ਹ-ਲਿਖ ਲਵੇ। ਮੇਰੇ ਨਾਲ ਪਿਆਰ ਵੀ ਬੜਾ ਸੀ ਉਹਦਾ। ਸਾਰਾ ਪਿੰਡ ਸਿਫ਼ਤਾਂ ਕਰਦਾ ਹੁੰਦਾ ਸੀ ਉਹਦੀਆਂ। ਕਦੇ ਭੋਰਾ ਵੀ ਉਲਾਂਭਾ ਨਹੀਂ ਸੀ ਆਇਆ। ਆਪਣੇ ਪਿੰਡ ਇੱਕ ਵਾਰ ਗੁਰਦੁਆਰਾ ਸਾਹਿਬ ਪ੍ਰਚਾਰਕ ਆਏ ਸੀ ਤਾਂ ਹੋਰਾਂ ਦੇ ਨਾਲ ਭਿੰਦਰ ਨੇ ਵੀ ਅੰਮ੍ਰਿਤ ਛਕ ਲਿਆ। ਸਾਡੇ ਬਾਪੂ ਜੀ ਅਕਾਲੀ ਰਹੇ ਨੇ। ਬੇਬੇ ਨੇ ਕਹਿਣਾ- 'ਪਹਿਲਾਂ ਪਿਓ ਅਕਾਲੀ ਸੀ, ਹੁਣ ਏਹ ਬਣੂੰ!' ਮੇਰੇ ਖਿਆਲ ਕਾਮਰੇਡਾਂ ਵਾਲੇ ਸੀ। ਪਰ ਮੱਸਿਆ-ਪੁੰਨਿਆ ਮੌਕੇ ਭਿੰਦਰ ਨੇ ਹਰ ਹੀਲੇ ਟਰਾਲੀ 'ਤੇ ਪਿੰਡੋਂ ਸੰਗਤ ਲੈ ਕੇ ਜਾਣੀ। ਐਥੇ ਨੇੜੇ ਈ ਛੇਵੇਂ ਪਾਤਸ਼ਾਹ ਦਾ ਗੁਰਦੁਆਰਾ। ਉਹਦੀ ਬੜੀ ਸ਼ਰਧਾ ਸੀ ਓਥੇ। ਇੱਕ ਦਿਨ ਟਰਾਲੀ 'ਤੇ ਸੰਗਤ ਲੈ ਕੇ ਗਿਆ ਸੀ ਜਦ ਪੁਲੀਸ ਨੇ ਏਹਦੀ ਓਥੇ ਨਜਾਇਜ਼ ਬੇਇਜਤੀ ਕੀਤੀ। ਉਹ ਮੂਹਰਿਓਂ ਬੋਲ ਬੈਠਾ, ਉਹ ਏਹਨੂੰ ਥਾਣੇ ਲੈ ਗਏ। ਮੈਂ ਮੁਲਾਜ਼ਮ ਜਥੇਬੰਦੀਆਂ ਦੇ ਆਗੂਆਂ ਨੂੰ ਨਾਲ ਲੈ ਕੇ ਬੜੀ ਭੱਜ ਦੌੜ ਕੀਤੀ ਪਰ ਪੰਜਵੇਂ ਦਿਨ ਸੀ.ਆਈ.ਏ. ਸਟਾਫ਼ ਤੋਂ ਛੁਡਵਾ ਕੇ ਲਿਆਂਦਾ। ਬਹੁਤ ਤਸ਼ੱਦਦ ਕੀਤਾ ਸੀ। ਕਹਿੰਦੇ ਹਥਿਆਰ ਫੜਾ ਜਾਂ ਕਿਸੇ ਦਾ ਨਾਂ ਲੈ ਦੇਹ ਕਿ ਏਹਦੇ ਖਾੜਕੂਆਂ ਨਾਲ ਸੰਬੰਧ ਨੇ। ਭਿੰਦਰ ਦੇ ਮਨ 'ਤੇ ਇਸ ਗੱਲ ਦਾ ਬੜਾ ਰੰਜ ਸੀ ਕਿ ਉਹਦੇ ਕਕਾਰਾਂ ਦੀ ਬੇਅਦਬੀ ਕੀਤੀ ਹੈ। ਚੱਲ ਇੱਕ ਵੇਰ ਗੱਲ ਠੰਡੀ ਪੈ ਗਈ। ਪਰ ਉਹਨੀਂ ਦਿਨੀ ਕਿਤੇ ਉਸ ਥਾਣੇਦਾਰ ਨੂੰ ਖਾੜਕੂਆਂ ਨੇ ਮਾਰ ਦਿੱਤਾ ਜੀਹਨੇ ਭਿੰਦਰ ਨੂੰ ਚੁੱਕਿਆ ਸੀ। ਬੱਸ ਫੇਰ ਕੀ ਸੀ, ਪੁਲੀਸ ਦਾ ਕਟਕ ਚੜ੍ਹ ਕੇ ਆ ਗਿਆ। ਏਹ ਤਾਂ



ਕਿਸੇ ਕੰਮ ਘਰੋਂ ਦੂਰ ਗਿਆ ਹੋਇਆ ਸੀ। ਮੈਨੂੰ ਚੁੱਕ ਕੇ ਲੈ ਗਏ। ਸ਼ਾਮ ਤਕ ਮੁਲਾਜ਼ਮ ਜਥੇਬੰਦੀਆਂ ਨੇ ਮੇਰੀ ਰਿਹਾਈ ਕਰਵਾਈ ਕਿ ਭਿੰਦਰ ਨੂੰ ਛੇਤੀ ਪੇਸ਼ ਕਰਵਾ ਦਿਆਂਗੇ ਪਰ ਭਿੰਦਰ ਦੇ ਮਨ ਵਿੱਚ ਪਹਿਲਾਂ ਹੋਏ ਨਜਾਇਜ਼ ਤਸ਼ੱਦਦ ਦਾ ਐਨਾ ਰੋਸ ਸੀ ਕਿ ਉਹ ਸਿੱਧਾ ਖਾੜਕੂ ਲਹਿਰ 'ਚ ਜਾ ਵੜਿਆ। ਪਰ ਉਹਨੇ ਕੋਈ ਗ਼ਲਤ ਕਾਰਵਾਈ ਨਹੀਂ ਕੀਤੀ। ਸਾਨੂੰ ਫ਼ਖ਼ਰ ਹੈ ਕਿ ਸਾਡਾ ਭਰਾ ਅਣਖ ਲਈ ਲੜਿਆ। ਉਹ ਚਾਰ ਸਾਲ ਭਗੌੜਾ ਰਿਹਾ, ਚਾਰ ਸਾਲ 'ਚ ਮਸਾਂ ਚਾਰ ਵਾਰ ਘਰ ਆਇਆ ਹੋਊ। ਸਾਡੇ 'ਤੇ ਬੜੇ ਕਸ਼ਟ ਭਰੇ ਦਿਨ ਸੀ, ਪੁਲੀਸ ਬਹੁਤ ਤੰਗ ਕਰਦੀ ਸੀ ਪਰ ਅਸੀਂ ਆਪਣੇ ਭਰਾ ਨੂੰ ਕਿਵੇਂ ਬੁੱਚੜਾਂ ਦੇ ਹਵਾਲੇ ਕਰ ਦਿੰਦੇ। ਪੁਲੀਸ ਮੈਨੂੰ, ਬਾਪੂ ਜੀ ਨੂੰ ਤੇ ਬੇਬੇ ਜੀ ਨੂੰ ਚੁੱਕ ਲਿਜਾਂਦੀ। ਕਈ ਵਾਰ ਮੇਰੇ ਸਾਲੇ ਨੂੰ, ਮੇਰੀ ਭੂਆ ਤੇ ਮਾਮੇ ਦੇ ਮੁੰਡਿਆਂ ਨੂੰ ਵੀ ਚੁੱਕ ਲਿਆਉਂਦੀ। ਸ਼ਾਇਦ ਈ ਕੋਈ ਰਿਸ਼ਤੇਦਾਰ ਬਚਿਆ ਹੋਵੇ ਜੀਹਨੂੰ ਥਾਣਾ ਨਾ ਵੇਖਣਾ ਪਿਆ ਹੋਵੇ। ਬਾਪੂ ਜੀ ਨੂੰ ਥਾਣੇਦਾਰ ਸ਼ਰਮੇ ਨੇ ਐਨਾ ਜ਼ਲੀਲ ਕੀਤਾ, ਐਨਾ ਕੁੱਟਿਆ ਕਿ ਸਾਰਾ ਇਲਾਕਾ ਥਾਂ-ਥਾਂ ਕਰਦਾ ਸੀ। ਜਦ ਭਿੰਦਰ ਦੇ ਨਾਲਦੇ ਖਾੜਕੂਆਂ ਨੂੰ ਇਸ ਗੱਲ ਦਾ ਪਤਾ ਲੱਗਾ ਬਈ ਭਿੰਦਰ ਦੇ ਟੱਬਰ ਦਾ ਆਹ ਹਾਲ ਕੀਤਾ ਤਾਂ ਉਹਨਾਂ ਸੋਚਿਆ ਕਿ ਭਿੰਦਰ ਤਾਂ ਪਾਕਿਸਤਾਨ ਗਿਆ ਹੋਇਆ, ਅਸੀਂ ਆਪ ਹੀ ਕੋਈ ਕਾਰਵਾਈ ਕਰ ਦੇਈਏ। ਉਹਨਾਂ ਨੇ ਥਾਣੇਦਾਰ ਸ਼ਰਮੇ ਦੇ ਮੁੰਡਾ ਚੁੱਕ ਲਿਆ। ਫੇਰ ਸ਼ਰਮਾ ਸੀ.ਆਈ.ਏ. ਸਟਾਫ਼ ਵਿੱਚ ਸਾਡੇ ਪੈਰ ਫੜਦਾ ਫਿਰੇ। ਨਾਲੇ ਕਹੇ ਭਿੰਦਰ ਨਹੀਂ ਇਹੋ ਜਿਹਾ ਕੰਮ ਕਰ ਸਕਦਾ ਪਰ ਭਿੰਦਰ ਦੇ ਨਾਲਦਿਆਂ ਨੇ ਮੇਰਾ ਮੁੰਡਾ ਮਾਰ ਦੇਣੈ। ਬਾਪੂ ਜੀ ਕਹਿੰਦੇ, ਕੋਈ ਨਾ! ਅਸੀਂ ਤੇਰਾ ਮੁੰਡਾ ਨਹੀਂ ਮਰਨ ਦਿੰਦੇ। ਉਹਨੇ ਮਿੰਨਤਾਂ-ਤਰਲੇ ਕਰਦੇ ਨੇ ਸਾਨੂੰ ਛੱਡ ਦਿੱਤਾ। ਸਾਡੀ ਰਿਹਾਈ ਤੋਂ ਦੋ ਕੁ ਘੰਟੇ ਮਗਰੋਂ ਖਾੜਕੂਆਂ ਨੇ ਸ਼ਰਮੇ ਦਾ ਮੁੰਡਾ ਛੱਡ ਦਿੱਤਾ। ਏਸ ਮਗਰੋਂ ਸਾਨੂੰ ਪੁਲੀਸ ਨੇ ਬਹੁਤਾ ਤੰਗ ਨਹੀਂ ਕੀਤਾ ਪਰ ਭਿੰਦਰ ਆਪਣੇ ਇਲਾਕੇ 'ਚ ਆਉਣੋਂ ਈ ਹਟ ਗਿਆ। ਇੱਕ ਵਾਰ ਉਹਨੇ ਕਿਸੇ ਸਾਥੀ ਨੂੰ ਮੇਰੇ ਕੋਲ ਲੁਧਿਆਣੇ ਡਿਊਟੀ 'ਤੇ ਹੀ ਭੇਜਿਆ। ਉਹ ਮੈਨੂੰ ਨਾਲ ਈ ਲੈ ਗਿਆ। ਸਰਦੂਲਗੜ੍ਹ ਜਾ ਕੇ ਭਿੰਦਰ ਨੂੰ ਮਿਲਾਇਆ। ਮੈਂ ਕਿਹਾ, 'ਕਦੇ ਬੇਬੇ ਨੂੰ ਮਿਲ ਜਾਹ!' ਕਹਿੰਦਾ, 'ਮਿਲਣ ਨੂੰ ਤਾਂ ਬੜਾ ਜੀ ਕਰਦਾ, ਪਰ ਹੁਣ ਖ਼ਤਰਾ ਬੜਾ, ਮੁਖ਼ਬਰ ਬੜੇ ਸਰਗਰਮ ਨੇ।' ਫੇਰ ਕਹਿੰਦਾ, 'ਵੀਰ! ਮੈਂ ਬਾਪੂ ਜੀ ਦੀ ਪੱਗ ਨੂੰ ਨੀਵਾਂ ਨਹੀਂ ਹੋਣ ਦਿੱਤਾ। ਮੈਂ ਕਦੇ ਕੋਈ ਮਾੜਾ ਕਰਮ ਨਹੀਂ ਕੀਤਾ। ਮੈਂ ਤੁਹਾਨੂੰ ਸਾਰੇ ਟੱਬਰ ਨੂੰ ਦੁਖੀ ਤਾਂ ਬੜਾ ਕਰਵਾਇਆ ਪਰ ਮੇਰੇ ਤੋਂ ਬਾਅਦ ਵਿੱਚ ਲੋਕ ਤੁਹਾਡੀ ਕਦਰ ਕਰਿਆ ਕਰਨਗੇ..।' ਮੇਰਾ ਰੋਣ ਨਿਕਲ ਗਿਆ। ਮੈਂ ਕਿਹਾ, 'ਜਾਹ ਯਾਰ! ਤੇਰੇ ਨਾਲੋਂ ਸਾਨੂੰ ਕਿਹੜੀ ਚੀਜ਼ ਚੰਗੀ ਆ।' ਫੇਰ ਕਹਿੰਦਾ, 'ਵੀਰ! ਮੈਨੂੰ ਮੇਰੇ ਸਾਥੀ ਬਾਹਰਲੇ ਮੁਲਕ ਭੇਜਣਾ ਚਾਹੁੰਦੇ ਸੀ, ਹੋਰ ਕਈ ਚਲੇ ਵੀ ਗਏ ਨੇ, ਪਰ ਮੈਂ ਕਿਹਾ ਮੈਥੋਂ ਪੰਜਾਬ ਦੀ ਧਰਤੀ ਛੱਡ ਨਹੀਂ ਹੋਣੀ। ਜਦ ਮੈਂ ਪੰਜਾਬ ਦੀ ਧਰਤੀ 'ਤੇ ਹੁੰਦਾ ਹਾਂ ਤਾਂ ਮੈਨੂੰ ਲੱਗਦਾ ਮੈਂ ਆਪਣੀ ਮਾਂ ਕੋਲ ਆਂ, ਆਪਣੀ ਬੇਬੇ ਕੋਲ!' ਮੇਰਾ ਦਿਲ ਤਾਂ ਕਰੇ ਬਈ ਕਹਿ ਦਿਆਂ ਕਿ ਤੂੰ ਵੀ ਬਾਹਰ ਚਲਿਆ ਜਾਹ। ਪਰ ਕਹਿ ਹੀ ਨਹੀਂ ਹੋਇਆ! ਰਾਤੋ ਰਾਤ ਮੈਂ ਟਰੱਕਾਂ 'ਤੇ ਚੜ੍ਹ ਕੇ ਪਿੰਡ ਪਹੁੰਚ ਗਿਆ। ਏਸ ਤੋਂ ਮਹੀਨੇ ਕੁ ਮਗਰੋਂ ਅਖ਼ਬਾਰਾਂ ਵਿੱਚ ਭਿੰਦਰ ਹੋਰਾਂ ਦੇ ਮੁਕਾਬਲੇ ਦੀ ਖ਼ਬਰ ਪੜ੍ਹੀ। ਸਾਨੂੰ ਤਾਂ ਪੁਲੀਸ ਨੇ ਕੁਝ ਨਹੀਂ ਦੱਸਿਆ। ਪਰ ਮੁਲਾਜ਼ਮ ਜਥੇਬੰਦੀਆਂ ਦੇ ਆਗੂਆਂ ਨਾਲ ਮੈਂ ਮੁਕਾਬਲੇ ਵਾਲੇ ਇਲਾਕੇ ਚ ਗਿਆ ਸੀ ਤਾਂ ਓਥੇ ਇੱਕ ਆਗੂ

ਤੋਂ ਪਤਾ ਲੱਗਾ ਸੀ ਕਿ ਇਹਨਾਂ ਨੂੰ ਫੜ ਕੇ ਮਾਰਿਆ ਗਿਆ ਹੈ। ਕਹਿੰਦੇ ਜਿੱਥੇ ਠਾਹਰ ਸੀ, ਉਹ ਬੇਈਮਾਨ ਹੋ ਗਏ। ਉਸ ਗੱਲ ਨੂੰ ਅੱਜ 28 ਸਾਲ ਹੋਣ ਆਲੇ ਨੇ, ਹਰ ਪਲ ਦਿਮਾਗ ਵਿਚ ਇਹੀ ਗੱਲ ਘੁੰਮਦੀ ਰਹਿੰਦੀ ਆ ਕਿ ਮੈਂ ਉਹਨੂੰ ਕਹਿ ਈ ਦਿੰਦਾ ਕਿ ਕਿੰਦਰਾ! ਤੂੰ ਵੀ ਬਾਹਰ ਨਿਕਲ ਜਾਹ..।"

4. ਭਾਈ ਜੀ! ਮੇਰੇ ਘਰ ਆਲੇ ਦਾ ਕੋਈ ਕਸੂਰ ਨਹੀਂ ਸੀ। ਮੇਰਾ ਭਰਾ ਸੰਤਾਂ ਕੋਲ ਰਹਿੰਦਾ ਸੀ ਹਮਲੇ ਤੋਂ ਪਹਿਲਾਂ। ਅਸਲ 'ਚ ਸਾਡਾ ਟੱਬਰ ਟਕਸਾਲ ਨਾਲ ਜੁੜਿਆ ਹੋਇਐ। ਜਦ ਧਰਮ ਯੁੱਧ ਮੋਰਚਾ ਲੱਗਾ ਤਾਂ ਸਾਡੇ ਟੱਬਰ ਨੇ ਵੀ ਹਿੱਸਾ ਲੈਣਾ ਈ ਸੀ। ਓਦੋਂ ਮੇਰਾ ਭਰਾ ਸੁਖਦਰਸ਼ਨ ਸਿੰਘ ਕਾਲਜ 'ਚ ਫੈਡਰੇਸ਼ਨ ਦਾ ਮੈਂਬਰ ਸੀ। ਪਤਾ ਨਹੀਂ ਕਿਉਂ ਥਾਣੇਦਾਰ ਜੋਗਿੰਦਰ ਸਿੰਘ ਉਹਦੇ ਪੇਸ਼ ਪੈ ਗਿਆ। ਜਦ ਜੀ ਕਰੇ, ਸੁਖਦਰਸ਼ਨ ਨੂੰ ਚੁੱਕ ਲਿਆ ਕਰੇ ਕਿ ਫਲਾਣੀ ਵਾਰਦਾਤ ਬਾਰੇ ਦੱਸ, ਫਲਾਣੇ ਬਾਰੇ ਦੱਸ। ਕਦੇ ਕਹੇ ਤੇਰਾ ਕੋਲ ਅਸਲਾ ਹੋਣਾ। ਅੱਕ ਕੇ ਸਾਰੇ ਟੱਬਰ ਨੇ ਸੁਖਦਰਸ਼ਨ ਨੂੰ ਸੰਤਾਂ ਕੋਲ ਅੰਮ੍ਰਿਤਸਰ ਈ ਭੇਜ'ਤਾ। ਫੇਰ ਜਦ ਵੀ ਜੋਗਿੰਦਰ ਸਿੰਘ ਥਾਣੇਦਾਰ ਨੇ ਆਉਣਾ ਤਾਂ ਅਸੀਂ ਕਹਿ ਦੇਣਾ ਕਿ ਸੰਤਾਂ ਕੋਲ ਐ। ਸੁਖਦਰਸ਼ਨ ਤੋਂ ਵੱਡਾ ਮੇਰਾ ਇੱਕ ਭਰਾ ਨਰਿੰਦਰ ਐ ਜਿਹੜਾ ਫ਼ੌਜ 'ਚ ਸੀ। ਉਹਨੇ ਹੀ ਆਪਣੇ ਇੱਕ ਫ਼ੌਜੀ ਦੋਸਤ ਬਲਵੀਰ ਸਿੰਘ ਦੇ ਛੋਟੇ ਭਰਾ ਨਾਲ ਮੇਰਾ ਰਿਸ਼ਤਾ ਕਰਵਾਇਆ ਸੀ। ਦੋਵਾਂ ਦੀ ਬੜੀ ਪੱਕੀ-ਦੋਸਤੀ ਸੀ। ਅਜੇ ਮੇਰਾ ਵਿਆਹ ਹੋਏ ਦੋ ਕੁ ਸਾਲ ਹੋਏ ਸੀ ਤੇ ਮੇਰੇ ਕੋਲ ਆਹ ਕੁੜੀ ਸੀ ਕਿ ਦਰਬਾਰ ਸਾਹਿਬ 'ਤੇ ਹਮਲਾ ਹੋ ਗਿਆ। ਕੁਝ ਦਿਨਾਂ ਮਗਰੋਂ ਪੁਲੀਸ ਮੇਰੇ ਪੇਕੇ ਚੜ੍ਹ ਆਈ ਕਿ ਸੁਖਦਰਸ਼ਨ ਨੂੰ ਪੇਸ਼ ਕਰਾਓ। ਸਾਨੂੰ ਪਤਾ ਨਾ ਲੱਗੇ ਕਿ ਸੁਖਦਰਸ਼ਨ ਦਾ ਹਮਲੇ 'ਚ ਕੀ ਬਣਿਆ। ਕੋਈ ਕਹੇ ਕਿ ਉਹ ਤਾਂ ਅੰਦਰ ਲੜਦਾ ਹੋਇਆ ਮਾਰਿਆ ਗਿਆ, ਕੋਈ ਕਹੇ ਕਿ ਪਾਕਿਸਤਾਨ ਨਿਕਲ ਗਿਆ। ਪੁਲੀਸ ਵਾਲੇ ਬੇਬੇ-ਬਾਪੂ ਨੂੰ ਚੁੱਕ ਕੇ ਲੈ ਗਏ। ਮੈਂ ਏਥੋਂ ਕੁੜੀ ਲੈ ਕੇ ਪੇਕੇ ਚਲੀ ਗਈ। ਓਦੋਂ ਹੋਰ ਵੀ ਬਥੇਰੇ ਘਰਾਂ 'ਤੇ ਇਹੀ ਕੁਵੱਸਤੀ ਆਈ ਹੋਈ ਸੀ। ਥਾਣੇਦਾਰ ਜੋਗਿੰਦਰ ਸਿੰਘ ਤਾਂ ਬਦਲ ਗਿਆ ਸੀ ਪਰ ਜਿਹੜਾ ਉਹਦੀ ਥਾਂ ਥਾਣੇਦਾਰ ਗੁਰਤੇਜ ਸਿੰਘ ਆਇਆ ਸੀ, ਉਹ ਤਾਂ ਬਹੁਤ ਹੀ ਕੌੜਾ ਸੀ। ਜਦ ਨੂੰ ਏਹ ਛੁੱਟੀ ਆਏ ਤੇ ਮੈਨੂੰ ਮਿਲਣ ਮੇਰੇ ਪੇਕੇ ਆਏ। ਜਿੱਦਣ ਇਹ ਆਥਣੇ ਜਿਹੇ ਆਏ ਨੇ, ਓਦਣ ਈ ਦਿਨੇ ਬੇਬੇ-ਬਾਪੂ ਨੂੰ ਗਰੰਟੀ 'ਤੇ ਛੱਡਿਆ ਸੀ। ਰਾਤ ਨੂੰ ਅੱਧੀ ਕੁ ਰਾਤ ਨੂੰ ਪਤਾ ਨਹੀਂ ਕਿੱਥੋਂ ਸੁਖਦਰਸ਼ਨ ਕੰਧ ਟੱਪ ਕੇ ਆ ਗਿਆ। ਉਹਨੇ ਸਾਰੀ ਗੱਲ ਸੁਣੀ ਤਾਂ ਕਹਿੰਦਾ, "ਮੈਂ ਕਿਹੜਾ ਕੋਈ ਕਤਲ ਕੀਤਾ, ਡਾਕਾ ਮਾਰਿਆ, ਮੈਨੂੰ ਪੇਸ਼ ਕਰਾ ਦਵੋ।" ਅਗਲੇ ਦਿਨ ਪੰਚਾਇਤ ਨੇ ਉਹਨੂੰ ਪੇਸ਼ ਕਰਾਇਆ ਤੇ ਉਹਦੇ 'ਤੇ ਕੋਈ ਪਿਸਤੌਲ ਦਾ ਝੂਠਾ ਪਰਚਾ ਪਾ ਕੇ ਉਹਨੂੰ ਜੇਲ੍ਹ ਭੇਜਤਾ। ਸਾਨੂੰ ਸਾਰਿਆਂ ਨੇ ਕਿਹਾ ਬਈ, ਹਾਲਾਤ ਮਾੜੇ ਨੇ, ਓਹਦੀ ਜਮਾਨਤ ਨਾ ਕਰਾਇਓ। ਸਾਰੇ ਕਹਿਣ ਜਦ ਮਸਲਾ ਠੰਢਾ ਹੋ ਗਿਆ, ਫੇਰ ਬਾਹਰ ਕਢਵਾ ਲਿਓ! ਪਰ ਥਾਣੇਦਾਰ ਗੁਰਤੇਜ ਸਿੰਘ ਤੋਂ ਮਗਰੋਂ ਜਦ ਥਾਣੇਦਾਰ ਕੁਲਦੀਪ ਸਿੰਘ ਆਇਆ ਜੀਹਨੂੰ 'ਸੱਪ' ਕਹਿੰਦੇ ਸੀ, ਉਹਨੇ ਮਿੱਠਾ-ਪਿਆਰਾ ਹੋ ਕੇ ਬਾਪੂ ਜੀ ਨੂੰ ਪਤਿਆ ਲਿਆ ਕਿ ਜਮਾਨਤ ਕਰਵਾ ਲਓ। ਸਾਡੇ ਰੋਕਦਿਆਂ ਵੀ ਬਾਪੂ ਜੀ ਨੇ ਜਮਾਨਤ ਕਰਵਾ ਲਈ। ਓਦੋਂ ਵੀ ਮੇਰੇ ਸਰਦਾਰ ਜੀ ਛੁੱਟੀ ਆਏ ਹੋਏ ਸੀਗੇ। ਜਮਾਨਤ ਹੋਣ ਮਗਰੋਂ ਰਿਸ਼ਤੇਦਾਰਾਂ ਦੀ ਰਾਇ 'ਤੇ ਸੁਖਦਰਸ਼ਨ ਏਥੇ ਸਾਡੇ ਕੋਲ ਰਹਿਣ ਲੱਗ ਪਿਆ। ਮੇਰੇ ਸਰਦਾਰ



ਜੀ ਦੇ ਨਾਲ ਉਹ ਖੇਤੀ ਦੇ ਕੰਮ ਕਾਰ ਵਿੱਚ ਏਧਰ ਓਧਰ ਜਾਂਦਾ ਰਹਿੰਦਾ ਸੀ। ਇੱਕ ਦੋ ਵਾਰ ਉਹਨਾਂ ਨੂੰ ਭਰਮ ਜਿਹਾ ਪਿਆ ਜਿਵੇਂ ਸ਼ੱਕੀ ਬੰਦਿਆਂ ਨੇ ਉਹਨਾਂ ਦੇ ਸਕੂਟਰ ਦਾ ਪਿੱਛਾ ਕੀਤਾ ਹੋਵੇ। ਇੱਕ ਦਿਨ ਦੋਵੇਂ ਸਾਲਾ-ਭਣੋਈਆ ਸਕੂਟਰ 'ਤੇ ਮੇਰੀ ਸੱਸ ਦੀ ਦਵਾਈ ਲੈਣ ਗਏ ਤੇ ਓਦੋਂ ਤੋਂ ਅੱਜ ਤਕ ਦੋਵਾਂ ਦਾ ਕੱਖ ਪਤਾ ਨਹੀਂ। ਪਤਾ ਨਹੀਂ ਜਮੀਨ ਨਿਗਲ ਗਈ ਕਿ ਅਸਮਾਨ ਨੇ ਖਾ ਲਏ। ਨਾ ਮੈਂ ਸੋਹਾਗਣ ਨਾ ਰੰਡੀ! ਆਹ ਕੁੜੀ ਪਾਲ ਲਈ ਹੈ। ਵਧੀਆ ਪੜ੍ਹਾਈ ਕਰ ਲਈ ਐ ਏਹਨੇ। ਕੋਈ ਚੰਗਾ ਮੁੰਡਾ ਵੇਖ ਕੇ ਵਿਆਹ ਦੇਣਾ ਏਹਨੂੰ। ਪਰ ਸਾਰੀ ਉਮਰ ਜੋ ਮੈਂ ਸੰਤਾਪ ਭੋਗਿਆ, ਉਹ ਮੈਂ ਹੀ ਜਾਣਦੀ ਆਂ। ਜਦ ਇਹ ਨਿੱਕੀ ਹੁੰਦੀ ਪਾਪਾ ਕੋਲ ਜਾਣ ਦੀ ਜ਼ਿੱਦ ਕਰਿਆ ਕਰੇ ਤਾਂ ਮੇਰਾ ਬੁਰਾ ਹਾਲ ਹੋ ਜਾਂਦਾ ਸੀ। ਜੇ ਮਰੇ ਦਾ ਪਤਾ ਲੱਗ ਜਾਂਦਾ ਤਾਂ ਮੇਰਾ ਕਿਤੇ ਹੋਰ ਤੋਰ-ਤੁਰੇਈਆ ਕਰ ਦਿੰਦੇ। ਹੁਣ ਕਿਹੜੇ ਖੂਹ ਵਿੱਚ ਜਾਂਦੀ। ਜਦ ਸਕੂਲ-ਕਾਲਜ ਦੇ ਫ਼ਾਰਮਾਂ ਵਿੱਚ ਪੁੱਛਿਆ ਕਰਨ ਕਿ ਇਹਦਾ ਪਿਓ ਕੀ ਕੰਮ ਕਰਦਾ ਤਾਂ ਮਨ ਔਖਾ ਹੋ ਜਿਆ ਕਰੇ, ਬਈ ਕੀ ਕਹੀਏ? ਖਾਲੜੇ ਵਾਲੇ ਜਸਵੰਤ ਸਿੰਘ ਨੇ ਭੱਜ-ਨੱਸ ਕੀਤੀ, ਮਗਰੋਂ ਉਹਦੀ ਘਰਵਾਲੀ ਨੇ ਤੇ ਸਾਨੂੰ ਸਰਕਾਰ ਨੇ ਮੁਆਵਜ਼ਾ ਦੇਤਾ। ਪਰ ਜੋ ਦੁੱਖ ਅਸੀਂ ਕੱਟਿਆ, ਉਹਦਾ ਮੁਆਵਜ਼ਾ ਕੌਣ ਦੇ ਸਕਦਾ? ਮੇਰੀ ਸੱਸ ਏਸ ਦੁੱਖ ਚ ਤੁਰ ਗਈ। ਮੇਰੀ ਮਾਂ ਤੁਰ ਗਈ। ਮੇਰਾ ਬਾਪ ਤੁਰ ਗਿਆ। ਮੇਰੇ ਜੇਠ ਨੂੰ, ਜੇਠ ਦੇ ਜਵਾਕਾਂ ਨੂੰ, ਮੇਰੇ ਭਰਾ ਨੂੰ, ਮੇਰੇ ਭਰਾ ਦੇ ਟੱਬਰ ਨੂੰ ਪੁਲੀਸ ਹੁਣ ਤਕ ਹਲਕਾਣ ਕਰਦੀ ਰਹੀ ਕਿ ਦੱਸੋ ਸੁਖਦਰਸ਼ਨ ਤੇ ਗੁਰਮੀਤ ਕਿੱਥੇ ਐ? ਇਹੀ ਗੱਲ ਮੇਰੀ ਧੀ ਪੁੱਛਦੀ ਐਡੀ ਹੋ ਗਈ ਕਿ ਮੇਰੇ ਪਾਪਾ (ਗੁਰਮੀਤ ਸਿੰਘ) ਕਿੱਥੇ ਐ? ਕੀ ਦੱਸਾਂ?

5. ਨਾਜਰ ਨੂੰ ਕੜ੍ਹੀ ਚੌਲ ਬੜੇ ਪਸੰਦ ਸੀ। ਓਦਣ ਮੈਂ ਬੜੀ ਰੀਝ ਨਾਲ ਬਣਾਏ ਸੀ। ਦੁਪਹਿਰੇ ਕੜ੍ਹੀ ਚੌਲ ਖਾ ਕੇ ਉਹ ਪਹਿਲਾਂ ਆਹ ਬਾਹਰ ਚੌਂਤਰੇ 'ਤੇ ਤਾਸ਼ ਖੇਡਦੇ ਮੁੰਡਿਆਂ ਕੋਲ ਖੜ੍ਹਾ ਰਿਹਾ। ਫੇਰ ਸਾਈਕਲ ਚੁੱਕ ਕੇ ਕਹਿੰਦਾ, 'ਬੇਬੇ ਮੈਂ ਆਇਆ।' ਮੈਂ ਸੋਚਿਆ ਏਥੇ ਲੰਬੜਦਾਰਾਂ ਦੇ ਤਾਰੇ ਕੋਲ ਚੱਲਿਆ ਹੋਣਾ। ਉਹਦੇ ਨਾਲ ਬੜੀ ਬਣਦੀ ਸੀ ਏਹਦੀ। ਪਰ ਉਸ ਦਿਨ ਤੋਂ ਬਾਅਦ ਅੱਜ ਤਕ ਮੈਨੂੰ ਨਹੀਂ ਪਤਾ ਮੇਰਾ ਪੁੱਤ ਨਾਜਰ ਕਿੱਥੇ ਐ। ਅੱਖਾਂ ਦਾ ਨੀਰ ਮੁੱਕ ਗਿਆ। ਹੁਣ ਤਾਂ ਰੋਣਾ ਵੀ ਨਹੀਂ ਆਉਂਦਾ। ਉਹਦੀ ਫੋਟੋ ਲੈ ਕੇ ਬੜਾ ਘੁੰਮੇ ਆ ਬਈ ਸ਼ਾਇਦ ਕਿਤੋਂ ਸੂਹ ਮਿਲ ਜਾਵੇ। ਪਰ ਸਾਨੂੰ ਕੱਖ ਪਤਾ ਨਹੀਂ ਲੱਗਿਆ।

6. ਮੇਰੇ ਭਰਾ ਦਾ ਪੂਰਾ ਨਾਂ ਤਾਂ ਨਰਿੰਦਰ ਸਿੰਘ ਸੀ ਪਰ ਅਸੀਂ ਘਰ ਵਿਚ 'ਨਿੰਦੀ' ਕਹਿੰਦੇ ਸਾਂ। ਉਹਦਾ ਕਾਲਜ ਵਿੱਚ ਕਿਸੇ ਮੁੰਡੇ ਨਾਲ ਝਗੜਾ ਹੋ ਗਿਆ। ਉਹ ਮੁੰਡਾ ਕਿਸੇ ਥਾਣੇਦਾਰ ਦਾ ਭਾਣਜਾ ਸੀ। ਉਹਨੇ ਆਪਦੇ ਮਾਮੇ ਨੂੰ ਪਤਾ ਨਹੀਂ ਕੀ ਕਿਹਾ ਕਿ ਨਿੰਦੀ ਨੂੰ ਕਾਲਜ ਦੇ ਗੇਟ ਤੋਂ ਪੁਲੀਸ ਚੁੱਕ ਕੇ ਲੈ ਗਈ। ਬੜੀ ਭੱਜ ਦੌੜ ਕੀਤੀ ਪਰ ਕੱਖ ਨਹੀਂ ਬਣਿਆ।

7. ਮੇਰੇ ਪਾਪਾ ਬੈਂਕ ਕਰਮਚਾਰੀ ਸੀ। ਉਹ ਕੈਸ਼ੀਅਰ ਸੀ। ਹਰ ਰੋਜ਼ ਉਹ ਡਿਊਟੀ ਤੋਂ ਵਾਪਸ ਆ ਕੇ ਨਿੱਤਨੇਮ ਕਰਦੇ ਹੋਏ ਸਾਡੇ ਮੁਹੱਲੇ ਦੇ ਗੁਰਦੁਆਰਾ ਸਾਹਿਬ ਮੱਥਾ ਟੇਕਣ ਜਾਂਦੇ ਹੁੰਦੇ ਸੀ। ਇੱਕ ਸ਼ਾਮ ਉਹ ਮੱਥਾ ਟੇਕਣ ਗਏ, ਮੁੜ ਕੇ ਹੀ ਨਹੀਂ ਪਰਤੇ। ਮੈਂ ਓਦੋਂ ਚੌਦਾਂ-ਪੰਦਰਾਂ ਸਾਲ ਦੀ ਸੀ ਤੇ ਮੇਰਾ ਭਰਾ ਸਤਾਰਾਂ-ਅਠਾਰਾਂ ਸਾਲ ਦਾ। ਮੰਮੀ, ਮਾਮਾ ਜੀ, ਦਾਦਾ ਜੀ, ਦਾਦੀ ਜੀ, ਚਾਚਾ ਜੀ ਤੇ ਚਾਚੀ ਜੀ ਬਹੁਤ ਲੱਭਦੇ ਰਹੇ ਪਰ ਸਾਡੇ ਪਾਪਾ ਦਾ ਕੁਝ ਪਤਾ ਨਹੀਂ

ਲੱਗਿਆ। ਅਸੀਂ ਇਹੀ ਸੁਣਿਆ ਕਿ ਕਾਲੇ ਸ਼ੀਸ਼ਿਆਂ ਵਾਲੀ ਮਾਰੂਤੀ ਵੈਨ ਵਿੱਚ ਉਹਨਾਂ ਨੂੰ ਪੁਲੀਸ ਵਾਲੇ ਚੁੱਕ ਕੇ ਲੈ ਗਏ ਸਨ।

8. ਸਾਡੇ ਭਾਪਾ ਜੀ ਫ਼ੋਟੋਗਰਾਫ਼ਰ ਸਨ। ਬਜ਼ਾਰ ਵਿੱਚ 'ਸ਼ਾਈਨ ਸਟੂਡੀਓ' ਮਸ਼ਹੂਰ ਸੀ। ਕਿਸੇ ਖਾੜਕੂ ਦਾ ਵਿਆਹ ਹੋਣਾ ਸੀ। ਉਹ ਭਾਪਾ ਜੀ ਨੂੰ ਫ਼ੋਟੋਆਂ ਖਿਚਣ ਲਈ ਲੈ ਗਏ। ਮਗਰੋਂ ਇਹ ਗੱਲ ਕਿਸੇ ਤਰ੍ਹਾਂ ਪੁਲੀਸ ਨੂੰ ਪਤਾ ਲੱਗ ਗਈ। ਪੁਲੀਸ ਨੇ ਭਾਪਾ ਜੀ ਨੂੰ ਦੁਕਾਨ ਤੋਂ ਚੁੱਕ ਲਿਆ। ਬਜ਼ਾਰ ਬੰਦ ਹੋ ਗਿਆ। ਅੱਠ ਦਿਨ ਹੜਤਾਲ ਰਹੀ। ਪਰ ਕੋਈ ਫ਼ਰਕ ਨਹੀਂ ਪਿਆ। ਪੁਲੀਸ ਤਸੀਹੇ ਦਿੰਦੀ ਰਹੀ ਕਿ ਦੱਸੇ ਕਿੱਥੇ ਫ਼ੋਟੋਆਂ ਖਿੱਚੀਆਂ ਸਨ ਪਰ ਭਾਪਾ ਜੀ ਕਹੀ ਗਏ ਕਿ ਉਹਨਾਂ ਨੇ ਮੇਰੀਆਂ ਅੱਖਾਂ ਬੰਨ੍ਹ ਦਿੱਤੀਆਂ ਸੀ। ਇਸੇ ਤਸ਼ੱਦਦ ਦੌਰਾਨ ਭਾਪਾ ਜੀ ਦੀ ਮੌਤ ਹੋ ਗਈ। ਪੁਲੀਸ ਵਾਲਿਆਂ 'ਤੇ ਕੇਸ ਬਣ ਗਿਆ। ਪਰ ਸਾਡੇ ਟੱਬਰ 'ਤੇ ਕੇਸ ਵਾਪਸ ਕਰਵਾਉਣ ਲਈ ਉਹ ਕੁਝ ਕੀਤਾ ਕਿ ਅਸੀਂ ਹਾਰ-ਹੰਭ ਗਏ। ਆਖਰ ਕੇਸ ਵਾਪਿਸ ਲੈਣਾ ਪਿਆ।

9. ਮੇਰਾ ਮੁੰਡਾ ਪੁਲੀਸ ਵਿੱਚ ਸੀ। ਜਦ ਹਾਲਾਤ ਵਿਗੜੇ ਤਾਂ ਮੈਂ ਕਿਹਾ, ਕਾਕਾ! ਰੱਬ ਦਾ ਦਿੱਤਾ ਸਭ ਕੁਝ ਹੈ। ਕਿਸੇ ਨਾਲ ਵਧੀਕੀ ਨਾ ਕਰੀਂ। ਉਹਦਾ ਸੁਭਾਅ ਬੜਾ ਨਰਮ ਸੀ। ਜਿਸ ਥਾਣੇ ਵਿੱਚ ਉਹਦੀ ਡਿਊਟੀ ਸੀ, ਓਥੇ ਕਿਸੇ ਖਾੜਕੂ ਦਾ ਭਰਾ ਚੁੱਕ ਕੇ ਲਿਆਂਦਾ ਹੋਇਆ ਸੀ। ਏਹਨੇ ਕਿਸੇ ਤਰ੍ਹਾਂ ਉਹਦੇ ਘਰ ਸੁਨੇਹਾ ਲਵਾਤਾ ਬਈ ਤੁਹਾਡਾ ਮੁੰਡਾ ਐੱਸ ਥਾਣੇ ਵਿੱਚ ਹੈ। ਹੋ ਸਕਦਾ ਪਹਿਲਾਂ ਵੀ ਉਹ ਇਉਂ ਦੱਸ ਦਿੰਦਾ ਹੋਵੇ। ਹੋ ਸਕਦਾ ਉਹਨੇ ਪਹਿਲੀ ਵਾਰ ਦੱਸਿਆ ਹੋਵੇ ਪਰ ਥਾਣੇਦਾਰ ਨੇ ਇਹੀ ਮੰਨਿਆ ਕਿ ਉਹਦੇ ਥਾਣੇ ਦੀ ਹਰੇਕ ਗੱਲ ਖਾੜਕੂਆਂ ਨੂੰ ਸਾਡਾ ਮੁੰਡਾ ਈ ਦੱਸਦਾ। ਉਹਨੇ ਅਫ਼ਸਰਾਂ ਕੋਲ ਕਿਹਾ ਹੋਣਾ ਬਈ ਇਹ ਖਾੜਕੂਆਂ ਨਾਲ ਰਲਿਆ ਹੋਇਆ। ਫੇਰ ਸਾਜ਼ਿਸ਼ ਬਣਾ ਕੇ ਇਹਨਾਂ ਨੇ ਅਖ਼ਬਾਰ ਨੂੰ ਖ਼ਬਰ ਦੇਤੀ ਕਿ ਖਾੜਕੂਆਂ ਨਾਲ ਮੁਕਾਬਲੇ ਵਿੱਚ ਸਾਡਾ ਮੁੰਡਾ ਮਾਰਿਆ ਗਿਆ ਹੈ। ਜਦ ਅਸੀਂ ਲਾਸ਼ ਮੰਗੀਏ ਤਾਂ ਕਹਿਣ ਕਿ ਅਜੇ ਨਹੀਂ ਮਿਲ ਸਕਦੀ। ਅਸਲ ਵਿੱਚ ਓਦੋਂ ਅਜੇ ਸਾਡਾ ਮੁੰਡਾ ਏਹਨਾਂ ਕੋਲ ਜਿਊਂਦਾ ਹੀ ਸੀ। ਏਹਨਾਂ ਨੇ ਅਖ਼ਬਾਰ ਵਿੱਚ ਮਰੇ ਦੀ ਖ਼ਬਰ ਲਵਾ ਕੇ ਦੋ ਦਿਨ ਉਹਨੂੰ ਬਹੁਤ ਟਾਰਚਰ ਕੀਤਾ। ਪਰ ਉਹਨੂੰ ਕਿਸੇ ਖਾੜਕੂ ਬਾਰੇ ਕੀ ਪਤਾ ਸੀ। ਫੇਰ ਸਾਡੇ ਮੁੰਡੇ ਨੂੰ ਮਾਰ ਕੇ ਇਹਨਾਂ ਕਿਹਾ ਕਿ ਪੋਸਟਮਾਰਟਮ ਹੋਇਆ ਹੈ ਤੇ ਲਾਸ਼ ਦੀ ਹਾਲਤ ਬੜੀ ਮਾੜੀ ਹੈ। ਆਪਣੇ ਹੀ ਕਬਜ਼ੇ ਵਿੱਚ ਸਾਰੀ ਗੱਲ ਰੱਖੀ ਤੇ ਸਾਡੇ ਮੁੰਡੇ ਦਾ ਸਸਕਾਰ ਕਰ'ਤਾ।

10. ਸਾਡਾ ਘਰ ਖੇਤਾਂ ਵਿੱਚ ਆ। ਓਦੋਂ ਖਾੜਕੂ ਆਮ ਤੁਰੇ-ਫਿਰਦੇ ਚਾਹ-ਪਾਣੀ ਪੀਣ ਆ ਜਾਂਦੇ ਸੀ। ਅਸੀਂ ਕਈ ਵਾਰ ਰੋਕ ਵੀ ਦਿੰਦੇ ਪਰ ਰਾਹੀ-ਪਾਂਧੀ ਨੂੰ ਜਲ-ਪਾਣੀ ਪਿਲਾ ਦੇਣਾ ਤਾਂ ਆਪਣੇ ਲੋਕਾਂ ਵਿੱਚ ਆਮ ਗੱਲ ਹੈ। ਇੱਕ ਦਿਨ ਸਾਡੇ ਖੇਤ ਤੋਂ ਬਹੁਤ ਦੂਰ ਪੁਲੀਸ ਦਾ ਖਾੜਕੂਆਂ ਨਾਲ ਮੁਕਾਬਲਾ ਹੋ ਗਿਆ। ਓਥੇ ਦੋ ਖਾੜਕੂ ਤਾਂ ਮਾਰੇ ਗਏ ਤੇ ਇੱਕ ਜਿਊਂਦਾ ਫੜਿਆ ਗਿਆ। ਦੋ ਖਾੜਕੂ ਕਿਸੇ ਤਰ੍ਹਾਂ ਘੇਰਾ ਤੋੜ ਕੇ ਏਧਰ ਸਾਡੇ ਖੇਤਾਂ ਵਿੱਚ ਦੀ ਲੰਘੇ। ਐਥੋਂ ਰਾਹ ਪੈਂਦਾ। ਪਤਾ ਨਹੀਂ ਉਥੋਂ ਉਹਨਾਂ ਨੇ ਕੀਹਦੇ ਤੋਂ ਸਕੂਟਰ-ਮੋਟਰ ਸਾਈਕਲ ਖੋਹਿਆ ਪਰ ਪੁਲੀਸ ਨੇ ਆ ਕੇ ਸਾਡੇ ਘਰ ਨੂੰ ਘੇਰਾ ਪਾ ਲਿਆ ਕਿ ਤੁਸੀਂ ਉਹਨਾਂ ਨੂੰ ਭੱਜਣ ਲਈ ਸਾਧਨ ਦਿੱਤਾ। ਅਸੀਂ ਬਥੇਰਾ ਕਲਪੇ ਬਈ ਸਾਡੇ ਕੋਲ ਤਾਂ ਟਰੈਕਟਰ ਆ, ਜੀਪ ਆ ਤੇ ਚੇਤਕ ਸਕੂਟਰ



ਆਂ। ਤੇ ਇਹ ਤਿੰਨੇ ਸਾਧਨ ਘਰ ਖੜ੍ਹੇ ਨੇ। ਪਰ ਪੁਲੀਸ ਵਾਲੇ ਕਹਿਣ ਕਿ ਖਾੜਕੂਆਂ ਨੇ ਇੱਥੇ ਪਹਿਲਾ ਹੀ ਸਕੂਟਰ-ਮੋਟਰ-ਸਾਈਕਲ ਖੜ੍ਹਾਇਆ ਹੋਇਆ ਸੀ ਜੋ ਹੁਣ ਲੈ ਕੇ ਨਿਕਲ ਗਏ। ਮੈਨੂੰ, ਬਾਪੂ ਜੀ ਨੂੰ ਤੇ ਮੇਰੇ ਤੋਂ ਛੋਟੇ ਭਰਾ ਨੂੰ ਚੁੱਕ ਲਿਆ ਤੇ ਸੀ.ਆਈ.ਏ. ਸਟਾਫ਼ ਲੈ ਗਏ। ਓਥੇ ਸਾਨੂੰ ਬੇਦਰਦੀ ਨਾਲ ਤਸੀਹੇ ਦਿੰਦੇ ਰਹੇ। ਮਗਰ ਰਿਸ਼ਤੇਦਾਰ ਭੱਜ ਦੌੜ ਕਰਦੇ ਰਹੇ ਤੇ ਪੰਜ-ਛੇ ਦਿਨਾਂ ਮਗਰੋਂ ਸਾਡਾ ਤਿੰਨਾਂ ਦਾ ਲੱਖ-ਲੱਖ ਰੁਪਈਆ ਪੁਲੀਸ ਨਾਲ ਮੁਕਾ ਕੇ ਸਾਨੂੰ ਛੁਡਾ ਲਿਆ ਗਿਆ। ਇਸ ਗੱਲ ਦਾ ਮੇਰੇ ਭਰਾ ਬੂਟੇ ਉੱਪਰ ਬੜਾ ਅਸਰ ਪਿਆ ਕਿ ਬੇਦੋਸ਼ਿਆਂ ਨੂੰ ਕਿਉਂ ਕੋਹਿਆ ਗਿਆ ਹੈ। ਸਾਨੂੰ ਓਦੋਂ ਤਾਂ ਨਹੀਂ ਸੀ ਪਤਾ ਲੱਗਿਆ ਪਰ ਹੁਣ ਪਤਾ ਕਿ ਉਹਨੇ ਕਿਸੇ ਤਰ੍ਹਾਂ ਖਾੜਕੂਆਂ ਨਾਲ ਸੰਬੰਧ ਬਣਾ ਲਏ। ਉਹ ਮੈਡੀਕਲ ਦੀ ਪੜ੍ਹਾਈ ਕਰਦਾ ਸੀ। ਕਹਿੰਦਾ ਮੈਂ ਸ਼ਹਿਰ ਕਿਰਾਏ 'ਤੇ ਕਮਰਾ ਲੈਣਾ, ਐਥੇ ਔਖਾ ਵਾ। ਬਾਪੂ ਜੀ ਕਹਿੰਦੇ, ਚਲ ਏਥੇ ਨਾਲੋਂ ਸ਼ਹਿਰ ਵਧੀਆ ਰਹੂਗਾ। ਉਹਦੇ ਕਮਰੇ ਵਿੱਚ ਖਾੜਕੂਆਂ ਦਾ ਪੂਰਾ ਆਉਣ-ਜਾਣ ਬਣ ਗਿਆ। ਸਾਡੇ ਕੋਲ ਤਾਂ ਕਦੇ ਕਦਾਈਂ ਈ ਗੇੜਾ ਮਾਰਦਾ ਸੀ। ਅਸੀਂ ਵੀ ਨਹੀਂ ਸੀ ਚਾਹੁੰਦੇ ਬਈ ਉਹ ਪਿੰਡ ਰਹੇ ਤੇ ਕਿਸੇ ਹੋਰ ਪੁਆੜੇ ਵਿੱਚ ਫਸੇ। ਕੁਝ ਸਮਾਂ ਲੰਘਣ 'ਤੇ ਉਹ ਕਹਿੰਦਾ ਕਿ ਕਮਰਾ ਬਦਲ ਲਿਆ ਹੈ। ਸਾਨੂੰ ਮਗਰੋਂ ਪਤਾ ਲੱਗਿਆ ਕਿ ਉਹਨੇ ਪੂਰੀ ਕੋਠੀ ਕਿਰਾਏ 'ਤੇ ਲੈ ਲਈ ਸੀ। ਦਰਅਸਲ ਉਹਨੂੰ ਖਰਚ-ਪਾਣੀ ਤਾਂ ਉਹਦੇ ਖਾੜਕੂ ਸਾਥੀ ਦਿੰਦੇ ਹੋਣਗੇ। ਖਾੜਕੂਆਂ ਨੂੰ ਇੱਕ ਪੂਰੀ ਕੋਠੀ ਦੀ ਲੋੜ ਸੀ ਜਿੱਥੇ ਕਿਸੇ ਹੋਰ ਦੀ ਦਖ਼ਲਅੰਦਾਜ਼ੀ ਨਾ ਹੋਵੇ। ਕਿਸੇ ਵੱਡੇ ਖਾੜਕੂ ਦੀ ਘਰਵਾਲੀ ਦੇ ਨਿਆਣਾ-ਨਿੱਕਾ ਹੋਣ ਵਾਲਾ ਸੀ। ਉਹਦਾ ਜਣੇਪਾ ਉਸ ਕੋਠੀ ਵਿੱਚ ਹੋਇਆ, ਜਿੱਥੇ ਸਾਡਾ ਬੂਟਾ ਕਿਰਾਏ 'ਤੇ ਰਹਿੰਦਾ ਸੀ। ਜਦ ਉਹ ਨਿਆਣਾ ਸੰਭਲਣ ਜੋਗਾ ਹੋ ਗਿਆ ਤਾਂ ਖਾੜਕੂ ਸਿੰਘ ਉਹ ਬੀਬੀ ਨੂੰ ਓਥੋਂ ਲੈ ਗਏ ਪਰ ਉਹਨਾਂ ਦੇ ਲੀੜੇ-ਕੱਪੜੇ ਅਜੇ ਓਥੇ ਹੀ ਸਨ। ਉਹਨਾਂ ਨੂੰ ਓਥੋਂ ਗਿਆਂ ਚਾਰ-ਪੰਜ ਦਿਨ ਹੋ ਗਏ ਸੀ ਕਿ ਮੁਹੱਲੇ ਵਿੱਚ ਘਰ-ਘਰ ਦੀ ਤਲਾਸ਼ੀ ਹੋਣ ਲੱਗ ਪਈ। ਸਾਰੇ ਮੁਹੱਲੇ ਨੂੰ ਘੇਰਾ ਪਿਆ ਹੋਇਆ ਸੀ। ਬੂਟਾ ਤਾਂ ਆਪਦੇ ਵੱਲੋਂ ਸੁਰਖ਼ਰੂ ਸੀ ਕਿ ਹੁਣ ਕਿਹੜਾ ਕੋਠੀ ਵਿੱਚ ਕੋਈ ਖਾੜਕੂ ਹੈ ਜਾਂ ਕੋਈ ਹੋਰ ਖ਼ਤਰੇ ਵਾਲੀ ਗੱਲ ਹੈ। ਪਰ ਜਦ ਪੁਲੀਸ ਓਸ ਕਮਰੇ ਵਿੱਚ ਵੜੀ ਜਿੱਥੇ ਓਸ ਖਾੜਕੂ ਸਿੰਘ ਦੀ ਘਰਵਾਲੀ ਤੇ ਬੱਚਾ ਰਹਿੰਦੇ ਰਹੇ ਸੀ ਤਾਂ ਓਥੇ ਪਏ ਲੀੜੇ-ਕਪੜਿਆਂ ਬਾਰੇ ਸਵਾਲਾਂ ਦੇ ਜਵਾਬ ਪੁਲੀਸ ਦੀ ਤਸੱਲੀ ਨਾ ਕਰਵਾ ਸਕੇ। ਬੂਟੇ ਨੂੰ ਲੱਗਿਆ ਕਿ ਉਹਨੂੰ ਨਾਲ ਲੈ ਕੇ ਜਾਣਗੇ ਪਰ ਐਨ ਮੌਕੇ 'ਤੇ ਇੱਕ ਡੀ.ਐੱਸ.ਪੀ. ਨੇ ਉਹਦਾ ਬਚਾਅ ਕਰ ਦਿੱਤਾ। ਪਰ ਅਸਲ ਵਿੱਚ ਇਹ ਪੁਲੀਸ ਦੀ ਚਾਲ ਸੀ। ਪੁਲੀਸ ਨੇ ਓਸ ਦਿਨ ਉਹਨੂੰ ਕੁਝ ਨਾ ਕਿਹਾ ਪਰ ਗੁਪਤ ਰੂਪ ਵਿੱਚ ਓਸ ਕੋਠੀ 'ਤੇ ਨਜ਼ਰ ਰੱਖਣੀ ਸ਼ੁਰੂ ਕਰ ਦਿੱਤੀ। ਪੰਜ ਛੇ ਦਿਨਾਂ ਮਗਰੋਂ ਉਹਦੇ ਕੋਲ ਦੋ ਖਾੜਕੂ ਰਾਤ ਨੂੰ ਆਏ। ਉਹਨਾਂ ਕੋਲ ਛੋਟੇ ਹਥਿਆਰ ਹੀ ਸੀ, ਪਿਸਤੌਲ-ਮਾਊਜ਼ਰ ਵਗੈਰਾ। ਅੱਧੀ ਰਾਤ ਨੂੰ ਪੁਲੀਸ ਨੇ ਕਾਰਵਾਈ ਸ਼ੁਰੂ ਕਰ ਦਿੱਤੀ। ਉਹਨਾਂ ਤਿੰਨਾਂ ਨੂੰ ਆਸ ਹੀ ਨਹੀਂ ਸੀ ਕਿ ਇੰਝ ਵੀ ਹੋ ਸਕਦਾ ਪਰ ਫੇਰ ਵੀ ਉਹਨਾਂ ਨੇ ਮੁਕਾਬਲਾ ਕੀਤਾ। ਫੇਰ ਕਹਿੰਦੇ ਨੇ ਤਿੰਨਾਂ ਨੇ ਸਾਇਨਾਈਡ ਖਾਧਾ। ਸਾਨੂੰ ਤਾਂ ਓਦੋਂ ਪਤਾ ਲੱਗਾ ਜਦ ਪੁਲੀਸ ਨੇ ਆ ਕੇ ਚੁੱਕ ਲਿਆ। ਬਹੁਤ ਦੁਰਗਤੀ ਹੋਈ ਸਾਡੀ। ਸੀ.ਆਈ.ਏ. ਸਟਾਫ਼ ਵਿੱਚ ਇੱਕ ਅਫ਼ਸਰ ਆ ਕੇ ਨਿੱਤ ਜ਼ਲੀਲ ਕਰਿਆ ਕਰੇ ਕਿ ਖਾੜਕੂਆਂ ਨੇ ਆਪਣੇ ਬੰਦੇ ਛੁਡਵਾਉਣ ਲਈ ਮੇਰਾ ਮੁੰਡਾ ਅਗਵਾ ਕਰ ਕੇ ਉਸੇ ਕੋਠੀ ਵਿੱਚ ਰੱਖਿਆਸੀ। ਫੇਰ ਇੱਕ ਦਿਨ

ਇੱਕ ਹੋਰ ਅਫਸਰ ਆਇਆ ਤਾਂ ਕਹਿੰਦਾ ਇਹਨੂੰ ਤਾਂ ਤੁਹਾਡਾ ਧੰਨਵਾਦ ਕਰਨਾ ਚਾਹੀਦਾ। ਤੁਹਾਡੇ ਮੁੰਡੇ ਨਾਲ ਇਹਦੇ ਮੁੰਡੇ ਦਾ ਐਨਾ ਪਿਆਰ ਪੈ ਗਿਆ ਸੀ ਕਿ ਉਹ ਹੁਣ ਤਕ ਉਹਨੂੰ ਯਾਦ ਕਰਦਾ। ਕਹਿੰਦਾ ਤੁਹਾਡੇ ਮੁੰਡੇ ਨੇ ਉਹਦੀ ਦੇਖ-ਭਾਲ ਹੀ ਬਹੁਤ ਪਿਆਰ ਨਾਲ ਕੀਤੀ। ਖੈਰ, ਮਹੀਨਾ ਕੁ ਜਲੀਲ ਕਰ ਕੇ ਸਾਨੂੰ ਦੋਹਾਂ ਨੂੰ ਪਨਾਹ ਦਾ ਕੇਸ ਪਾ ਕੇ ਜੇਲ੍ਹ ਭੇਜਤਾ ਸੀ।

11. ਜਦ ਮੇਰੇ ਘਰ ਵਾਲੇ ਨੂੰ ਪੁਲੀਸ ਵਾਰ-ਵਾਰ ਚੁੱਕਦੀ ਰਹੀ ਤੇ ਪੈਸੇ ਲੈ ਕੇ ਛੱਡਦੀ ਰਹੀ ਤਾਂ ਅੱਕ ਕੇ ਉਹ ਖਾੜਕੂਆਂ ਨਾਲ ਜਾ ਰਲਿਆ। ਪੁਲੀਸ ਨੇ ਫੇਰ ਮੈਨੂੰ ਚੁੱਕ ਲਿਆ। ਜੋ ਕੁਝ ਬੰਦਿਆ ਨਾਲ ਕਰਦੇ ਨੇ, ਓਹੀ ਸਭ ਕੁਝ ਮੇਰੇ ਨਾਲ ਸੀ.ਆਈ.ਏ. ਸਟਾਫ਼ ਵਿਚ ਹੁੰਦਾ ਰਿਹਾ। ਮੈਂ ਤਿੰਨ ਕੁ ਮਹੀਨੇ ਨਜਾਇਜ਼ ਹਿਰਾਸਤ ਵਿਚ ਰਹੀ ਹਾਂ ਤੇ ਬੜਾ ਕੁਝ ਵੇਖਿਆ। ਮੈਂ ਪੁਲੀਸ ਦੇ ਉਹ ਬੰਦੇ ਵੀ ਵੇਖੇ ਜਿਹੜੇ ਖਾੜਕੂਆਂ ਵਾਂਗ ਦਾੜ੍ਹੇ-ਕੇਸ ਰੱਖ ਕੇ, ਪੀਲੇ ਪਰਨੇ ਤੇ ਕੁਰਤੇ-ਪਜਾਮੇ ਪਾ ਕੇ ਵਾਰਦਾਤਾਂ ਕਰਨ ਜਾਂਦੇ ਹੁੰਦੇ ਸੀ। ਓਥੇ ਮੇਰੇ ਵਰਗੀਆਂ ਹੋਰ ਵੀ ਕਈ ਸੀ। ਸਾਨੂੰ ਓਥੇ ਰੋਟੀ ਬਣਾਉਣੀ ਪੈਂਦੀ। ਓਥੇ ਰਹਿ ਕੇ ਮੈਨੂੰ ਪਤਾ ਲੱਗਾ ਕਿ ਜਿਹੜੇ ਮੁੰਡਿਆਂ ਦੇ ਮਰਨ ਦੀਆਂ ਖ਼ਬਰਾਂ ਛਪ ਚੁੱਕੀਆਂ ਹੁੰਦੀਆਂ ਨੇ, ਉਹਨਾਂ ਵਿੱਚੋਂ ਕਈਆਂ ਨੂੰ ਜਿਉਂਦਾ ਰੱਖਿਆ ਹੁੰਦਾ ਤੇ ਉਹਨਾਂ ਨੂੰ ਤੋੜਨ, ਸਾਥੀ ਤੇ ਅਸਲਾ ਫੜਾਉਣ ਲਈ ਬੜੀ ਬੇਕਿਰਕੀ ਨਾਲ ਤਸੀਹੇ ਦਿੱਤੇ ਜਾਂਦੇ। ਮੇਰੇ ਘਰਦਿਆਂ ਨੇ ਜਦ ਪੈਰਵਾਈ ਕੀਤੀ ਤਾਂ ਡੇਢ ਲੱਖ ਰੁਪਈਆ ਅਫ਼ਸਰਾਂ ਨੇ ਇਹ ਕਹਿ ਕੇ ਲੈ ਲਿਆ ਕਿ ਚਲੋ ਮਾਰਦੇ ਨਹੀਂ, ਕੇਸ ਪਾ ਕੇ ਜੇਲ੍ਹ ਭੇਜ ਦਿਆਂਗੇ। ਓਦੋਂ ਇਹੋ ਜਿਹੇ ਸੌਦੇ ਆਮ ਗੱਲ ਸੀ। ਮੈਂ ਜੇਲ੍ਹ ਵਿੱਚ ਹੀ ਸੀ ਕਿ ਇਹ ਕਿਤੋਂ ਫੜ ਲਿਆਂਦੇ ਤੇ ਝੂਠਾ ਮੁਕਾਬਲਾ ਬਣਾ ਦਿੱਤਾ। ਸੀ.ਆਈ.ਏ. ਸਟਾਫ਼ ਤੋਂ ਮੇਰੇ ਤੋਂ ਬਾਅਦ ਜੇਲ੍ਹ ਵਿੱਚ ਆਈ ਇੱਕ ਬੀਬੀ ਨੇ ਮੈਨੂੰ ਦੱਸਿਆ ਬਈ ਮੇਰੇ ਘਰਵਾਲੇ ਨੂੰ ਬਹੁਤ ਬੇਦਰਦੀ ਨਾਲ ਮਾਰਿਆ।

12. ਮੇਰਾ ਚਾਚਾ ਮੇਰੇ ਲਈ ਹਾਕੀ ਲੈਣ ਗਿਆ ਸੀ, ਪੁਲੀਸ ਨੇ ਚੁੱਕ ਲਿਆ, ਅੱਜ ਤਕ ਨਹੀਂ ਲੱਭਾ। ਸਾਡਾ ਸ਼ਰੀਕੇ ਵਿੱਚ ਜ਼ਮੀਨ ਦਾ ਰੌਲਾ ਸੀ। ਉਹਨਾਂ ਦਾ ਕੋਈ ਰਿਸ਼ਤੇਦਾਰ ਪੁਲੀਸ ਵਿੱਚ ਸੀ। ਉਹਦੇ ਨਾਲ ਕਹਿੰਦੇ ਪੰਜ ਲੱਖ ਵਿੱਚ ਸੌਦਾ ਹੋਇਆ ਸੀ। ਮਾਰਨਾ ਤਾਂ ਮੇਰੇ ਪਾਪਾ ਨੂੰ ਵੀ ਨਾਲ ਹੀ ਸੀ ਪਰ ਕੁਦਰਤ ਨੇ ਬਚਾਅ ਲਿਆ।

13. ਮੇਰੀ ਭੈਣ ਨੂੰ ਸਹੁਰੇ ਤੰਗ ਕਰਦੇ ਸੀ। ਅਸੀਂ ਕਈ ਵਾਰ ਪੰਚਾਇਤ ਲੈ ਕੇ ਜਾਂਦੇ ਰਹੇ ਪਰ ਕਲੇਸ਼ ਨਹੀਂ ਮੁੱਕਿਆ। ਮੇਰੇ ਤੋਂ ਵੱਡਾ ਭਰਾ ਸੁਖਜਿੰਦਰ ਸਿੰਘ ਓਦੋਂ ਕਾਲਜ ਪੜ੍ਹਦਾ ਸੀ। ਉਹਨੇ ਕਿਤੇ ਕਾਲਜ ਵਿੱਚ ਫ਼ੈਡਰੇਸ਼ਨ ਵਾਲਿਆਂ ਨਾਲ ਇਹ ਗੱਲ ਕੀਤੀ ਤਾਂ ਕਾਲਜ ਤੋਂ ਫ਼ੈਡਰੇਸ਼ਨ ਵਾਲੇ ਮੇਰੀ ਭੈਣ ਦੇ ਸਹੁਰੇ ਘਰ ਚਲੇ ਗਏ। ਉਹਨਾਂ ਨੇ ਕੋਈ ਗ਼ਲਤ ਗੱਲ ਨਹੀਂ ਸੀ ਕਹੀ। ਸੱਸ-ਸਹੁਰੇ ਨੂੰ ਸਮਝਾਇਆ। ਸਾਡੇ ਜਵਾਈ ਨੂੰ ਵੀ ਸ਼ਰਾਬ ਪੀਣ ਤੋਂ ਟੋਕਿਆ। ਉਸ ਮਗਰੋਂ ਸਹੁਰਾ ਪਰਿਵਾਰ ਸਹੀ ਵਿਹਾਰ ਕਰਨ ਲੱਗ ਪਿਆ। ਜਿਹੜੇ ਫ਼ੈਡਰੇਸ਼ਨ ਵਾਲੇ ਗਏ ਸੀ ਉਹਨਾਂ ਵਿੱਚੋਂ ਕੋਈ ਮਗਰੋਂ ਭਗੌੜਾ ਹੋਣ ਲਈ ਮਜਬੂਰ ਹੋ ਗਿਆ। ਪਤਾ ਨਹੀਂ ਕਿਵੇਂ ਉਹਦਾ ਵਾਹ ਸਾਡੇ ਜਵਾਈ ਨਾਲ ਹੋ ਗਿਆ। ਇਉਂ ਖਾੜਕੂਆਂ ਦੀ ਸਾਡੀ ਭੈਣ ਦੇ ਘਰ ਠਾਹਰ ਬਣ ਗਈ। ਇੱਕ ਨਾ ਇੱਕ ਦਿਨ ਇਹ ਗੱਲ ਪੁਲੀਸ ਕੋਲ ਖੁੱਲ੍ਹਣੀ ਹੀ ਸੀ। ਪੁਲੀਸ ਨੇ ਸਾਡੇ ਜਵਾਈ ਨੂੰ ਚੁੱਕ ਲਿਆ। ਨਾਲੇ ਮੇਰੇ ਵੱਡੇ ਭਰਾ ਸੁਖਜਿੰਦਰ ਸਿੰਘ ਨੂੰ ਚੁੱਕ ਲਿਆ। ਸਾਡੇ ਪੈਸੇ ਤਾਂ ਲੱਗ



ਗਏ ਪਰ ਅਸਲੇ ਤੇ ਪਨਾਹ ਦਾ ਕੇਸ ਪਾ ਕੇ ਦੋਹਾਂ ਨੂੰ ਜੇਲ੍ਹ ਭੇਜ'ਤਾ। ਸਾਲ ਕੁ ਮਗਰੋਂ ਅਸੀਂ ਵੱਡੇ ਭਰਾ ਸੁਖਜਿੰਦਰ ਸਿੰਘ ਦੀ ਜ਼ਮਾਨਤ ਕਰਵਾ ਲਈ। ਓਦੋਂ ਜ਼ਮਾਨਤ 'ਤੇ ਆਏ ਮੁੰਡਿਆਂ ਨੂੰ ਪੁਲੀਸ ਅਕਸਰ ਹੀ ਚੁੱਕ ਲੈਂਦੀ ਸੀ। ਅਸੀਂ ਸੁਖਜਿੰਦਰ ਨੂੰ ਭੂਆ ਕੋਲ ਸ਼ਹਿਰ ਭੇਜ ਦਿੱਤਾ ਕਿਉਂਕਿ ਪਿੰਡਾਂ ਵਿੱਚ ਤਾਂ ਆਏ ਦਿਨ ਘੇਰਾ ਪਾ ਕੇ ਤਲਾਸ਼ੀਆਂ ਹੁੰਦੀਆਂ ਰਹਿੰਦੀਆਂ ਸੀ। ਪਰ ਹਫ਼ਤੇ ਕੁ ਮਗਰੋਂ ਹੀ ਪੁਲੀਸ ਨੇ ਉਹਨੂੰ ਭੂਆ ਦੇ ਘਰੋਂ ਚੁਕ ਲਿਆ। ਅਗਲੇ ਦਿਨ ਅਜੇ ਅਸੀਂ ਉਹਦੀ ਭਾਲ-ਟੋਲ ਹੀ ਕਰ ਰਹੇ ਸਾਂ ਕਿ ਪਤਾ ਲੱਗਿਆ ਜਦੋ ਦੋ ਹੋਰਾਂ ਦੇ ਨਾਲ ਉਹਦਾ ਮੁਕਾਬਲਾ ਵਿਖਾ ਦਿੱਤਾ ਹੈ। ਸਾਨੂੰ ਲਾਸ਼ ਵੀ ਨਹੀਂ ਦਿੱਤੀ। ਕਹਿੰਦੇ ਅਣਪਛਾਤਾ ਖਾੜਕੂ ਮਰਿਆ। ਫੇਰ ਅਸੀਂ ਜਵਾਈ ਦੀ ਤਾਂ ਜ਼ਮਾਨਤ ਈ ਨਹੀਂ ਕਰਵਾਈ। ਉਹ ਚਾਰ-ਪੰਜ ਸਾਲ ਜੇਲ੍ਹ ਬੰਦ ਰਿਹਾ। ਜਦ ਮਹੌਲ ਠੀਕ ਹੋਇਆ, ਫੇਰ ਕਢਵਾਇਆ ਬਾਹਰ।

14. ਪੁੱਤ ਕੀ ਦੱਸਾਂ! ਮੇਰੇ ਬਿੱਲੂ ਨੂੰ ਬਣ-ਠਣ ਕੇ ਰਹਿਣ ਦਾ ਬੜਾ ਈ ਸ਼ੌਂਕ ਸੀ। ਉਹਨੇ ਜਦ ਪੱਗ ਬੰਨ੍ਹ ਕੇ, ਤਿਆਰ ਹੋ ਕੇ ਨਿਕਲਣਾ ਮੈਂ ਕਹਿਣਾ ਕਿਤੇ ਨਜ਼ਰ ਈ ਨਾ ਲੱਗ ਜੇ। ਉੱਚਾ-ਲੰਮਾ ਕੱਦ, ਸੋਹਣਾ, ਗੋਰਾ-ਨਿਛੋਹ। ਮੈਂ ਆਪਣੇ ਪੁੱਤ ਨੂੰ ਵੇਖ-ਵੇਖ ਜਿਉਂਦੀ ਹੁੰਦੀ ਸੀ। ਉਹਨੂੰ ਗੋਭੀ ਬੜੀ ਪਸੰਦ ਸੀ। ਜਦ ਦਾ ਉਹ ਗਿਆ, ਮੁੜਕੇ ਮੇਰਾ ਗੋਭੀ ਬਣਾਉਣ ਨੂੰ ਜੀ ਈ ਨਹੀਂ ਕਰਦਾ। ਜੇ ਕਿਸੇ ਘਰ ਗੋਭੀ ਬਣੀ ਹੋਵੇ ਮੈਥੋਂ ਰੋਟੀ ਨਹੀਂ ਖਾਧੀ ਜਾਂਦੀ। ਪਿਓ ਉਹਦਾ ਉਹਦੇ 'ਤੇ ਜਾਨ ਦਿੰਦਾ ਸੀ। ਉਹ ਲੁਧਿਆਣੇ ਜੀ.ਐੱਨ.ਈ. ਕਾਲਜ ਪੜ੍ਹਦਾ ਸੀ। ਇੱਕ ਦਿਨ ਕਹਿੰਦਾ ਬਈ ਮੈਂ ਤਾਂ ਬਾਹਰ ਜਾਣੈ। ਉਹਦੇ ਪਿਓ ਨੇ ਆੜ੍ਹਤੀਆਂ ਤੋਂ ਪੈਸੇ ਲਿਆ'ਤੇ। ਨਾਲ ਉਹਦੀ ਭੂਆ ਦਾ ਮੁੰਡਾ ਜੀਤਾ ਗਿਆ, ਲੁਧਿਆਣੇ ਪੈਸੇ ਦੇਣ ਏਜੰਟ ਨੂੰ। ਵੀਜ਼ਾ ਲੱਗ ਗਿਆ ਤੇ ਮੇਰਾ ਬਿੱਲੂ ਦੁਬਈ ਨੂੰ ਚੜ੍ਹ ਗਿਆ। ਜਦ ਉਹਦੀ ਚਿੱਠੀ ਆਉਣੀ ਤਾਂ ਚਾਅ ਚੜ੍ਹ ਜਾਣਾ। ਅਸੀਂ ਦੋਵਾਂ ਜੀਆਂ ਨੇ ਉਹ ਚਿੱਠੀ ਕਈ-ਕਈ ਵਾਰ ਸੁਣਨੀ। ਆਹ ਗਵਾਂਢੀਆਂ ਦੀ ਸ਼ਿੰਦਰ ਓਦੋਂ ਅਜੇ ਨਿਆਣੀ ਜਿਹੀ ਸੀ। ਏਹਤੋਂ ਚਿੱਠੀ ਪੜ੍ਹਾਉਣੀ। ਜਦ ਉਹ ਦੁਬਈ ਤੋਂ ਮੁੜਿਆ ਤਾਂ ਉਹਦੇ ਵਿਆਹ ਦੀਆਂ ਸਕੀਮਾਂ ਬਣਨ ਲੱਗ ਪਈਆਂ। ਮੇਰੀ ਭੈਣ ਈ ਰਿਸ਼ਤਾ ਕਰਵਾਉਂਦੀ ਸੀ ਕਿਤੋਂ। ਜਿੱਦਣ ਅਸੀਂ ਕੁੜੀ ਵੇਖਣ ਜਾਣਾ ਸੀ, ਉਸ ਤੋਂ ਇੱਕ ਰਾਤ ਪਹਿਲਾਂ ਅੱਧੀ ਕੁ ਰਾਤ ਨੂੰ ਹਥਿਆਰਬੰਦ ਟੋਲੇ ਨੇ ਸਾਡੇ ਘਰ 'ਤੇ ਹੱਲਾ ਬੋਲ ਦਿੱਤਾ। ਉਹ ਖਾੜਕੂ ਨਹੀਂ ਸੀ, ਲੁਟੇਰੇ ਸੀ। ਮੂੰਹ ਸਿਰ ਮੁੰਨੇ ਹੋਏ ਤੇ ਗੱਲਾਂ ਕਰਨ ਖਾੜਕੂਆਂ ਵਰਗੀਆਂ। ਆਪਦੇ ਵੱਲੋਂ ਤਾਂ ਸਾਨੂੰ ਬੁੱਧੂ ਬਣਾਉਣ ਪਰ ਅਸੀਂ ਸਮਝ ਗਏ ਕਿ ਤਾਂ ਹੋਰ ਈ ਕਹਾਣੀ ਹੈ। ਕਹਿੰਦੇ ਖ਼ਾਲਿਸਤਾਨ ਲਈ ਉਹ ਸਭ ਕੁਝ ਹਾਜ਼ਰ ਕਰ ਦੇਹ, ਜੋ ਦੁਬਈ ਤੋਂ ਲਿਆਂਦਾ। ਇਹ ਪਿਓ-ਪੁੱਤ ਮੂਹਰਿਓਂ ਉਹਨਾਂ ਨੂੰ ਪੈ ਨਿਕਲੇ। ਪਰ ਉਹ ਸੱਤ-ਅੱਠ ਜਾਣੇ ਸੀ। ਆਖ਼ਰ ਉਹਨਾਂ ਨੇ ਬੰਨ੍ਹ ਲਿਆ ਦੋਵਾਂ ਨੂੰ। ਕੁੱਟਣ-ਮਾਰਨ ਲੱਗ ਪਏ। ਨਲਕੇ ਦੀ ਹੱਥੀ ਨਾਲ ਬਹੁਤ ਕੁੱਟਿਆ ਬਿੱਲੂ ਨੂੰ ਕਿ ਕੱਢ ਜੋ ਕੁਝ ਦੁਬਈ ਤੋਂ ਲਿਆਂਦਾ। ਵਿੱਚੇ ਉਹਦੇ ਪਿਓ ਨੂੰ ਤੇ ਮੈਨੂੰ ਕੁੱਟਮਾਰ ਕਰਨ। ਐਂ ਕੁੱਟਮਾਰ ਕਰ ਕੇ ਸਭ ਕੁਝ ਲੁੱਟ ਕੇ ਲੈ ਗਏ। ਇਹਦਾ ਪਿਓ ਤਾਂ ਕੁਝ ਠੀਕ ਸੀ ਪਰ ਬਿੱਲੂ ਦੀ ਹਾਲਤ ਬੜੀ ਮਾੜੀ ਸੀ। ਗਵਾਂਢੀਆਂ ਦੇ ਮੁੰਡੇ ਨੂੰ ਕਿਹਾ, ਉਹ ਜੇ-ਜੱਕਾਂ ਜਿਹੀਆਂ ਕਰਦਾ ਸਕੂਟਰ ਲਿਆਇਆ। ਮਗਰ ਏਹਦਾ ਬਾਪੂ ਫੜ ਕੇ ਬਹਿ ਗਿਆ ਬਈ ਹਸਪਤਾਲ ਲੈ ਚੱਲੀਏ ਪਰ ਬਿੱਲੂ ਤਾਂ ਰਾਹ 'ਚ ਈ ਧੋਖਾ ਦੇ ਗਿਆ। ਅਗਲੇ ਦਿਨ ਥਾਣੇ ਗਏ ਤਾਂ ਉਹਨਾਂ ਕਹਿ'ਤਾ ਸਸਕਾਰ ਕਰ ਦੇਵੋ। ਭੋਗ ਤਕ

ਸਾਰੇ ਇਲਾਕੇ 'ਚ ਪਤਾ ਲੱਗ ਗਿਆ ਸੀ ਕਿ ਇਹੋ ਜਿਹੀਆਂ ਲੁੱਟਾਂ-ਖੋਹਾਂ ਥਾਣੇ 'ਚੋਂ ਨਿਕਲ ਕੇ ਪੁਲੀਸ ਵਾਲੇ ਹੀ ਕਰਦੇ ਨੇ। ਫੇਰ ਇੱਕ ਦਿਨ ਨਵੇਂ ਪਿੰਡ ਵਿਚ ਉਹ ਲੁਟੇਰੇ ਲੋਕਾਂ ਨੇ ਕਾਬੂ ਕਰ ਲਏ। ਅਸੀਂ ਦੋਵੇਂ ਜਣੇ ਵੀ ਸ਼ਨਾਖਤ ਕਰਨ ਗਏ ਤਾਂ ਫੱਟ ਪਛਾਣ ਲਏ ਕਿ ਆਹੀ ਪਾਪੀ ਨੇ ਜਿਨ੍ਹਾਂ ਨੇ ਚਾਰ ਛਿੱਲੜਾਂ ਬਦਲੇ ਮੇਰਾ ਬਿੱਲੂ ਮੇਰੇ ਤੋਂ ਖੋਹ ਲਿਆ।

15. ਮੇਰੇ ਟੱਬਰ ਦੇ ਪੰਜ ਜਣੇ ਮਾਰੇ ਨੇ ਪੁਲੀਸ ਨੇ। ਸਿਰਫ਼ ਐਨੀ ਗੱਲ ਕਰਕੇ ਮਾਰੇ ਨੇ ਕਿਉਂਕਿ ਸਾਡੀ ਰਿਸ਼ਤੇਦਾਰੀ ਵਿੱਚੋਂ ਸਾਡੀ ਭੂਆ ਦਾ ਮੁੰਡਾ ਨਾਮੀ ਖਾੜਕੂ ਰਿਹਾ। ਉਹਨੂੰ ਫੜਨ ਲਈ ਇੱਕ ਵੇਲਾ ਉਹ ਸੀ ਜਦ ਸਾਡੀਆਂ ਸਾਰੀਆਂ ਰਿਸ਼ਤੇਦਾਰੀਆਂ ਨੂੰ ਚੁੱਕਿਆ ਹੋਇਆ ਸੀ ਤਾਂ ਸੌ ਤੋਂ ਉੱਪਰ ਮੈਂਬਰ ਥਾਣਿਆਂ ਵਿੱਚ ਤਸ਼ੱਦਦ ਝੱਲ ਰਿਹਾ ਸੀ। ਸਾਡੇ ਡੰਗਰ-ਵੱਛੇ ਖੋਲ੍ਹ ਦਿੱਤੇ, ਪੈਲੀਆਂ ਵਰਾਨ ਕਰਤੀਆ। ਮੇਰੀ ਮਾਂ ਨੂੰ ਡੀ.ਐੱਸ.ਪੀ. ਖੁਦ ਕੁੱਟਦਾ ਰਿਹਾ। ਬੜਾ ਕੁਝ ਹੰਢਾਇਆ। ਸਾਡਾ ਕੋਈ ਕਸੂਰ ਨਹੀਂ ਸੀ। ਸਾਨੂੰ ਕੀ ਪਤਾ ਸੀ ਕਿ ਕਿਸੇ ਖਾੜਕੂ ਦਾ ਰਿਸ਼ਤੇਦਾਰ ਹੋਣਾ ਸਾਡੇ ਲਈ ਐਡਾ ਵੱਡਾ ਜੁਰਮ ਬਣ ਜਾਊਗਾ। ਮੈਂ ਝੂਠ ਨਹੀਂ ਬੋਲਦੀ। ਇਕ ਰਾਤ ਤਰਸੇਮ ਆਪਣੇ ਹੋਰ ਸਾਥੀਆਂ ਨਾਲ ਆਇਆ ਜ਼ਰੂਰ ਸੀ ਪਰ ਬਾਪੂ ਜੀ, ਵੱਡੇ ਭਾਈ ਅਵਤਾਰ ਤੇ ਨਿੱਕੇ ਵੀਰ ਹਰਪ੍ਰੀਤ ਨੇ ਉਹਨੂੰ ਸਾਫ਼ ਕਹਿ ਦਿੱਤਾ ਸੀ ਕਿ ਸਾਡੇ ਕੋਲ ਨਾ ਆਇਆ ਕਰੋ, ਕੋਈ ਪੱਤ ਹੀ ਨਾ ਪੈ ਜਾਵੇ। ਉਹ ਤਾਂ ਅੱਧਾ ਘੰਟਾ ਰਹੇ ਹੋਣਗੇ ਘਰ ਪਰ ਉਹਨਾਂ ਦੇ ਜਾਣ ਤੋਂ ਦੋ ਕੁ ਘੰਟੇ ਬਾਅਦ ਪੁਲੀਸ ਵਾਲਿਆਂ ਤੇ ਨਿਹੰਗ ਬਾਣੇ ਵਿੱਚ ਬੰਦਿਆਂ ਨੇ ਸਾਡੇ ਘਰ ਉੱਪਰ ਅੰਨ੍ਹੇਵਾਹ ਫ਼ਾਇਰ ਕਰਨੇ ਸ਼ੁਰੂ ਕਰ ਦਿੱਤੇ ਤੇ ਨਾਲੇ ਅੱਗ ਲਾ ਦਿੱਤੀ। ਦੋ ਘੰਟੇ ਉਹਨਾਂ ਨੇ ਮੌਤ ਦਾ ਕਹਿਰ ਵਰਤਾਇਆ। ਮੇਰੇ ਬੇਬੇ-ਬਾਪੂ, ਮੇਰੇ ਦੋ ਭਰਾ ਤੇ ਮੇਰੀ ਭਰਜਾਈ ਨੂੰ ਮਾਰ ਗਏ। ਸਾਰੇ ਟੱਬਰ ਵਿੱਚੋਂ 'ਕੱਲੀ ਮੈਂ ਬਚੀ ਆਂ। ਬਚੀ ਕਾਹਦੀ, ਮਰਿਆਂ ਨਾਲੋਂ ਭੈੜੀ ਹੋਈ ਪਈ ਆਂ। ਨਾਲੇ ਬਗੈਰ ਗੱਲ ਤੋਂ ਸਾਡੇ ਘਰ ਦੇ ਪੰਜ ਮੈਂਬਰ ਮਾਰ'ਤੇ ਨਾਲੇ ਅਖ਼ਬਾਰਾਂ ਵਿੱਚ ਖ਼ਬਰ ਲਵਾ'ਤੀ ਕਿ ਖਾੜਕੂ ਤਰਸੇਮ ਸਿੰਘ ਦੀ ਜਿਹੜੇ ਖਾੜਕੂਆਂ ਨਾਲ ਵਿਰੋਧਤਾ ਹੈ, ਉਹਨਾਂ ਨੇ ਲੈਟਰਪੈਡ 'ਤੇ ਤਰਸੇਮ ਦੇ ਨਾਨਕਿਆਂ ਦਾ ਟੱਬਰ ਮਾਰਨ ਦੀ ਜ਼ਿੰਮੇਵਾਰੀ ਲਈ ਆ। ਸਾਨੂੰ ਕੋਈ ਭੁੱਲ ਆ। ਇਹ ਕਰਤੂਤ ਪੁਲੀਸ ਦੀ ਆ!

ਇਹੋ ਜਿਹੀਆਂ ਹਜ਼ਾਰਾਂ ਹੀ ਕਹਾਣੀਆਂ ਸਾਨੂੰ ਪੰਜਾਬ ਦੇ ਹਰ ਪਿੰਡ-ਸ਼ਹਿਰ ਵਿੱਚ ਮਿਲ ਜਾਣਗੀਆਂ। ਕਿਸੇ ਦਾ ਕੋਈ, ਕਿਸੇ ਦਾ ਕੋਈ ਪੁਲੀਸ ਨੇ ਚੁੱਕ ਕੇ ਕਿਤੇ ਖਪਾ ਦਿੱਤਾ। ਜਿਹੜੇ ਖਾੜਕੂ ਨਹੀਂ ਸੀ ਉਹਨਾਂ ਨੂੰ ਖਾੜਕੂ ਬਣਨ 'ਤੇ ਮਜਬੂਰ ਕੀਤਾ। ਜਿਹੜੇ ਖਾੜਕੂ ਨਾ ਬਣੇ ਉਹਨਾਂ ਨੂੰ ਵੀ ਨਾ ਬਖਸ਼ਿਆ।ਜੇ ਪੁਲਸੀਆਂ ਨੂੰ ਖੁੱਲ੍ਹ ਨਾ ਦਿੱਤੀ ਜਾਂਦੀ, ਜੇ ਉੱਪਰ ਡੰਡਾ ਕਾਇਮ ਹੁੰਦਾ ਕਿ ਕਨੂੰਨ ਦੇ ਦਾਇਰੇ ਵਿੱਚ ਵਿਚਰਨਾ ਹੈ ਤਾਂ ਪੁਲੀਸ ਨੂੰ ਬੇਦੋਸ਼ੇ ਬੰਦੇ, ਨਜਾਇਜ਼ ਚੁੱਕਣ, ਮਾਰਨ ਦੀ ਜੁਰਅਤ ਨਹੀਂ ਸੀ ਪੈਣੀ। ਪਰ ਹਰ ਮਰਨ ਵਾਲੇ ਨੂੰ ਖਾੜਕੂ ਜਾਂ ਖਾੜਕੂਆਂ ਦਾ ਹਮਾਇਤੀ ਕਹਿ ਕੇ ਜਾਂ ਹੋਰ ਝੂਠੀਆਂ ਕਹਾਣੀਆਂ ਘੜ ਕੇ ਜਾਇਜ਼ ਠਹਿਰਾਇਆ ਗਿਆ। ਇਹ ਇੱਕ ਕਤਲੇਆਮ ਸੀ। ਹੁਣ ਇਹੀ ਕਤਲੇਆਮ ਬਦਲੇ ਹੋਏ ਢੰਗ ਤਰੀਕੇ ਨਾਲ ਜਾਰੀ ਹੈ।

• • • • •



## ਚੰਦਰਾ ਹਨੇਰਾ ਖਾ ਗਿਆ, ਸ਼ੇਰ ਪੁੱਤ ਬੱਗੇ ਨੂੰ

ਜਵਾਨ ਜਸਬੀਰ ਸਿੰਘ ਦਾ ਫੂਲ ਅਦਾਲਤ ਵਿਚ ਆਖਰੀ ਤਰਲਾ ਸੀ "ਜਨਾਬ, ਮੈਨੂੰ ਰਿਹਾਅ ਨਾ ਕਰੋ, ਪੁਲੀਸ ਤੋਂ ਖ਼ਤਰਾ ਹੈ।" ਅਦਾਲਤੀ ਰਿਕਾਰਡ ਵਿਚ ਇਹ ਤਰਲਾ ਦਰਜ ਹੋ ਗਿਆ। 28 ਸਾਲ ਪਹਿਲਾਂ ਕਸਬਾ ਭੀਖੀ ਦਾ ਇਹ ਨੌਜਵਾਨ ਬਠਿੰਡਾ ਜੇਲ੍ਹ 'ਚੋਂ ਰਿਹਾਅ ਤਾਂ ਹੋਇਆ, ਪਰ ਅੱਜ ਤਕ ਘਰ ਨਹੀਂ ਪੁੱਜਾ। ਉਹ ਇਕੱਲਾ ਨਹੀਂ ਬਲਕਿ ਪੂਰਾ ਅਦਾਲਤੀ ਰਿਕਾਰਡ ਵੀ ਗਾਇਬ ਹੋ ਗਿਆ। ਫੂਲ ਅਦਾਲਤ ਨੇ ਗੁੰਮ ਰਿਕਾਰਡ ਨੂੰ ਲੱਭਣ ਲਈ ਹੁਕਮ ਕੀਤੇ, ਪਰ ਅੱਜ ਤਕ ਇਸ ਪਾਸੇ ਕੋਈ ਪੇਸ਼ਕਦਮੀ ਨਹੀਂ ਹੋਈ। ਜਸਬੀਰ ਸਿੰਘ ਬਠਿੰਡਾ ਜੇਲ੍ਹ 'ਚੋਂ 19 ਮਾਰਚ 1990 ਨੂੰ ਕੈਦੀ ਨੰਬਰ 278 ਵਜੋਂ ਰਿਹਾਅ ਹੋਇਆ, ਜਿਸ ਦੀ ਬਿਰਧ ਮਾਂ ਸਮਸ਼ੇਰ ਕੌਰ (65 ਸਾਲ) ਨੂੰ ਅੱਜ ਵੀ ਉਡੀਕ ਹੈ। ਪਤੀ ਦੇ ਜਹਾਨੋਂ ਤੁਰ ਜਾਣ ਕਰਕੇ ਉਸ ਦੀ ਜ਼ਿੰਦਗੀ ਪਹਿਲਾਂ ਹੀ ਰੁੱਖੀ ਹੋ ਗਈ ਸੀ। ਮਗਰੋਂ ਪੁੱਤ ਦੀ ਭਾਲ ਨੇ ਉਸ ਨੂੰ ਦੁੱਖਾਂ ਦੇ ਘੋਲ ਵਿੱਚ ਸੁੱਟ ਦਿੱਤਾ। ਹੁਣ ਬਿਰਧ ਮਾਂ ਦੀ ਇੱਕੋ ਇੱਛਾ ਹੈ ਕਿ ਜਵਾਨ ਪੁੱਤ ਨੂੰ ਖਪਾਉਣ ਵਾਲੇ ਸਲਾਖਾਂ ਪਿੱਛੇ ਡੱਕੇ ਜਾਣ।

ਸਮਸ਼ੇਰ ਕੌਰ ਦਾ ਪੁੱਤ ਪੰਚਾਇਤ ਸਕੱਤਰ ਵਜੋਂ ਭਵਾਨੀਗੜ੍ਹ ਵਿੱਚ ਤਾਇਨਾਤ ਸੀ। ਰਿਕਾਰਡ ਅਨੁਸਾਰ ਜਸਬੀਰ ਸਿੰਘ 'ਤੇ ਕਾਲੇ ਦੌਰ ਦੌਰਾਨ ਥਾਣਾ ਫੂਲ 'ਚ 12 ਅਕਤੂਬਰ 1989 ਨੂੰ ਅਤੇ ਮਗਰੋਂ ਥਾਣਾ ਨਥਾਣਾ 'ਚ 12 ਫਰਵਰੀ 1990 ਨੂੰ ਕੇਸ ਦਰਜ ਹੋਏ। ਪੁਲੀਸ ਰਿਕਾਰਡ ਅਨੁਸਾਰ ਥਾਣਾ ਫੂਲ ਦੇ ਤਤਕਾਲੀ ਥਾਣੇਦਾਰ ਅਨਿਲ ਕੁਮਾਰ ਨੇ 15 ਫਰਵਰੀ 1990 ਨੂੰ ਉਸ ਨੂੰ ਬੱਸ ਅੱਡਾ ਫੂਲ ਤੋਂ ਗ੍ਰਿਫ਼ਤਾਰ ਕੀਤਾ ਤੇ ਪੁੱਛਗਿੱਛ ਲਈ ਰਾਮਪੁਰਾ ਭੇਜ ਦਿੱਤਾ। ਦੋਵਾਂ ਕੇਸਾਂ ਵਿੱਚ ਜਸਬੀਰ ਸਿੰਘ ਦੀ ਗ੍ਰਿਫ਼ਤਾਰੀ ਪਾਈ ਗਈ। ਓਦੋਂ ਮਾਪਿਆਂ ਦੀ ਪਟੀਸ਼ਨ 'ਤੇ ਹਾਈਕੋਰਟ ਨੇ ਵਰੰਟ ਅਫ਼ਸਰ ਸੀਆਈਏ ਸਟਾਫ ਰਾਮਪੁਰਾ ਭੇਜਿਆ ਸੀ। ਮਾਂ ਆਖਦੀ ਹੈ ਕਿ ਜਦੋਂ ਵਰੰਟ ਅਫ਼ਸਰ ਨੇ ਛਾਪਾ ਮਾਰਿਆ ਤਾਂ ਪੁਲੀਸ ਨੇ ਓਦੋਂ ਹੀ ਜਸਬੀਰ ਨੂੰ ਦੋ ਝੂਠੇ ਕੇਸਾਂ 'ਚ ਨਾਮਜ਼ਦ ਕਰ ਦਿੱਤਾ, ਜਦੋਂ ਕਿ ਪਹਿਲਾਂ ਗੈਰਕਨੂੰਨੀ ਹਿਰਾਸਤ ਵਿੱਚ ਰੱਖਿਆ ਹੋਇਆ ਸੀ। ਮਗਰੋਂ ਮਾਪਿਆਂ ਦੀ ਪਟੀਸ਼ਨ 'ਤੇ ਫਰਵਰੀ 1990 ਵਿੱਚ ਸੀਆਈਡੀ (ਚੰਡੀਗੜ੍ਹ) ਦੇ ਐਸਪੀ ਉਮਰਾਓ ਸਿੰਘ ਕੰਗ ਨੂੰ ਮਾਮਲੇ ਦੀ ਜਾਂਚ ਸੌਂਪੀ ਗਈ। ਜਾਂਚ ਰਿਪੋਰਟ 'ਚ ਪੁਲੀਸ ਦਾ ਝੂਠ ਬੇਪਰਦ ਹੋ ਗਿਆ। ਜਾਂਚ ਰਿਪੋਰਟ ਮੁਤਾਬਕ ਜਸਬੀਰ ਨੂੰ ਉਸ ਦੇ ਭੀਖੀ ਵਿਚਲੇ ਘਰ 'ਚੋਂ ਪੁਲੀਸ ਨੇ 6 ਫਰਵਰੀ 1990 ਨੂੰ ਚੁੱਕਿਆ। ਉਸ 'ਤੇ ਤਸ਼ੱਦਦ ਕੀਤਾ ਗਿਆ ਅਤੇ ਝੂਠੀ ਬਰਾਮਦਗੀਆਂ ਪਾਈਆਂ ਗਈਆਂ। ਜਾਂਚ ਰਿਪੋਰਟ ਅਨੁਸਾਰ ਜਸਬੀਰ ਨੂੰ ਪੁਲੀਸ ਨੇ ਰਾਮਪੁਰਾ ਤੇ ਨਥਾਣਾ ਵਿੱਚ ਦੋ ਝੂਠੇ ਕੇਸ ਦਰਜ ਕਰਕੇ ਫਸਾਇਆ। ਰਿਪੋਰਟ 'ਚ ਜਸਬੀਰ ਨੂੰ ਦੋਵਾਂ ਕੇਸਾਂ

'ਚੋਂ ਰਿਹਾਅ ਕਰਨ ਦੀ ਸਿਫਾਰਿਸ਼ ਵੀ ਕੀਤੀ ਗਈ। ਅਦਾਲਤ ਨੇ ਰਿਪੋਰਟ ਦੇ ਅਧਾਰ 'ਤੇ ਇਹਨਾਂ ਕੇਸਾਂ ਵਿੱਚੋਂ ਨੌਜਵਾਨ ਨੂੰ ਡਿਸਚਾਰਜ ਕਰਨ ਦੇ ਹੁਕਮ ਕੀਤੇ। ਜਦੋਂ ਉਕਤ ਦੇ ਕੇਸ ਵਿੱਚ ਜਸਬੀਰ ਸਿੰਘ ਤੋਂ ਬਿਨਾਂ ਹੋਰਨਾਂ ਵਿਅਕਤੀਆਂ ਦਾ ਕੇਸ ਅਦਾਲਤ ਵਿੱਚ ਚੱਲਿਆ ਤਾਂ ਪਤਾ ਲੱਗਾ ਕਿ ਜਸਬੀਰ ਸਿੰਘ ਦੇ ਅਦਾਲਤੀ ਬਿਆਨ ਵਾਲੀ ਸਟੇਟਮੈਂਟ ਸਮੇਤ ਪੂਰਾ ਰਿਕਾਰਡ ਹੀ ਗਾਇਬ ਹੋ ਗਿਆ ਹੈ। ਮਾਂ ਸਮਸ਼ੇਰ ਕੌਰ ਆਖਦੀ ਹੈ ਕਿ ਪੁਲੀਸ ਦੇ ਹੱਥ ਸਚਮੁੱਚ ਲੰਮੇ ਹੁੰਦੇ ਹਨ, ਜਿਨ੍ਹਾਂ ਨੇ ਪਹਿਲਾਂ ਉਸ ਦੇ ਪੁੱਤ ਨੂੰ ਗਾਇਬ ਕਰ ਦਿੱਤਾ ਅਤੇ ਮਗਰੋਂ ਅਦਾਲਤ 'ਚੋਂ ਰਿਕਾਰਡ। ਉਹ ਆਖਦੀ ਹੈ ਕਿ ਪੁਲੀਸ ਅਫਸਰਾਂ ਨੇ ਉਸ ਦੇ ਪੁੱਤ ਨੂੰ ਖਤਮ ਕਰ ਦਿੱਤਾ ਹੈ ਜਿਸ ਕਰਕੇ ਉਸ ਨੇ ਹੁਣ ਹਾਈਕੋਰਟ 'ਚ ਪਟੀਸ਼ਨ ਪਾਈ ਹੈ। ਇਹ ਬਿਰਧ ਮਾਂ ਅੱਜ-ਕੱਲ੍ਹ ਆਪਣੀ ਧੀ ਨਾਲ ਰਹਿ ਰਹੀ ਹੈ।

* * * * *



# ਉਹ ਕੀ ਕਰਨ?

ਖਾੜਕੂਵਾਦ ਦੌਰਾਨ ਪੁਲਸੀਆਂ ਨੇ ਐਹੋ ਜਿਹੇ ਕਾਰਨਾਮੇ ਕੀਤੇ ਕਿ ਲੋਕ ਹੁਣ ਤਕ ਉੱਠ ਨਹੀਂ ਸਕੇ। ਇੱਕ ਕਾਰਨਾਮਾ ਸੀ ਕਿ ਕਿਸੇ ਹੋਰ ਨੂੰ ਮਾਰ ਕੇ ਨਾਂ ਕਿਸੇ ਹੋਰ ਦਾ ਐਲਾਨ ਦੇਣਾ। ਭਾਈ ਗੁਰਨਾਮ ਸਿੰਘ ਬੰਡਾਲਾ, ਜਗਦੀਸ਼ ਸਿੰਘ ਕਾਉਂਕੇ ਕਲਾਂ, ਹਰਪ੍ਰੀਤ ਸਿੰਘ ਬੁਰਜ ਰਾਏ ਕੇ, ਸਰਵਨ ਸਿੰਘ ਸ਼ੰਮਾ ਕੋਟ ਮਹਿਤਾਬ, ਭੁਪਿੰਦਰ ਸਿੰਘ ਕਾਲੀਬਗਲੀ, ਜਸਪਾਲ ਸਿੰਘ ਭੱਟੀ ਨੂੰ ਵੱਖ-ਵੱਖ ਸਮੇਂ 'ਤੇ ਪੁਲੀਸ ਮਾਰ ਕੇ ਇਹਨਾਂ ਦੇ ਸਿਰਾਂ ਦੇ ਇਨਾਮ ਲੈ ਚੁੱਕੀ ਸੀ ਪਰ ਉਹ ਬਾਅਦ ਵਿੱਚ ਸਾਮ੍ਹਣੇ ਆ ਗਏ ਤੇ ਜਿਊਂਦੇ-ਜਾਗਦੇ ਹਨ। ਸਵਾਲ ਇਹ ਹੈ ਕਿ ਜਿਹੜੇ ਲੋਕ ਇਹਨਾਂ ਦੀ ਥਾਂ 'ਤੇ ਮਾਰੇ ਗਏ, ਉਹਨਾਂ ਨੂੰ ਕਿਹੜੇ ਖਾਤੇ ਪਾਇਆ ਜਾਵੇ? ਕੌਣ ਸਨ ਉਹ?

ਇਹੋ ਜਿਹੀ ਹੀ ਇੱਕ ਹੋਰ ਵਾਰਤਾ ਸਾਮ੍ਹਣੇ ਆਈ ਹੈ। ਇਨਸਾਫ਼ ਲਈ ਦਰ-ਦਰ ਠੋਕਰਾਂ ਖਾ ਰਿਹਾ ਹੈ 24 ਵਰ੍ਹੇ ਪਹਿਲਾਂ ਪੁਲੀਸ ਮੁਕਾਬਲੇ 'ਚ ਮਾਰਿਆ ਗਿਆ ਸਿੱਖ ਖਾੜਕੂ ਅਜੈਬ ਸਿੰਘ ਮੰਡੇਰ। ਉਸ ਦੇ ਪੁਲੀਸ ਮੁਕਾਬਲੇ ਦੀ ਕਹਾਣੀ ਬਹੁਤ ਕੁਝ ਬਿਆਨ ਕਰ ਜਾਂਦੀ ਹੈ। ਉਸ ਵਕਤ ਕੁਝ ਪੁਲੀਸ ਅਫਸਰਾਂ ਵੱਲੋਂ ਝੂਠੇ ਮੁਕਾਬਲਿਆਂ 'ਚ ਕੋਹ-ਕੋਹ ਕੇ ਮਾਰੇ ਸਿੱਖ ਨੌਜਵਾਨਾਂ ਦੇ ਮਾਪੇ ਹਾਲੇ ਤਕ ਅਦਾਲਤਾਂ ਦੇ ਚੱਕਰ ਕੱਟ ਰਹੇ ਹਨ, ਜਦਕਿ ਇਨਾਮ ਤੇ ਤਰੱਕੀਆਂ ਪਾਉਣ ਵਾਲੇ ਪੁਲੀਸ ਅਫਸਰ ਮੌਜਾਂ ਮਾਣ ਰਹੇ ਹਨ। 1990ਵੇਂ ਦਹਾਕੇ 'ਚ ਖਾਲਿਸਤਾਨ ਕਮਾਂਡੋ ਫ਼ੋਰਸ ਨਾਲ ਸਬੰਧਿਤ ਰਿਹਾ ਖਾੜਕੂ ਅਜੈਬ ਸਿੰਘ ਮੰਡੇਰ ਜੋ ਭਾਵੇਂ ਅੱਜ ਵੀ ਜਿਊਂਦਾ ਜਾਗਦਾ ਹੈ ਪਰ ਪੁਲੀਸ ਦੀ ਕੁੱਟ ਨੇ ਉਸ ਨੂੰ ਨਕਾਰਾ ਹੀ ਨਹੀਂ ਕੀਤਾ ਬਲਕਿ ਉਸ ਦੇ ਹਿੱਸੇ ਆਉਂਦੀ 1 ਏਕੜ ਤੋਂ ਵਧੇਰੇ ਜ਼ਮੀਨ ਵੀ ਵਿਕ ਗਈ ਅਤੇ ਘਰ ਵੀ ਮੁਕਦਮੇ ਲੜਦਿਆਂ ਖਰਚਿਆਂ ਦੀ ਭੇਟ ਚੜ੍ਹ ਗਿਆ। ਜ਼ਿਕਰ-ਏ-ਖ਼ਾਸ ਹੈ ਕਿ ਮਾਨਸਾ ਜ਼ਿਲ੍ਹੇ ਦੇ ਬਰੇਟਾ ਨੇੜਲੇ ਪਿੰਡ ਮੰਡੇਰ ਦੇ ਵਾਸੀ ਅਜੈਬ ਸਿੰਘ ਪੁੱਤਰ ਮੋਦਨ ਸਿੰਘ ਨੂੰ ਥਾਣਾ ਬਰੇਟਾ ਪੁਲੀਸ ਵੱਲੋਂ 29 ਜੁਲਾਈ, 1993 ਨੂੰ ਪਿੰਡ ਕਾਹਨਗੜ੍ਹ ਨਜ਼ਦੀਕ ਨਹਿਰ ਦੇ ਪੁਲ 'ਤੇ ਪੁਲੀਸ ਮੁਕਾਬਲਾ ਬਣਾ ਕੇ ਮਾਰ ਦਿੱਤਾ ਸੀ ਤੇ ਪੁਲੀਸ ਦੀ ਕਹਾਣੀ ਅਨੁਸਾਰ ਮੁਕਾਬਲੇ ਦੌਰਾਨ ਇੱਕ ਹੋਰ ਖਾੜਕੂ ਕਾਲਾ ਸਿੰਘ ਗਾਦੜਪੱਤੀ ਬੋਹਾ ਨੂੰ ਭਗੌੜਾ ਕਰਾਰ ਦਿੱਤਾ ਗਿਆ ਸੀ। ਮੰਡੇਰ ਦਾ ਪੁਲੀਸ ਵੱਲੋਂ ਬਕਾਇਦਾ ਪੋਸਟਮਾਰਟਮ ਕਰਵਾਇਆ ਗਿਆ ਸੀ ਅਤੇ ਉਸ ਦਾ ਸਸਕਾਰ ਬੁਢਲਾਡਾ ਦੀ ਸ਼ਮਸ਼ਾਨਘਾਟ 'ਚ ਕੀਤਾ ਗਿਆ ਸੀ। ਇਸ ਮੁਕਾਬਲੇ ਦੇ ਇਵਜ਼ 'ਚ ਪੁਲੀਸ ਅਧਿਕਾਰੀਆਂ ਨੇ ਉਸ ਸਿਰ ਰੱਖਿਆ 5 ਲੱਖ ਰੁਪਏ ਦਾ ਇਨਾਮ ਵੀ ਪ੍ਰਾਪਤ ਕੀਤਾ ਸੀ ਜਦਕਿ ਉਸ ਵੇਲੇ ਦੇ ਐੱਸ.ਐੱਸ.ਪੀ. ਮਾਨਸਾ ਗੁਰਦੇਵ ਸਿੰਘ ਸਹੋਤਾ, ਐੱਸ.ਪੀ. (ਆਪ੍ਰੇਸ਼ਨ) ਡੀ.ਕੇ. ਤਿਰਪਾਠੀ, ਅਰੁਣ ਕੁਮਾਰ ਮਿੱਤਲ ਡੀ.ਐੱਸ.ਪੀ. ਬੁਢਲਾਡਾ, ਅਵਤਾਰ ਸਿੰਘ ਮੁੱਖ ਥਾਣਾ ਅਫ਼ਸਰ ਬਰੇਟਾ ਤੇ ਹੋਰ ਪੁਲੀਸ

ਕਰਮਚਾਰੀਆਂ ਨੇ ਤਰੱਕੀਆਂ ਵੀ ਹਾਸਲ ਕੀਤੀਆਂ।

ਇਹ ਵਕਤ ਦਾ ਤਕਾਜ਼ਾ ਹੀ ਸੀ ਕਿ ਕਥਿਤ ਪੁਲੀਸ ਮੁਕਾਬਲੇ 'ਚ ਮਾਰਿਆ ਗਿਆ ਖਾੜਕੂ ਅਜੈਬ ਸਿੰਘ ਮੰਡੇਰ 7 ਵਰ੍ਹਿਆਂ ਬਾਅਦ 20 ਮਈ, 2000 ਨੂੰ ਹਾਈਕੋਰਟ 'ਚ ਜਿਊਂਦਾ ਜਾਗਦਾ ਹਾਜ਼ਰ ਹੋ ਗਿਆ। ਉਦੋਂ ਮੁਕਾਬਲੇ 'ਚ ਸ਼ਾਮਿਲ ਪੁਲੀਸ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਤਾਂ ਹੱਥਾਂ ਪੈਰਾਂ ਦੀ ਪੈਣੀ ਹੀ ਸੀ ਜਦਕਿ ਆਮ ਲੋਕ ਵੀ ਹੈਰਾਨ ਰਹਿ ਗਏ ਸਨ ਕਿ ਪੁਲੀਸ ਮੁਕਾਬਲੇ 'ਚ ਸ਼ਹੀਦ ਕੀਤਾ ਨੌਜਵਾਨ ਕਿਵੇਂ ਜ਼ਿੰਦਾ ਹੋ ਗਿਆ? ਉਸ ਵਕਤ ਇਹ ਸਵਾਲ ਵੀ ਉੱਠ ਖੜਿਆ ਸੀ ਕਿ ਜੇਕਰ ਮੰਡੇਰ ਜਿਊਂਦਾ ਹੈ ਤਾਂ ਉਸ ਦੀ ਥਾਂ ਮਾਰਿਆ ਗਿਆ ਨੌਜਵਾਨ ਕੌਣ ਤੇ ਕਿਸ ਪਿੰਡ ਦਾ ਹੈ?

ਹਾਈਕੋਰਟ ਦੇ ਵਕੀਲ ਸਰਬਜੀਤ ਸਿੰਘ ਗਰੇਵਾਲ ਤੇ ਐਡਵੋਕੇਟ ਅੰਗਰੇਜ਼ ਸਿੰਘ ਕਲੇਰ ਮਾਨਸਾ ਦੀ ਮੌਜੂਦਗੀ ਵਿਚ ਅਜੈਬ ਸਿੰਘ ਮੰਡੇਰ ਨੇ ਗੱਲਬਾਤ ਕਰਦਿਆਂ ਦੱਸਿਆ ਕਿ ਉਦੋਂ ਤੋਂ ਲੈ ਕੇ ਹੁਣ ਤਕ ਮਾਨਸਾ ਜ਼ਿਲ੍ਹੇ ਦੀ ਪੁਲੀਸ ਉਸ ਨਾਲ ਕਿੰਝ ਵਰਤਾਓ ਕਰ ਰਹੀ ਹੈ ਤੇ ਕਿਸ ਤਰ੍ਹਾਂ ਹੋਰ ਮੁਕੱਦਮਿਆਂ 'ਚ ਉਲਝਾਇਆ ਜਾ ਰਿਹਾ ਹੈ, ਨੂੰ ਬਿਆਨ ਕਰਨਾ ਉਸ ਦੇ ਵੱਸੋਂ ਬਾਹਰ ਹੈ। ਅਜੈਬ ਸਿੰਘ ਨੇ ਇਹ ਗੱਲ ਮੰਨੀ ਕਿ ਉਸ ਦੇ ਖਾੜਕੂ ਗੁੱਟਾਂ ਨਾਲ ਸੰਬੰਧ ਜ਼ਰੂਰ ਸਨ ਪਰ ਉਸ ਨੇ ਕਦੇ ਵੀ ਅਜਿਹਾ ਅਪਰਾਧ ਨਹੀਂ ਸੀ ਕੀਤਾ, ਜਿਸ ਬਦਲੇ ਉਸ ਨੂੰ ਕੋਈ ਸਜ਼ਾ ਦਿੱਤੀ ਜਾਂਦੀ ਜਾਂ ਫਿਰ ਝੂਠੇ ਮੁਕਦਮਿਆਂ 'ਚ ਫਸਾ ਕੇ ਵਾਰ-ਵਾਰ ਜੇਲ੍ਹ 'ਚ ਡੱਕਿਆ ਜਾਂਦਾ। ਉਸ ਨੇ ਦੱਸਿਆ ਕਿ ਜਦੋਂ ਉਸ ਨੂੰ ਮੁਕਾਬਲੇ 'ਚ ਮਾਰੇ ਜਾਣ ਦੀ ਖਬਰ ਮਿਲੀ ਤਾਂ ਉਹ ਉੱਤਰ ਪ੍ਰਦੇਸ਼ ਤੇ ਬਿਹਾਰ ਆਦਿ ਸੂਬਿਆਂ 'ਚ ਦਿਨ ਕੱਟੀ ਕਰਨ ਲੱਗ ਪਿਆ ਅਤੇ 7 ਸਾਲ ਦੇ ਕਰੀਬ ਟਰੱਕ ਡਰਾਈਵਰੀ ਕਰਕੇ ਆਪਣਾ ਗੁਜ਼ਾਰਾ ਕੀਤਾ। ਉਸ ਨੇ ਦੋਸ਼ ਲਾਇਆ ਕਿ ਹੁਣ ਤਕ ਪੁਲੀਸ ਨੇ ਇਨਸਾਫ਼ ਦੇਣ ਦੀ ਬਜਾਏ ਦਰਜਨ ਦੇ ਕਰੀਬ ਉਸ 'ਤੇ ਝੂਠੇ ਮੁਕਦਮੇ ਦਰਜ ਕਰ ਦਿੱਤੇ ਹਨ। ਇਹਨਾਂ ਮੁਕੱਦਮਿਆਂ ਦੇ ਚੱਲਦੇ ਹੀ ਉਹ ਆਰਥਿਕ ਤੌਰ 'ਤੇ ਕੱਖੋਂ ਹੌਲਾ ਹੋ ਗਿਆ ਅਤੇ ਹੁਣ ਵੀ ਇੱਧਰ ਉਧਰ ਤੇ ਗੁਰੂ ਘਰਾਂ 'ਚੋਂ ਪ੍ਰਸ਼ਾਦਾ ਪਾਣੀ ਛੱਕਦਾ ਹੈ। ਉਸ ਨੇ ਦੱਸਿਆ ਕਿ ਪੁਲੀਸ ਦੀ ਕੁੱਟ ਕਾਰਨ ਉਸ ਦਾ ਚੂਲਾ ਵੀ ਟੁੱਟ ਗਿਆ ਸੀ, ਜਿਸ 'ਤੇ 10 ਲੱਖ ਦੇ ਕਰੀਬ ਖਰਚਾ ਆਇਆ ਸੀ ਤੇ ਉਹ ਅਜੇ ਵੀ ਪੂਰੀ ਤਰ੍ਹਾਂ ਸਿਹਤਯਾਬ ਨਹੀਂ ਹੋਇਆ। ਭਾਈ ਮੰਡੇਰ ਅਨੁਸਾਰ ਭਾਵੇਂ ਬਹੁਤੇ ਕੇਸਾਂ 'ਚੋਂ ਅਦਾਲਤਾਂ ਨੇ ਉਸ ਨੂੰ ਬਰੀ ਕਰ ਦਿੱਤਾ ਪਰ ਇਸ ਵੇਲੇ ਉਸ 'ਤੇ ਆਰ.ਡੀ.ਐਕਸ. ਤੇ ਹੋਰ ਹਥਿਆਰ ਬਰਾਮਦ ਕਰਨ ਦੇ ਮੁਕਦਮੇ ਜੋ ਸਰਾਸਰ ਝੂਠੇ ਸਨ, ਅਦਾਲਤ ਦੇ ਵਿਚਾਰ ਅਧੀਨ ਹਨ। ਮੰਡੇਰ ਨੇ ਕਿਹਾ ਕਿ ਵੱਡਾ ਸਵਾਲ ਤਾਂ ਹਾਲੇ ਵੀ ਮੂੰਹ ਅੱਡੀ ਖੜ੍ਹਾ ਹੈ ਕਿ ਜਿਸ ਮੁਕਾਬਲੇ 'ਚ ਉਸ ਨੂੰ ਮਾਰਨ ਦੇ ਦਾਅਵੇ ਕੀਤੇ ਗਏ ਉਸ ਮੌਕੇ ਕਿਸ ਬੰਦੇ ਨੂੰ ਮਾਰਿਆ ਗਿਆ?

ਇੱਥੇ ਇਹ ਵੀ ਜ਼ਿਕਰ ਕਰਨਾ ਬਣਦਾ ਹੈ ਕਿ ਮੰਡੇਰ ਦੇ ਹਾਈਕੋਰਟ ਵਿੱਚ ਪੇਸ਼ ਹੋਣ ਬਾਅਦ ਬੋਹਾ ਨਿਵਾਸੀ ਇੱਕ ਵਿਅਕਤੀ ਨੇ ਦੋਸ਼ ਲਾਏ ਸਨ ਕਿ ਉਸ ਦੇ ਰਿਸ਼ਤੇਦਾਰ ਨੂੰ ਬਰੇਟਾ ਪੁਲੀਸ ਨੇ ਝੂਠੇ ਪੁਲੀਸ ਮੁਕਾਬਲੇ 'ਚ ਮਾਰਿਆ ਹੈ ਅਤੇ ਅਜੈਬ ਸਿੰਘ ਦੀ ਥਾਂ ਮਰਨ ਵਾਲਾ ਵਿਅਕਤੀ ਅਮਰ ਸਿੰਘ ਸੀ। ਸਾਬਕਾ ਖਾੜਕੂ ਮੰਡੇਰ ਨੇ ਦੱਸਿਆ ਕਿ ਉਹ ਦਰ-ਦਰ ਠੋਕਰਾਂ



ਖਾ ਕੇ ਥੱਕ ਗਿਆ ਹੈ ਤੇ ਹੁਣ ਅਦਾਲਤ ਵਿੱਚ ਪੰਜਾਬ ਸਰਕਾਰ ਤੇ ਪੁਲੀਸ ਪ੍ਰਸ਼ਾਸਨ ਖਿਲਾਫ਼ ਪਟੀਸ਼ਨ ਦਾਇਰ ਕਰਕੇ 1 ਕਰੋੜ ਰੁਪਏ ਦਾ ਦਾਅਵਾ ਠੋਕੇਗਾ ਤੇ ਕੇਸ ਜਿੱਤਣ ਉਪਰੰਤ ਉਹਨਾਂ ਲੋਕਾਂ ਲਈ ਲੜੇਗਾ, ਜਿਹੜੇ ਝੂਠੇ ਮੁਕਾਬਲਿਆਂ 'ਚ ਮਾਰੇ ਗਏ ਵਿਖਾਏ ਗਏ ਹਨ ਜਾਂ ਜਿਨ੍ਹਾਂ ਨੂੰ ਝੂਠੇ ਕੇਸਾਂ ਵਿਚ ਫਸਾ ਕੇ ਜੇਲ੍ਹਾਂ 'ਚ ਡੱਕਿਆ ਗਿਆ ਹੈ। ਐਡਵੋਕੇਟ ਗਰੇਵਾਲ ਤੇ ਕਲੇਰ ਨੇ ਦੱਸਿਆ ਕਿ ਸਾਰੇ ਮਾਮਲੇ ਦੀ ਫਾਈਲ ਤਿਆਰ ਕਰਕੇ ਅਦਾਲਤ ਵਿਚ ਸਤੰਬਰ ਦੇ ਪਹਿਲੇ ਹਫ਼ਤੇ ਪਟੀਸ਼ਨ ਦਾਇਰ ਕੀਤੀ ਜਾਵੇਗੀ। ਦਿਲਚਸਪ ਤੱਥ ਇਹ ਹੈ ਕਿ ਉਪਰੋਕਤ ਝੂਠੇ ਮੁਕਾਬਲੇ ਸੰਬੰਧੀ ਜਿਸ ਵੀ ਪੁਲੀਸ ਅਫ਼ਸਰ ਨਾਲ ਗੱਲ ਕੀਤੀ ਜਾਂਦੀ ਹੈ ਉਹ ਆਪਣਾ ਮੂੰਹ ਬੰਦ ਰੱਖਣ ਨੂੰ ਹੀ ਬਿਹਤਰ ਸਮਝਦੇ ਹਨ ਤੇ ਕੁਝ ਵੀ ਕਹਿਣ ਤੋਂ ਇਨਕਾਰ ਕਰ ਜਾਂਦੇ ਹਨ।

• • • • •

# ਮਨੁੱਖੀ ਹੱਕਾਂ ਦੀ ਚੈਂਪੀਅਨ ਸ. ਜਸਵੰਤ ਸਿੰਘ ਖਾਲੜਾ

ਇਹ 6 ਸਤੰਬਰ 1995 ਦੀ ਸਵੇਰ ਦਾ 9-20 ਵੇਲਾ ਸੀ। ਇਸ ਦਿਨ ਦੇ ਅਖ਼ਬਾਰਾਂ ਦੇ ਮੁੱਖ ਪੰਨੇ ਉੱਤੇ ਦਰਜ ਸੀ ਕਿ ਮੁੱਖ ਮੰਤਰੀ ਬੇਅੰਤ ਸਿੰਘ ਨੂੰ ਮਨੁੱਖੀ ਬੰਬ ਬਣ ਕੇ ਉਡਾ ਦੇਣ ਵਾਲਾ ਪਟਿਆਲੇ ਸ਼ਹਿਰ ਦਾ ਵਾਸੀ ਭਾਈ ਦਿਲਾਵਰ ਸਿੰਘ ਸੀ। ਇਸੇ ਦਿਨ ਬੇਅੰਤ ਸਿੰਘ ਕਾਂਡ ਵਿਚ ਗ੍ਰਿਫ਼ਤਾਰ ਕੀਤੇ ਇੰਜੀਨੀਅਰ ਗੁਰਮੀਤ ਸਿੰਘ ਤੇ ਲਖਵਿੰਦਰ ਸਿੰਘ ਨੂੰ ਅਦਾਲਤ ਵਿੱਚ ਪੇਸ਼ ਕਰਨ ਦੀ ਖ਼ਬਰ ਵੀ ਛਪੀ ਸੀ।

ਬੇਅੰਤ ਸਿੰਘ ਵਰਗੇ ਬੁੱਚੜ ਦੇ ਮਾਰੇ ਜਾਣ ਕਰਕੇ ਪੰਜਾਬ ਦੇ ਲੋਕ ਤਸੱਲੀ ਪ੍ਰਗਟਾ ਰਹੇ ਸਨ ਤੇ ਉਹਨਾਂ ਦੇ ਦਿਲ ਵਿੱਚ ਉਹਨਾਂ ਸਿੰਘਾਂ ਪ੍ਰਤੀ ਸਤਿਕਾਰ ਸੀ, ਜਿਨ੍ਹਾਂ ਨੇ ਇਹ ਕਾਰਨਾਮਾ ਕੀਤਾ। ਜਿੱਥੇ ਵੀ ਇਸ ਕਾਂਡ ਦੀ ਚਰਚਾ ਹੁੰਦੀ, ਕੋਈ ਨਾ ਕੋਈ ਕਹਿ ਦਿੰਦਾ ਸੀ- "ਐਂ ਹੀ ਕਿਸੇ ਦਿਨ 'ਗਿੱਲ' ਦੀ ਖ਼ਬਰ ਆ ਜਾਣੀ ਆ...।" (ਪਰ ਵਾਹਿਗੁਰੂ ਨੂੰ 'ਗਿੱਲ' ਦੀ ਮੌਤ ਬਿਮਾਰੀ ਨਾਲ ਅੱਡੀਆਂ ਰਗੜ-ਰਗੜ ਕੇ ਤੜਫਦਿਆਂ ਲਿਖੀ ਸੀ।)

6 ਸਤੰਬਰ ਦੀ ਸਵੇਰ ਨੂੰ ਵੀ ਪੰਜਾਬ ਦੇ ਹਰ ਪਿੰਡ-ਸ਼ਹਿਰ, ਹਰ ਘਰ ਵਿੱਚ ਅਖ਼ਬਾਰੀ ਖ਼ਬਰਾਂ ਉੱਤੇ ਚਰਚਾ ਹੋ ਰਹੀ ਸੀ।

ਸਵੇਰੇ-ਸਵੇਰੇ ਕੰਮ-ਕਾਰਾਂ 'ਤੇ ਜਾਣ ਵਾਲਿਆਂ ਨੂੰ ਆਪਣੀ ਪਈ ਹੁੰਦੀ ਹੈ, ਸਕੂਲਾਂ ਵਿੱਚ ਜਾਣ ਵਾਲੇ ਬੱਚਿਆਂ ਨੂੰ ਮਾਪੇ ਛੇਤੀ ਕਰਨ ਲਈ ਕਹਿ ਰਹੇ ਹੁੰਦੇ ਨੇ। ਅੰਮ੍ਰਿਤਸਰ ਸ਼ਹਿਰ ਦੇ ਕਬੀਰ ਪਾਰਕ ਕਲੋਨੀ ਦੀ 8 ਨੰਬਰ ਕੋਠੀ ਵਿੱਚ ਘਰ ਦਾ ਮਾਲਕ ਸ. ਜਸਵੰਤ ਸਿੰਘ, ਘਰ ਦੇ ਮੂਹਰੇ ਹੀ ਪਾਣੀ ਵਾਲੀ ਪਾਈਪ ਲਾ ਕੇ ਬੜੀ ਰੀਝ ਨਾਲ ਆਪਣੀ ਕਾਰ ਧੋ ਰਿਹਾ ਹੈ। ਅੰਮ੍ਰਿਤਸਰ ਤੋਂ ਵਾਘਾ ਬਾਰਡਰ ਵੱਲ ਨੂੰ ਜਾਂਦੀ ਸੜਕ ਉੱਤੇ ਖਾਲਸਾ ਕਾਲਜ ਦੀ ਇਤਿਹਾਸਕ ਸ਼ਾਨਦਾਰ ਇਮਾਰਤ ਲੰਘ ਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਆ ਜਾਂਦੀ ਹੈ। ਇਹਨਾਂ ਯੂਨੀਵਰਸਿਟੀ ਦੇ ਬਿਲਕੁਲ ਸਾਮ੍ਹਣੇ ਕਾਫ਼ੀ ਸਾਰੀਆਂ ਦੁਕਾਨਾਂ ਨੇ ਜਿੱਥੇ ਵਿਦਿਆਰਥੀਆਂ ਨੇ ਰੌਣਕ ਲਾਈ ਹੁੰਦੀ ਹੈ। ਇਹਨਾਂ ਦੁਕਾਨਾਂ ਦੇ ਪਿੱਛੇ ਰਿਹਾਇਸ਼ੀ ਕਲੋਨੀ ਕਬੀਰ ਪਾਰਕ ਹੈ।

ਸ. ਜਸਵੰਤ ਸਿੰਘ ਦੀ ਜੀਵਨ ਸਾਥਣ ਬੀਬੀ ਪਰਮਜੀਤ ਕੌਰ ਯੂਨੀਵਰਸਿਟੀ ਜਾ ਚੁੱਕੀ ਹੈ, ਜਿੱਥੇ ਉਹ ਸਹਾਇਕ ਲਾਇਬ੍ਰੇਰੀਅਨ ਹੈ। ਡਰਾਈਇੰਗ ਰੂਮ ਵਿੱਚ ਸ. ਜਸਵੰਤ ਸਿੰਘ ਦਾ ਇੱਕ ਵਾਕਫ਼ ਰਾਜੀਵ ਸਿੰਘ ਮੌਜੂਦ ਹੈ, ਜੋ ਵਾਰ-ਵਾਰ ਅੰਦਰੋਂ ਹੀ ਬਾਹਰ ਵੱਲ ਵੇਖਦਾ ਹੈ ਕਿ



ਕਾਰ ਧੋਣ ਦਾ ਕੰਮ ਕਿੰਨਾ ਕੁ ਰਹਿੰਦਾ ਹੈ।

ਸ. ਜਸਵੰਤ ਸਿੰਘ ਆਪਣੀ ਹੀ ਧੁਨ ਵਿੱਚ ਕਾਰ ਧੋ ਰਿਹਾ ਹੈ। ਪਾਣੀ ਦਾ ਸਰ-ਸਰ ਬੜਾ ਵਧੀਆ ਸੰਗੀਤ ਪੈਦਾ ਕਰ ਰਹੀ ਹੈ। ਸ. ਜਸਵੰਤ ਸਿੰਘ ਦੇ ਦਿਲ-ਦਿਮਾਗ਼ ਅੰਦਰ ਵਿਚਾਰਾਂ ਦਾ ਪ੍ਰਵਾਹ ਚੱਲ ਰਿਹਾ ਹੈ:

"ਹੱਦ ਹੀ ਹੋਈ ਪਈ ਆ, ਕਿਵੇਂ ਬੇਦੋਸ਼ੇ ਲੋਕ ਚੱਕ-ਚੱਕ ਮਾਰੀ ਜਾਂਦੇ ਆ, ਘੱਟੋ-ਘੱਟ ਪੰਜੀ ਹਜ਼ਾਰ ਨੂੰ ਤਾਂ ਇਹਨਾਂ ਨੇ ਲਾਵਾਰਸ ਕਹਿ ਕੇ ਈ ਫੂਕਤਾ, ਮਾਪੇ ਉਡੀਕਦੇ ਹੋਣੇ ਨੇ ਸ਼ਾਇਦ ਕਿਤੋਂ ਉੱਘ-ਸੁੱਘ ਨਿਕਲ ਹੀ ਆਵੇ, ਭੈਣਾਂ ਉਡੀਕਦੀਆਂ ਹੋਣੀਆਂ ਵੀਰਾਂ ਨੂੰ ਪਰ ਇਹਨਾਂ ਜ਼ਾਲਮਾਂ ਨੇ ਤਾਂ ਅੱਤਿਆਚਾਰ ਵਾਲੀ ਹੱਦ ਕਰ'ਤੀ। ਮੁਗਲਾਂ ਨਾਲੋਂ ਵੀ ਨਿਰਦਈ ਨਿਕਲੇ। 'ਗਿੱਲ' ਵੀ ਸਿੱਖ ਆ, ਬੇਅੰਤ ਸਿੰਘ ਵੀ ਸਿੱਖ ਆ, ਕਾਹਦੇ ਸਿੱਖ ਆ ਜਿਹੜੇ ਸਿੱਖਾਂ ਦਾ ਕਤਲੇਆਮ ਕਰੀ ਜਾਂਦੇ ਆ। ਬੇਦੋਸ਼ੇ, ਮਸੂਮਾਂ ਦਾ ਇਹ ਕਤਲੇਆਮ, ਇਹ ਸਿੱਖਾਂ ਦੀ ਨਸਲਕੁਸ਼ੀ, ਭਾਰਤੀ ਹਕੂਮਤ ਨੂੰ ਲੈ ਬੈਠੂ। ਆਹ ਬੇਅੰਤ ਸਿਹੁੰ ਤਾਂ ਗਿਆ, ਰਹਿ ਗਿਆ ਗਿੱਲ। ਪਰ ਏਹਨੂੰ ਕੋਈ ਮਾਰੇ ਨਾ। ਇਹਨੂੰ ਤਾਂ ਜੇਲ੍ਹ ਦੀ ਕਾਲ-ਕੋਠੜੀ ਵਿੱਚ ਸੜ-ਸੜ ਕੇ ਮਰਨਾ ਚਾਹੀਦਾ। ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੇ ਚਾਹਵਾਨ ਇਹ 'ਗਿੱਲ' ਤੇ ਬੇਅੰਤ ਕੁਹਾੜੀ ਦਾ ਦਸਤਾ ਸਾਬਤ ਹੋਏ ਨੇ, ਜਿਹੜਾ ਜੰਗਲ ਕੱਟਣ ਲਈ ਵਰਤਿਆ ਜਾਵੇ। ਖ਼ੈਰ, ਰੱਬ ਦੀ ਵੇਖਦਾ ਉੱਤੇ, ਹੁਣ ਮੈਨੂੰ ਈ ਸੁਨੇਹੇ ਲਾਈ ਜਾਂਦੇ ਆ, ਪਰ ਇਹ ਪਾਗਲ ਨਹੀਂ ਜਾਣਦੇ ਕਿ ਹੁਣ ਗੱਲ ਬਹੁਤ ਅੱਗੇ ਲੰਘ ਚੁੱਕੀ ਆ। ਹੁਣ ਤਾਂ ਕੈਨੇਡਾ ਤਕ ਗੱਲ ਪਹੁੰਚ ਗਈ। ਹੁਣ ਤਾਂ ਮੇਰੀ ਮੌਤ ਨਾਲ ਵੀ ਗੱਲ ਨਾ ਰੁਕੇ, ਇਹ ਕਿੱਧਰ ਭੁੱਲੇ ਫਿਰਦੇ ਆ...?"

ਇਹਨਾਂ ਵਿਚਾਰਾਂ ਵਿੱਚ ਲੀਨ ਉਹ ਕਾਰ ਉੱਤੇ ਸੁੱਕਾ ਕੱਪੜਾ ਮਾਰ ਰਿਹਾ ਸੀ ਕਿ ਇੱਕ ਮਰੂਤੀ ਵੈਨ ਤੇ ਇੱਕ ਜਿਪਸੀ ਵਿੱਚ ਪੁਲਸੀਆਂ ਦਾ ਇੱਕ ਟੋਲਾ ਉਸ ਦੇ ਕੋਲ ਆ ਕੇ ਰੁਕ ਗਿਆ। ਅੰਦਰੋਂ ਰਜੀਵ ਸਿੰਘ ਵੇਖ ਰਿਹਾ ਸੀ। ਪਹਿਲਾਂ ਉਹਨਾਂ ਸ. ਜਸਵੰਤ ਸਿੰਘ ਨਾਲ ਕੋਈ ਗੱਲ ਕੀਤੀ ਤੇ ਫਿਰ ਚੁੱਕ ਕੇ ਧੱਕੇ ਨਾਲ ਵੈਨ ਵਿੱਚ ਸੁੱਟ ਲਿਆ। ਅੱਖ ਦੇ ਝਲਕਾਰੇ ਨਾਲ ਹੀ ਉਹ ਗੱਡੀਆਂ ਗਾਇਬ ਹੋ ਗਈਆਂ। ਪਾਈਪ ਵਿੱਚੋਂ ਪਾਣੀ ਲਗਾਤਾਰ ਵਗੀ ਜਾ ਰਿਹਾ ਸੀ।

ਰਜੀਵ ਸਿੰਘ ਨੇ ਪਹਿਲਾਂ ਯੂਨੀਵਰਸਿਟੀ ਫ਼ੋਨ ਕੀਤਾ ਫਿਰ ਆਪ ਹੀ ਬੀਬੀ ਪਰਮਜੀਤ ਕੌਰ ਕੋਲ ਜਾ ਪੁੱਜਾ ਤੇ ਦੱਸਿਆ ਕਿ ਭਾਜੀ ਨੂੰ ਪੁਲੀਸ ਚੁੱਕ ਕੇ ਲੈ ਗਈ। ਦੋਨੋਂ ਵਾਹੋਦਾਹੀ ਇਸਲਾਮਾਬਾਦ ਥਾਣੇ ਪੁੱਜੇ। ਥਾਣੇ ਵਾਲਿਆਂ ਕੋਈ ਗੱਲ ਨਾ ਸੁਣੀ। ਫਿਰ ਦੋਨੋਂ ਇਧਰ-ਉਧਰ ਫ਼ੋਨ ਕਰਨ ਲੱਗੇ। ਘੰਟੇ ਕੁ ਤਕ ਚਾਰੇ ਪਾਸੇ ਖ਼ਬਰ ਫ਼ੈਲ ਗਈ- 'ਖਾਲੜੇ ਨੂੰ ਪੁਲੀਸ ਚੁੱਕ ਕੇ ਲੈ ਗਈ...।'

ਜਿਸ ਨੇ ਵੀ ਸੁਣਿਆ, ਉਸ ਨੇ ਆਪਣੇ ਖ਼ਿਆਲਾਂ ਵਿੱਚ ਬੁੱਚੜ ਪੁਲਸੀਆਂ ਹੱਥੋਂ ਕੋਹੇ ਜਾ ਰਹੇ ਸ. ਜਸਵੰਤ ਸਿੰਘ ਖਾਲੜਾ ਦੀ ਤਸਵੀਰ ਲਿਆਂਦੀ ਤੇ ਸੁਭਾਵਿਕ ਹੀ ਹੱਥ ਜੋੜਦਿਆਂ ਅਰਦਾਸ ਕੀਤੀ - 'ਹੇ ਵਾਹਿਗੁਰੂ! ਰਹਿਮ ਕਰੀਂ...।"

## ਕੌਣ ਸੀ ਇਹ ਖਾਲੜਾ?

ਆਮ ਰੁਝਾਨ ਰਿਹਾ ਹੈ ਕਿ ਲੋਕ ਕਿਸੇ ਦੇ ਪਿੰਡ-ਕਸਬੇ ਦੇ ਨਾਂ ਤੋਂ ਹੀ ਉਸ ਵਿਅਕਤੀ ਦਾ ਨਾਂ ਲੈਣਾ ਸ਼ੁਰੂ ਕਰ ਦਿੰਦੇ ਹਨ। ਖਾਲੜਾ ਮਾਝੇ ਦਾ ਪ੍ਰਸਿੱਧ ਕਸਬਾ ਹੈ, ਜੋ ਝਬਾਲ ਤੋਂ ਭਿੱਖੀਵਿੰਡ ਜਾ ਕੇ ਪਾਕਿਸਤਾਨ ਬਾਰਡਰ ਵਾਲੇ ਪਾਸੇ ਪੈਂਦਾ ਹੈ। ਖਾਲੜਾ ਤੋਂ ਪਾਕਿਸਤਾਨੀ ਸਰਹੱਦ ਨੇੜੇ ਹੀ ਪੈ ਜਾਂਦੀ ਹੈ। ਇਸੇ ਕਸਬੇ ਵਿਚ ਗ਼ਦਰ ਲਹਿਰ ਵਿਚ ਸਰਗਰਮ ਰਹੇ ਸ. ਹਰਨਾਮ ਸਿੰਘ ਦੇ ਸਪੁੱਤਰ ਸ. ਕਰਤਾਰ ਸਿੰਘ ਦੇ ਪੁੱਤਰ ਸ. ਜਸਵੰਤ ਸਿੰਘ ਨੂੰ 'ਖਾਲੜਾ' ਕਹਿ ਕੇ ਯਾਦ ਕੀਤਾ ਜਾਂਦਾ ਹੈ।

## ਮੁੱਢਲਾ ਜੀਵਨ

ਸ. ਕਰਤਾਰ ਸਿੰਘ ਅਤੇ ਮਾਤਾ ਮੁਖਤਿਆਰ ਕੌਰ ਦੇ ਘਰ 1952 ਵਿਚ ਜਦੋਂ ਜਸਵੰਤ ਸਿੰਘ ਦਾ ਜਨਮ ਹੋਇਆ ਤਾਂ ਓਦੋਂ ਮੁਲਕ ਭਰ ਵਿਚ ਨਵੇਂ ਸੰਵਿਧਾਨ ਅਧੀਨ ਪਹਿਲੀ ਵਾਰ ਚੋਣਾਂ ਹੋ ਰਹੀਆਂ ਸਨ। ਸ. ਜਸਵੰਤ ਸਿੰਘ ਹੋਰੀਂ ਪੰਜ ਭੈਣਾਂ ਤੇ ਚਾਰ ਭਰਾ ਸਨ। ਸ. ਜਸਵੰਤ ਸਿੰਘ ਦੇ ਵੱਡੇ ਭਰਾ ਸ. ਰਜਿੰਦਰ ਸਿੰਘ ਅਤੇ ਸ. ਅਮਰਜੀਤ ਸਿੰਘ ਇੰਗਲੈਂਡ ਵਿਚ ਰਹਿੰਦੇ ਹਨ ਅਤੇ ਸ. ਗੁਰਦੇਵ ਸਿੰਘ ਆਸਟਰੀਆ ਵਿਚ ਰਹਿੰਦਾ ਹੈ।

ਖਾਲੜਾ ਪਿੰਡ ਵਿਚ ਹੀ ਸ. ਜਸਵੰਤ ਸਿੰਘ ਨੇ ਪ੍ਰਾਇਮਰੀ ਸਕੂਲ ਦੀ ਪੜ੍ਹਾਈ ਕੀਤੀ। ਇਹ ਸਕੂਲ ਉਸ ਦੇ ਦਾਦਾ ਜੀ ਨੇ ਹੀ ਸ਼ੁਰੂ ਕੀਤਾ ਸੀ। ਸ. ਜਸਵੰਤ ਸਿੰਘ ਵੀ ਆਪਣੇ ਬਾਕੀ ਭੈਣਾਂ ਭਰਾਵਾਂ ਵਾਂਗ ਮਾਪਿਆਂ ਨਾਲ ਘਰੇਲੂ ਕੰਮ-ਕਾਰ ਵਿਚ ਹੱਥ ਵਟਾਉਂਦਾ ਸੀ। ਨਿਆਣੀ ਉਮਰੇ ਹੀ ਉਸ ਦੀ ਸ਼ਖਸੀਅਤ ਦਾ ਬਾਕੀ ਹਾਣੀਆਂ ਨਾਲੋਂ ਵਖਰੇਵਾਂ ਸਪਸ਼ਟ ਦਿਖਦਾ ਸੀ। 1969 ਵਿਚ ਸ. ਜਸਵੰਤ ਸਿੰਘ ਨੇ ਦਸਵੀਂ ਪਾਸ ਕਰ ਲਈ। ਉਸ ਨੇ ਸੋਹਣਾ ਕੱਦ-ਕਾਠ ਕੱਢਿਆ ਹੋਇਆ ਸੀ। ਉਸ ਦੀ ਅਵਾਜ਼ ਬੜੀ ਬੁਲੰਦ ਸੀ। ਉਹ ਸਿਰ ਕੱਢਵਾਂ ਨੌਜਵਾਨ ਸੀ। ਉਹਦੇ ਹਾਣੀ ਉਸ ਦੇ ਸਾਥੀ ਹੋਣ ਦਾ ਮਾਣ ਕਰਦੇ ਸੀ।

## ਇਨਕਲਾਬੀ ਵਿਰਸਾ

ਸ. ਜਸਵੰਤ ਸਿੰਘ ਖਾਲੜਾ ਦੇ ਦਾਦਾ ਜੀ ਸ. ਹਰਨਾਮ ਸਿੰਘ ਸਰਹਾਲੀ ਵਾਲੇ ਬਾਬਾ ਗੁਰਦਿੱਤ ਸਿੰਘ ਤੇ ਹੋਰ ਇਨਕਲਾਬੀਆਂ ਦੇ ਸੰਪਰਕ ਵਿਚ ਸਨ। 'ਕਾਮਾਗਾਟਾਮਾਰੂ' ਜਹਾਜ਼ 'ਤੇ ਬਾਬਾ ਗੁਰਦਿੱਤ ਸਿੰਘ ਦੇ ਨੇੜਲੇ ਸਾਥੀ ਸ. ਹਰਨਾਮ ਸਿੰਘ ਹੀ ਸਨ। ਕਲਕੱਤੇ ਦੀ ਬਜ-ਬਜ ਘਾਟ ਉੱਤੇ ਕਾਮਗਾਟਾਮਾਰੂ ਜਹਾਜ਼ ਦੇ ਮੁਸਾਫ਼ਰਾਂ ਵਿੱਚੋਂ ਬਾਬਾ ਗੁਰਦਿੱਤ ਸਿੰਘ ਤੇ ਸ. ਹਰਨਾਮ ਸਿੰਘ ਨੂੰ ਗ੍ਰਿਫ਼ਤਾਰ ਕਰਨਾ ਚਾਹਿਆ ਤਾਂ ਹੱਲਾ-ਗੁੱਲਾ ਮਚ ਗਿਆ ਤੇ ਅੰਗਰੇਜ਼ ਹਕੂਮਤ ਨੇ ਗੋਲੀ ਚਲਾ ਦਿੱਤੀ। ਇਹ ਦੋਵੇਂ ਆਗੂ ਹੋਰ ਸਾਥੀਆਂ ਸਣੇ ਬਚ ਨਿਕਲੇ। ਪੰਜਾਬ ਆ ਕੇ ਉਹਨਾਂ ਨੇ ਗ਼ਦਰ ਲਹਿਰ ਦੀ ਤਿਆਰੀ ਕੀਤੀ। ਗ਼ਦਰੀਆਂ ਦੀਆਂ ਪ੍ਰਮੁੱਖ ਸਰਗਰਮੀਆਂ ਵਿਚ ਸ. ਹਰਨਾਮ ਸਿੰਘ ਮੋਹਰੀ ਸੀ। ਪਰ ਗੱਦਾਰਾਂ ਦੀ ਗੱਦਾਰੀ ਕਰਕੇ ਇਹ ਅੰਦੋਲਨ ਨੇਪਰੇ ਕੀ ਚੜ੍ਹਨਾ ਸੀ, ਸਗੋਂ ਬੁਰੀ ਤਰ੍ਹਾਂ ਅਸਫਲ ਰਿਹਾ। 19 ਫ਼ਰਵਰੀ 1915 ਨੂੰ ਪੁਲੀਸ ਨੇ ਲਾਹੌਰ ਵਿਚ ਗ਼ਦਰ ਹੈੱਡਕਵਾਰਟਰ 'ਤੇ ਛਾਪਾ ਮਾਰਿਆ ਤਾਂ 13 ਗ਼ਦਰੀ ਆਗੂ ਗ੍ਰਿਫ਼ਤਾਰ ਹੋਏ। ਬੰਗਾਲੀ ਇਨਕਲਾਬੀ ਰਾਸ ਬਿਹਾਰੀ ਬੋਸ ਨੂੰ ਸ. ਕਰਤਾਰ ਸਿੰਘ ਸਰਾਭਾ ਕੁਦਰਤੀ ਹੀ ਕੱਢ ਕੇ ਲੈ ਗਏ ਸਨ। ਗ਼ਦਰੀਆਂ ਦੇ ਅੱਡੇ ਤੋਂ ਬੰਬ, ਬੰਬ ਬਣਾਉਣ ਵਾਲਾ ਸਮਾਨ, ਝੰਡੇ, ਇਨਕਲਾਬੀ ਸਾਹਿਤ



ਦਾ ਭੰਡਾਰ ਫੜਿਆ ਗਿਆ। ਫੜੇ ਗਏ ਉਹਨਾਂ 13 ਆਗੂਆਂ ਵਿਚ ਸ. ਹਰਨਾਮ ਸਿੰਘ ਵੀ ਸੀ। ਸ. ਹਰਨਾਮ ਸਿੰਘ ਨੂੰ ਕੈਂਪਬੇਲਪੁਰ ਜੇਲ੍ਹ (ਹੁਣ ਪਾਕਿਸਤਾਨ) ਵਿਚ ਨਜ਼ਰਬੰਦ ਕਰ ਕੇ ਲਾਹੌਰ ਸਾਜ਼ਿਸ਼ ਕੇਸ ਵਿਚ ਬਾਬਾ ਗੁਰਦਿੱਤ ਸਿੰਘ, ਸ. ਸੋਹਣ ਸਿੰਘ ਭਕਨਾ, ਸ. ਭਾਗ ਸਿੰਘ ਭਿੱਖੀਵਿੰਡ ਆਦਿਕ ਨਾਲ ਰੱਖਿਆ ਗਿਆ।ਸ. ਹਰਨਾਮ ਸਿੰਘ ਨੂੰ ਨੌਂ ਸਾਲ ਦੀ ਜੂਹਬੰਦੀ ਕਰ ਦਿੱਤੀ ਗਈ ਸੀ।ਅੰਗਰੇਜ਼ ਹਕੂਮਤ ਨੇ ਉਹਨਾਂ ਉੱਤੇ ਸਖ਼ਤ ਨਿਗਾਹ ਰੱਖਣੀ ਸ਼ੁਰੂ ਕਰ ਦਿੱਤੀ। ਉਹਨਾਂ ਨੂੰ ਵਿਆਹ ਦੀ ਆਗਿਆ ਦਿੱਤੀ ਗਈ। ਗੁਮਾਬ ਕੌਰ ਨਾਲ ਉਹਨਾਂ ਦਾ ਵਿਆਹ ਹੋਇਆ।ਇਸ ਵਿਆਹ ਮਗਰੋਂ ਸ. ਕਰਤਾਰ ਸਿੰਘ ਦਾ ਜਨਮ ਹੋਇਆ। ਸ. ਕਰਤਾਰ ਸਿੰਘ ਦੇ ਜਨਮ ਮਗਰੋਂ ਸ. ਹਰਨਾਮ ਸਿੰਘ ਸੰਘਾਈ ਚਲੇ ਗਏ। ਉਹ ਓਥੇ ਕਰਤਾਰ ਸਿੰਘ ਤੋਂ ਵੱਡੇ ਪੁਤਰ ਨੂੰ ਨਾਲ ਲੈ ਗਏ ਸਨ।

ਸ. ਕਰਤਾਰ ਸਿੰਘ ਅਤੇ ਉਸ ਦੇ ਵੱਡੇ ਭਰਾ ਨੂੰ ਉਹਨਾਂ ਦੀ ਮਾਤਾ ਨੇ ਪਾਲਿਆ। ਸ. ਕਰਤਾਰ ਸਿੰਘ ਨੂੰ ਫ਼ਖਰ ਸੀ ਕਿ ਉਸ ਦਾ ਪਿਤਾ ਅਜ਼ਾਦੀ ਸੰਘਰਸ਼ ਦਾ ਇਨਕਲਾਬੀ ਆਗੂ ਹੈ। ਨਿਆਣੀ ਉਮਰੇ ਹੀ ਉਸ ਨੂੰ ਅਹਿਸਾਸ ਸੀ ਕਿ ਪੰਜਾਬ ਆਉਣ 'ਤੇ ਉਸ ਦੇ ਪਿਤਾ ਨੂੰ ਪੁਲੀਸ ਫੜ ਲਵੇਗੀ। ਆਪਣੀ ਪੜ੍ਹਾਈ ਮੁਕੰਮਲ ਕਰਨ ਮਗਰੋਂ ਸ. ਕਰਤਾਰ ਸਿੰਘ ਨੇ ਆਪਣੇ ਦਾਦੇ ਨਾਲ ਸਲਾਹ ਮਸ਼ਵਰਾ ਕਰ ਕੇ ਖਾਲੜਾ ਵਿਚ ਖਾਲਸਾ ਸਕੂਲ ਚਾਲੂ ਕੀਤਾ। ਇਹ ਸਕੂਲ ਉਹਨਾਂ ਨੇ ਜੱਦੀ ਜ਼ਮੀਨ ਵਿਚ ਬਣਾਇਆ ਸੀ। ਮਾਸਟਰ ਤਾਰਾ ਸਿੰਘ ਓਹਨੀਂ ਦਿਨੀਂ ਨਾਮਵਰ ਅਕਾਲੀ ਆਗੂ ਸਨ, ਜਿਨ੍ਹਾਂ ਨੇ ਇਸ ਸਕੂਲ ਨਾਲ ਜੁੜਨਾ ਸੁਭਾਗ ਸਮਝਿਆ। ਸ. ਕਰਤਾਰ ਸਿੰਘ ਦਾ ਓਦੋਂ ਤਕ ਬੀਬੀ ਮੁਖਤਿਆਰ ਕੌਰ ਨਾਲ ਵਿਆਹ ਹੋ ਚੁੱਕਾ ਸੀ। ਦੋ ਕੁ ਸਾਲ ਉਹਨਾਂ ਨੇ ਦਰਬਾਰ ਸਾਹਿਬ ਵਿਖੇ ਸ਼੍ਰੋਮਣੀ ਕਮੇਟੀ ਹੈੱਡਕਵਾਰਟਰ ਵਿਚ ਕਲਰਕ ਦੀ ਨੌਕਰੀ ਕੀਤੀ ਪਰ ਫੇਰ ਉਹ ਪਿੰਡ ਖਾਲੜੇ ਹੀ ਖਾਲਸਾ ਸਕੂਲ ਵਿਚ ਜ਼ਿੰਮੇਵਾਰੀ ਨਿਭਾਉਣ ਲੱਗ ਪਏ।

1947 ਦੀ ਭਾਰਤ-ਪਾਕ ਵੰਡ ਮੌਕੇ ਸ. ਕਰਤਾਰ ਸਿੰਘ ਨੇ ਪਿੰਡ ਖਾਲੜੇ ਤੇ ਇਲਾਕੇ ਦੇ ਹੋਰ ਪਿੰਡਾਂ ਵਿਚ ਲੋਕਾਂ ਦੀਆਂ ਜਾਨਾਂ ਬਚਾਉਣ ਲਈ ਬੇਹੱਦ ਸਰਗਰਮੀ ਕੀਤੀ। ਉਹ ਵਡੇਰੀ ਉਮਰ ਤਕ ਵੀ ਵੰਡ ਵੇਲੇ ਦੇ ਦਰਦਨਾਕ ਸਾਕਿਆਂ ਨੂੰ ਭੁੱਲ ਨਹੀਂ ਸੀ ਸਕੇ। ਭਾਵੇਂ ਉਹ ਕਾਂਗਰਸ ਦੇ ਹਮਾਇਤੀ ਰਹੇ ਸਨ ਪਰ ਮਗਰੋਂ ਉਹਨਾਂ ਦਾ ਦਿਲ ਸਿਆਸਤ ਤੋਂ ਦੂਰ ਚਲਾ ਗਿਆ। 1961 ਵਿਚ ਉਹਨਾਂ ਦਾ ਸਕੂਲ ਵੀ ਸਰਕਾਰ ਨੇ ਲੈ ਲਿਆ। ਸਹਿਜੇ-ਸਹਿਜੇ ਖਾਲੜਾ ਪਰਿਵਾਰ ਦਾ ਦਿਲ ਭਾਰਤੀ ਹਾਕਮਾਂ ਪ੍ਰਤੀ ਖੱਟਾ ਹੋ ਗਿਆ।

1975 ਵਿਚ ਸਰਕਾਰ ਨੇ ਅਜ਼ਾਦੀ ਘੁਲਾਟੀਆਂ ਦੀਆਂ ਵਿਧਵਾਵਾਂ ਨੂੰ ਲਾਈ ਪੈਨਸ਼ਨ ਉੱਤੇ ਪੁਨਰ-ਵਿਚਾਰ ਕਰਨ ਦਾ ਫ਼ੈਸਲਾ ਕੀਤਾ। ਉਸ ਮੌਕੇ ਸ. ਜਸਵੰਤ ਸਿੰਘ ਖਾਲੜਾ 23 ਸਾਲ ਦਾ ਕਾਲਜੀਏਟ ਗੱਭਰੂ ਸੀ। ਉਸ ਨੂੰ ਆਪਣੇ ਦਾਦਾ ਜੀ ਦੇ ਇਨਕਲਾਬੀ ਵਿਰਸੇ ਉੱਤੇ ਫ਼ਖਰ ਸੀ। ਉਸ ਨੇ ਆਪਣੇ ਪਿਤਾ ਨੂੰ ਕਿਹਾ ਨੂੰ ਕਿਹਾ ਕਿ ਉਹ ਸਰਕਾਰ ਤੋਂ ਕੋਈ ਮਾਣ-ਸਨਮਾਨ ਤੇ ਪੈਨਸ਼ਨ ਨਾ ਲਵੇ। ਆਮ ਖਿਆਲ ਸੀ ਕਿ ਭਾਰਤੀ ਹਾਕਮਾਂ ਨੇ ਜੋ ਸਿਸਟਮ ਲੈਂਦਾ ਹੈ, ਇਸ ਨਾਲ ਅਜ਼ਾਦੀ ਘੁਲਾਟੀਆਂ ਦੀਆਂ ਕੁਰਬਾਨੀਆਂ ਬੇਅਰਥ ਹੋ ਗਈਆਂ ਹਨ। ਸ. ਕਰਤਾਰ ਸਿੰਘ ਨੇ ਆਪਣੇ ਹੋਣਹਾਰ ਪੁੱਤਰ ਜਸਵੰਤ ਸਿੰਘ ਨਾਲ ਸਹਿਮਤ ਹੁੰਦਿਆਂ

ਸਨਮਾਨ ਤੇ ਪੈਨਸ਼ਨ ਲੈਣ ਤੋਂ ਨਾਂਹ ਕਰ ਦਿੱਤੀ।

## ਕਾਲਜ ਦੀ ਪੜ੍ਹਾਈ ਤੇ ਖੱਬੇ ਪੱਖੀਆਂ ਦਾ ਅਸਰ

ਅਗਲੇਰੀ ਪੜ੍ਹਾਈ ਲਈ ਘਰਦਿਆਂ ਨੇ ਸ. ਜਸਵੰਤ ਸਿੰਘ ਨੂੰ ਨੇੜਲੇ ਕਸਬੇ ਝਬਾਲ ਦੇ ਬੀੜ ਬਾਬਾ ਬੁੱਢਾ ਕਾਲਜ ਵਿਖੇ ਪੜ੍ਹਨ ਲਾ ਦਿੱਤਾ। ਝਬਾਲ ਤੋਂ ਖਾਲੜਾ ਕੋਈ 30 ਕੁ ਕਿਲੋਮੀਟਰ ਹੈ। ਹਰ ਰੋਜ਼ ਸ. ਜਸਵੰਤ ਸਿੰਘ, ਖਾਲੜੇ ਤੋਂ ਬੱਸ 'ਤੇ ਪੜ੍ਹਨ ਜਾਂਦਾ ਸੀ। ਇਹ ਉਹ ਸਮਾਂ ਸੀ, ਜਦ ਪੰਜਾਬ ਦੇ ਸਕੂਲਾਂ-ਕਾਲਜਾਂ-ਯੂਨੀਵਰਸਿਟੀਆਂ ਵਿੱਚ ਖੱਬੇ ਪੱਖੀ ਲਹਿਰ ਦਾ ਬੋਲਬਾਲਾ ਸੀ। ਬੰਗਾਲ ਤੋਂ ਉੱਠੀ ਨਕਸਲਬਾੜੀ ਲਹਿਰ ਨੇ ਸਮੁੱਚੇ ਭਾਰਤ ਦੀ ਜਵਾਨੀ ਨੂੰ ਹਲੂਣਿਆ ਸੀ। ਭਾਰਤੀ ਸਿਸਟਮ ਤੋਂ ਅੱਕੇ ਪਏ ਨੌਜਵਾਨਾਂ ਨੂੰ ਇਸ ਲਹਿਰ ਵਿੱਚ ਆਪਣੇ ਵਲਵਲੇ ਪੂਰੇ ਹੋਣ ਦੀ ਆਸ ਸੀ। ਕਮਿਊਨਿਜ਼ਮ ਫਲਸਫੇ ਦੇ ਝੰਡਾ-ਬਰਦਾਰ ਭਾਰਤੀ ਲੋਕਾਂ ਨੂੰ ਉਹਨਾਂ ਦੇ ਸਾਰੇ ਦੁੱਖਾਂ ਦਾ ਇਲਾਜ ਕਮਿਊਨਿਸਟ ਵਿਚਾਰਧਾਰਾ ਦੱਸਦੇ ਸਨ। ਇਹ ਉਹ ਸਮਾਂ ਸੀ, ਜਦ ਪੰਜਾਬੀ ਸੂਬਾ ਅੰਦੋਲਨ ਦੌਰਾਨ ਦਿੱਲੀ ਦਰਬਾਰ ਤੇ ਪੰਜਾਬ ਦੇ ਕਾਂਗਰਸੀ ਆਗੂਆਂ ਦੀਆਂ ਚਾਲਾਂ ਕਰਕੇ ਸਿੱਖ ਜਗਤ ਅੰਦਰ ਫੁੱਟ, ਧੜੇਬਾਜ਼ੀ ਤੇ ਈਰਖਾਲੀ ਬਿਰਤੀ ਸਿਖਰਾਂ 'ਤੇ ਸੀ। ਸਿੱਖ ਨੌਜਵਾਨਾਂ ਲਈ ਕੋਈ ਪਲੇਟਫਾਰਮ ਨਹੀਂ ਸੀ। ਵਿਦਿਆਰਥੀਆਂ ਲਈ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਬਹੁਤ ਅਹਿਮ ਸੀ, ਪਰ ਓਦੋਂ ਇਸ ਜਥੇਬੰਦੀ ਦਾ ਵੀ ਕੋਈ ਹਾਲ ਨਹੀਂ ਸੀ। ਸਿੱਖ ਲੀਡਰਸ਼ਿਪ ਆਪੋਧਾਪ ਵਿੱਚ ਫਸੀ ਹੋਈ ਸੀ ਤੇ ਸਿੱਖ ਨੌਜਵਾਨ ਪੀੜੀ ਨੂੰ ਕਮਿਊਨਿਸਟ ਲਹਿਰ ਨੇ ਨਿਸ਼ਾਨਾ ਬਣਾ ਲਿਆ। 1969-70-71 ਦੇ ਵਰ੍ਹਿਆਂ ਵਿੱਚ ਪੰਜਾਬ ਦੇ ਹਰ ਕਾਲਜ, ਯੂਨੀਵਰਸਿਟੀ ਵਿੱਚ 'ਲਾਲ ਹਨੇਰੀ' ਦੀ ਗੱਲ ਹੁੰਦੀ ਸੀ।

ਇਸ ਮਾਹੌਲ ਵਿੱਚ ਹੋਰਨਾਂ ਸਿੱਖ ਨੌਜਵਾਨਾਂ ਵਾਂਗ ਸ. ਜਸਵੰਤ ਸਿੰਘ ਖਾਲੜਾ ਵੀ ਖੱਬੇ-ਪੱਖੀਆਂ ਦੇ ਪ੍ਰਭਾਵ ਹੇਠ ਚਲਾ ਗਿਆ। ਉਹਨਾਂ ਦੇ ਪਰਿਵਾਰ ਵਿੱਚ ਸਿਆਸੀ ਰੰਗ ਪਹਿਲਾਂ ਹੀ ਮੌਜੂਦ ਸੀ। ਸ. ਜਸਵੰਤ ਸਿੰਘ ਦੇ ਪਿਤਾ ਸ. ਕਰਤਾਰ ਸਿੰਘ ਸਕੂਲ ਅਧਿਆਪਕ ਸਨ, ਜਿਨ੍ਹਾਂ ਦਾ ਇਲਾਕੇ ਵਿੱਚ ਬੇਹੱਦ ਮਾਣ-ਸਤਿਕਾਰ ਸੀ। ਭਾਰਤ ਦੇ ਉਪ-ਰਾਸ਼ਟਰਪਤੀ ਰਹੇ ਸ੍ਰੀ ਕ੍ਰਿਸ਼ਨ ਕਾਂਤ ਦੇ ਪਿਤਾ ਲਾਲਾ ਅਚਿੰਤ ਰਾਮ ਦਾ ਪਿੰਡ ਤਰਨ ਤਾਰਨ ਤਹਿਸੀਲ ਦਾ ਕੋਟ ਮੁਹੰਮਦ ਖਾਂ ਸੀ। ਉਹਨਾਂ ਨਾਲ ਸ. ਕਰਤਾਰ ਸਿੰਘ ਦੇ ਨਿੱਘੇ ਸੰਬੰਧ ਸਨ। ਜਦੋਂ ਵਿਨੋਬਾ ਭਾਵੇ ਨੇ ਅਮੀਰਾਂ ਦੀ ਜ਼ਮੀਨ ਗ਼ਰੀਬਾਂ ਨੂੰ ਦੇਣ ਲਈ ਅੰਦੋਲਨ ਕੀਤਾ ਤਾਂ ਵੀ ਉਹਨਾਂ ਦਾ ਟਿਕਾਣਾ ਖਾਲੜਾ ਪਿੰਡ ਵਿੱਚ ਮਾਸਟਰ ਕਰਤਾਰ ਸਿੰਘ ਦੇ ਘਰ ਵਿੱਚ ਹੀ ਸੀ। ਖੱਬੇ ਪੱਖੀਆਂ, ਕਾਂਗਰਸੀਆਂ ਅਤੇ ਹੋਰ ਸਿਆਸੀ ਵਿਚਾਰਾਂ ਦੇ ਲੋਕਾਂ ਲਈ ਮਾਸਟਰ ਕਰਤਾਰ ਸਿੰਘ ਦਾ ਘਰ ਇੱਕ ਟਿਕਾਣਾ ਬਣਿਆ ਹੋਇਆ ਸੀ, ਜਿੱਥੇ ਉਹ ਵਿਚਾਰਾਂ ਕਰਦੇ, ਬਹਿਸਦੇ ਤੇ ਫ਼ੈਸਲੇ ਲੈਂਦੇ।

ਘਰ ਦੇ ਮਾਹੌਲ ਤੇ ਕਾਲਜ ਵਿੱਚ ਖੱਬੇ ਪੱਖੀ ਲਹਿਰ ਦੇ ਬੋਲਬਾਲੇ ਕਰਕੇ ਜਦ ਸ. ਜਸਵੰਤ ਸਿੰਘ ਨੇ ਸਰਗਰਮ ਰਾਜਨੀਤੀ ਵਿੱਚ ਹਿੱਸਾ ਲੈਣਾ ਸ਼ੁਰੂ ਕੀਤਾ ਤਾਂ ਚੜ੍ਹਦੀ ਜਵਾਨੀ ਦੇ ਆਦਰਸ਼ਾਂ ਅਨੁਸਾਰ ਭ੍ਰਿਸ਼ਟਾਚਾਰ, ਗੁੰਡਾਗਰਦੀ, ਸੱਤਾਧਾਰੀਆਂ ਦੀ ਧੌਂਸ ਤੇ ਵਪਾਰੀਆਂ ਦੀ ਲੁੱਟ-ਖਸੁੱਟ ਖ਼ਿਲਾਫ਼ ਝੰਡਾ ਚੁੱਕ ਲਿਆ। ਛੇਤੀ ਹੀ ਕਾਲਜ ਤੇ ਇਲਾਕੇ ਵਿੱਚ ਸ. ਜਸਵੰਤ ਸਿੰਘ ਮਸ਼ਹੂਰ ਹੋ ਗਿਆ। ਉਹ ਇੱਕ ਧੜੱਲੇਦਾਰ ਆਦਰਸ਼ਕ ਨੌਜਵਾਨ ਵਜੋਂ ਉੱਭਰ ਰਿਹਾ ਸੀ। ਹੁਣ ਉਸ ਅੰਦਰ



ਕ੍ਰਾਂਤੀ ਫੁੱਟ-ਫੁੱਟ ਪੈਂਦੀ ਸੀ। ਉਹ ਸਮਾਜ ਦੇ ਭਲੇ ਲਈ ਕੁਝ ਕਰ ਗੁਜ਼ਰਨ ਲਈ ਤਾਂਘ ਰਿਹਾ ਸੀ। ਜਦੋਂ ਇਨਸਾਨ ਅੰਦਰ ਚੰਗਿਆਈ, ਨੇਕੀ, ਭਲਿਆਈ ਦਾ ਜਜ਼ਬਾ ਸਿਰ ਚੁੱਕਦਾ ਹੈ ਤਾਂ ਉਸ ਨੂੰ ਇਸ ਜਜ਼ਬੇ ਦੇ ਪ੍ਰਗਟਾਵੇ ਲਈ ਮੌਕੇ ਵੀ ਮਿਲ ਹੀ ਜਾਂਦੇ ਹਨ। ਨੌਜਵਾਨ ਆਗੂ ਸ. ਜਸਵੰਤ ਸਿੰਘ ਨੇ ਇੱਕ ਬਲੈਕ ਮਾਰਕੀਟ ਕਰਨ ਵਾਲੇ ਉੱਤੇ ਪੁਲੀਸ ਦਾ ਛਾਪਾ ਮਰਵਾਕੇ ਤਰਥੱਲੀ ਮਚਾ ਦਿੱਤੀ। ਉਸ ਸਖ਼ਸ਼ ਦੀ ਬੜੀ ਚੜ੍ਹਤ ਸੀ ਤੇ ਸਿਆਸੀ ਸਫ਼ਾਂ ਵਿੱਚ ਵੀ ਨਾਂ ਬੋਲਦਾ ਸੀ। ਸ. ਜਸਵੰਤ ਸਿੰਘ ਦੇ ਪਿਤਾ ਜੀ ਦੇ ਕਈ ਦੋਸਤਾਂ ਨੇ ਇਸ ਮਾਮਲੇ 'ਤੇ ਨਰਾਜ਼ਗੀ ਜਤਾਈ ਤੇ ਕਈਆਂ ਨੇ ਸ਼ਾਬਾਸ਼ ਵੀ ਦਿੱਤੀ। ਹੌਸਲੇ ਵਧ ਜਾਣ ਮਗਰੋਂ ਤਾਂ ਸ. ਜਸਵੰਤ ਸਿੰਘ ਨੇ ਹੋਰ ਕਈ ਮੁਹਿੰਮਾਂ ਸਰ ਕੀਤੀਆਂ। ਗ਼ਲਤ ਨਿਜ਼ਾਮ ਦੇ ਪੈਦਾ ਕੀਤੇ ਮੰਦੇ ਰੁਝਾਨਾਂ ਨਾਲ ਡੱਟ ਕੇ ਤੇ ਪੈਰ ਗੱਡ ਕੇ ਲੜਨਾ ਉਸ ਦੀ ਫ਼ਿਤਰਤ ਸੀ। ਜਿਹੜੇ ਪੁਲਸੀਏ ਆਪਣੀ ਵਰਦੀ ਦੀ ਨਜਾਇਜ਼ ਵਰਤੋਂ ਕਰਦੇ ਹਨ, ਉਹਨਾਂ ਨੂੰ ਸ. ਜਸਵੰਤ ਸਿੰਘ ਕਦੇ ਵੀ ਸੁੱਕਾ ਨਹੀਂ ਸੀ ਜਾਣ ਦਿੰਦਾ। ਖਾਲੜਾ ਥਾਣੇ ਦੇ ਥਾਣੇਦਾਰ ਨੇ ਇੱਕ ਬੀਬੀ ਨਾਲ ਧੱਕੇਸ਼ਾਹੀ ਕੀਤੀ ਕਿ ਇਹ ਤਾਂ ਨੀਵੀਂ ਜਾਤ ਦੀ ਹੈ, ਇਹਦੇ ਕਿਹੜਾ ਕਿਸੇ ਨੇ ਮਗਰ ਆਉਣਾ ਹੈ ਪਰ ਓਸ ਥਾਣੇਦਾਰ ਦੀ ਬਦਕਿਸਮਤੀ ਨੂੰ ਸ. ਜਸਵੰਤ ਸਿੰਘ ਸਰਗਰਮ ਸੀ। ਇਸ ਕਾਰਵਾਈ ਨੇ ਸ. ਜਸਵੰਤ ਸਿੰਘ ਨੂੰ ਇਲਾਕੇ ਤੋਂ ਬਾਹਰ, ਦੂਰ-ਦੂਰ ਤਕ ਮਸ਼ਹੂਰ ਕਰ ਦਿੱਤਾ।

## ਹੋਰ ਸਰਗਰਮੀਆਂ

ਨਕਸਲਬਾੜੀ ਲਹਿਰ ਦੀ ਝੁਲਾਈ ਲਾਲ ਹਨੇਰੀ ਦੌਰਾਨ ਜਦੋਂ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਪੰਜਾਬ ਵਿੱਚ ਨਕਸਲਾਈਟਾਂ ਦਾ ਸ਼ਿਕਾਰ ਖੇਡ ਰਹੀ ਸੀ ਤੇ ਝੂਠੇ ਮੁਕਾਬਲਿਆਂ ਦੀ ਮੁਹਿੰਮ ਲੜੀ ਚੱਲ ਰਹੀ ਸੀ ਤਾਂ ਓਦੋਂ ਸ. ਜਸਵੰਤ ਸਿੰਘ ਨੂੰ ਬੀੜ ਬਾਬਾ ਬੁੱਢਾ ਜੀ ਕਾਲਜ ਦੇ ਪੰਜਾਬ ਸਟੂਡੈਂਟਸ ਯੂਨੀਅਨ ਦਾ ਬੁਲਾਰਾ ਨਿਯੁਕਤ ਕਰ ਦਿੱਤਾ ਗਿਆ। 1972 ਵਿੱਚ ਸਿਨੇਮਾ ਹਾਲਾਂ ਦੀ ਟਿਕਟ ਵਧਾਉਣ ਕਰਕੇ ਪੰਜਾਬ ਸਟੂਡੈਂਟਸ ਯੂਨੀਅਨ ਨੇ ਅੰਦੋਲਨ ਕੀਤਾ ਤਾਂ ਸ. ਜਸਵੰਤ ਸਿੰਘ ਨੇ ਇੱਕ ਕਾਮਯਾਬ ਵਿਦਿਆਰਥੀ ਹੜਤਾਲ ਦਾ ਪ੍ਰਬੰਧ ਕੀਤਾ। ਸ. ਜਸਵੰਤ ਸਿੰਘ ਨੇ ਝਬਾਲ ਦੇ ਇੱਕ ਸਿਨੇਮੇ ਮੂਹਰੇ ਜ਼ਬਰਦਸਤ ਰੋਸ ਮੁਜ਼ਾਹਰਾ ਕੀਤਾ। ਇੱਥੋਂ ਹੀ ਇਹ ਅੰਦੋਲਨ ਬਾਕੀ ਪੰਜਾਬ ਵਿੱਚ ਗਿਆ ਤੇ ਫੇਰ ਹੋਰ ਵਿਦਿਆਰਥੀ ਮੰਗਾਂ ਵੀ ਇਸ ਅੰਦੋਲਨ ਵਿੱਚ ਸ਼ਾਮਲ ਹੋਈਆਂ।

## ਪਹਿਲੀ ਵਾਰ ਪੁਲੀਸ ਦਾ ਚੱਕਰ

ਸਿਨੇਮਾ ਟਿਕਟ ਦੇ ਵਾਧੇ ਤੋਂ ਛਿੜੇ ਅੰਦੋਲਨ ਦੇ ਮੋਢੀਆਂ ਵਜੋਂ ਸਰਕਾਰ ਨੇ ਸ. ਜਸਵੰਤ ਸਿੰਘ ਦਾ ਨਾਂ ਰੱਖ ਲਿਆ ਤੇ ਇੰਝ ਪਹਿਲੀ ਵਾਰ ਉਹਨਾਂ ਦੀ ਗ੍ਰਿਫ਼ਤਾਰੀ ਦਾ ਚੱਕਰ ਚੱਲਿਆ।

## ਨਾਗੀ-ਰੈੱਡੀ ਗਰੁੱਪ ਨਾਲ਼ ਸਾਂਝ

1973 ਵਿੱਚ ਗਰੈਜੂਏਸ਼ਨ ਕਰਨ ਮਗਰੋਂ ਸ. ਜਸਵੰਤ ਸਿੰਘ ਨੇ ਖਾਲੜੇ ਵਿੱਚ ਇੱਕ ਲਾਇਬਰੇਰੀ ਖੋਲ੍ਹੀ ਤੇ ਨਾਲ ਹੀ 'ਨੌਜਵਾਨ ਭਾਰਤ ਸਭਾ' ਦਾ ਗਠਨ ਕੀਤਾ। ਉਹ ਨਾਗੀ-ਰੈੱਡੀ ਗਰੁੱਪ ਨਾਲ਼ ਸੰਬੰਧਿਤ ਹੋ ਗਿਆ। ਇਹ ਗਰੁੱਪ ਕਿਸਾਨੀ ਮਸਲਿਆ ਤੇ ਹੋਰ ਸੰਵੇਦਨਸ਼ੀਲ ਮੁੱਦਿਆਂ ਉੱਤੇ ਦ੍ਰਿੜ੍ਹਤਾ ਨਾਲ ਕੰਮ ਕਰਦਾ ਸੀ। ਗਰਮ ਕਮਿਊਨਿਸਟਾਂ ਨੇ ਵੀ ਸ. ਖਾਲੜਾ ਨੂੰ

ਨਾਲ ਲੈਣ ਲਈ ਮਿਹਨਤ ਕੀਤੀ। ਹਰਭਜਨ ਸੋਹੀ ਵਰਗੇ ਲੋਕਾਂ ਨੇ ਉਸ ਨੂੰ ਤੋਰ ਹੀ ਲਿਆ। 1974 ਵਿਚ ਮੋਗਾ ਮੁਜ਼ਾਹਰੇ ਮੌਕੇ ਹਜ਼ਾਰਾਂ ਦੇ ਬੇਮਿਸਾਲ ਇਕੱਠ ਲਈ ਸ. ਖਾਲਸਾ ਦੀ ਸਭ ਨੇ ਤਰੀਫ਼ ਕੀਤੀ। ਮਗਰੋਂ ਉਹ ਇੰਟਰਨੈਸ਼ਨਲ ਡੈਮੋਕਰੇਟਿਕ ਪਾਰਟੀ ਨਾਲ ਸੰਬੰਧਿਤ ਹੋ ਗਿਆ, ਜੋ ਕਿ ਆਰ.ਪੀ. ਸ਼ਰਾਫ਼ ਦੀ ਅਗਵਾਈ ਹੇਠ ਸਰਗਰਮ ਸੀ।

ਸ. ਜਸਵੰਤ ਸਿੰਘ ਖਾਲਸੇ ਦਾ ਮੁੱਖ ਨਿਸ਼ਾਨਾ ਲੋਕਾਈ ਦੇ ਸੇਵਾ ਤੇ ਮਨੁੱਖਤਾ ਦੀ ਲੁੱਟ-ਖਸੁੱਟ ਕਰਨ ਵਾਲੇ ਸਮਾਜ ਵਿਰੋਧੀਆਂ ਨੂੰ ਕਰਾਰੇ ਹੱਥੀਂ ਲੈਣਾ ਸੀ। ਉਹ ਇਕ ਦ੍ਰਿੜ੍ਹ, ਦਲੇਰ ਦਿਲ ਤੇ ਸਿੱਧੇ ਮੱਥੇ ਟੱਕਰਣ ਵਾਲ਼ੇ ਐਸੇ ਨੌਜਵਾਨ ਆਗੂ ਵਜੋਂ ਸਥਾਪਿਤ ਹੋ ਰਿਹਾ ਸੀ, ਜੋ ਲੁਟੇਰੇ ਨਿਜ਼ਾਮ ਨਾਲ ਟੱਕਰ ਲੈਣ ਲੱਗਿਆਂ ਸੋਚਦਾ ਨਹੀਂ।

## ਪਿਤਾ ਜੀ ਦੀ ਚਿੰਤਾ

ਸ. ਜਸਵੰਤ ਸਿੰਘ ਦੇ ਪਿਤਾ ਜੀ ਮਾਸਟਰ ਕਰਤਾਰ ਸਿੰਘ ਨੂੰ ਵੀ ਹਰ ਬਾਪ ਵਾਂਗ ਆਪਣੇ ਪੁੱਤ ਦੇ ਭਵਿੱਖ ਦੀ ਚਿੰਤਾ ਸੀ। ਉਹ ਚਾਹੁੰਦੇ ਸਨ ਕਿ ਸ. ਜਸਵੰਤ ਸਿੰਘ ਜ਼ਿੰਦਗੀ ਵਿਚ ਕੁਝ ਬਣੇ। ਇੱਕ ਦਿਨ ਉਹਨਾਂ ਕਿਹਾ ਵੀ- "ਵੇਖ ਜਸਵੰਤ! ਜੇ ਤੂੰ ਸਿਆਸਤ ਵਿਚ ਆਗੂ ਬਣਨਾ ਹੈ ਤੇ ਕੁਝ ਬਣ ਕੇ ਵਿਖਾਉਣਾ ਹੈ ਤਾਂ ਇਹਨਾਂ ਕਾਮਰੇਡਾਂ ਦਾ ਖਹਿੜਾ ਛੱਡ ਤੇ ਕਾਂਗਰਸ ਜਾਂ ਅਕਾਲੀ ਦਲ ਪਾਰਟੀ ਵਿਚ ਜਾ ਵੜ...।"

ਪਰ ਸ. ਜਸਵੰਤ ਸਿੰਘ ਤਾਂ ਸੱਚ ਤੇ ਇਨਕਲਾਬ ਦੇ ਰਾਹ ਦੀ ਗੱਲ ਸੋਚਦਾ ਰਹਿੰਦਾ ਸੀ। ਕਾਂਗਰਸੀ ਤੇ ਅਕਾਲੀ ਦਲ ਦੀ ਸੋਚ ਕਿਸੇ ਇਨਕਲਾਬੀ ਜਜ਼ਬੇ ਵਾਲ਼ੇ ਨੌਜਵਾਨ ਦੇ ਕਿਵੇਂ ਸਮਝ ਆ ਸਕਦੀ ਹੈ?

ਮਾਸਟਰ ਕਰਤਾਰ ਸਿੰਘ ਜੀ ਆਪਣੇ ਇਸ ਪੁੱਤਰ ਦੇ ਜਜ਼ਬੇ ਦੇ ਕਦਰਦਾਨ ਸਨ, ਪਰ ਉਹ ਇਹ ਵੀ ਚਾਹੁੰਦੇ ਸਨ ਕਿ ਉਹਨਾਂ ਦਾ ਪੁੱਤਰ ਆਪਣੇ ਪੈਰਾਂ ਉੱਤੇ ਖੜ੍ਹਾ ਹੋ ਜਾਵੇ। ਉਹਨਾਂ ਨੇ ਮੱਛੀ ਪਾਲਣ, ਡੇਅਰੀ, ਸ਼ਹਿਦ ਦੀਆਂ ਮੱਖੀਆਂ ਪਾਲਣ ਵਰਗੇ ਕਈ ਧੰਦੇ ਸੁਝਾਏ ਪਰ ਸ. ਜਸਵੰਤ ਸਿੰਘ ਦੀ ਰੁਚੀ ਨਹੀਂ ਸੀ।

## ਪੰਚਾਇਤ ਸਕੱਤਰ

1974 ਵਿਚ ਸ. ਜਸਵੰਤ ਸਿੰਘ ਖਾਲਸਾ ਪੰਚਾਇਤ ਸਕੱਤਰ ਚੁਣਿਆ ਗਿਆ। ਪਰ ਇਸ ਨੌਕਰੀ ਨੂੰ ਉਹਨਾਂ ਨੇ ਆਪਣੀ ਸੋਚ ਤੇ ਸਰਗਰਮੀ ਦੇ ਰਾਹ ਵਿੱਚ ਰੋੜਾ ਨਹੀਂ ਬਣ ਦਿੱਤਾ। ਸਗੋਂ ਇਸ ਬਹਾਨੇ ਉਹਨਾਂ ਦਾ ਮੇਲ-ਜੋਲ ਇੱਕ ਪਾਸੇ ਸਿਆਸੀ ਆਗੂਆਂ ਨਾਲ ਹੁੰਦਾ ਰਹਿੰਦਾ ਤੇ ਦੂਜੇ ਪਾਸੇ ਪੇਂਡੂ, ਗਰੀਬ ਤੇ ਸ਼ੋਸ਼ਣ ਦੇ ਸ਼ਿਕਾਰ ਲੋਕਾਂ ਨਾਲ ਮੇਲ-ਜੋਲ ਬਣਿਆ ਰਹਿੰਦਾ। ਸ. ਖਾਲਸਾ ਦੀ ਕਾਲਜ ਵੇਲ਼ੇ ਦੀ ਜਥੇਬੰਦਕ ਸਮਝਦਾਰੀ ਨੂੰ ਪ੍ਰਗਟ ਹੋਣ ਦਾ ਮੌਕਾ ਛੇਤੀ ਹੀ ਮਿਲ ਗਿਆ, ਜਦ ਉਸ ਨੇ ਪੰਜਾਬ ਦੇ ਪੰਚਾਇਤ ਸਕੱਤਰਾਂ ਦੀ ਯੂਨੀਅਨ ਬਣਾਈ ਤੇ ਇਸ ਦਾ ਪਹਿਲਾ ਜਨਰਲ ਸਕੱਤਰ ਬਣਿਆ। ਪੰਚਾਇਤ ਸਕੱਤਰਾਂ ਦੀਆਂ ਸਮੱਸਿਆਵਾਂ ਅਤੇ ਮਹਿਕਮੇ ਵਿਚ ਭ੍ਰਿਸ਼ਟਾਚਾਰ ਤੇ ਹੋਰ ਮੁੱਦਿਆਂ ਉੱਤੇ ਉਸ ਨੇ ਹੜਤਾਲ ਦਾ ਸੱਦਾ ਦਿੱਤਾ ਤਾਂ ਮਹਿਕਮੇ ਦੇ ਅਧਿਕਾਰੀ ਨਰਾਜ਼ ਹੋ ਗਏ। ਉਹ ਕਈ ਤਰੀਕਿਆਂ ਨਾਲ ਸ. ਜਸਵੰਤ ਸਿੰਘ ਨੂੰ



ਤੰਗ ਪ੍ਰੇਸ਼ਾਨ ਕਰਨ ਲੱਗ ਪਏ। ਕਦੇ ਤਨਖਾਹ ਨਾ ਮਿਲਣੀ, ਕਦੇ ਹੋਰ ਕੋਈ ਹੋਰ ਪੰਗਾ, ਕਦੇ ਕੋਈ ਹੋਰ ਬਹਾਨਾ। ਮਹਿਕਮੇ ਨੇ ਸ. ਜਸਵੰਤ ਸਿੰਘ ਨੂੰ ਝੁਕਾਉਣ ਲਈ ਹਰ ਹਰਬਾ ਵਰਤਿਆ ਪਰ ਉਹ ਕਿਸੇ ਵੱਖਰੀ ਮਿੱਟੀ ਦਾ ਬਣਿਆ ਬੰਦਾ ਸੀ। ਅੰਦੋਲਨ, ਸੰਘਰਸ਼, ਗ਼ਲਤ ਰੁਝਾਨਾਂ ਪ੍ਰਤੀ ਵਿਰੋਧ ਉਸ ਦੀ ਜ਼ਿੰਦਗੀ ਸੀ। ਉਹ ਬੇਇਨਸਾਫ਼ੀ, ਜ਼ੁਲਮ, ਧੱਕੇ ਤੇ ਗ਼ਲਤ ਦੇ ਖਿਲਾਫ਼ ਸੀ।

## ਵਿਆਹ

1981 ਵਿਚ ਸ. ਜਸਵੰਤ ਸਿੰਘ ਖਾਲਸਾ ਦਾ ਬੀਬੀ ਪਰਮਜੀਤ ਕੌਰ ਨਾਲ ਵਿਆਹ ਹੋ ਗਿਆ। ਬੀਬੀ ਪਰਮਜੀਤ ਕੌਰ ਬੀ.ਏ. ਕਰ ਕੇ ਪੰਜਾਬੀ ਸਾਹਿਤ ਵਿਚ ਪੋਸਟ ਗਰੈਜੂਏਸ਼ਨ ਕਰਨ ਦੇ ਨਾਲ-ਨਾਲ ਲਾਇਬਰੇਰੀ ਸਾਇੰਸ ਵਿਚ ਵੀ ਡਿਗਰੀ ਕੀਤੀ ਹੋਈ ਸੀ। ਬੀਬੀ ਪਰਮਜੀਤ ਕੌਰ ਦੇ ਪੇਕੇ ਫ਼ਰੀਦਕੋਟ ਜ਼ਿਲ੍ਹੇ ਵਿਚ ਸਨ। ਪਰਮਜੀਤ ਕੌਰ ਦਾ ਭਰਾ ਗੁਰਭਜਨ ਸਿੰਘ ਤੇ ਸ. ਜਸਵੰਤ ਸਿੰਘ ਦਾ ਭਰਾ ਗੁਰਦੇਵ ਸਿੰਘ ਗੂੜ੍ਹੇ ਦੋਸਤ ਸੀ। ਇਹ ਸਾਂਝ ਬੇਹੱਦ ਮਜ਼ਬੂਤ ਸੀ। ਦੋਨਾਂ ਦੀ ਵਿਚਾਰਧਾਰਕ ਨੇੜਤਾ ਇੱਕ ਦਿਨ ਰਿਸ਼ਤੇਦਾਰੀ ਵਿਚ ਬਦਲ ਗਈ। ਵਿਆਹ ਮਗਰੋਂ ਬੀਬੀ ਪਰਮਜੀਤ ਕੌਰ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਸਹਾਇਕ ਲਾਇਬਰੇਰੀਅਨ ਦੀ ਨੌਕਰੀ ਮਿਲ ਗਈ। ਸ. ਜਸਵੰਤ ਸਿੰਘ ਆਪਣੀ ਕਮਾਈ ਸਮਾਜਿਕ ਤੇ ਸਿਆਸੀ ਕਾਰਜਾਂ ਵਿਚ ਖਰਚ ਦਿੰਦੇ ਸਨ, ਜਦਕਿ ਬੀਬੀ ਪਰਮਜੀਤ ਕੌਰ ਨੇ ਘਰੇਲੂ ਲੋੜਾਂ ਪੂਰੀਆਂ ਕਰਨ ਲਈ ਜ਼ਿੰਮੇਵਾਰੀ ਸੰਭਾਲ ਲਈ। ਅਸਲ ਵਿੱਚ ਜੋ ਕੁਝ ਵੀ ਸ. ਜਸਵੰਤ ਸਿੰਘ ਖਾਲਸਾ ਸਮਾਜ ਲਈ ਕਰ ਸਕੇ, ਓਸ ਪਿੱਛੇ ਬੀਬੀ ਪਰਮਜੀਤ ਕੌਰ ਖਾਲਸਾ ਦਾ ਬਹੁਤ ਵੱਡਾ ਹੱਥ ਹੈ। ਇਹੋ ਜਿਹੀਆਂ ਹਸਤੀਆਂ ਲਈ ਘਰੇਲੂ ਜ਼ਿੰਮੇਵਾਰੀਆਂ ਨਿਭਾਉਣੀਆਂ ਔਖੀਆਂ ਹੀ ਹੁੰਦੀਆਂ ਹਨ। ਬੀਬੀ ਪਰਮਜੀਤ ਕੌਰ ਨੇ ਸ. ਜਸਵੰਤ ਸਿੰਘ ਦਾ ਡਟ ਕੇ ਸਾਥ ਦਿੱਤਾ।ਇਸ ਜੋੜੀ ਦੇ ਨਵਕਿਰਨ ਕੌਰ ਤੇ ਜਨਮੀਤ ਸਿੰਘ ਬੱਚੇ ਹੋਏ।

## ਸਿੱਖੀ ਦੀ ਪਾਣ

ਪੰਜਾਬ ਵਿੱਚ ਚੱਲ ਰਹੀ ਜੁਗ-ਗਰਦੀ ਦਾ ਪ੍ਰਭਾਵ ਉਹਨਾਂ ਉੱਤੇ ਪੈਣਾ ਸੁਭਾਵਿਕ ਸੀ। ਇਹ ਉਹ ਵੇਲਾ ਸੀ, ਜਦ ਕਮਿਊਨਿਸਟ ਪ੍ਰਭਾਵ ਵਾਲੇ ਸਿੱਖ ਪਰਿਵਾਰਾਂ ਦੇ ਜੰਮੇ-ਜਾਏ ਇੱਕ ਨਵੇਂ ਤਰ੍ਹਾਂ ਦੇ ਤਜ਼ਰਬੇ ਦਾ ਸਾਮ੍ਹਣਾ ਕਰ ਰਹੇ ਸੀ। ਕਦੇ ਕਾਮਰੇਡਾਂ ਨੂੰ ਜਾਪਦਾ ਸੀ ਕਿ ਕੇਂਦਰ ਬਿਲਕੁਲ ਠੀਕ ਕਰ ਰਿਹਾ ਹੈ ਕਿ ਭਾਰਤ ਤੋਂ ਅੱਡ ਹੋ ਕੇ ਖਾਲਿਸਤਾਨ ਬਣਾਉਣ ਤੁਰੇ ਸਿੱਖਾਂ ਨੂੰ ਠੱਪਣਾ ਹੀ ਪੈਣਾ ਹੈ। ਕਦੇ ਉਹਨਾਂ ਨੂੰ ਜਾਪਦਾ ਕਿ ਪੰਜਾਬ ਦੇ ਹੱਕਾਂ ਦੀ ਰਾਖੀ ਲਈ ਨਿੱਤਰੇ ਇਹ ਸਿੰਘ ਤਾਂ ਓਹੀ ਕੁਝ ਕਰ ਰਹੇ ਹਨ, ਜੋ ਇੱਕ ਸੱਚੇ-ਸੁੱਚੇ ਪੰਜਾਬੀ ਨੂੰ ਕਰਨਾ ਚਾਹੀਦਾ ਹੈ। ਕਦੇ ਉਹ ਖਾੜਕੂ ਲਹਿਰ ਦੇ ਸਮਰਥਕ ਵਜੋਂ ਸੋਚਦੇ, ਕਦੇ ਉਹ ਖਾੜਕੂ ਲਹਿਰ ਦੇ ਵਿਰੋਧੀ ਵਜੋਂ ਸੋਚਦੇ। ਕਈ ਕਾਮਰੇਡ ਤਾਂ ਖ਼ਾਲਿਸਤਾਨੀ ਧਾਰਾ ਨਾਲ ਸਿੱਧੇ ਹੀ ਟਕਰਾਅ ਗਏ। ਕਈ ਉਹਨਾਂ ਹੀ ਸਰਕਾਰੀ ਏਜੰਸੀਆਂ ਨਾਲ ਘੁਲ-ਮਿਲ ਕੇ ਖਾਲਿਸਤਾਨੀਆਂ ਦਾ ਘਾਣ ਕਰਨ ਲੱਗ ਪਏ, ਜਿਨ੍ਹਾਂ ਏਜੰਸੀਆਂ ਨੂੰ ਕਦੇ ਦੁਸ਼ਮਣ ਮੰਨ ਕੇ ਉਹ ਦੂਰ-ਦੂਰ ਰਹਿੰਦੇ ਸੀ। ਦਰਬਾਰ ਸਾਹਿਬ 'ਤੇ ਹਮਲੇ ਦੀ ਤਾਂ ਕਈ ਕਾਮਰੇਡਾਂ ਕੋਲ ਫੇਰ ਵੀ ਕਹਿਣ ਨੂੰ ਇਹ ਵਿਆਖਿਆ ਸੀ ਕਿ ਜਦ

ਸੰਤ ਭਿੰਡਰਾਂਵਾਲੇ ਤੇ ਹੋਰ ਖਾੜਕੂ ਹਥਿਆਰਬੰਦ ਹੋ ਕੇ ਬੈਠੇ ਸੀ ਤਾਂ ਫਿਰ ਇਹੀ ਕੁਝ ਹੋਣਾ ਸੀ, ਪਰ ਨਵੰਬਰ 1984 ਨੂੰ ਹਿੰਦੁਸਤਾਨ ਭਰ ਵਿੱਚ ਹੋਏ ਸਿੱਖਾਂ ਦੇ ਘਾਣ ਮਗਰੋਂ ਉਹ (ਜਸਵੰਤ ਸਿੰਘ) ਸੁੰਨ ਹੀ ਹੋ ਗਏ। ਹਿੰਦੁਸਤਾਨੀ ਵਹਿਸ਼ੀ ਦਰਿੰਦਿਆਂ ਨੇ ਕਤਲ ਕਰਨ ਵੇਲੇ ਇਹ ਨਹੀਂ ਸੀ ਪੁੱਛਿਆ ਕਿ ਤੂੰ ਕਾਮਰੇਡ ਹੈਂ? ਕਾਂਗਰਸੀ ਹੈਂ? ਅਕਾਲੀ ਹੈਂ? ਜਾਂ ਕੋਈ ਹੋਰ ਹੈਂ? ਬਸ ਸਿੱਖ ਹੋਵੇ ਸਹੀ, ਮਾਰ ਸੁੱਟੋ। ਇੰਝ 1980 ਤੋਂ 1990 ਦੇ ਦਹਾਕੇ ਦੌਰਾਨ ਬਹੁਤ ਸਾਰੇ ਕਾਮਰੇਡ ਸਿੱਖ ਸਰੋਕਾਰਾਂ ਦੇ ਹਾਵੀ ਹੋ ਕੇ ਵਿਚਰਨ ਲੱਗ ਪਏ। ਹਰ ਕਾਮਰੇਡ ਨੂੰ ਸਿੱਖੀ ਜਾਂ ਸੰਘਰਸ਼ ਦੇ ਨੇੜੇ ਹੋਣ ਲਈ ਕੋਈ ਨਾ ਕੋਈ ਬਹਾਨਾ, ਘਟਨਾ ਜਾਂ ਵਿਅਕਤੀ ਦੀ ਲੋੜ ਹੁੰਦੀ ਹੈ, ਜਦ ਵੀ ਉਹ ਮੌਕਾ ਪੂਰਾ ਹੋ ਜਾਂਦਾ ਹੈ ਤਾਂ ਫੇਰ ਉਹ ਸਿੱਖ ਹੋ ਕੇ ਸੋਚਣ ਲੱਗ ਪੈਂਦੇ ਹਨ। ਇਹੋ ਜਿਹੇ ਮਾਹੌਲ ਵਿੱਚ ਸ. ਜਸਵੰਤ ਸਿੰਘ ਖਾਲੜਾ ਵੀ ਸਿੱਖ ਸਰੋਕਾਰਾਂ ਦਾ ਹਾਮੀ ਹੋ ਗਿਆ।

## ਖ਼ਾਲਿਸਤਾਨੀ ਲਹਿਰ ਤੇ ਸ. ਖਾਲੜਾ

ਪੰਜਾਬ ਦੀ ਖਾਲਿਸਤਾਨੀ ਲਹਿਰ ਤੋਂ ਪੰਜਾਬ ਵਿੱਚ ਵੱਸਦਾ ਕੋਈ ਵੀ ਬੰਦਾ ਨਿਰਲੇਪ ਨਹੀਂ ਸੀ ਰਹਿ ਸਕਦਾ। ਫਿਰ ਸ. ਜਸਵੰਤ ਸਿੰਘ ਵਰਗਾ ਵਿਅਕਤੀ ਜਿਸ ਦੇ ਸੁਭਾਅ ਅੰਦਰ ਹੀ ਅਣਖ-ਗੈਰਤ ਦਾ ਮਾਦਾ ਹੋਵੇ ਤੇ ਜੋ ਧੱਕੇ ਤੇ ਜਬਰ ਖਿਲਾਫ਼ ਜੂਝਣਾ ਆਪਣਾ ਫਰਜ਼ ਸਮਝਦਾ ਹੋਵੇ, ਉਸ ਬਾਰੇ ਤਾਂ ਇਹ ਸੋਚਿਆ ਹੀ ਨਹੀਂ ਜਾ ਸਕਦਾ ਕਿ ਉਸ ਦੀ ਐਡੇ ਵੱਡੇ ਘਟਨਾਕ੍ਰਮ ਵਿੱਚ ਕੋਈ ਭੂਮਿਕਾ ਨਹੀਂ ਹੋਵੇਗੀ। ਸ. ਜਸਵੰਤ ਸਿੰਘ ਵੇਖ ਰਿਹਾ ਸੀ ਕਿ ਭਾਰਤੀ ਹਕੂਮਤ ਨੇ ਜ਼ੁਲਮਾਂ ਦੀ ਹਨੇਰੀ ਵਗਾਈ ਹੋਈ ਹੈ ਤੇ ਸਿੱਖ ਜੁਝਾਰੂ ਬੜੇ ਸੀਮਿਤ ਜਿਹੇ ਸਾਧਨਾਂ ਨਾਲ ਮੁਕਾਬਲਾ ਕਰ ਰਹੇ ਹਨ। ਪਰ ਜਿੱਥੇ ਉਸ ਨੂੰ ਸਰਕਾਰੀ ਦਹਿਸ਼ਤਗਰਦੀ ਦਾ ਰੋਹ ਸੀ, ਓਥੇ ਉਹ ਉਹਨਾਂ ਵਾਰਦਾਤਾਂ ਤੋਂ ਵੀ ਦੁਖੀ ਸੀ, ਜੋ ਸਿਰੇ ਦੀ ਵਹਿਸ਼ੀ ਹਿੰਸਾ ਨਾਲ ਭਰਪੂਰ ਹੁੰਦੀਆਂ ਸਨ, ਜਿਨ੍ਹਾਂ ਦਾ ਲਹਿਰ ਨੂੰ ਕੋਈ ਲਾਭ ਨਹੀਂ ਸੀ ਹੁੰਦਾ ਪਰ ਜਿਨ੍ਹਾਂ ਬਾਰੇ ਕਿਹਾ ਜਾਂਦਾ ਸੀ ਕਿ ਇਹ ਵੀ ਖਾੜਕੂਆਂ ਨੇ ਹੀ ਕੀਤੀਆਂ ਹਨ, ਓਦੋਂ ਤਕ ਆਮ ਤੌਰ 'ਤੇ ਸਭ ਵਾਰਦਾਤਾਂ ਨੂੰ ਖਾੜਕੂਆਂ ਦੇ ਖਾਤੇ ਹੀ ਪਾ ਦਿੱਤਾ ਜਾਂਦਾ ਸੀ, ਕਿਉਂਕਿ ਸਰਕਾਰ ਦੇ ਹੋਛੇ ਹਥਕੰਡੇ ਤਾਂ ਬਹੁਤ ਬਾਅਦ ਵਿੱਚ ਨਸ਼ਰ ਹੋਏ। ਮਗਰੋਂ ਇਹ ਤੱਥ ਆਮ ਹੋ ਗਿਆ ਕਿ ਸਿੱਖ ਜੁਝਾਰੂਆਂ ਦੇ ਭੇਸ ਵਿੱਚ ਸੈਂਕੜੇ ਮੁਜ਼ਰਿਮਾਂ ਨੂੰ ਸਰਕਾਰ ਨੇ ਵਾਰਦਾਤਾਂ ਕਰਨ ਲਈ ਤਿਆਰ ਕੀਤਾ ਹੋਇਆ ਹੈ, ਜੋ ਅਜਿਹੇ ਕਾਰੇ ਕਰਦੇ ਹਨ ਜਿਸ ਨਾਲ ਲਹਿਰ ਬਦਨਾਮ ਹੋਵੇ।

ਆਮ ਲੋਕਾਂ ਉੱਤੇ ਹੋ ਰਹੇ ਜਬਰ ਖਿਲਾਫ਼ ਲਾਮਬੰਦ ਕਰਨ ਲਈ ਸ. ਜਸਵੰਤ ਸਿੰਘ ਖਾਲੜਾ ਨੇ 'ਦਮਨ ਵਿਰੋਧੀ ਫ਼ਰੰਟ' ਕਾਇਮ ਕੀਤਾ। 1987 ਵਿੱਚ ਉਹਨਾਂ ਨੇ ਪੰਚਾਇਤ ਸਕੱਤਰ ਦੀ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ ਤੇ ਦਮਨ ਵਿਰੋਧੀ ਫ਼ਰੰਟ ਦੀਆਂ ਸਰਗਰਮੀਆਂ ਵਿੱਚ ਮਸਰੂਫ਼ ਹੋ ਗਏ। ਕਈ ਵਾਰ ਉਹ ਪੁਲੀਸ ਦੇ ਹੱਥ ਚੜ੍ਹ ਚੁੱਕੇ ਲੋਕਾਂ ਨੂੰ ਬਚਾਉਣ ਵਿੱਚ ਸਫ਼ਲ ਹੋ ਜਾਂਦੇ। ਕਈ ਵਾਰ ਪੁਲੀਸ ਪਹਿਲਾਂ ਹੀ ਬੰਦੇ ਨੂੰ ਮਾਰ ਦਿੰਦੀ ਤੇ ਕਈ ਵਾਰ ਪੁਲੀਸ ਸਾਫ਼ ਮੁੱਕਰ ਜਾਂਦੀ। ਪੁਲੀਸ ਤੇ ਹੋਰ ਸਰਕਾਰੀ ਏਜੰਸੀਆਂ ਦੇ ਜ਼ੁਲਮ ਖਿਲਾਫ਼ ਜੂਝਣ ਦੇ ਨਾਲ-ਨਾਲ ਸ. ਖਾਲੜਾ ਬੇਦੋਸ਼ਿਆਂ ਦੇ ਕਤਲਾਂ ਖਿਲਾਫ਼ ਵੀ ਡਟ ਕੇ ਬੋਲਦੇ ਸੀ। ਇੱਕ ਵਾਰ ਸ. ਖਾਲੜਾ ਨੇ ਬੇਦੋਸ਼ੇ ਹਿੰਦੂਆਂ ਦੇ ਕਤਲੇਆਮ ਖਿਲਾਫ਼ ਪੰਜ ਦਿਨ ਦੀ ਭੁੱਖ ਹੜਤਾਲ ਵੀ ਰੱਖੀ।



## ਸ. ਖਾਲੜਾ ਤੇ ਮਨੁੱਖੀ ਅਧਿਕਾਰ

ਇਸੇ ਦੌਰਾਨ ਸ. ਖਾਲੜਾ ਨੇ ਮਹਿਸੂਸ ਕੀਤਾ ਕਿ ਖਾਕੀ ਵਰਦੀ ਵਿੱਚ ਦਿਨ ਵਧ ਜ਼ਾਲਮ ਹੁੰਦੀ ਜਾ ਰਹੀ ਹੈ। ਸਿੱਖਾਂ ਵਿੱਚ ਦਹਿਸ਼ਤ ਪਾਉਣ ਦੀ ਨੀਤੀ ਜੋਬਨ ਉੱਤੇ ਸੀ। ਹਰ ਪਿੰਡ ਵਿੱਚ ਸਿੱਖਾਂ ਦੇ ਫੜੇ ਜਾਣ, ਭੱਜੇ ਜਾਣ, ਮਾਰੇ ਜਾਣ ਦੀਆਂ ਹੀ ਗੱਲਾਂ ਚੱਲਦੀਆਂ ਹਨ। ਅਖ਼ਬਾਰਾਂ ਵਿੱਚ ਵਕੀਲਾਂ, ਪੱਤਰਕਾਰਾਂ, ਡਾਕਟਰਾਂ, ਇੰਜੀਨੀਅਰਾਂ ਤੇ ਹੋਰ ਅਹਿਮ ਲੋਕਾਂ ਦੇ ਮਾਰੇ ਜਾਣ ਦੇ ਚਰਚੇ ਸਨ। ਮਨੁੱਖੀ ਅਧਿਕਾਰਾਂ ਦਾ ਕੋਈ ਹਾਲ ਹੀ ਨਹੀਂ ਸੀ। ਪੰਜਾਬ ਵਿੱਚ ਸਰਗਰਮ ਮਨੁੱਖੀ ਅਧਿਕਾਰ ਜਥੇਬੰਦੀਆਂ ਦੇ ਆਗੂ ਵੀ ਨਿਸ਼ਾਨੇ ਉੱਤੇ ਸਨ। ਇਹੋ ਜਿਹੇ ਮਾਹੌਲ ਵਿੱਚ ਸ. ਖਾਲੜਾ ਨੇ ਮਨੁੱਖੀ ਅਧਿਕਾਰਾਂ ਦੇ ਫ਼ਰੰਟ 'ਤੇ ਸਰਗਰਮ ਹੋਣ ਦਾ ਫ਼ੈਸਲਾ ਕਰ ਲਿਆ। ਇਸ ਮਨੁੱਖੀ ਅਧਿਕਾਰ ਜਥੇਬੰਦੀ ਵਿੱਚ ਸ. ਜਸਪਾਲ ਸਿੰਘ ਢਿੱਲੋਂ, ਸ. ਅਮਰੀਕ ਸਿੰਘ ਮੁਕਤਸਰ ਉਹਨਾਂ ਦੇ ਸਾਥੀ ਸਨ। ਉਹਨਾਂ ਨੇ ਇਸ ਮਨੁੱਖੀ ਅਧਿਕਾਰ ਜਥੇਬੰਦੀ ਨੂੰ ਅਕਾਲੀ ਦਲ ਨਾਲ ਜੋੜ ਲਿਆ। ਉਹ ਬੇਇਨਸਾਫ਼ੀਆਂ, ਧੱਕੇਸ਼ਾਹੀਆਂ, ਜਬਰ-ਜ਼ੁਲਮ ਖਿਲਾਫ਼ ਡਟੇ ਰਹਿੰਦੇ ਤੇ ਕਨੂੰਨ ਦਾ ਰਾਜ ਸਥਾਪਿਤ ਕਰਨ ਲਈ ਜ਼ੋਰ ਦਿੰਦੇ।

ਅਕਸਰ ਹੀ ਲੋਕ ਉਹਨਾਂ ਕੋਲ ਆਪਣੇ ਦੁਖ-ਦਰਦ ਲੈ ਕੇ ਆ ਜਾਂਦੇ, ਉਹ ਧੀਰਜ ਤੇ ਠਰੰਮੇ ਨਾਲ ਸੁਣਦੇ। ਬਹੁਤੇ ਮਾਪੇ ਆ ਕੇ ਕਲਪਦੇ ਕਿ ਉਹਨਾਂ ਦਾ ਜਵਾਬ ਪੁੱਤ ਨਹੀਂ ਲੱਭਦਾ। ਕੋਈ ਬੀਬੀ ਆਪਣੇ ਪਤੀ ਨੂੰ ਲੱਭਦੀ-ਲੱਭਦੀ ਆ ਕੇ ਪੁਕਾਰ ਕਰਦੀ। ਕੋਈ ਭਰਾ ਆਪਣੇ ਭਰਾ ਦੀ ਭਾਲ ਵਿੱਚ ਆ ਜਾਂਦਾ। ਸ. ਖਾਲੜਾ ਤੇ ਉਹਨਾਂ ਦੇ ਸਾਥੀ ਬੜਾ ਸੋਚਦੇ ਕਿ ਆਖ਼ਰ ਉਹ ਲੋਕ ਗਏ ਕਿੱਧਰ। ਅਨੇਕਾਂ ਲੋਕ ਗਾਇਬ ਹੋ ਰਹੇ ਸੀ ਤੇ ਪੁਲੀਸ ਕਹਿੰਦੀ ਸੀ ਕਿ ਸਾਨੂੰ ਉਹਨਾਂ ਬਾਰੇ ਕੁਝ ਨਹੀਂ ਪਤਾ ਤੇ ਨਾ ਹੀ ਉਹ ਸਾਨੂੰ ਲੋੜੀਂਦੇ ਸਨ।

## ਬਾਬਾ ਮਾਨੋਚਾਹਲ ਦੀ ਲਾਵਾਰਸ ਲਾਸ਼!

28 ਫ਼ਰਵਰੀ 1992 ਨੂੰ ਸਿੱਖ ਸੰਘਰਸ਼ ਦੇ ਸੂਰਬੀਰ ਜਰਨੈਲ, ਭਿੰਡਰਾਂਵਾਲਾ ਟਾਈਗਰਜ਼ ਫ਼ੋਰਸ ਦੇ ਮੁਖੀ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਸ਼ਹੀਦ ਹੋ ਗਏ ਤਾਂ ਉਹਨਾਂ ਦੀ ਮ੍ਰਿਤਕ ਦੇਹ ਲੈਣ ਤੇ ਅੰਤਮ ਰਸਮਾਂ ਕਰਨ ਲਈ ਦਮਦਮੀ ਟਕਸਾਲ ਅਤੇ ਦਮਨ ਵਿਰੋਧੀ ਫ਼ਰੰਟ ਨੇ ਚਾਰਾਜੋਈ ਕੀਤੀ। ਇਸ ਤੋਂ ਪਹਿਲਾਂ ਸਰਕਾਰ ਕਹਿੰਦੀ ਸੀ ਕਿ ਖਾੜਕੂਆਂ ਦੀ ਕੋਈ ਲਾਸ਼ ਦਾ ਵਾਰਸ ਸਾਮ੍ਹਣੇ ਨਹੀਂ ਆਉਂਦਾ ਤੇ ਇਸ ਕਰਕੇ ਇਹ ਲਾਸ਼ਾਂ ਲਾਵਾਰਸ ਕਹਿ ਕੇ ਸਸਕਾਰ ਕਰਨਾ ਪੈਂਦਾ ਹੈ। ਪਰ ਜਦ ਬਾਬਾ ਮਾਨੋਚਾਹਲ ਦੀ ਲਾਸ਼ ਦੇ ਵਾਰਸ ਸਾਮ੍ਹਣੇ ਆ ਗਏ ਤਾਂ ਸਰਕਾਰ ਕਸੂਤੀ ਫਸ ਗਈ। ਸਰਕਾਰ ਨੇ ਬਾਬਾ ਮਾਨੋਚਾਹਲ ਦੀ ਲਾਸ਼ ਦਾ ਵੀ ਲਾਵਾਰਸ ਕਹਿ ਕੇ ਮਿਊਂਸੀਪਲ ਕਾਰਪੋਰੇਸ਼ਨ ਤਰਨ ਤਾਰਨ ਵਿੱਚ ਸਸਕਾਰ ਕਰ ਦਿੱਤਾ ਸੀ। ਇਸ ਸਾਰੇ ਵਾਕਿਆਤ ਨੇ ਸ. ਜਸਵੰਤ ਸਿੰਘ ਖਾਲੜਾ ਦੇ ਦਿਲ-ਦਿਮਾਗ ਵਿੱਚ ਹਿਲਜੁਲ ਮਚਾ ਦਿੱਤੀ।

## ਹਕੀਕਤ ਖੁੱਲ੍ਹ ਗਈ

ਸ. ਜਸਵੰਤ ਸਿੰਘ ਖਾਲੜਾ ਪਹਿਲਾਂ ਹੀ ਅੰਮ੍ਰਿਤਸਰ ਕੇਂਦਰੀ ਸਹਿਕਾਰੀ ਬੈਂਕ ਦਾ ਡਾਇਰੈਕਟਰ ਬਾਬਾ ਪਿਆਰਾ ਸਿੰਘ ਬਾਰੇ ਖੋਜ ਪੜਤਾਲ ਕਰ ਰਿਹਾ ਸੀ ਕਿ ਕੀ ਕਿਤੇ ਪੁਲੀਸ ਨੇ ਉਸ ਨੂੰ ਕਿੱਧਰੇ ਮਾਰ ਕੇ ਤਾਂ ਨਹੀਂ ਖਪਾ ਦਿੱਤਾ। ਬਾਬਾ ਪਿਆਰਾ ਸਿੰਘ, ਪੰਥਕ ਕਮੇਟੀ ਦੇ

ਮੈਂਬਰ ਭਾਈ ਹਰਮਿੰਦਰ ਸਿੰਘ ਸੁਲਤਾਨਵਿੰਡ ਦੇ ਚਾਚਾ ਜੀ ਸਨ। ਦਸਮੇਸ਼ ਰਜਮੈਂਟ ਆਫ਼ ਖ਼ਾਲਿਸਤਾਨ ਦੇ ਮੁਖੀ ਭਾਈ ਸੀਤਲ ਸਿੰਘ ਮੱਤੇਵਾਲ ਦਾ ਭਰਾ ਸ. ਅਮਰੀਕ ਸਿੰਘ ਮੱਤੇਵਾਲ ਵੀ ਬੈਂਕ ਡਾਇਰੈਕਟਰ ਸੀ। ਉਸ ਦਾ ਵੀ ਕੁਝ ਪਤਾ ਨਹੀਂ ਸੀ ਲੱਗਦਾ। ਓਦੋਂ ਇਹ ਆਮ ਗੱਲ ਸੀ। ਖਾੜਕੂ ਸੰਘਰਸ਼ ਵਿੱਚ ਸਰਗਰਮ ਸਿੰਘਾਂ ਦੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਵਾਕਫ਼ਾਂ ਤੇ ਹੋਰ ਸੰਪਰਕ ਵਾਲਿਆਂ ਨੂੰ ਪੁਲੀਸ ਚੁੱਕ ਕੇ ਲੈ ਜਾਂਦੀ। ਜੇ ਕਿਸੇ ਦੀ ਸਿਫ਼ਾਰਸ਼ ਲੱਗ ਜਾਂਦੀ, ਪੁਲੀਸ ਨੂੰ ਮੂੰਹ ਮੰਗੇ ਪੈਸੇ ਮਿਲ ਜਾਂਦੇ ਤਾਂ ਛੱਡ-ਛਡਾਈਆ ਹੋ ਜਾਂਦਾ, ਪਰ ਇਹ ਕੁਝ ਸਮੇਂ ਦੀ ਹੀ ਖ਼ੁਸ਼ੀ ਹੁੰਦੀ ਸੀ, ਕਿਉਂਕਿ ਫੇਰ ਕਿਸੇ ਹੋਰ ਥਾਣੇ ਦੀ ਪੁਲੀਸ ਚੁੱਕਣ ਆ ਜਾਂਦੀ। ਫਿਰ ਸਿਫ਼ਾਰਸ਼ ਲੱਭੋ, ਪੈਸੇ ਦੇਵੋ। ਇੰਝ ਪੁਲੀਸ ਮਹਿਕਮੇ ਨੇ ਇਸ ਲਹਿਰ ਦੇ ਬਹਾਨੇ ਨੋਟ ਇਕੱਠੇ ਕਰਨੇ ਸ਼ੁਰੂ ਕੀਤੇ ਹੋਏ ਸਨ। ਕਈ ਲੋਕ ਵਾਰ-ਵਾਰ ਦੇ ਤਸ਼ੱਦਦ ਤੇ ਜ਼ਲੀਲ ਹੋਣ ਤੋਂ ਬਚਣ ਲਈ ਆਸੇ-ਪਾਸੇ ਹੋ ਜਾਂਦੇ ਤਾਂ ਜਿੱਥੋਂ ਫੜੇ ਜਾਂਦੇ ਫਿਰ ਉਹਨਾਂ ਨੂੰ ਤਸੀਹੇ ਦੇ-ਦੇ ਕਤਲ ਕਰਨ ਮਗਰੋਂ ਅਣਪਛਾਤਾ ਖਾੜਕੂ ਮਾਰੇ ਜਾਣ ਦੀ ਖ਼ਬਰ ਛਪਵਾ ਦਿੱਤੀ ਜਾਂਦੀ। ਕਈ ਵਾਰ ਤਾਂ ਫੜੇ ਗਏ ਉਸ ਨੌਜਵਾਨ ਨੂੰ ਪਹਿਲਾਂ 'ਖਾੜਕੂ' ਵਜੋਂ ਪ੍ਰਸਿੱਧ ਕੀਤਾ ਜਾਂਦਾ। ਉਸ ਦੇ ਨਾਂ 'ਤੇ ਵਾਰਦਾਤਾਂ ਦੀਆਂ ਜ਼ਿੰਮੇਵਾਰੀਆਂ ਛਪਵਾਈਆਂ ਜਾਂਦੀਆਂ। ਫਿਰ ਇਨਾਮੀ ਖਾੜਕੂ ਬਣਾਇਆ ਜਾਂਦਾ ਤੇ ਅੰਤ 'ਖੂੰਖਾਰ ਦਹਿਸ਼ਤਗਰਦ ਪੰਜ ਘੰਟੇ ਚੱਲੇ ਮੁਕਾਬਲੇ ਵਿੱਚ ਮਾਰਨ' ਦੀ ਖ਼ਬਰ!

ਜਦੋਂ 'ਗਿੱਲ' ਨੇ ਹਰ ਐੱਸ.ਐੱਸ.ਪੀ. ਨੂੰ ਜ਼ਿਲ੍ਹਾਵਾਰ ਬੰਦੇ ਮਾਰਨ ਦਾ ਕੋਟਾ ਹੀ ਬੰਨ੍ਹ ਦਿੱਤਾ ਤਾਂ ਤੇ ਫਿਰ ਹਰ ਐੱਸ.ਐੱਸ.ਪੀ. ਨੇ ਆਪਣੇ ਪੁਲੀਸ ਜ਼ਿਲ੍ਹੇ ਵਿੱਚ ਹੇਠਲੇ ਪੱਧਰ ਤਕ ਕੰਮ ਖਿੰਡਾ ਦਿੱਤਾ। ਹਰ ਵਕਤ ਪੰਜਾਬ ਦੇ ਥਾਣੇ, ਚੌਕੀਆਂ, ਬੇਦੋਸ਼ੇ ਫੜੇ ਲੋਕਾਂ ਨਾਲ ਭਰੀਆਂ ਰਹਿੰਦੀਆਂ। ਕੇਵਲ ਖਾੜਕੂ ਜਾਂ ਉਹਨਾਂ ਦੇ ਸਮਰਥਕ ਹੀ ਨਹੀਂ, ਆਮ ਸਿੱਖ ਆਮ ਲੋਕ ਵੀ ਫੜ ਕੇ ਤੂੜੇ ਜਾਂਦੇ। ਹਰ ਥਾਣੇ ਵਿੱਚ ਦੋ-ਚਾਰ ਪੱਕੇ ਜੱਲਾਦਾਂ ਵਰਗੇ ਪੁਲਸੀਏ ਰੱਖੇ ਜਾਂਦੇ, ਜਿਹੜੇ ਨਿਰਦਈਪੁਣੇ ਦੀ ਸਿਖ਼ਰ ਛੋਹ ਕੇ ਬੰਦਿਆਂ ਉੱਤੇ ਜ਼ੁਲਮ ਕਰਦੇ। ਕਿੱਧਰੇ ਖਾੜਕੂ ਸਿੰਘ ਕੋਈ ਵੱਡੀ ਵਾਰਦਾਤ ਕਰਨ ਵਿੱਚ ਸਫਲ ਹੋ ਜਾਂਦੇ ਤਾਂ ਥਾਣਿਆਂ ਵਿੱਚੋਂ ਕੱਢ-ਕੱਢ ਬੰਦੇ ਮਾਰ ਦਿੱਤੇ ਜਾਂਦੇ ਤਾਂ ਕਿ ਖਾੜਕੂਆਂ ਉੱਤੇ ਦਬਾਅ ਬਣਿਆ ਰਹੇ। ਜਿਵੇਂ 1 ਦਸੰਬਰ 1992 ਨੂੰ ਖਾੜਕੂਆਂ ਵੱਲੋਂ 16 ਬੱਸ ਮੁਸਾਫ਼ਰਾਂ ਦੀ ਖ਼ਬਰ ਦੇ ਮੁਕਾਬਲੇ ਉੱਤੇ ਪੁਲੀਸ ਨੇ ਤੁਰੰਤ ਫ਼ਿਰੋਜ਼ਪੁਰ ਕੋਲ ਮਖੂ ਨੇੜੇ 'ਸਖ਼ਤ ਮੁਕਾਬਲੇ' ਵਿੱਚ 19 ਸਿੱਖ ਮਾਰ ਦਿੱਤੇ ਸਨ।

ਸ਼ੁਰੂਆਤੀ ਦੌਰ ਵਿੱਚ ਖਾੜਕੂ ਲਹਿਰ ਦੌਰਾਨ ਮਾਰੇ ਜਾਣ ਵਾਲੇ ਹਰ ਸਖ਼ਸ਼ ਦੇ ਕਤਲ ਦੇ ਕਾਰਨਾਂ ਬਾਰੇ ਹਰ ਵਿਆਖਿਆ ਮਿਲਦੀ ਸੀ ਕਿ ਇਸ ਨੂੰ ਇਸ ਵਜ੍ਹਾ ਕਰ ਕੇ ਮਰਨਾ ਪਿਆ। ਸਮਾਜ ਵਿੱਚ ਉਸ ਦੇ ਕਤਲ ਤੋਂ ਪਹਿਲਾਂ ਹੀ ਮਾਹੌਲ ਬਣਿਆ ਹੁੰਦਾ ਸ, ਸਗੋਂ ਲੋਕ ਤਾਂ ਉਸ ਦੇ ਕਤਲ ਦੀ ਖ਼ਬਰ ਉਡੀਕ ਰਹੇ ਹੁੰਦੇ ਸੀ, ਜਿਵੇਂ ਜਗਬਾਣੀ ਅਖ਼ਬਾਰ ਦੇ ਮਾਲਕ ਲਾਲਾ ਜਗਤ ਨਰਾਇਣ ਦੇ 9 ਸਤੰਬਰ 1981 ਨੂੰ ਹੋਏ ਕਤਲ ਤੋਂ ਬਹੁਤ ਪਹਿਲਾਂ ਹੀ ਸਮਾਜ ਨੂੰ ਪਤਾ ਸੀ ਕਿ ਇੱਕ ਨਾ ਇੱਕ ਦਿਨ ਸਖ਼ਸ਼ ਸਿੰਘ ਦੀ ਕਰੋਪੀ ਦਾ ਸ਼ਿਕਾਰ ਹੋ ਜਾਵੇਗਾ। ਪਰ ਮਗਰੋਂ ਇਹ ਸਮੀਕਰਨ ਉਲਟ-ਪੁਲਟ ਹੀ ਗਏ। ਸਮਾਜ ਹੈਰਾਨ ਸੀ ਕਿ ਐਨੇ ਕਤਲ, ਜਿਨ੍ਹਾਂ ਵਿੱਚੋਂ ਬਹੁਤੇ ਬੇਲੋੜੇ ਹਨ, ਕਿਉਂ ਹੋ ਰਹੇ ਹਨ। ਛੇਤੀ ਹੀ ਸਮਝ ਪੈ ਗਈ ਕਿ ਇਹ ਕਤਲ ਤਾਂ ਸਰਕਾਰੀ



ਸ਼ਹਿ ਪ੍ਰਾਪਤ ਟੋਲੇ ਕਰ ਰਹੇ ਹਨ ਤਾਂ ਕਿ ਖ਼ਾਲਿਸਤਾਨ ਦੀ ਪ੍ਰਾਪਤੀ ਲਈ ਚੱਲ ਰਹੀ ਲਹਿਰ ਨੂੰ ਬਿਨਾਂ ਸੋਚੇ-ਸਮਝੇ ਕਤਲ ਕਰੀ ਜਾਣ ਵਾਲਿਆਂ ਦੀ ਲਹਿਰ ਵਜੋਂ ਬਦਨਾਮ ਕਰਿਆ ਜਾਵੇ। ਇਹ ਸਰਕਾਰੀ ਸ਼ਹਿ ਪ੍ਰਾਪਤ ਕਾਤਲ ਟੋਲੇ ਸਿੱਖ ਜੁਝਾਰੂਆਂ ਦੇ ਭੇਸ ਵਿੱਚ ਹੀ ਵਿਚਰਦੇ। ਉਹ ਖ਼ੁਦ ਨੂੰ ਖ਼ਾਲਿਸਤਾਨ ਦੇ ਹਮਾਇਤੀ ਦਰਸਾਉਂਦੇ ਤੇ ਇਹੋ ਜਿਹੇ ਕਾਰੇ ਕਰਦੇ, ਜਿਨ੍ਹਾਂ ਨਾਲ ਲਹਿਰ ਦੀ ਬਦਨਾਮੀ ਹੋਵੇ।

ਦਰਅਸਲ ਨਰਸਿਮ੍ਹਾ ਸਰਕਾਰ ਅਧੀਨ ਭਾਰਤੀ ਹਕੂਮਤੀ ਏਜੰਸੀਆਂ ਨੇ ਖ਼ਾਲਿਸਤਾਨੀ ਲਹਿਰ ਨੂੰ ਦਰੜ ਸੁੱਟਣ ਲਈ ਪੰਜਾਬ ਵਿੱਚ ਚੱਪੇ-ਚੱਪੇ ਉੱਤੇ ਖਾਕੀ ਵਰਦੀ ਵਾਲੇ ਹਥਿਆਰਬੰਦ ਕਾਤਲ ਤਾਇਨਾਤ ਕਰ ਦਿੱਤੇ ਸਨ ਤੇ ਅੱਗੇ 'ਗਿੱਲ' ਨੂੰ ਖੁੱਲ੍ਹਾ ਛੱਡ ਦਿੱਤਾ ਸੀ। 'ਗਿੱਲ' ਨੇ ਹੇਠਾਂ ਪੁਲਸੀਆਂ ਨੂੰ ਹਦਾਇਤ ਜਾਰੀ ਕੀਤੀ ਕਿ ਚਾਹੇ ਕੋਈ ਖਾੜਕੂ ਹੋਵੇ ਜਾਂ ਖਾੜਕੂਆਂ ਦਾ ਹਮਦਰਦ ਹੋਵੇ ਜਾਂ ਇਹ ਮਹਿਸੂਸ ਹੋਵੇ ਕਿ ਇਹ ਅੱਜ ਨਹੀਂ ਤਾਂ ਕੱਲ੍ਹ, ਕਦੇ ਨਾ ਕਦੇ ਖਾੜਕੂ ਲਹਿਰ ਦਾ ਹਮਦਰਦ ਹੋ ਸਕਦਾ ਹੈ, ਬੱਸ ਹਰ ਇੱਕ ਨੂੰ ਖ਼ਤਮ ਕਰ ਦਿਓ। ਹਰ ਥਾਣੇ ਅਧੀਨ ਪੈਂਦੇ ਹਰ ਪਿੰਡ ਦੇ ਲੋਕਾਂ ਦੇ ਹਿਸਾਬ ਨਾਲ ਖ਼ਤਮ ਕਰਨ ਲਈ ਲਿਸਟਾਂ ਬਣਾਉਣ ਦੀ ਹੁਣ ਲੋੜ ਨਹੀਂ ਸੀ। ਉੱਪਰੋਂ ਦਬਾਅ ਸੀ ਕਿ ਨਤੀਜੇ ਦਿਓ, ਹੇਠਾਂ ਸਹੀ ਜੁਝਾਰੂ ਤਾਂ ਕਾਬੂ ਨਹੀਂ ਸੀ ਆਉਂਦੇ, ਬਸ ਆਮ ਲੋਕ ਫੜ-ਫੜ ਕੇ ਮਾਰੀ ਜਾਂਦੇ ਸੀ। ਹਰ ਪਿੰਡ ਦੇ ਲੋਕ ਆਹੀ ਕਹਿੰਦੇ ਸੁਣੇ ਜਾਂਦੇ ਕਿ ਸਾਡੇ ਪਿੰਡੋਂ ਰਾਤੀ ਪੁਲੀਸ ਨੇ ਚਾਰ ਜਣੇ ਚੁੱਕ ਲਏ, ਦੂਜਾ ਕਹਿ ਦਿੰਦਾ ਕਿ ਸਾਡੇ ਪਿੰਡੋਂ ਚੁੱਕੇ ਪਹਿਲਾਂ ਵਾਲੇ ਤਾਂ ਮੁੜੇ ਨਹੀਂ ਸੀ, ਆਹ ਪਰਸੋਂ ਤਿੰਨ ਹੋਰ ਫੜ ਲਏ। ਪਿੰਡਾਂ ਦੇ ਮੋਹਤਬਰ ਤੇ ਪੰਚਾਇਤੀ ਬੰਦੇ ਥਾਣਿਆਂ ਵਿੱਚ ਆਉਂਦੇ ਤਾਂ ਉੱਪਰੋਂ ਪੈਂਦੀਆਂ ਝਿੜਕਾਂ ਤੇ ਦਾਬਿਆਂ ਦੇ ਅੱਕੇ ਪੁਲਸੀਏ ਆਪਣਾ ਗੁੱਸਾ ਇਹਨਾਂ ਉੱਤੇ ਕੱਢ ਛੱਡਦੇ। ਪੰਚਾਇਤਾਂ ਤੇ ਮੋਹਤਬਰਾਂ ਦੀਆਂ ਥਾਣਿਆਂ ਵਿੱਚ ਬੇਇਜ਼ਤੀਆਂ ਹੁੰਦੀਆਂ, ਦਾੜ੍ਹੀਆਂ ਪੁੱਟੀਆਂ ਜਾਂਦੀਆਂ। ਪੁਲੀਸ ਚਾਹੁੰਦੀ ਸੀ ਕਿ ਉਹਨਾਂ ਨੂੰ ਫੜੇ ਬੰਦਿਆਂ ਬਾਰੇ ਕੋਈ ਪੁੱਛਣ ਨਾ ਆਵੇ।

'ਗਿੱਲ' ਨੇ ਉਹਨਾਂ ਪੁਲੀਸ ਅਫ਼ਸਰਾਂ ਨੂੰ ਹੋਰ ਵੀ ਥਾਪੀ ਦੇਣੀ ਸ਼ੁਰੂ ਕੀਤੀ ਹੋਈ ਸੀ ਤੇ ਜਿਹੜੇ ਸਟਾਰਾਂ, ਅਹੁਦਿਆਂ, ਤਰੱਕੀਆਂ ਤੇ ਪੈਸੇ ਦੇ ਲਾਲਚ ਵਿੱਚ ਅੰਨ੍ਹੇਵਾਹ ਬੰਦੇ ਮਾਰ ਸਕਦੇ ਹੋਣ। ਓਦੋਂ ਕਾਬਲੀਅਤ ਇਸੇ ਗੱਲ ਵਿੱਚ ਮੰਨੀ ਜਾਂਦੀ ਕਿ ਫਲਾਣੇ ਅਫ਼ਸਰ ਨੇ 100 ਬੰਦਾ ਮਾਰ ਦਿੱਤਾ ਹੋਊ, ਫਲਾਣੇ ਨੇ 200। ਜਦੋਂ ਬੰਦੇ ਮਾਰਨ ਵਾਲਿਆਂ ਨੂੰ ਮਿਲਦੀਆਂ ਸੁੱਖ ਸਹੂਲਤਾਂ ਵੇਖਦੇ ਤਾਂ ਆਮ ਪੁਲਸੀਏ ਵੀ ਓਹੀ ਕੁਝ ਕਰਨ ਲਈ ਤਿਆਰੀ ਕਰ ਲੈਂਦੇ।

ਭਰਤੀ ਕੀਤ ਹੋਮਗਾਰਡ ਵਾਲੇ ਤੇ ਐੱਸ.ਪੀ.ਓ. ਨੂੰ ਚਾਲੀ ਰੁਪਏ ਦਿਹਾੜੀ ਦੇ-ਦੇ ਕੇ ਕਿਹਾ ਗਿਆ ਕਿ ਜੇ ਉਹ ਖਾੜਕੂ ਲਹਿਰ ਵਿਰੁੱਧ ਕੋਈ 'ਖ਼ਾਸ ਕੰਮ' ਦੇ ਦੇਣਗੇ ਤਾਂ ਉਹਨਾਂ ਨੂੰ ਪੁਲੀਸ ਦਾ ਪੱਕਾ ਨੰਬਰ ਦੇ ਕੇ ਭਰਤੀ ਕਰ ਲਿਆ ਜਾਵੇਗਾ। ਇੰਝ ਇਹ ਆਮ ਜਿਹੇ ਦਿਖਦੇ ਮੁੰਡੇ ਹਰਲ-ਹਰਲ ਕਰਦੇ ਫਿਰਦੇ ਸ਼ਿਕਾਰੀ ਬਣ ਗਏ, ਜਿਹੜੇ ਹਮਉਮਰ ਸਿੱਖਾਂ ਦਾ ਕਤਲੇਆਮ ਕਰਵਾਉਣ ਲਈ ਸਭ ਤੋਂ ਕਾਰਗਰ ਸਿੱਧ ਹੋਏ। ਪੱਕੇ ਹੋਣ ਦੇ ਲਾਲਚ ਵਿੱਚ ਇਹਨਾਂ ਚਾਲੀ ਰੁਪਏ ਵਾਲਿਆਂ ਨੇ ਪੱਕੀ ਨੌਕਰੀ ਵਾਲੇ ਪੁਲਸੀਆਂ ਜਿੰਨਾ ਹੀ ਕੰਮ ਕੀਤਾ।

ਇਹੋ ਜਿਹੇ ਮਾਹੌਲ ਵਿੱਚ ਫੜੇ ਗਏ ਲੋਕਾਂ ਦੇ ਬਚ ਕੇ ਆਉਣ ਦੀ ਤਾਂ ਕੋਈ ਆਸ ਨਹੀਂ

ਸੀ ਹੁੰਦੀ ਪਰ ਫੇਰ ਵੀ ਜਿੰਨਾ ਚਿਰ ਕੋਈ ਅੱਖੀਂ ਲਾਸ਼ ਨਾ ਵੇਖ ਲਏ, ਕਿਵੇਂ ਯਕੀਨ ਕਰ ਲਏ। ਸੈਂਕੜੇ ਮਾਪੇ, ਭੈਣਾਂ, ਔਰਤਾਂ, ਰਿਸ਼ਤੇਦਾਰਾਂ ਤੇ ਦੋਸਤ ਮਿੱਤਰ ਉਹਨਾਂ ਨੂੰ ਉਡੀਕਦੇ ਰਹਿ, ਜਿਹੜੇ ਪਤਾ ਨਹੀਂ ਕਿੱਧਰ ਚਲੇ ਗਏ ਸਨ। ਉਹਨਾਂ ਦਾ ਕੋਈ ਅਤਾ-ਪਤਾ ਹੀ ਨਹੀਂ ਸੀ ਮਿਲਦਾ। ਪਰ ਕਈ ਪੁਲਸੀਏ ਵੀ ਬੜੇ ਲਾਲਚੀ ਸਨ। ਉਹਨਾਂ ਪਤਾ ਤਾਂ ਹੁੰਦਾ ਸੀ ਕਿ ਬੰਦਾ ਖ਼ਤਮ ਹੋ ਗਿਆ ਹੈ ਪਰ ਉਹ ਪਰਿਵਾਰਾਂ ਤੋਂ ਨੋਟ ਬਟੋਰਨ ਲਈ ਕਹਿੰਦੇ ਰਹਿੰਦੇ ਕਿ ਉਹ ਜਿਊਂਦਾ ਹੈ, ਮੈਂ ਗੱਲ ਕਰਵਾ ਦਿਆਂਗਾ, ਮੈਂ ਮਿਲਾ ਦਿਆਂਗਾ....।

ਇੱਥੋਂ ਤਕ ਕਿ ਕਈ ਪੁਲਸੀਏ ਤਾਂ ਲਾਸ਼ ਦੇਣ ਦੇ ਵੀ ਪੈਸੇ ਮੰਗ ਲੈਂਦੇ। ਹੱਦ ਹੀ ਸੀ ਕਿ ਅਗਲਿਆਂ ਦਾ ਜਵਾਨ ਬੇਦੋਸ਼ਾ ਮੁੰਡਾ ਮਾਰ ਦਿੱਤਾ ਤੇ ਉੱਤੋਂ ਲਾਸ਼ ਦੇਣ ਲਈ ਪੈਸੇ ਵੀ ਮੰਗ ਲਏ।

ਜਦੋਂ ਮਾਪੇ ਹਟਦੇ ਈ ਨਾ, ਬਹੁਤ ਹੀ ਜ਼ਿੱਦ ਕਰਦੇ ਤਾਂ ਥਾਣਿਆਂ ਦੇ ਮੁਨਸ਼ੀ ਕਹਿ ਦਿੰਦੇ ਕਿ ਫਲਾਣੇ ਸ਼ਮਸ਼ਾਨਘਾਟ ਵਿੱਚੋਂ ਫੁੱਲ ਲੈ ਲਓ ਤੇ ਭੋਗ ਪਾ ਲਓ, ਪਰ ਜੇ ਕੋਈ ਗੜਬੜ ਕੀਤੀ ਤਾਂ ਟੱਬਰ ਦਾ ਕੋਈ ਹੋਰ ਜੀਅ ਵੀ ਚੁੱਕਿਆ ਜਾ ਸਕਦਾ ਹੈ। ਪਰਿਵਾਰ ਸਹਿਮ ਜਾਂਦਾ।

ਇਸ ਕਤਲੇਆਮ ਦਾ ਮੁੱਖ ਮਕਸਦ ਪੰਜਾਬ ਦੇ ਹੱਕਾਂ ਦੀ ਰਾਖੀ ਲਈ ਉੱਠੇ ਹਰ ਸਿਰ ਨੂੰ ਫੇਹ ਦੇਣ ਦੇ ਨਾਲ-ਨਾਲ ਇਹ ਵੀ ਸੀ ਕਿ ਭਾਰਤੀ ਹਕੂਮਤ ਦੀ ਦਹਿਸ਼ਤ ਸਿੱਖ ਮਨਾਂ ਵਿੱਚ ਬਿਠਾਉਣੀ ਹੈ ਤੇ ਹਰੇਕ ਸਿੱਖ ਬੋਲਣ ਤੋਂ ਡਰ ਜਾਵੇ।

'ਗਿੱਲ'-ਬੇਅੰਤ ਦੇ ਕਾਰਨਾਮੇ ਮੁਗਲਾਂ ਨੂੰ ਵੀ ਮਾਤ ਪਾ ਰਹੇ ਸੀ। ਇਹੋ ਜਿਹੇ ਮਾਹੌਲ ਵਿੱਚ ਸ. ਜਸਵੰਤ ਿ ਸਿੰਘ ਖਾਲੜਾ ਵੀ ਹੋਰਨਾਂ ਲੋਕਾਂ ਵਾਂਗ ਆਪਣੇ ਦੋ ਵਾਕਫ਼ਾਂ ਬਾਰੇ ਪਤਾ ਕਰਦਾ ਫਿਰਦਾ ਸੀ ਕਿ ਆਖ਼ਰ ਉਹਨਾਂ ਦਾ ਬਣਿਆ ਕੀ? ਪਰ ਕਿੱਧਰੋਂ ਵੀ ਉਸ ਨੂੰ ਸ. ਪਿਆਰਾ ਸਿੰਘ ਸੁਲਤਾਨਵਿੰਡ ਤੇ ਸ. ਅਮਰੀਕ ਸਿੰਘ ਮੱਤੇਵਾਲ ਬਾਰੇ ਕੁਝ ਪਤਾ ਨਹੀਂ ਸੀ ਲੱਗਦਾ। ਬਾਬਾ ਮਾਨੋਚਾਹਲ ਦੀ ਲਾਸ਼ ਨੂੰ 'ਲਾਵਾਰਸ' ਕਰਾਰ ਦੇਣ ਦੀ ਗੱਲ ਸੁਣ ਕੇ ਉਹਦੇ ਦਿਲ ਵਿੱਚ ਖ਼ਿਆਲ ਆਇਆ ਕਿ ਹੋਵੇ ਨਾ ਹੋਵੇ, ਕਿੱਧਰੇ ਉਹਨਾਂ ਲੋਕਾਂ ਨੂੰ ਵੀ ਲਾਵਾਰਸ ਕਹਿ ਕੇ ਨਾ ਸਸਕਾਰ ਕਰ ਦਿੱਤਾ ਹੋਵੇ, ਜਿਨ੍ਹਾਂ ਨੂੰ ਉਹ ਕਈ ਮਹੀਨਿਆਂ ਤੋਂ ਲੱਭਦਾ ਹੰਭ ਗਿਆ ਹੈ। ਜੇ-ਜੱਕਾਂ ਕਰਦਾ ਸ. ਜਸਵੰਤ ਸਿੰਘ ਖਾਲੜਾ ਅੰਮ੍ਰਿਤਸਰ ਦੇ ਦੁਰਗਿਆਣਾ ਮੰਦਰ ਵਾਲੇ ਸ਼ਮਸ਼ਾਨਘਾਟ ਚਲਾ ਗਿਆ। ਹੈਰਾਨੀ ਦੀ ਗੱਲ ਵੇਖੋ ਕਿ ਦੋਨੋਂ ਲਾਸ਼ਾਂ ਦਾ ਵੇਰਵਾ ਇੱਥੋਂ ਮਿਲ ਗਿਆ ਤੇ ਸ਼ਮਸ਼ਾਨਘਾਟ ਵਾਲਿਆਂ ਨੇ ਕਿਹਾ ਕਿ ਇਹਨਾਂ ਦਾ ਕੋਈ ਵਾਰਸ ਨਹੀਂ ਸੀ, ਜਿਸ ਕਰਕੇ ਇਹਨਾਂ ਦਾ ਸਸਕਾਰ ਸਰਕਾਰੀ ਖਰਚ 'ਤੇ ਕੀਤਾ ਸੀ। ਮਿਊਂਸੀਪਲ ਕਮੇਟੀ ਵਾਲਿਆਂ ਨੂੰ ਸਾਰਾ ਹਿਸਾਬ ਕਿਤਾਬ ਰੱਖਣਾ ਹੀ ਪੈਂਦਾ ਹੈ, ਕਿਉਂਕਿ ਖ਼ਰਚ ਦਾ ਕੰਮ ਹੈ। ਇਸ ਕਰਕੇ ਸ਼ਮਸ਼ਾਨਘਾਟ ਦੇ ਮੁਲਾਜ਼ਮਾਂ ਕੋਲ ਲਾਵਾਰਸ ਲਾਸ਼ਾਂ ਦਾ ਇੱਕ ਪੂਰਾ ਰਜਿਸਟਰ ਹੀ ਸੀ। ਇਸ ਰਜਿਸਟਰ ਦੇ ਵੇਰਵੇ ਅਨੁਸਾਰ ਕੇਵਲ ਇਸ ਦੁਰਗਿਆਣਾ ਮੰਦਰ ਵਾਲੇ ਸ਼ਮਸ਼ਾਨਘਾਟ ਅੰਦਰ 1992 ਦੇ ਅੰਦਰ-ਅੰਦਰ ਹੀ 300 ਲਾਸ਼ਾਂ ਪੁਲੀਸ ਨੇ ਅਣਪਛਾਤੀਆਂ ਤੇ ਲਾਵਾਰਸ ਕਹਿ ਕੇ ਸਾੜੀਆਂ ਸਨ। ਸ. ਖਾਲੜਾ ਕਹਿੰਦਾ ਹੁੰਦਾ ਸੀ- "ਇਹਨਾਂ ਲਾਸ਼ਾਂ ਦੀ ਛਾਣਬੀਣ ਤੋਂ ਉਪਰੋਕਤ ਲਾਪਤਾ ਕੀਤੇ ਸਿੰਘਾਂ ਦੀਆਂ ਲਾਸ਼ਾਂ ਮਿਲਣ 'ਤੇ ਮੈਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ 2000 ਪਰਿਵਾਰਾਂ ਦੇ ਇਸ ਸਵਾਲ ਦਾ ਜਵਾਬ ਮਿਲ ਗਿਆ ਕਿ ਪੁਲੀਸ ਵੱਲੋਂ ਲਾਪਤਾ ਕੀਤੇ ਨੌਜਵਾਨ ਕਿੱਥੇ ਗਏ ਹਨ?"



## ਲਾਵਾਰਸ ਲਾਸ਼ਾਂ ਦਾ ਕਿੱਸਾ

ਮਿਊਂਸਪਲ ਕਮੇਟੀਆਂ ਦੇ ਕਨੂੰਨ ਮੁਤਾਬਿਕ ਸ਼ਹਿਰ ਅੰਦਰ ਮਿਲਣ ਵਾਲੀ ਹਰੇਕ ਲਾਵਾਰਸ ਲਾਸ਼ ਦਾ ਸਸਕਾਰ ਕਮੇਟੀ ਵਾਲੇ ਆਪਣੇ ਫ਼ੰਡ ਵਿੱਚੋਂ ਕਰਦੇ ਹਨ। ਪਰ ਇਸ ਤਰ੍ਹਾਂ ਦੀਆਂ ਲਾਸ਼ਾਂ ਦੀ ਪਹਿਲਾਂ ਪੂਰੀ ਤਰ੍ਹਾਂ ਕਨੂੰਨੀ ਕਾਰਵਾਈ ਕਰਨੀ ਪੈਂਦੀ ਹੈ। ਪੋਸਟ ਮਾਰਟਮ ਹੁੰਦਾ ਹੈ। ਉਸ ਵਿਅਕਤੀ ਦਾ ਸਮਾਨ ਤੇ ਹੋਰ ਨਿਸ਼ਾਨੀਆਂ ਸੁਰੱਖਿਆ ਰੱਖਣੀਆਂ ਪੈਂਦੀਆਂ ਹਨ। ਲਾਸ਼ ਦੀ ਫ਼ੋਟੋ ਇਸ਼ਤਿਹਾਰ ਵਜੋਂ ਦੇ ਕੇ ਸ਼ਨਾਖ਼ਤ ਕਰਵਾਈ ਜਾਂਦੀ ਹੈ। ਪਰ ਪੁਲੀਸ ਨੇ ਲਾਵਾਰਸ ਲਾਸ਼ਾਂ ਕਹਿ ਕੇ ਸਸਕਾਰ ਲਈ ਭੇਜੇ ਲੋਕਾਂ ਦਾ ਕੁਝ ਨਹੀਂ ਸੀ ਕੀਤਾ। ਜਿਨ੍ਹਾਂ ਦਾ ਇਨਾਮ ਲੈਣਾ ਸੀ, ਉਹਨਾਂ ਦੀ ਤਾਂ ਫੇਰ ਵੀ ਕੁਝ ਮਾੜੀ-ਮੋਟੀ ਫਾਰਮੈਲਿਟੀ ਕਰ ਲੈਂਦੇ, ਪਰ ਬਾਕੀਆਂ ਨੂੰ ਸਿੱਧਾ ਸਸਕਾਰ ਲਈ ਭੇਜ ਦਿੰਦੇ। ਸ਼ਮਸ਼ਾਨਘਾਟ ਵਾਲੇ ਕਮੇਟੀ ਵੱਲੋਂ ਨਿਸ਼ਚਿਤ ਕੀਤਾ ਤਿੰਨ ਕੁਇੰਟਲ ਬਾਲਣ ਲਿਖ ਦਿੰਦੇ, ਪਰ ਕਈ ਵਾਰ ਕਈ-ਕਈ ਲਾਸ਼ਾਂ ਇੱਕੋ ਢੇਰ ਵਿੱਚ ਸਾੜ ਕੇ ਬਾਕੀ ਬਾਲਣ ਦੇ ਪੈਸੇ ਖਾ ਜਾਂਦੇ। ਅਧਸੜੀਆਂ ਲਾਸ਼ਾਂ ਦਾ ਰੁਲਣਾ ਤਾਂ ਆਮ ਗੱਲ ਹੋਈ ਪਈ ਸੀ, ਜਿਨ੍ਹਾਂ ਨੂੰ ਛਰੇਨਾਂ ਆਦਿਕ ਵਿੱਚ ਸੁੱਟ ਦਿੱਤਾ ਜਾਂਦਾ। ਜਿਹੜੇ ਸਿੱਖ ਨੌਜਵਾਨਾਂ ਨੂੰ ਮਾਪਿਆਂ ਨੇ ਦੁੱਖ-ਦਰਦ ਝੱਲ-ਝੱਲਕੇ ਪਾਲਿਆ, ਪੜ੍ਹਾਇਆ ਕਿ ਪੜ੍ਹ-ਲਿਖ ਕੇ ਨੌਕਰੀ ਕਰੇਗਾ ਤੇ ਵਿਆਹ ਕੇ ਸੁਲੱਖਣੀ ਨੂੰਹ ਆਵੇਗੀ, ਉਹ ਸਿੱਖ ਨੌਜਵਾਨ ਜਿਨ੍ਹਾਂ ਨੂੰ ਹਲਕੀ ਜਿਹੀ ਝਰੀਟ ਆਉਣ 'ਤੇ ਸਾਰਾ ਟੱਬਰ ਹੱਥਾਂ-ਪੈਰਾਂ ਵਿੱਚ ਆ ਜਾਂਦਾ ਸੀ, ਉਹਨਾਂ ਬੇਦੋਸ਼ਿਆਂ ਨੂੰ ਹੀ ਸਕੂਲਾਂ-ਕਾਲਜਾਂ, ਖੇਤਾਂ, ਬੱਸਾਂ, ਬਜ਼ਾਰਾਂ, ਧਾਰਮਿਕ ਸਥਾਨਾਂ, ਮੇਲਿਆਂ ਆਦਿਕ ਤੋਂ ਚੁੱਕ-ਚੁੱਕ ਬੇਦਰਦੀ ਨਾਲ ਕਤਲ ਕਰ ਦਿੱਤਾ ਗਿਆ, ਕਿਉਂਕਿ ਅਖ਼ਬਾਰਾਂ ਵਿੱਚ ਖ਼ਬਰ ਦੇਣ ਲਈ ਕਿਸੇ ਸਿੱਖ ਦੀ ਬਲੀ ਚਾਹੀਦੀ ਸੀ। ਮਰਨ ਮਗਰੋਂ ਵੀ ਉਹਨਾਂ ਦੁੱਧ-ਮੱਖਣਾਂ ਨਾਲ ਪਾਲਿਆਂ ਪੁੱਤਾਂ ਦੀਆਂ ਦੇਹਾਂ ਦੇ ਅੰਗ ਕਾਂ-ਕੁੱਤੇ ਘੜੀਸੀ ਫਿਰਦੇ। ਇਹ ਲਾਵਾਰਸ ਲਾਸ਼ਾਂ ਤਾਂ ਉਹ ਹਨ, ਜਿਨ੍ਹਾਂ ਦਾ ਵੇਰਵਾ ਸ਼ਮਸ਼ਾਨਘਾਟਾਂ ਦੇ ਰਜਿਸਟਰਾਂ ਵਿੱਚੋਂ ਮਿਲ ਗਿਆ, ਪਰ ਹਜ਼ਾਰਾਂ ਉਹਨਾਂ ਸਿੱਖਾਂ ਦੀਆਂ ਲਾਸ਼ਾਂ ਦਾ ਕੁਝ ਪਤਾ ਨਹੀਂ ਤੇ ਕੋਈ ਵੇਰਵਾ ਨਹੀਂ, ਜਿਹੜੇ ਪੁਲੀਸ ਦੇ ਕਤਲ ਕਰਨ ਮਗਰੋਂ ਦਰਿਆ, ਨਹਿਰਾਂ ਵਿੱਚ ਰੋੜ ਸੁੱਟੇ। ਹਰੀਕੇ ਹੈੱਡ ਵਰਕਸ ਤੇ ਰੋਪੜ ਦੇ ਥਾਂ, ਪੁਲੀਸ ਦੇ ਮਨਭਾਉਂਦੇ ਥਾਂ ਬਣੇ ਰਹੇ। ਰਾਜਸਥਾਨ ਤੇ ਹਰਿਆਣੇ ਨੂੰ ਜਾਂਦੇ ਦਰਿਆਈ ਪਾਣੀ ਵਿੱਚ ਇਹੋ ਜਿਹੀਆਂ ਅਣਗਿਣਤ ਲਾਸ਼ਾਂ ਮਿਲਦੀਆਂ ਸਨ।

## ਕੁੱਲ ਕਿੰਨੀਆਂ ਲਾਸ਼ਾਂ ਹੋਣਗੀਆਂ

ਓਦੋਂ ਤਰਨ ਤਾਰਨ ਜ਼ਿਲ੍ਹਾ ਵੱਖਰਾ ਨਹੀਂ ਸੀ ਬਣਿਆ ਤੇ ਸਾਰਾ ਇਲਾਕਾ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਹੀ ਪੈਂਦਾ ਸੀ। ਅੰਮ੍ਰਿਤਸਰ ਜ਼ਿਲ੍ਹੇ ਦੇ ਤਿੰਨ ਸ਼ਹਿਰਾਂ ਦੇ ਮਿਊਂਸੀਪਲ ਕਮੇਟੀ ਦੇ ਸ਼ਮਸ਼ਾਨਘਾਟਾਂ ਵਿੱਚ ਲਾਵਾਰਸ ਲਾਸ਼ਾਂ ਦੀ ਗਿਣਤੀ 6017 ਹੈ। ਇਸ ਹਿਸਾਬ ਨਾਲ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿੱਚ ਲਗਭਗ 25000 ਸਿੱਖਾਂ ਨੂੰ ਅਣਪਛਾਤੀਆਂ ਤੇ ਲਾਵਾਰਸ ਲਾਸ਼ ਕਹਿ ਕੇ ਸਸਕਾਰ ਕੀਤਾ ਗਿਆ।

ਪੱਟੀ ਤਹਿਸੀਲ ਵਿੱਚ ਹੀ 538 ਲਾਸ਼ਾਂ ਨੂੰ ਲਾਵਾਰਸ ਕਹਿ ਕੇ ਸਾੜਿਆ ਗਿਆ। ਇਹ ਲਾਸ਼ਾਂ ਵੱਖ-ਵੱਖ ਥਾਣਿਆਂ ਤੋਂ ਇੱਥੇ ਲਿਆ ਕੇ ਸਾੜੀਆਂ ਗਈਆਂ। 115 ਲਾਸ਼ਾਂ ਪੱਟੀ ਥਾਣੇ

ਤੋਂ, 103 ਭਿਖਵਿੰਡ ਥਾਣੇ ਤੋਂ, 101 ਵਲਟੋਹਾ ਥਾਣੇ ਤੋਂ, 61 ਖਾਲੜਾ ਥਾਣੇ ਤੋਂ, 50 ਸਰਹਾਲੀ ਥਾਣੇ ਤੋਂ 35 ਖੇਮਕਰਨ ਥਾਣੇ ਤੋਂ, 9 ਕੱਚਾ-ਪੱਕਾ ਥਾਣੇ ਤੋਂ, 5-5 ਲਾਸ਼ਾਂ ਸਭਰਾਂ ਤੇ ਕੈਰੋਂ ਪੁਲੀਸ ਚੌਕੀ ਤੋਂ, 2 ਲਾਸ਼ਾਂ ਘਰਿਆਲਾ ਪੁਲੀਸ ਚੌਂਕੀ ਲਿਆ ਕੇ ਪੱਟੀ ਸ਼ਮਸ਼ਾਨਘਾਟ ਵਿਚ ਸਾੜੀਆਂ ਗਈਆਂ।

ਇਹ ਰਿਕਾਰਡ 1991 ਤੋਂ 1994 ਤਕ ਦਾ ਹੈ। ਇਸ ਤੋਂ ਪਹਿਲਾਂ ਪਤਾ ਨਹੀਂ ਕਿੰਨੇ ਕੁ ਸਿੱਖ ਇੰਝ ਫੂਕੇ ਗਏ। ਸ਼ਮਸ਼ਾਨਘਾਟ ਦੇ ਕੋਲ ਇਸ ਪਰਿਵਾਰ ਵਾਲਿਆਂ ਨੇ ਕਿਹਾ ਕਿ ਅਧਸੜੀਆਂ ਲਾਸ਼ਾਂ ਦੇ ਅੰਗ ਕੁੱਤੇ ਬਾਹਰ ਘੜੀਸ ਲਿਆਉਂਦੇ, ਜਿਨ੍ਹਾਂ ਨੂੰ ਲੋਕ ਇਕੱਠਾ ਕਰ ਕੇ ਦੁਬਾਰਾ ਸਸਕਾਰ ਕਰ ਦਿੰਦੇ। ਕਿੰਨੇ ਅਭਾਗੇ ਸਨ, ਉਹ ਸਿੱਖ ਨੌਜਵਾਨ, ਜਿਨ੍ਹਾਂ ਦੀਆਂ ਲਾਸ਼ਾਂ ਵੀ ਇੰਝ ਬੇਅਦਬ ਹੁੰਦੀਆਂ ਰਹੀਆਂ। ਉਹਨਾਂ ਦਾ ਕਸੂਰ ਬਸ ਇੰਨਾ ਸੀ ਕਿ ਉਹ ਸਿੱਖਾਂ ਦੇ ਘਰ ਜੰਮੇ ਸਨ।

ਦਿਲਚਸਪ ਤੱਥ ਇਹ ਹੈ ਕਿ ਪੱਟੀ ਸ਼ਮਸ਼ਾਨਘਾਟ ਵਿੱਚ ਸਭ ਤੋਂ ਪਹਿਲੀ ਲਾਸ਼ ਵੀ ਚੂਸਲੇਵੜ ਪਿੰਡ ਦੀ ਸੀ ਤੇ ਆਖਰੀ ਲਾਸ਼ ਵੀ ਚੂਸਲੇਵੜ ਦੀ ਹੀ ਸੀ।

ਦੁਰਗਿਆਣਾ ਮੰਦਰ ਅੰਮ੍ਰਿਤਸਰ, ਪੱਟੀ ਤੇ ਤਰਨ ਤਾਰਨ ਦੇ ਸ਼ਮਸ਼ਾਨਘਾਟਾਂ ਦੇ ਵੇਰਵਿਆਂ ਦੇ ਆਧਾਰ ਉੱਤੇ ਦਿੱਤਾ ਜਾ ਸਕਦਾ ਹੈ ਕਿ ਜੇ ਇੱਥੇ 6017 ਲਾਸ਼ਾਂ ਨੂੰ ਅਣਪਛਾਤਾ ਕਹਿ ਕੇ ਸਾੜਿਆ ਗਿਆ ਹੈ ਤਾਂ ਪੰਜਾਬ ਭਰ ਵਿੱਚ ਇਹ ਅੰਕੜਾ 25 ਹਜ਼ਾਰ ਦਾ ਹੋਵੇਗਾ।

ਮਤਲਬ ਕਿ 25 ਹਜ਼ਾਰ ਸਿੱਖਾਂ ਨੂੰ ਭਾਰਤੀ ਹਕੂਮਤ ਨੇ ਲਾਵਾਰਸ ਕਹਿ ਕੇ ਸਾੜ ਸੁੱਟਿਆ ਜਦਕਿ ਅੰਦਾਜ਼ਨ 10 ਹਜ਼ਾਰ ਨਹਿਰਾਂ ਵਿੱਚ ਰੋੜ ਦਿੱਤੇ ਹੋਣਗੇ।

## ਮਾਮਲਾ ਲੋਕਾਂ ਵਿੱਚ

16 ਜਨਵਰੀ 1995 ਨੂੰ ਸ਼੍ਰੋਮਣੀ ਅਕਾਲੀ ਦਲ ਦੇ ਮਨੁੱਖੀ ਅਧਿਕਾਰ ਵਿੰਗ ਦੇ ਕਨਵੀਨਰ ਸ. ਜਸਪਾਲ ਸਿੰਘ ਢਿੱਲੋਂ ਅਤੇ ਜਨਰਲ ਸਕੱਤਰ ਸ. ਜਸਵੰਤ ਸਿੰਘ ਖਾਲੜਾ ਨੇ ਚੰਡੀਗੜ੍ਹ ਵਿੱਚ ਰਿਕਾਰਡ ਵਿਖਾ ਕੇ ਪ੍ਰੈੱਸ ਨੂੰ ਦੱਸਿਆ ਕਿ ਸੁਰੱਖਿਆ ਦਸਤਿਆਂ ਨੇ ਉਹਨਾਂ ਹਜ਼ਾਰਾਂ ਲੋਕਾਂ ਨੂੰ ਅਗਵਾ ਕਰਕੇ ਕਤਲ ਕਰਨ ਮਗਰੋਂ ਗੁਪਤ ਰੂਪ ਵਿੱਚ ਲਾਵਾਰਸ ਤੇ ਅਣਪਛਾਤੇ ਕਹਿ ਕੇ ਸਸਕਾਰ ਕਰ ਦਿੱਤਾ ਹੈ। ਇੰਝ ਉਹਨਾਂ ਪਰਿਵਾਰਾਂ ਵਿੱਚ ਖਲਬਲੀ ਮੱਚ ਗਈ, ਜਿਹੜੇ ਕਈ ਸਾਲਾਂ ਤੋਂ ਆਪਣੇ ਗਾਇਬ ਹੋਏ ਰਿਸ਼ਤੇਦਾਰਾਂ ਦੀ ਉਡੀਕ ਕਰ ਰਹੇ ਸੀ। ਖਾਲੜਾ ਹੋਰਾਂ ਦੀ ਜਥੇਬੰਦੀ ਨੇ ਪੰਜਾਬ ਤੇ ਹਰਿਆਣਾ ਹਾਈਕੋਰਟ ਵਿੱਚ ਪਟੀਸ਼ਨ ਪਾ ਕੇ ਲਾਵਾਰਸ ਕਹਿ ਕੇ ਸਸਕਾਰ ਕਰਨ ਦੇ ਮਾਮਲੇ ਦੀ ਪੜਤਾਲ ਦੀ ਮੰਗ ਕੀਤੀ, ਪਰ ਹਾਈਕੋਰਟ ਨੇ ਇਹ ਪਟੀਸ਼ਨ ਰੱਦ ਕਰ ਦਿੱਤੀ। ਇਸ ਪ੍ਰੈੱਸ ਕਾਨਫਰੰਸ ਰਾਹੀਂ ਨਸ਼ਰ ਹੋਈ ਹਕੀਕਤ ਨੇ ਜਿੱਤੇ ਲੋਕਾਂ ਵਿੱਚ ਤਰਥੱਲੀ ਮਚਾਈ, ਓਥੇ ਪੁਲੀਸ ਅਫ਼ਸਰਾਂ ਵਿੱਚ ਵੀ ਖਲਬਲੀ ਮੱਚ ਗਈ। 18 ਜਨਵਰੀ 1995 ਨੂੰ ਕੇ.ਪੀ.ਐੱਸ. 'ਗਿੱਲ' ਨੇ ਅੰਮ੍ਰਿਤਸਰ ਆ ਕੇ ਪ੍ਰੈੱਸ ਕਾਨਫਰੰਸ ਕੀਤੀ ਤੇ ਸ. ਜਸਪਾਲ ਸਿੰਘ ਢਿੱਲੋਂ ਤੇ ਸ. ਜਸਵੰਤ ਸਿੰਘ ਖਾਲੜਾ ਵੱਲੋਂ ਕੀਤੇ ਦਾਅਵਿਆਂ ਨੂੰ ਮੂਲੋਂ ਹੀ ਖ਼ਾਰਜ ਕਰ ਦਿੱਤਾ। 'ਗਿੱਲ' ਨੇ ਸਿਰੇ ਦਾ ਜੱਕੜ ਵਾਹਿਆ ਕਿ ਇਹ ਗੁੰਮ ਹੋਏ ਨੌਜਵਾਨ ਤਾਂ



ਬਾਹਰਲੇ ਮੁਲਕਾਂ ਵਿਚ ਚਲੇ ਗਏ ਹਨ ਤੇ ਨਾਂ ਬਦਲ ਕੇ ਰਹਿ ਰਹੇ ਹਨ। 'ਗਿੱਲ' ਨੇ ਕਿਹਾ ਕਿ ਖਾੜਕੂਆਂ ਦੀ ਆਪਸੀ ਲੜਾਈ ਹੋ ਰਹੀ ਸੀ ਤਾਂ ਇਹ ਮੁੰਡੇ ਜਾਨ ਬਚਾਉਣ ਲਈ ਬਾਹਰ ਚਲੇ ਗਏ। ਮਨੁੱਖੀ ਅਧਿਕਾਰ ਸੰਗਠਨਾਂ ਉੱਤੇ ਤਿੱਖੇ ਹਮਲੇ ਕਰ ਕੇ 'ਗਿੱਲ' ਨੇ ਇਹ ਸਮਝਿਆ ਕਿ ਸ਼ਾਇਦ ਪੁਲੀਸ ਦੀ ਦਹਿਸ਼ਤ ਮੂਹਰੇ ਇਹ ਲੋਕ ਝੁਕ ਜਾਣਗੇ, ਖਾਮੋਸ਼ ਹੋ ਜਾਣਗੇ ਤੇ ਮਾਮਲਾ ਖ਼ਤਮ ਹੋ ਜਾਵੇਗਾ। ਪਰ ਅਗਲੇ ਹੀ ਦਿਨ ਸ. ਜਸਵੰਤ ਸਿੰਘ ਖਾਲੜਾ ਨੇ 'ਗਿੱਲ' ਨੂੰ ਚੈਲੰਜ ਕੀਤਾ ਕਿ ਲਾਪਤਾ ਨੌਜਵਾਨ ਵਿਦੇਸ਼ਾਂ ਵਿੱਚ ਨਹੀਂ, ਸਗੋਂ ਪੁਲੀਸ ਨੇ ਮਾਰ ਮੁਕਾਏ ਹਨ ਤੇ ਇਹਨਾਂ ਕਤਲਾਂ ਦੇ ਸਬੂਤ ਵੀ ਦੇਣ ਨੂੰ ਤਿਆਰ ਹਾਂ। ਸ. ਖਾਲੜਾ ਨੇ ਕਿਹਾ ਕਿ ਬਾਬਾ ਪਿਆਰਾ ਸਿੰਘ ਸੁਲਤਾਨਵਿੰਡ ਨੂੰ 10 ਅਗਸਤ 1992 ਨੂੰ ਸ਼ਰੇਆਮ ਲਖੀਮਪੁਰ ਖੀਰੀ (ਯੂ.ਪੀ.) ਤੋਂ ਉਸ ਦੇ ਪੁੱਤਰ ਬਲਰਾਜ ਸਿੰਘ ਨੂੰ ਘਰ ਭੇਜ ਕੇ ਪੁਲੀਸ ਨੇ ਬਾਬਾ ਪਿਆਰਾ ਸਿੰਘ ਨੂੰ ਝੂਠੇ ਮੁਕਾਬਲੇ ਵਿੱਚ ਕਤਲ ਕਰ ਦਿੱਤਾ। ਸ. ਖਾਲੜਾ ਨੇ ਦੱਸਿਆ ਕਿ ਬਾਬਾ ਪਿਆਰਾ ਸਿੰਘ ਕੋਈ ਆਮ ਵਿਅਕਤੀ ਨਹੀਂ ਸੀ, ਉਹ ਅੰਮ੍ਰਿਤਸਰ ਸੈਂਟਰਲ ਕੋਆਪਰੇਟਿਵ ਬੈਂਕ ਦਾ ਸਾਬਕਾ ਡਾਇਰੈਕਟਰ ਅਤੇ ਜ਼ਿਲ੍ਹੇ ਦਾ ਜਾਣਿਆ-ਪਛਾਣਿਆ ਮੋਹਤਬਰ ਵਿਅਕਤੀ ਸੀ। ਇਹੋ ਜਿਹੇ ਸ਼ਖ਼ਸ ਦੀ ਲਾਸ਼ ਨੂੰ ਵੀ ਪੁਲੀਸ ਨੇ ਲਾਵਾਰਸ ਕਹਿ ਕੇ ਸੜਵਾ ਦਿੱਤਾ ਤਾਂ ਬਾਕੀ ਲਾਸ਼ਾਂ ਦਾ ਵੀ ਇਹੋ ਜਿਹਾ ਹੀ ਮਾਮਲਾ ਹੈ।

## 'ਗਿੱਲ' ਤੇ ਖਾਲੜਾ ਆਹਮੋ ਸਾਮ੍ਹਣੇ

ਸ. ਜਸਵੰਤ ਸਿੰਘ ਖਾਲੜਾ ਨੇ ਜਿਵੇਂ ਡੀ.ਜੀ.ਪੀ. 'ਗਿੱਲ' ਨੂੰ ਸ਼ਰੇਆਮ ਚੁਣੌਤੀ ਦਿੱਤੀ ਤਾਂ ਉਹ 'ਗਿੱਲ' ਜੋ ਪਿਛਲੇ ਕਈ ਵਰ੍ਹਿਆਂ ਤੋਂ ਪੰਜਾਬ ਵਿੱਚ ਖੁਦ ਨੂੰ ਬਹੁਤ ਵੱਡੀ ਤਾਕਤ ਮੰਨਦਾ ਸੀ ਤੇ ਜਿਸ ਨੂੰ ਜਦੋਂ ਚਾਹੇ ਚੁਕਵਾਂ ਕੇ ਖ਼ਤਮ ਕਰਵਾ ਸਕਦਾ ਸੀ। ਇਹ ਸਭ ਕੁਝ ਬਰਦਾਸ਼ਤ ਕਰਨਾ ਉਸ ਲਈ ਔਖਾ ਹੋ ਗਿਆ। ਹਜ਼ਾਰਾਂ ਲੋਕਾਂ ਨੂੰ ਕਤਲ ਕਰਨ ਵਾਲੇ ਇਸ ਬੰਦੇ ਦੇ ਦਿਲ ਦਿਮਾਗ ਨੂੰ ਇਹ ਕਿਵੇਂ ਹਜ਼ਮ ਹੋ ਜਾਂਦਾ ਕਿ ਉਸ ਦੇ ਕਾਲੇ ਕਾਰੇ ਨਸ਼ਰ ਹੋ ਜਾਣ। 'ਗਿੱਲ' ਨੇ ਅੰਦਰਖਾਤੇ ਮਨ ਪੱਕਾ ਕਰ ਲਿਆ ਕਿ ਹਰ ਹੀਲੇ ਖਾਲੜੇ ਹੋਰਾਂ ਨੂੰ ਸਬਕ ਸਿਖਾਉਣਾ ਹੈ।

## ਸੰਧੂ ਵਰਤਾਰਾ

ਅਜੀਤ ਸਿੰਘ ਸੰਧੂ ਉਹ ਪੁਲੀਸ ਅਫ਼ਸਰ ਹੈ, ਜਿਸ ਨੂੰ ਪੰਜਾਬ ਵਿੱਚ ਹੋਏ ਮਨੁੱਖੀ ਘਾਣ ਦੀ ਇੱਕ 'ਸਰਵ ਉੱਤਮ ਉਦਾਹਰਨ' ਵਜੋਂ ਵੇਖਿਆ ਜਾਂਦਾ ਹੈ। ਸ. ਖਾਲੜਾ ਹੋਰਾਂ ਨੇ ਲਾਵਾਰਸ ਕਹਿ ਕੇ ਸਾੜੀਆਂ ਲਾਸ਼ਾਂ ਦਾ ਮਾਮਲਾ ਤੇ ਤੱਥ ਸਾਮ੍ਹਣੇ ਲਿਆਂਦੇ ਸੀ, ਉਸ ਦੀ ਮੁੱਖ ਜ਼ਿੰਮੇਵਾਰੀ ਸੰਧੂ ਉੱਤੇ ਹੀ ਹੈ, ਕਿਉਂਕਿ ਜਦੋਂ ਇਹ ਕਤਲੇਆਮ ਹੋਇਆ, ਓਦੋਂ ਸੰਧੂ ਹੀ ਤਰਨ ਤਾਰਨ ਦਾ ਐੱਸ.ਐੱਸ.ਪੀ. ਸੀ। ਜਿਓਂ ਹੀ ਸ. ਖਾਲੜਾ ਨੇ ਮਨੁੱਖੀ ਘਾਣ ਦੇ ਮਾਮਲੇ ਵਿੱਚ 'ਗਿੱਲ' ਨੂੰ ਚੁਣੌਤੀ ਦਿੱਤੀ ਤਾਂ 'ਗਿੱਲ' ਨੇ ਤੁਰੰਤ ਸੰਧੂ ਨੂੰ ਰੋਪੜ ਤੋਂ ਬਦਲ ਕੇ ਤਰਨ ਤਾਰਨ ਭੇਜ ਦਿੱਤਾ ਤਾਂ ਕਿ ਉਹ ਲੋਕਾਂ ਨੂੰ ਡਰਾ-ਧਮਕਾ ਕੇ ਖ਼ਾਮੋਸ਼ ਕਰ ਸਕੇ। ਸੰਧੂ ਦੇ ਆਉਣ ਨਾਲ ਲੋਕਾਂ ਵਿੱਚ ਦਹਿਸ਼ਤ ਫ਼ੈਲ ਗਈ।

ਸੰਧੂ ਇੱਕ ਕਾਤਲ ਦਰਿੰਦੇ ਵਾਂਗ ਵਿਚਰਦਾ ਸੀ, ਉਸ ਦੇ ਕਾਰੇ ਸੁਣ ਕੇ ਅੱਜ ਵੀ ਬੰਦਾ ਦਹਿਲ ਉੱਠਦਾ ਹੈ। ਜਿਨ੍ਹਾਂ ਲੋਕਾਂ ਨੇ ਆਪਣੇ ਟੱਬਰ ਦੇ ਜੀ ਗੰਵਾਏ ਸਨ, ਉਹ ਸੰਧੂ ਦੇ ਕਹਿਰ ਤੋਂ

ਡਰਦੇ ਸਨ। ਸੰਧੂ ਦੇ ਆਉਣ ਨਾਲ ਇੱਕ ਵਾਰ ਤਾਂ ਉਹ ਸਾਰੇ ਲੋਕ ਡਰ ਹੀ ਗਏ, ਜਿਹੜੇ ਆਪਣੇ ਪਰਿਵਾਰਕ ਮੈਂਬਰਾਂ ਲਈ ਕਨੂੰਨੀ ਲੜਾਈ ਲੜਨੀ ਚਾਹੁੰਦੇ ਸਨ।

ਦਰਅਸਲ ਜਿਵੇਂ ਬਾਬਾ ਬੰਦਾ ਸਿੰਘ ਬਹਾਦਰ ਦੇ ਰਾਜ ਭਾਗ ਨੂੰ ਖਤਮ ਕਰਨ ਤੇ ਸਿੱਖਾਂ ਨੂੰ ਤਬਾਹ ਕਰਨ ਲਈ ਫਰਖੁਸੀਅਰ ਬਾਦਸ਼ਾਹ ਨੇ ਫੌਜਾਂ ਚਾੜ੍ਹੀਆਂ ਸੀ, ਓਹੀ ਕੁਝ ਦਿੱਲੀ ਦਰਬਾਰ ਨੇ 'ਗਿੱਲ' ਰਾਹੀਂ ਕਰਵਾਇਆ ਸੀ। ਇਸ ਤਬਾਹੀ ਤੇ ਬਰਬਾਦੀ ਲਈ 'ਗਿੱਲ' ਨੇ ਅਜੀਤ ਸਿੰਘ ਸੰਧੂ, ਇਜ਼ਹਾਰ ਆਲਮ, ਵਿਰਕ, ਸੈਣੀ, ਘੋਟਣਾ ਆਦਿਕ ਅਨੇਕਾਂ ਜ਼ਾਲਮ ਅਫ਼ਸਰਾਂ ਨੂੰ ਖੁੱਲ੍ਹ ਦਿੱਤੀ ਸੀ। ਇਸੇ ਖੁੱਲ੍ਹ ਕਰਕੇ ਇਹਨਾਂ ਅਫ਼ਸਰਾਂ ਨੇ ਜਦੋਂ ਹਨੇਰੀ ਲਿਆਂਦੀ ਉਸ ਵਿੱਚ ਇਕੱਲੇ ਸੰਧੂ ਖਿਲਾਫ਼ 52 ਅਪਰਾਧਕ ਕੇਸ ਦਰਜ ਹੋਏ ਤੇ ਹਰ ਕੇਸ ਵਿੱਚ ਸੰਧੂ ਦਾ ਬੁੱਚੜਪੁਣਾ ਨਵੀਆਂ ਸਿਖਰਾਂ ਛੋਂਹਦਾ ਸੀ। ਇਹੋ ਜਿਹਾ ਸਿੱਖੀ ਦਾ ਘਾਣ ਕਰਨ ਵਾਲਾ ਲਕਸ਼ਮੀ ਕਾਂਤਾ ਚਾਵਲਾ ਵਰਗੀਆਂ ਫ਼ਿਰਕੂ ਹਸਤੀਆਂ ਦਾ ਪਿਆਰਾ ਹੋਣਾ ਹੀ ਸੀ। ਸੰਧੂ ਸੱਤਰਵੇਂ ਦਹਾਕੇ ਵਿੱਚ ਏ.ਐੱਸ.ਆਈ. ਭਰਤੀ ਹੋਇਆ ਸੀ। ਪਹਿਲੇ ਦਿਨ ਤੋਂ ਹੀ ਉਹ ਕਨੂੰਨ ਤੋਂ ਬਾਹਰ ਜਾ ਕੇ ਕਾਰਵਾਈਆਂ ਕਰਨ ਲਈ ਬਦਨਾਮ ਸੀ।

1976 ਵਿੱਚ ਜਲੰਧਰ ਦੇ ਸੈਸ਼ਨ ਜੱਜ ਨੂੰ ਪਤਾ ਲੱਗਾ ਕਿ ਇਸ ਪੁਲੀਸ ਅਫ਼ਸਰ ਨੇ ਕਤਲ ਕੇਸ ਵਿੱਚ ਤੱਥਾਂ ਨੂੰ ਤਰੋੜਿਆ ਮਰੋੜਿਆ ਹੈ ਤਾਂ ਕਿ ਦੋਸ਼ੀ ਛੁੱਟ ਜਾਵੇ। ਇਹ ਓਦੋਂ ਦੀ ਗੱਲ ਹੈ ਜਦੋਂ ਉਹ ਸਬ ਇੰਸਪੈਕਟਰ ਸੀ ਤਾਂ ਆਪਣੇ ਸਾਥੀ ਪੁਲੀਸ ਅਫ਼ਸਰ ਰਘਬੀਰ ਸਿੰਘ ਦੀ ਸ਼ਿਕਾਇਤ 'ਤੇ ਉਸ ਨੂੰ ਸਜ਼ਾ ਹੋਈ ਸੀ। ਸੰਧੂ ਓਦੋਂ ਦੀਨਾ ਨਗਰ ਲੱਗਾ ਹੋਇਆ ਸੀ ਤੇ ਉਸ ਨੇ ਸਾਥੀ ਪੁਲੀਸ ਅਧਿਕਾਰੀ ਨੂੰ ਥਾਣੇ ਸੱਦ ਕੇ ਹੱਥੋਪਾਈ ਕੀਤੀ, ਹਥਕੜੀ ਲਾਈ, ਮੈਡੀਕਲ ਕਰਵਾਇਆ ਤਾਂ ਕਿ ਜ਼ਲੀਲ ਕਰ ਸਕੇ। ਗੁਰਦਾਸਪੁਰ ਦੀ ਅਦਾਲਤ ਨੇ ਸੰਧੂ ਨੂੰ ਸਜ਼ਾ ਸੁਣਾਈ ਪਰ ਉਸ ਦਾ ਸਰਵਿਸ ਕੈਰੀਅਰ ਬਚਾਉਣ ਲਈ ਪ੍ਰੋਬੇਸ਼ਨ 'ਤੇ ਰਿਹਾਈ ਕਰ ਦਿੱਤੀ।

ਕਾਸ਼, ਜੇ ਓਦੋਂ ਹੀ ਸੰਧੂ ਨੂੰ ਬਰਤਰਫ਼ ਕਰ ਕੇ ਜੇਲ੍ਹ ਯਾਤਰਾ ਕਰਵਾਈ ਜਾਂਦੀ ਤਾਂ ਪੰਜਾਬ ਨੂੰ ਸ਼ਰਮਸਾਰ ਨਾ ਹੋਣਾ ਪੈਂਦਾ ਕਿ ਇੱਥੇ 'ਸੰਧੂ' ਪੈਦਾ ਹੋਇਆ। ਸੰਧੂ ਅੰਦਰ ਬੈਠੇ ਸ਼ੈਤਾਨ ਨੂੰ ਪ੍ਰਚੰਡ ਹੋਣ ਦਾ ਮੌਕਾ ਓਦੋਂ ਮਿਲਿਆ, ਜਦੋਂ ਹਕੂਮਤ ਨੇ ਸਿੱਖ ਜੁਝਾਰੂਆਂ ਨੂੰ ਖਤਮ ਕਰਨ ਲਈ ਪੁਲੀਸ ਨੂੰ ਖੁੱਲ੍ਹੇ ਹੱਥ ਦਿੱਤੇ। ਸੰਧੂ ਨੇ ਖਾੜਕੂਆਂ ਵਿੱਚ ਘੁਸਪੈਠ ਕਰਨ ਲਈ ਆਪਣੇ ਹੀ ਤੌਰ ਤਰੀਕੇ ਵਰਤੇ। ਖਾਲਿਸਤਾਨ ਕਮਾਂਡੋ ਫ਼ੋਰਸ ਨੇ ਜਨਰਲ ਲਾਭ ਸਿੰਘ ਦੇ ਮਾਮਲੇ ਵਿੱਚ ਮਿਲੀ ਕਾਮਯਾਬੀ ਸਦਕਾ ਉਹ ਐੱਸ.ਪੀ. ਰੈਂਕ 'ਤੇ ਜਾ ਪੁੱਜਾ। ਫਿਰ ਉਸ ਨੂੰ ਮੰਤਰ ਮਿਲ ਗਿਆ ਕਿ ਲਾਸ਼ਾਂ ਦੇ ਢੇਰ ਲਾ ਦਿਓ ਤਾਂ ਤਰੱਕੀ, ਪੈਸਾ, ਅਹੁਦਾ ਤਾਂ ਮਗਰ ਤੁਰਿਆ ਫਿਰਦਾ ਹੈ। ਬਸ ਫੇਰ ਸੰਧੂ ਇੱਕ ਐਸਾ ਜੱਲਾਦ ਬਣ ਗਿਆ, ਜਿਸ ਦੇ ਕਾਬੂ ਆਏ ਹਰ ਬੰਦੇ ਨੂੰ ਲੀਰਾਂ-ਲੀਰਾਂ ਹੁੰਦਾ ਕਰਨਾ ਹੁੰਦਾ ਸੀ। ਉਸ ਦੇ ਹੱਥ ਆਏ ਬੰਦਿਆਂ ਉੱਤੇ ਜਿੰਨਾ ਜ਼ੁਲਮ ਹੁੰਦਾ, ਓਨਾ ਹੀ ਉਹ ਵੱਧ ਤੜਫਦਾ ਤੇ ਓਨਾ ਹੀ ਸੰਧੂ ਨੂੰ ਸਵਾਦ ਆਉਂਦਾ। ਤਰਨ ਤਾਰਨ ਖੇਤਰ ਦੇ ਪਿੰਡਾਂ ਤੋਂ ਬਾਹਰ ਤਕ ਸਾਰੇ ਪੰਜਾਬ ਵਿੱਚ ਹੀ ਉਹ ਜਿੱਥੋਂ ਚਾਹੇ ਬੰਦੇ ਚੁੱਕਣ ਤੇ ਮਾਰਨ ਲਈ ਅਜ਼ਾਦ ਸੀ।

ਸੰਧੂ ਨੂੰ ਉਹ ਬੁੱਚੜ ਪੁਲਸੀਏ ਬੜੇ ਪਿਆਰੇ ਲੱਗਦੇ, ਜਿਹੜੇ ਜ਼ੁਲਮ ਦੇ ਨਵੇਂ-ਨਵੇਂ ਤਰੀਕੇ ਲੱਭ ਸਕਣ। ਉਹਦੇ ਦਿਲ ਦਿਮਾਗ ਅੰਦਰ, ਪੁਲੀਸ ਮਹਿਕਮੇ ਦਾ ਸਭ ਤੋਂ ਸਿਰੇ ਦਾ ਜ਼ਾਲਮ



ਬਣਨ ਦਾ ਭੂਤ ਸਵਾਰ ਸੀ। ਬਿਜਲੀ ਦੇ ਕਰੰਟ, ਚੱਡੇ ਪਾੜਨੇ, ਜ਼ਖਮਾਂ ਵਿੱਚ ਲੂਣ ... ਡਾਂਗਾਂ ਨਾਲ ਪੈਰਾਂ ਦੀਆਂ ਤਲੀਆਂ ਕੁੱਟਣੀਆਂ ਆਦਿਕ ਢੰਗ-ਤਰੀਕੇ ਤਾਂ ਸਾਰੇ ਹੀ ਪੰਜਾਬ ਵਿੱਚ ਵਰਤੇ ਜਾਂਦੇ ਸਨ, ਪਰ ਸੰਧੂ ਦੇ ਆਪਣੇ ਹੀ ਢੰਗ ਤਰੀਕੇ ਸਨ। ਜਿਵੇਂ ਬਾਬਾ ਚਰਨ ਸਿੰਘ ਕਾਰ ਸੇਵਾ ਬੀੜ ਸਾਹਿਬ ਵਾਲਿਆਂ ਨੂੰ ਚੁੱਕ ਕੇ ਸੰਧੂ ਨੇ ਕਰੋੜਾਂ ਰੁਪਏ, ਮੋਟਰ ਗੱਡੀਆਂ, ਕੰਪ... ਆਦਿਕ ਖੋਹ ਲਏ, ਜੋ ਕਿ ਸਿੱਖ ਸੰਗਤ ਨੇ ਗੁਰਧਾਮਾਂ ਲਈ ਦਾਨ-ਪੁੰਨ ਕੀਤੇ ਸਨ। ਫਿਰ ਇਕ ਦਿਨ ਬਾਬਾ ਚਰਨ ਸਿੰਘ ਨੂੰ ਬੇਦਰਦੀ ਨਾਲ ਤਸੀਹੇ ਦੇ ਕੇ ਖਤਮ ਕਰ ਦਿੱਤਾ, ਪਰ ਨਾਲ ਹੀ ਬਾਬੇ ਦੇ ਡਰਾਈਵਰ ਦੀਆਂ ਲੱਤਾਂ ਦੋ ਅੱਡ-ਅੱਡ ਜੀਪਾਂ ਨਾਲ ਬੰਨ੍ਹ ਕੇ ਜੀਪਾਂ ਚਲਵਾ ਦਿੱਤੀਆਂ, ਕੜ-ਕੜ ਕਰਦਾ ਮਾਸ ਵਿਚਾਲਿਓਂ ਪਾਟ ਗਿਆ। ਲੇਰਾਂ, ਕੂਕਾਂ ਤੇ ਕੁਰਲਾਹਟ ਵਿੱਚ ਸੰਧੂ ਤੇ ਉਸ ਦੇ ਨਾਲ ਖੜ੍ਹੇ ਪੁਲਸੀਏ ਸਵਾਦ ਲੈਂਦੇ ਰਹੇ ਤੇ ਫਿਰ ਸਰੀਰ ਦੇ ਦੋ ਟੋਟੇ ਹੋ ਗਏ। ਸਾਮ੍ਹਣੇ ਦੋ ਟੁਕੜਿਆਂ ਵਿੱਚ ਪਾੜਿਆ ਗਿਆ ਮਨੁੱਖੀ ਸਰੀਰ ਵੇਖ ਕੇ ਜੋ ਬੰਦੇ ਖੁਸ਼ੀਆਂ ਮਨਾ ਰਹੇ ਹੋਣ, ਉਹ ਕਿੱਧਰੋਂ ਬੰਦੇ ਸਨ?

ਜਿਹੜੇ ਕਹਿੰਦੇ ਨੇ ਕਿ ਖਾੜਕੂਵਾਦ ਨੂੰ ਦਬਾਉਣ ਲਈ ਪੁਲੀਸ ਨੂੰ ਕੁਝ ਤਾਂ ਕਰਨਾ ਹੀ ਪੈਣਾ ਸੀ, ਉਹ ਦੱਸਣ ਕਿ ਬਾਬਾ ਚਰਨ ਸਿੰਘ ਤੇ ਉਹਨਾਂ ਦਾ ਡਰਾਈਵਰ ਕਿਹੜੀਆਂ ਅਸਾਲਟਾਂ ਚੁੱਕੀ ਫਿਰਦੇ ਸੀ ਜਾਂ ਵਾਰਦਾਤਾਂ ਕਰਦੇ ਫਿਰਦੇ ਸੀ? ਬਾਬਾ ਚਰਨ ਸਿੰਘ ਕੋਲੋਂ ਕੋਈ ਹਥਿਆਰ ਤਾਂ ਮਿਲਿਆ ਨਾ, ਸੰਧੂ ਟੋਲੇ ਨੇ ਇਕੱਠੀ ਹੋਈ ਕਣਕ ਹੀ ਕਾਬੂ ਕਰ ਲਈ। ਬਾਬਾ ਚਰਨ ਸਿੰਘ ਦੇ ਪਰਿਵਾਰ ਦੇ 6 ਹੋਰ ਮੈਂਬਰ ਵੀ ਸੰਧੂ ਨੇ ਮਾਰ ਮੁਕਾਏ। ਓਦੋਂ ਤਾਂ ਸੰਧੂ ਦਾ ਜ਼ੁਲਮ ਸਿਖਰਾਂ 'ਤੇ ਸੀ, ਜਦ ਉਹ ਕਹਿੰਦਾ ਹੁੰਦਾ ਸੀ- "ਜੇ ਮੁੰਡਾ ਬਚਾਉਣਾ ਹੈ ਤਾਂ ਪੈਸਿਆਂ ਦਾ ਇੰਤਜ਼ਾਮ ਕਰ ਕੇ ਆਇਓ ਨਹੀਂ, ਫਿਰ ਲੱਕੜਾਂ ਦਾ ਇੰਤਜ਼ਾਮ ਕਰ ਲਿਓ।"

ਤਰਨ ਤਾਰਨ ਏਰੀਏ ਵਿੱਚ ਖ਼ਾਲਿਸਤਾਨ ਕਮਾਂਡੋ ਫ਼ੋਰਸ (ਪੰਜਵੜ) ਤੇ ਭਿੰਡਰਾਂਵਾਲਾ ਟਾਈਗਰਜ਼ ਫ਼ੋਰਸ ਆਫ਼ ਖ਼ਾਲਿਸਤਾਨ ਨੂੰ ਖਤਮ ਕਰਨ ਦੇ ਨਾਂ 'ਤੇ ਸੰਧੂ ਨੇ ਅਨੇਕਾਂ ਲੋਕਾਂ ਨੂੰ ਅਗਵਾ ਕਰ ਕੇ, ਤਸ਼ੱਦਦ ਕੀਤਾ, ਵਾਰਸਾਂ ਤੋਂ ਪੈਸੇ ਖਾਧੇ ਤੇ ਫਿਰ ਬੰਦੇ ਵੀ ਮਾਰ ਸੁੱਟੇ। ਉਹ ਕਹਿੰਦਾ ਹੁੰਦਾ ਸੀ ਕਿ ਮੈਂ ਹਰੀਕੇ ਪੱਤਣ ਦੀ ਕੋਈ ਮੱਛੀ ਭੁੱਖੀ ਨਹੀਂ ਮਰਨ ਦੇਣੀ। ਉਸ ਦੇ ਇਹਨਾਂ ਬੋਲਾਂ ਦੇ ਅਰਥ ਬੇਹੱਦ ਕਰੂਰ ਸਨ। ਤਰਨ ਤਾਰਨ, ਰੋਪੜ, ਕਪੂਰਥਲੇ ਜਿੱਥੇ ਵੀ ਗਿਆ, ਉਸ ਨੇ ਕਤਲਾਂ ਵਾਲੀ ਹਨੇਰੀ ਉਠਾਲ ਦਿੱਤੀ।

ਉਸ ਨੇ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੀ ਜਥੇਬੰਦੀ ਭਿੰਡਰਾਂਵਾਲਾ ਟਾਈਗਰਜ਼ ਫ਼ੋਰਸ ਆਫ਼ ਖ਼ਾਲਿਸਤਾਨ ਦੇ ਸਾਰੇ ਜਰਨੈਲਾਂ ਤੇ ਜੁਝਾਰੂਆਂ ਦੀ ਲਿਸਟ ਬਣਾਈ ਤੇ ਇਹਨਾਂ ਦੇ ਪਰਿਵਾਰਾਂ ਨੂੰ ਨਿਸ਼ਾਨਾ ਬਣਾ ਲਿਆ। ਫਿਰ ਉਸ ਨੇ ਹਰ ਬਾਬੇ ਮਾਨੋਚਾਹਲ ਦੇ ਸਮਰਥਕ ਜਾਂ ਠਾਹਰ ਦੇਣ ਵਾਲੇ ਦਾ ਕਤਲ ਕਰਨਾ ਸ਼ੁਰੂ ਕਰ ਦਿੱਤਾ। ਇਸੇ ਲੜੀ ਵਿੱਚ ਬਾਬਾ ਮਾਨੋਚਾਹਲ ਦੇ 70-80 ਸਾਲਾ ਬਾਪੂ ਆਤਮਾ ਸਿੰਘ ਨੂੰ ਤਸੀਹੇ ਦੇ ਕੇ ਕਤਲ ਕਰ ਦਿੱਤਾ। ਬਾਬਾ ਮਾਨੋਚਾਹਲ ਦੀ ਬਜ਼ੁਰਗ ਮਾਤਾ ਗੁਰਮੇਜ ਕੌਰ ਨੂੰ ਨਿਰਵਸਤਰ ਕਰ ਕੇ ਤਸੀਹੇ ਦੇਣ ਵੇਲੇ ਸੰਧੂ ਕਹਿੰਦਾ ਹੁੰਦਾ ਸੀ- "ਤੇਰੇ ਵਿੱਚੋਂ ਤੇਰਾ ਪੁੱਤ ਨਿਰਵੈਲ ਕੱਢਣਾ..." ਜਦਕਿ ਉਸ ਨੂੰ ਸੰਧੂ ਪਹਿਲਾਂ ਹੀ ਕਤਲ ਕਰ ਚੁੱਕਾ ਸੀ। 15 ਸਤੰਬਰ 1993 ਨੂੰ ਬਾਬਾ ਮਾਨੋਚਾਹਲ ਦੀ ਮਾਤਾ ਨੂੰ ਕਤਲ ਕਰ ਕੇ ਸੰਧੂ

ਨੇ ਤਰਨ ਤਾਰਨ ਵਿਖੇ ਅਣਪਛਾਤੀ ਲਾਸ਼ ਕਹਿ ਕੇ ਸਸਕਾਰ ਕਰ ਦਿੱਤਾ।

ਬਾਬਾ ਮਾਨੋਚਾਹਲ ਦੇ ਮਾਸੀ ਦੇ ਪੁੱਤਰ ਬਲਵਿੰਦਰ ਸਿੰਘ ਨੂੰ ਨਕੋਦਰ ਤੋਂ ਅਗਵਾ ਕਰ ਕੇ ਸਰਹਾਲੀ ਥਾਣੇ ਵਿਚ ਕਈ ਦਿਨ ਤਸੀਹੇ ਦੇਣ ਮਗਰੋਂ 29-30 ਮਾਰਚ 1993 ਨੂੰ ਕਤਲ ਕਰ ਦਿੱਤਾ। ਬਾਬਾ ਮਾਨੋਚਾਹਲ ਦੇ ਭਰਾ ਤਰਲੋਚਨ ਸਿੰਘ ਨੂੰ ਵੀ ਨਿਸ਼ਾਨਾ ਬਣਾਇਆ ਗਿਆ। ਜਿਸ ਦਿਨ 28 ਫਰਵਰੀ 1993 ਨੂੰ ਬਾਬਾ ਮਾਨੋਚਾਹਲ ਸ਼ਹੀਦ ਹੋਇਆ, ਉਸ ਦਿਨ ਉਹਨਾਂ ਦੇ ਪਰਿਵਾਰ ਤੇ ਰਿਸ਼ਤੇਦਾਰੀ ਦੇ 43 ਮੈਂਬਰਾਂ ਉੱਤੇ ਅੱਡ-ਅੱਡ ਥਾਣਿਆਂ ਵਿਚ ਤਸ਼ੱਦਦ ਹੋ ਰਿਹਾ ਸੀ। ਇਹਨਾਂ ਵਿੱਚੋਂ 5 ਨੂੰ ਤਸੀਹੇ ਦੇ ਕੇ ਕਤਲ ਕਰ ਦਿੱਤਾ ਗਿਆ।

ਤਰਨ ਤਾਰਨ ਦ ਇੱਕ ਸਕੂਲ ਦੀ ਪ੍ਰਿੰਸੀਪਲ ਸੁਰਿੰਦਰ ਕੌਰ ਸੀ, ਜਿਸ ਨੂੰ ਪੁਲੀਸ ਨੇ ਬੰਦਿਆਂ ਵਾਂਗ ਹੀ ਟਾਰਚਰ ਕੀਤਾ। ਕਈ ਦਿਨ ਸਖਤ ਤਸ਼ੱਦਦ ਕਰਨ ਮਗਰੋਂ ਉਸ ਨੂੰ ਗੋਲੀ ਮਾਰ ਦਿੱਤੀ ਗਈ।

ਤਰਨ ਤਾਰਨ ਕੋਲ ਦੇ ਸਫੀਪੁਰ ਪਿੰਡ ਦੀ ਗੁਰਪ੍ਰੀਤ ਕੌਰ ਦਾ ਵਿਆਹ ਬਲਵਿੰਦਰ ਸਿੰਘ ਨਾਮੀ ਸਿੰਘ ਨਾਲ ਹੋਇਆ ਸੀ ਤੇ ਸਿਰਫ਼ 15 ਕੁ ਦਿਨ ਉਹ ਆਪਣੇ ਪਤੀ ਦੇ ਨਾਲ ਰਹੀ, ਉਹ ਪੁਲੀਸ ਦੇ ਹੱਥ ਲੱਗ ਗਈ ਤਾਂ ਭਿੱਖੀਵਿੰਡ ਥਾਣੇ ਵਿਚ ਉਸ ਉੱਤੇ ਸਿਰੇ ਦਾ ਜ਼ੁਲਮ ਕੀਤਾ ਗਿਆ ਤੇ ਜ਼ਲੀਲ ਕੀਤਾ ਗਿਆ। ਅੰਤ ਹਰੀਕੇ ਪੱਤਣ ਰੋੜ੍ਹ ਦਿੱਤੀ ਗਈ। ਅੱਜ ਵੀ ਇਸ ਭੈਣ ਦੇ ਪਰਿਵਾਰ ਦੇ ਮੈਂਬਰ ਦਹਿਸ਼ਤ ਵਿਚ ਹਨ। ਜਿਹੜੇ ਜ਼ੁਲਮ ਦੀ ਕਹਾਣੀ ਸੁਣ ਕੇ ਹੀ ਕੰਬਣੀ ਛਿੜਦੀ ਹੈ। ਇੱਕ ਵਾਰ ਇੱਕ ਨੌਜਵਾਨ ਦੀ ਲਾਸ਼ ਨੂੰ ਪੋਸਟ ਮਾਰਟਮ ਲਈ ਪੱਟੀ ਹਸਪਤਾਲ ਭੇਜ ਦਿੱਤਾ ਗਿਆ, ਜਿੱਥੇ ਉਹ ਜਿਊਂਦਾ ਨਿਕਲ ਆਇਆ। ਉਹ ਵਲਟੋਹੇ ਦਾ ਸੁਰਜੀਤ ਸਿੰਘ ਸੀ, ਪਰ ਪੁਲੀਸ ਵਾਲੇ ਉਸ ਨੂੰ ਚੁੱਕ ਕੇ ਲੈ ਗਏ ਤੇ ਮਾਰ ਕੇ ਪੂਰੀ ਤਸੱਲੀ ਕਰ ਕੇ ਫਿਰ ਹਸਪਤਾਲ ਲੈ ਆਏ।

ਸੰਧੂ ਦੇ ਇਹੋ ਜਿਹੇ ਹਜ਼ਾਰਾਂ ਕੀਤੇ ਕਤਲਾਂ ਵਿੱਚੋਂ ਬਾਕੀ ਤਾਂ ਹੁਣ ਇੱਕੋ ਜਿਹੇ ਕਾਰੇ ਹੀ ਜਾਪਦੇ ਹੋਣਗੇ ਪਰ ਭਾਰਤ ਦੀ ਅਜ਼ਾਦੀ ਲਈ ਫਾਂਸੀ ਚੜ੍ਹਨ ਵਾਲੇ ਸਰਦਾਰ ਭਗਤ ਸਿੰਘ ਦੇ ਸਕੇ ਭਤੀਜੇ ਸ. ਕੁਲਜੀਤ ਸਿੰਘ ਢੱਟ ਅੰਬਾਲਾ ਜੱਟਾਂ, ਜ਼ਿਲ੍ਹਾ ਹੁਸ਼ਿਆਰਪੁਰ ਨੂੰ ਵੀ ਕਤਲ ਕਰਨ ਲੱਗਿਆਂ ਸੰਧੂ ਨੇ ਸੋਚਿਆ ਨਹੀਂ ਸੀ।

ਇਸ ਸੰਧੂ ਨਾਮੀ ਕਾਤਲ ਮਸ਼ੀਨ ਦੇ ਕੀਤੇ ਕਤਲੇਆਮ ਦੀ ਦਰਦਨਾਕ ਕਥਾ ਅਮੁੱਕ ਹੈ। ਪਰ ਯਾਦ ਰਹੇ ਕਿ ਸੰਧੂ ਉਹਨਾਂ ਕਈਆਂ ਵਿੱਚੋਂ ਇੱਕ ਸੀ, ਜਿਨ੍ਹਾਂ ਨੇ ਇੰਝ ਘਾਣ ਕੀਤਾ।

ਇਹੋ ਜਿਹੇ ਬੁੱਚੜ ਬੰਦੇ ਨੂੰ ਜਦ ਪਤਾ ਲੱਗਾ ਕਿ 'ਕਿਸੇ ਖਾਲੜੇ' ਨੇ ਉਸ ਦੇ ਕਾਲੇ ਕਰੇ ਨਸ਼ਰ ਕਰਨ ਦੀ 'ਹਿਮਾਕਤ' ਕੀਤੀ ਹੈ ਤਾਂ ਉਸ ਨੇ ਕੀ ਕਿਹਾ ਹੋਵੇਗਾ, ਇਹ ਆਪਾਂ ਨੂੰ ਪਤਾ ਹੀ ਹੈ। ਉੱਪਰੋਂ ਡੀ.ਜੀ.ਪੀ. 'ਗਿੱਲ' ਨੇ ਵੀ ਖੁੱਲ੍ਹੇ ਹੱਥ ਦੇ ਕੇ ਤਰਨ ਤਾਰਨ ਭੇਜ ਦਿੱਤਾ ਤਾਂ ਉਹ ਦੋ ਮਕਸਦ ਲੈ ਕੇ ਸਰਗਰਮ ਹੋ ਗਿਆ। ਇੱਕ ਤਾਂ ਉਹਨਾਂ ਲੋਕਾਂ ਨੂੰ ਦਬਕਾ ਕੇ ਚੁੱਪ ਕਰਵਾਉਣਾ ਜਿਹੜੇ ਆਪਣੇ ਪਰਿਵਾਰਕ ਮੈਂਬਰਾਂ ਦੇ ਮਾਰੇ ਜਾਣ ਦੇ ਮਾਮਲੇ ਦੀ ਪੈਰਵਾਈ ਕਰਦੇ ਸਨ। ਦੂਜਾ, ਸ. ਜਸਵੰਤ ਸਿੰਘ ਖਾਲੜਾ ਨੂੰ ਸਬਕ ਸਿਖਾਉਣਾ।

## ਖਾਲੜਾ ਤੇ ਸੰਧੂ ਇੱਕੋ ਇਲਾਕੇ ਵਿੱਚ

ਜਦੋਂ ਸੰਧੂ ਤਰਨ ਤਾਰਨ ਪੁੱਜਾ ਤਾਂ ਉਦੋਂ ਸ. ਖਾਲੜਾ ਉਸੇ ਇਲਾਕੇ ਵਿਚ ਭਾਈ ਪੰਜਵੜ ਦੀ ਹਿਰਾਸਤੀ ਮੌਤ, ਬਹਿਲਾ ਮਨੁੱਖੀ ਦੀਵਾਰ ਕਾਂਡ, ਜਿਸ ਵਿੱਚ ਖਾੜਕੂਆਂ ਨਾਲ ਮੁਕਾਬਲੇ ਮੌਕੇ ਪੁਲੀਸ ਨੇ ਆਪਣੇ ਅੱਗੇ ਆਮ ਨਾਗਰਿਕ ਲਾ ਲਏ ਤੇ 7 ਬੰਦੇ ਮਾਰੇ ਗਏ ਸਨ ਅਤੇ ਨਾਲ ਹੀ 25000 ਲਾਵਾਰਸ ਲਾਸ਼ਾਂ ਦੇ ਸਸਕਾਰ ਆਦਿਕ ਮਾਮਲਿਆਂ ਵਿਚ ਸਬੂਤ ਤੇ ਗਵਾਹੀਆਂ ਇਕੱਠੀਆਂ ਕਰ ਰਿਹਾ ਸੀ। ਇੰਝ ਦੋਨਾਂ ਦਾ ਸਿੱਧਾ ਟਕਰਾਅ ਹੋ ਗਿਆ। ਇਕ ਪਾਸੇ ਸ. ਜਸਵੰਤ ਸਿੰਘ ਖਾਲੜਾ ਮਨੁੱਖਤਾ ਦੇ ਹੋਏ ਘਾਣ ਲਈ ਜ਼ਿੰਮੇਵਾਰ ਖਾਕੀ ਵਰਦੀ ਵਾਲੇ ਦਰਿੰਦਿਆਂ ਨੂੰ ਕਨੂੰਨੀ ਤੌਰ 'ਤੇ ਸਜ਼ਾਵਾਂ ਦਿਵਾਉਣ ਲਈ ਸਰਗਰਮ ਸੀ, ਦੂਜੇ ਪਾਸੇ ਸੰਧੂ ਦੀ ਅਗਵਾਈ ਹੇਠ ਪੰਜਾਬ ਪੁਲੀਸ ਦਾ ਹਰ ਕਰਿੰਦਾ ਮਾਰੇ ਗਏ ਬੇਦੋਸ਼ੇ ਲੋਕਾਂ ਦੇ ਵਾਰਸਾਂ ਨੂੰ ਖਾਮੋਸ਼ ਕਰਨ ਲਈ ਨਿੱਤਰੇ ਹੋਏ ਸਨ।

ਸੰਧੂ ਦੀ ਤਰਨ ਤਾਰਨ ਆਮਦ ਮਗਰੋਂ ਸ. ਜਸਵੰਤ ਸਿੰਘ ਖਾਲੜਾ ਦੇ ਟੈਲੀਫ਼ੋਨ 'ਤੇ ਧਮਕੀਆਂ ਆਉਣ ਲੱਗ ਪਈਆਂ। ਗੰਦੀਆਂ ਗਾਲਾਂ ਕੱਢ ਕੇ ਕੋਈ ਕਹਿੰਦਾ ਕਿ ਹੁਣ ਤੈਨੂੰ ਵੀ ਗਾਇਬ ਕਰਨਾ ਹੈ। ਹਨੇਰੇ-ਸਵੇਰੇ ਜਦ ਵੀ ਟੈਲੀਫ਼ੋਨ ਦੀ ਘੰਟੀ ਵੱਜਦੀ ਤਾਂ ਇਹੀ ਕੁਝ ਹੁੰਦਾ। ਸਾਦੇ ਕੱਪੜਿਆਂ ਵਿੱਚ ਪੁਲਸੀਏ ਸ. ਖਾਲੜੇ ਦੇ ਘਰ ਦੇ ਆਲੇ-ਦੁਆਲੇ ਘੁੰਮਦੇ ਰਹਿੰਦੇ। ਅਕਸਰ ਹੀ ਪੁਲੀਸ ਮੁਲਾਜ਼ਮ ਆ ਕੇ ਸ. ਖਾਲੜੇ ਦੇ ਰੁਝੇਵੇਂ ਤੇ ਦਿਨ ਭਰ ਦੀ ਗਤੀਵਿਧੀ ਬਾਰੇ ਪੁੱਛਣ ਆ ਜਾਂਦੇ। ਸ. ਖਾਲੜਾ ਜਾਂਬਾਜ਼ ਤੇ ਦਲੇਰ ਦਿਲ ਸੀ। ਉਹ ਸਰਕਾਰ ਦੀ ਇਸ ਖੇਡ ਉੱਤੇ ਹੱਸ ਛੱਡਦਾ।

ਫ਼ਰਵਰੀ 1995 ਨੂੰ ਪੱਟੀ ਹਲਕੇ ਦੇ ਕਾਂਗਰਸੀ ਵਿਧਾਇਕ ਨੇ ਸ. ਖਾਲੜਾ ਨੂੰ ਕਿਹਾ ਕਿ ਲਾਵਾਰਸ ਲਾਸ਼ਾਂ ਦਾ ਮਾਮਲਾ ਉਭਾਰਨ ਕਰਕੇ ਪੁਲੀਸ ਅਧਿਕਾਰੀ ਬੇਹੱਦ ਖਫ਼ਾ ਹਨ। ਇਸ ਮੁਲਾਕਾਤ ਰਾਹੀਂ ਇੱਕ ਤਰ੍ਹਾਂ ਨਾਲ ਸ. ਖਾਲੜਾ ਨੂੰ ਭਾਰਤੀ ਹਾਕਮਾਂ ਦਾ ਸੁਨੇਹਾ ਮਿਲ ਗਿਆ ਕਿ ਜ਼ੁਲਮ ਤੇ ਅੱਤਿਆਚਾਰ ਨੂੰ ਦੁਨੀਆ ਵਿਚ ਨਸ਼ਰ ਕਰਨ ਲਈ ਸਜ਼ਾ ਮਿਲੇਗੀ। ਇਹ ਉਸ ਮੁਲਕ ਤੇ ਉਸ ਸਿਸਟਮ ਦਾ ਸੁਨੇਹਾ ਸੀ, ਜਿਹੜਾ 'ਸਤਿਅਮੇਵ ਜਯਤੇ' ਦਾ ਨਾਹਰਾ ਲਾ ਰਿਹਾ ਹੈ। ਇਹ ਉਹ ਮੁਲਕ ਤੇ ਸਿਸਟਮ ਸੀ, ਜਿਸ ਦੀ ਅਜ਼ਾਦੀ ਲਈ ਸ. ਖਾਲੜਾ ਦੇ ਦਾਦਾ ਜੀ ਨੇ ਜਫਰ ਜਾਲੇ ਸੀ।

ਇਹ ਕਿੱਡਾ ਦੁਖਾਂਤ ਹੈ ਕਿ ਜਿਸ ਮੁਲਕ ਦੀ ਅਜ਼ਾਦੀ ਲਈ ਸ. ਜਸਵੰਤ ਸਿੰਘ ਖਾਲੜਾ ਦੇ ਦਾਦਾ ਜੀ ਨੇ ਸਾਰੀ ਜ਼ਿੰਦਗੀ ਸੰਘਰਸ਼ ਕੀਤਾ, ਓਹੀ ਮੁਲਕ ਹੁਣ ਸ. ਖਾਲੜਾ ਨੂੰ ਸੱਚ ਬੋਲਣ ਦੀ ਸਜ਼ਾ ਦੇਣ ਲਈ ਕਾਹਲਾ ਸੀ। ਇਹ ਉਹ ਮੁਲਕ ਹੈ, ਜਿਸ ਨੇ ਉਸ ਸਰਦਾਰ ਭਗਤ ਸਿੰਘ ਦੇ ਭਤੀਜੇ ਨੂੰ ਵੀ ਬੇਦੋਸ਼ਿਆਂ ਹੀ ਕਤਲ ਕਰ ਦਿੱਤਾ, ਜਿਹੜਾ ਮੁਲਕ ਲਈ ਫਾਂਸੀ ਚੜ੍ਹਿਆ ਸੀ। ਕਈ ਦਿਨ ਦੀ ਕਸ਼ਮਕਸ਼ ਮਗਰੋਂ 27 ਫ਼ਰਵਰੀ 1995 ਨੂੰ ਸ. ਜਸਵੰਤ ਸਿੰਘ ਖਾਲੜਾ ਨੇ ਅੰਮ੍ਰਿਤਸਰ ਵਿੱਚ ਪ੍ਰੈੱਸ ਕਾਨਫਰੰਸ ਕਰ ਕੇ ਕਿਹਾ- "ਜੇ ਪੰਜਾਬ ਸਰਕਾਰ ਤੇ ਪੁਲੀਸ ਇਹ ਸਮਝਦੀ ਹੈ ਕਿ ਮੈਨੂੰ ਮਾਰ ਮੁਕਾ ਕੇ 25000 ਲਾਵਾਰਸ ਲਾਸ਼ਾਂ ਦੇ ਮਾਮਲੇ ਨੂੰ ਖੁਰਦ-ਬੁਰਦ ਕੀਤਾ ਜਾ ਸਕਦਾ ਹੈ ਤਾਂ ਇਹ ਉਸ ਦੀ ਗ਼ਲਤਫ਼ਹਿਮੀ ਹੋਵੇਗੀ, ਕਿਉਂਕਿ ਇਸ ਸੰਬੰਧੀ ਸਾਰੇ

ਤੱਥ ਦੁਨੀਆ ਪੱਧਰ ਦੇ ਮਨੁੱਖੀ ਅਧਿਕਾਰ ਸੰਗਠਨਾਂ ਕੋਲ ਪਹੁੰਚ ਚੁੱਕੇ ਹਨ।" ਉਹ ਹੋਰ ਕਿਹਾ ਕਿ- "ਮੈਨੂੰ ਕੰਮ ਬੰਦ ਕਰਨ ਦੀ ਧਮਕੀ ਦਿੱਤੀ ਗਈ ਹੈ ਕਿ ਨਹੀਂ ਤਾਂ ਮੈਨੂੰ ਵੀ 'ਅਣਪਛਾਤੀ ਲਾਸ਼' ਬਣਾ ਦਿੱਤਾ ਜਾਵੇਗਾ ਤੇ ਮੈਨੂੰ ਮਾਰਨ ਦਾ ਉੱਚ ਲੈਵਲ 'ਤੇ ਫ਼ੈਸਲਾ ਵੀ ਹੋ ਚੁੱਕਾ ਹੈ। ਮੈਂ ਇਨਸਾਫ਼ ਲਈ ਮਰਨ ਲਈ ਤਿਆਰ ਹਾਂ। ਮੈਂ ਲੋਕਾਂ ਨੂੰ ਅਪੀਲ ਕਰਦਾ ਹਾਂ ਕਿ ਮੇਰੀ ਮੌਤ ਲਈ ਕਿਸੇ ਕੈਟ ਜਾਂ ਪੁਲੀਸ ਕਰਮਚਾਰੀ ਨੂੰ ਦੋਸ਼ੀ ਨਾ ਮੰਨਿਆ ਜਾਵੇ ਤੇ ਮੇਰੀ ਮੌਤ ਲਈ ਡੀ.ਜੀ.ਪੀ. ਕੇ.ਪੀ.ਐੱਸ. 'ਗਿੱਲ' ਤੇ ਮੁੱਖ ਮੰਤਰੀ ਬੇਅੰਤ ਸਿਹੁੰ ਜ਼ਿੰਮੇਵਾਰ ਮੰਨਿਆ ਜਾਵੇ....।"

ਸ. ਖਾਲੜਾ ਨੇ ਸੰਧੂ ਨੂੰ ਤਰਨ ਤਾਰਨ ਡਿਊਟੀ 'ਤੇ ਭੇਜਣ ਦੀ ਅਲੋਚਨਾ ਕੀਤੀ ਕਿ ਸਿੱਧੇ ਤੌਰ 'ਤੇ ਹਜ਼ਾਰ ਕਤਲ ਲਈ ਜ਼ਿੰਮੇਵਾਰ ਤੇ ਕਈ ਮੁਕਦਮਿਆਂ ਵਿੱਚ ਫਸਿਆ ਹੋਇਆ ਇਹ ਅਫ਼ਸਰ ਇੱਥੇ ਵਾਪਸ ਭੇਜਣ ਦਾ ਅਰਥ ਇਹੀ ਹੈ ਕਿ ਉਹ ਆਪਣੇ ਖ਼ਿਲਾਫ਼ ਗਵਾਹੀਆਂ ਮਿਟਾ ਦੇਵੇ।

## ਸ. ਖਾਲੜਾ ਦਾ ਵਿਦੇਸ਼ ਦੌਰਾ

ਮਾਰਚ 1995 ਵਿੱਚ ਸ. ਜਸਵੰਤ ਸਿੰਘ ਖਾਲੜਾ ਅਮਰੀਕਾ, ਕੈਨੇਡਾ ਤੇ ਇੰਗਲੈਂਡ ਦੇ ਦੌਰ 'ਤੇ ਗਏ ਤੇ ਓਥੇ ਮਨੁੱਖੀ ਅਧਿਕਾਰ ਕਾਰਕੁੰਨਾਂ, ਪਾਰਲੀਮੈਂਟ ਦੇ ਮੈਂਬਰਾਂ ਤੇ ਹੋਰ ਅਹਿਮ ਹਸਤੀਆਂ ਨੂੰ ਮਿਲ ਕੇ ਅਪੀਲ ਕੀਤੀ ਕਿ ਉਹ ਭਾਰਤ ਸਰਕਾਰ ਉੱਤੇ ਪੰਜਾਬ ਵਿੱਚ ਅਣਪਛਾਤੀਆਂ ਲਾਸ਼ਾਂ ਦੇ ਮਾਮਲੇ ਉੱਤੇ ਦੋਸ਼ੀਆਂ ਖ਼ਿਲਾਫ਼ ਕਾਰਵਾਈ ਲਈ ਜ਼ੋਰ ਪਾਉਣ। ਇਸ ਦੌਰ ਨੇ ਪੰਜਾਬ ਪੁਲੀਸ ਦੇ ਅਣਮਨੁੱਖੀ ਰਵੱਈਏ ਦੀ ਅੰਤਰਰਾਸ਼ਟਰੀ ਪੱਧਰ ਉੱਤੇ ਚਰਚਾ ਛੇੜ ਦਿੱਤੀ।

## ਵਾਪਸੀ ਤੇ ਸਰਕਾਰੀ ਚਾਲਾਂ

26 ਜੁਲਾਈ 1995 ਨੂੰ ਵਿਦੇਸ਼ੀ ਦੌਰੇ ਤੋਂ ਪਰਤਣ ਮਗਰੋਂ ਸ. ਖਾਲੜਾ ਦੁਗਣੇ ਜੋਸ਼ ਨਾਲ ਸਰਗਰਮ ਹੋ ਗਿਆ। ਤਰਨ ਤਾਰਨ ਏਰੀਏ ਦੇ ਪੀੜਤਾਂ ਨੂੰ ਪੁਲੀਸ ਨੇ ਇੱਕ ਤਰ੍ਹਾਂ ਡਰਾ-ਧਮਕਾ ਕੇ ਦਹਿਸ਼ਤ ਪਾ ਦਿੱਤੀ ਸੀ, ਪਰ ਸ. ਖਾਲੜਾ ਨੇ ਉਹਨਾਂ ਨੂੰ ਕਨੂੰਨੀ ਚਾਰਾਜੋਈ ਲਈ ਪ੍ਰੇਰਨਾ ਦਿੱਤੀ। 28 ਜੁਲਾਈ ਨੂੰ ਸ. ਖਾਲੜਾ ਨੇ ਪੁਲੀਸ ਦੇ ਪਰਦੇਫਾਸ਼ ਕਰਦਿਆਂ ਦੱਸਿਆ ਕਿ ਹਾਈਕੋਰਟ ਵਿੱਚ ਪਟੀਸ਼ਨਾਂ ਵਾਪਸ ਕਰਵਾਉਣ ਲਈ ਪੁਲੀਸ ਕੀ-ਕੀ ਕਰਦੀ ਹੈ। ਅਖ਼ਬਾਰਾਂ ਵਿੱਚ ਵਿਸੇਸ਼ ਕਰਕੇ ਪੁਲੀਸ ਕਾਂਸਟੇਬਲ ਬਲਵਿੰਦਰ ਸਿੰਘ ਉੱਤੇ ਪੁਲੀਸ ਕਹਿਰ ਦੀ ਕਹਾਣੀ ਦਰਜ ਸੀ, ਜਿਸ ਨੂੰ ਉਸ ਦੇ ਸਕੇ ਸਾਲੇ ਤੇ ਇੱਕ ਕਾਂਗਰਸੀ ਆਗੂ ਸ. ਭਗਵੰਤ ਸਿੰਘ ਝਬਾਲ ਦੇ ਭਤੀਜੇ ਬਲਵਿੰਦਰ ਸਿੰਘ ਬਾਰੇ ਪਈ ਪਟੀਸ਼ਨ ਵਾਪਸ ਕਰਵਾਉਣ ਲਈ ਨਿਸ਼ਾਨਾ ਬਣਾਇਆ ਜਾ ਰਿਹਾ ਸੀ। ਇਸੇ ਤਰ੍ਹਾਂ ਭਾਈ ਪਰਮਜੀਤ ਸਿੰਘ ਪੰਜਵੜ ਦੇ ਪਰਿਵਾਰ ਨੂੰ ਵੀ ਨਿਸ਼ਾਨਾ ਬਣਾਇਆ ਜਾ ਰਿਹਾ ਸੀ। ਇਸ ਤਰ੍ਹਾਂ ਹੋਰਾਂ ਨੂੰ ਵੀ ਪਟੀਸ਼ਨਾਂ ਵਾਪਸ ਕਰਨ ਲਈ ਤੰਗ ਪ੍ਰੇਸ਼ਾਨ ਕੀਤਾ ਜਾ ਰਿਹਾ ਸੀ।

ਸ. ਖਾਲੜਾ ਨੇ ਲੋਕਾਂ ਨੂੰ ਇਨਸਾਫ਼ ਦੇ ਰਾਹ ਵਿੱਚ ਰੋੜਾ ਬਣ ਰਹੇ ਸੰਧੂ ਨੂੰ ਇੱਥੋਂ ਬਦਲਣ ਦੀ ਦੁਹਾਈ ਦਿੱਤੀ। ਖਾਲੜਾ ਵੱਲੋਂ ਚਲਾਈ ਜਾ ਰਹੀ ਲਹਿਰ ਨੂੰ ਲੋਕਾਂ ਵੱਲੋਂ ਮਿਲ ਰਹੇ ਸਮਰਥਨ ਦੇ ਜਵਾਬ ਵਿੱਚ ਪੰਜਾਬ ਪੁਲੀਸ ਨੇ 5 ਅਗਸਤ 1995 ਨੂੰ ਪ੍ਰੈੱਸ ਕਾਨਫਰੰਸ ਕਰ ਕੇ



ਸ. ਖਾਲੜੇ ਦੇ ਦਾਅਵੇ ਝੁਠਲਾਵੇ। ਪੁਲੀਸ ਅਫ਼ਸਰਾਂ ਨੇ ਸ. ਖਾਲੜਾ ਉੱਤੇ ਕਈ ਦੋਸ਼ ਮੜ੍ਹੇ ਕਿ ਉਹ ਵਿਦੇਸ਼ੀ ਤਾਕਤਾਂ ਦੇ ਇਸ਼ਾਰੇ 'ਤੇ ਪੰਜਾਬ ਦੇ ਸ਼ਾਂਤ ਮਾਹੌਲ ਨੂੰ ਭੰਗ ਕਰ ਰਿਹਾ ਹੈ ਤੇ ਪੁਲੀਸ ਦੇ ਹੌਂਸਲੇ ਡੇਗਣ ਲਈ ਸਰਗਰਮ ਹੈ।

ਪੁਲੀਸ ਤੇ ਖਾਲੜੇ ਦੀ ਸਿੱਧਮ-ਸਿੱਧੀ ਟੱਕਰ ਹੋ ਗਈ ਸੀ। ਵਿਦੇਸ਼ਾਂ ਵਿੱਚ ਲਗਾਤਾਰ ਭਾਰਤ ਉੱਤੇ ਲਾਵਾਰਸ ਲਾਸ਼ਾਂ ਦੇ ਮਾਮਲੇ 'ਤੇ ਕਾਰਵਾਈ ਲਈ ਦਬਾਅ ਵਧ ਰਿਹਾ ਸੀ। ਹੋ ਰਹੀ ਬਦਨਾਮੀ ਤੋਂ ਬਚਣ ਲਈ ਭਾਰਤ ਸਰਕਾਰ ਹੇਠਾਂ ਪੰਜਾਬ ਸਰਕਾਰ 'ਤੇ ਦਬਾਅ ਪਾ ਰਹੀ ਸੀ। ਸਾਰੀ ਸਥਿਤੀ ਬੇਹੱਦ ਗੰਭੀਰ, ਕਸ਼ਮਕਸ਼ ਵਾਲੀ ਬਣੀ ਹੋਈ ਸੀ। ਮਾਹੌਲ ਵਿੱਚ ਤਲਖ਼ੀ, ਸ਼ੱਕ ਤੇ ਅਜੀਬ ਤਰ੍ਹਾਂ ਦੀ ਦਹਿਸ਼ਤ ਵਧ ਰਹੀ ਸੀ।

ਅਗਸਤ ਦੇ ਦੂਜੇ ਹਫ਼ਤੇ ਆਈ.ਬੀ. ਦੇ ਅਧਿਕਾਰੀ ਸ. ਖਾਲੜਾ ਦੀ ਪੁੱਛ-ਪੜਤਾਲ ਕਰਨ ਆਉਣ ਲੱਗੇ। ਹਰ ਮੌਕੇ ਸ. ਖਾਲੜੇ ਉੱਤੇ ਨਿਗਾਹ ਰੱਖੀ ਜਾਂਦੀ। ਸ. ਖਾਲੜਾ ਨੇ ਇਸ ਬਾਰੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਨਾਲ ਗੱਲ ਕੀਤੀ। ਦਿਨੋਂ ਦਿਨ ਧਮਕੀਆਂ ਦਾ ਸਿਲਸਿਲਾ ਤੇਜ਼ 'ਤੇ ਖੁੱਲ੍ਹਾ ਹੁੰਦਾ ਜਾ ਰਿਹਾ ਸੀ। ਸ. ਖਾਲੜਾ ਨੇ ਇਸ ਬਾਰੇ ਮਨੁੱਖੀ ਅਧਿਕਾਰ ਵਿੰਗ ਵਿੱਚ ਸਰਗਰਮ ਆਪਣੇ ਨਜ਼ਦੀਕੀ ਸਾਥੀ ਸ. ਜਸਪਾਲ ਸਿੰਘ ਢਿੱਲੋਂ ਤੇ ਸ. ਅਮਰੀਕ ਸਿੰਘ ਮੁਕਤਸਰ ਨਾਲ ਵੀ ਗੱਲ ਕੀਤੀ। ਚੰਡੀਗੜ੍ਹ ਵਿੱਚ ਸਾਬਕਾ ਜੱਜ ਅਜੀਤ ਸਿੰਘ ਬੈਂਸ, ਐਡਵੋਕੇਟ ਰਾਜਵਿੰਦਰ ਸਿੰਘ ਬੈਂਸ, ਐਡਵੋਕੇਟ ਨਵਕਿਰਨ ਸਿੰਘ ਤੇ ਐਡਵੋਕੇਟ ਰੰਜਨ ਲਖਨਪਾਲ ਨਾਲ ਵੀ ਗੱਲ ਕੀਤੀ। ਸਭ ਨੇ ਖਾਲੜਾ ਨੂੰ ਅਦਾਲਤ ਵਿੱਚ ਜਾ ਕੇ ਸੁਰੱਖਿਆ ਮੰਗਣ ਦੀ ਸਲਾਹ ਦਿੱਤੀ, ਪਰ ਸ. ਖਾਲੜਾ ਨੇ ਕਿਹਾ ਕਿ ਅੰਗ-ਰੱਖਿਅਕ ਰੱਖ ਕੇ ਤੁਰਨਾ ਤਾਂ ਮੇਰੇ ਸਿਧਾਂਤ ਦੇ ਹੀ ਉਲਟ ਹੈ।

## ਮੁੱਖ ਮੰਤਰੀ ਬੇਅੰਤ ਸਿੰਘ ਦੀ ਮੌਤ

ਇਤਿਹਾਸ ਵਿੱਚ ਬੇਅੰਤ ਸਿੰਘ ਪੰਜਾਬ ਦੇ ਸੂਬੇਦਾਰ ਜ਼ਕਰੀਆ ਖਾਨ ਵਾਲੀ ਹੈਸੀਅਤ ਵਿੱਚ ਗਿਣਿਆ ਜਾਂਦਾ ਹੈ। ਦੋਨਾਂ ਨੇ ਪੰਜਾਬ ਵਿੱਚ ਸਿੱਖਾਂ ਦਾ ਕਤਲੇਆਮ ਕਰਵਾਇਆ। ਬੇਅੰਤ ਸਿੰਘ ਵੱਲੋਂ ਮਾਰੇ ਗਏ ਹਰ ਵਿਅਕਤੀ ਨੂੰ ਜਾਇਜ਼ ਠਹਿਰਾਉਣਾ ਸੀ। ਲੋਕਾਂ ਨੂੰ ਆਸ ਸੀ ਕਿ ਰਾਸ਼ਟਰਪਤੀ ਰਾਜ ਦੀ ਥਾਂ ਜੇ ਪੰਜਾਬ ਸਰਕਾਰ ਹੋਵੇ ਤਾਂ ਜ਼ੁਲਮ ਨਹੀਂ ਹੋਵੇਗਾ, ਪਰ ਬੇਅੰਤ ਸਿੰਘ ਤਾਂ ਮੁੱਖ ਮੰਤਰੀ ਬਣਾਇਆ ਹੀ ਇਸ ਸ਼ਰਤ 'ਤੇ ਸੀ ਕਿ ਉਹ ਪੰਜਾਬ ਵਿੱਚ ਖ਼ਾਕੀ ਵਰਦੀਧਾਰੀਆਂ ਵੱਲੋਂ ਹੋਣ ਵਾਲੇ ਕਤਲੇਆਮ ਖ਼ਿਲਾਫ਼ ਮੂੰਹ ਨਹੀਂ ਖੋਲ੍ਹੇਗਾ। 1992 ਤੋਂ ਬੇਅੰਤ ਸਿੰਘ ਦੇ ਰਾਜ ਵਿੱਚ ਸਿੱਖਾਂ ਦਾ ਘਾਣ ਹੁੰਦਾ ਰਿਹਾ। ਉਸ ਨੇ 'ਸੱਭਿਆਚਾਰਕ ਮੇਲਿਆਂ' ਦੇ ਨਾਂ ਹੇਠ ਪੰਜਾਬ ਵਿੱਚ ਗਾਣਿਆਂ ਵਾਲੇ ਦੇ ਅਖਾੜੇ ਲਵਾਉਣੇ ਸ਼ੁਰੂ ਕੀਤੇ ਤਾਂ ਕਿ ਦੁਨੀਆ ਕਹੇ ਕਿ ਪੰਜਾਬ ਦੇ ਲੋਕ ਤਾਂ ਖੁਸ਼ੀਆਂ ਮਨਾ ਰਹੇ ਹਨ। ਉਹ ਹਰ ਸਿੱਖ ਪੱਖੀ ਲੋਕਾਂ ਨੂੰ ਬੁਰੀ ਤਰ੍ਹਾਂ ਲਿਤਾੜਦਾ। ਉਸ ਦੇ ਰਾਜ ਵਿੱਚ ਪੁਲੀਸ ਨੇ ਗੁਰਧਾਮਾਂ ਵਿੱਚੋਂ ਵੀ ਬੰਦੇ ਚੁੱਕ-ਚੁੱਕ ਮਾਰਨੇ ਸ਼ੁਰੂ ਕੀਤੇ ਹੋਏ ਸਨ। ਇਸ ਦੇ ਬਾਵਜੂਦ ਟੁੱਕੜਬੋਚ ਕਾਂਗਰਸੀ ਲੀਡਰ ਉਸ ਨੂੰ ਰਾਮ ਚੰਦਰ, ਕ੍ਰਿਸ਼ਨ ਕਹਿੰਦੇ ਸਨ। ਬਰਨਾਲੇ ਕੋਲ ਰਾਮਪੁਰਾ ਫੂਲ ਵਿਖੇ 30 ਜੁਲਾਈ ਨੂੰ ਕਾਂਗਰਸੀ ਲੀਡਰ ਬੇਅੰਤ ਸਿੰਘ ਨੂੰ 'ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਦਾ ਅਵਤਾਰ' ਦੱਸਦੇ ਰਹੇ।

ਬੇਅੰਤ ਸਿੰਘ ਦੀ ਕੇ.ਪੀ.ਐੱਸ. 'ਗਿੱਲ' ਨਾਲ ਬੜੀ ਸਾਂਝ ਸੀ। ਦੋਨੋਂ ਰਲ ਕੇ ਸਿੱਖੀ ਤੇ ਸਿੱਖਾਂ ਦੀ ਨਸਲਕੁਸ਼ੀ ਦੇ ਝੰਡਾ ਬਰਦਾਰ ਬਣੇ ਹੋਏ ਸੀ। ਉੱਪਰੋਂ ਦੋਨੋਂ ਹੀ ਸਿੱਖਾਂ ਦਾ ਮਜ਼ਾਕ ਵੀ ਉਡਾਉਂਦੇ ਸੀ। ਇਹੋ ਜਿਹੇ ਬੰਦਿਆਂ ਖਿਲਾਫ਼ ਸਿੱਖ ਮਨਾਂ ਵਿੱਚ ਨਫ਼ਰਤ ਹੀ ਨਫ਼ਰਤ ਸੀ।

31 ਅਗਸਤ 1995 ਨੂੰ ਸ਼ਾਮ ਦਾ ਵੇਲਾ ਸੀ, ਜਦ ਪੰਜਾਬੀ ਅਸੰਬਲੀ ਦੇ ਬਾਹਰ ਇੱਕ ਮਨੁੱਖੀ ਬੰਬ ਦੇ ਧਮਾਕੇ ਨਾਲ ਮੁੱਖ ਮੰਤਰੀ ਬੇਅੰਤ ਸਿੰਘ ਤੇ ਹੋਰ 17 ਲੋਕਾਂ ਦੇ ਪਰਖੱਚੇ ਉੱਡ ਗਏ। ਛੇਤੀ ਹੀ ਬੱਬਰ ਖ਼ਾਲਸਾ ਨੇ ਜ਼ਿੰਮੇਵਾਰੀ ਲੈ ਲਈ। ਬੇਅੰਤ ਸਿੰਘ ਦੇ ਕਤਲ ਲਈ ਜ਼ਿੰਮੇਵਾਰਾਂ ਨੂੰ ਫੜਨ ਲਈ ਪੁਲੀਸ ਨੇ ਵੱਡੇ ਪੱਧਰ 'ਤੇ ਮੁਹਿੰਮ ਚਲਾਈ।

## ਛਿਪਣ ਤੋਂ ਪਹਿਲਾਂ

ਜਦੋਂ ਸੂਰਜ ਜਾਂ ਚੰਦ ਛਿਪਦੇ ਹਨ ਤਾਂ ਕੁਝ ਸਮਾਂ ਪਹਿਲਾਂ ਕੁਦਰਤ ਦਾ ਜਲਵਾ ਵੱਖਰੇ ਹੀ ਰੰਗ ਪੇਸ਼ ਕਰਦਾ ਹੁੰਦਾ ਹੈ। ਭਾਈ ਖਾਲੜੇ ਦੇ ਸੰਬੰਧ ਵਿੱਚ ਵੀ ਇਹੀ ਕੁਝ ਵਾਪਰਿਆ। ਬੇਅੰਤ ਕਤਲ ਕਾਂਡ ਦੇ ਬਹਾਨੇ ਪੁਲੀਸ ਨੂੰ ਖੁੱਲ੍ਹ ਮਿਲ ਗਈ। ਕੇ.ਪੀ.ਐੱਸ. 'ਗਿੱਲ' ਤਾਂ ਪਹਿਲਾਂ ਹੀ ਸੰਧੂ ਨੂੰ ਕੁਝ ਕਰਨ ਲਈ ਕਹਿੰਦਾ ਸੀ। ਮੁੱਖ ਮੰਤਰੀ ਹਰਚਰਨ ਸਿੰਘ ਬਰਾੜ ਦੀ ਤਾਂ 'ਗਿੱਲ' ਤੇ ਸੰਧੂ ਨੂੰ ਬਹੁਤੀ ਪਰਵਾਹ ਹੀ ਨਹੀਂ ਸੀ।

ਇਸ ਮਾਹੌਲ ਵਿੱਚ ਸ. ਖਾਲੜਾ ਨੇ ਆਪਣੀ ਜੀਵਨ-ਸਾਥਣ ਬੀਬੀ ਪਰਮਜੀਤ ਕੌਰ ਨਾਲ ਬੇਅੰਤ ਸਿੰਘ ਦੇ ਕਤਲ ਮਗਰੋਂ ਪੁਲੀਸ ਦੀ ਵਧੀ ਹੋਈ ਸਰਗਰਮੀ ਦੀ ਚਰਚਾ ਕੀਤੀ। ਉਹ ਚਾਹੁੰਦੇ ਸੀ ਕਿ ਕੁਝ ਦਿਨ ਅੰਮ੍ਰਿਤਸਰ ਤੋਂ ਚੰਡੀਗੜ੍ਹ ਜਾਂ ਕਿਸੇ ਹੋਰ ਥਾਂ ਜਾਇਆ ਜਾਵੇ, ਪਰ ਨਾਲ ਹੀ ਉਹ ਸੋਚਦੇ ਸੀ ਕਿ ਇਸ ਤਰ੍ਹਾਂ ਤਾਂ ਲੋਕਾਂ ਤੇ ਪੁਲੀਸ ਨੂੰ ਗ਼ਲਤ ਸੁਨੇਹਾ ਜਾਵੇਗਾ। ਅਖ਼ਬਾਰਾਂ ਵਿੱਚ ਹਰ ਰੋਜ਼ ਬੇਅੰਤ ਸਿੰਘ ਕਾਂਡ ਦੀਆਂ ਖ਼ਬਰਾਂ ਛਪ ਰਹੀਆਂ ਸਨ। 3 ਸਤੰਬਰ 1995 ਨੂੰ ਸ. ਖਾਲੜਾ ਆਪਣੇ ਪਿਤਾ ਨੂੰ ਖਾਲੜਾ ਮਿਲਣ ਗਿਆ। ਉਹਨਾਂ ਦੇ ਪਿਤਾ ਸ. ਕਰਤਾਰ ਸਿੰਘ ਜਾਣਦੇ ਸਨ ਕਿ ਉਹਨਾਂ ਦੇ ਪੁੱਤਰ ਨੇ ਭਾਰਤੀ ਹਕੂਮਤ ਦੇ ਕਾਲੇ ਕਾਰਨਾਮੇ ਨਸ਼ਰ ਕਰ ਕੇ ਬਹੁਤ ਗੰਭੀਰ ਸਥਿਤੀ ਪੈਦਾ ਕਰ ਲਈ ਹੈ। ਲੋਕਲ ਥਾਣੇ ਦਾ ਇੰਚਾਰਜ ਕਿਸੇ ਵੇਲੇ ਸ. ਕਰਤਾਰ ਸਿੰਘ ਦਾ ਵਿਦਿਆਰਥੀ ਰਿਹਾ ਸੀ। ਅਗਸਤ ਦੇ ਆਖ਼ਰੀ ਹਫ਼ਤੇ ਉਸ ਨੇ ਸ. ਕਰਤਾਰ ਸਿੰਘ ਨੂੰ ਸ. ਜਸਵੰਤ ਸਿੰਘ ਖਾਲੜੇ ਬਾਰੇ ਚੇਤੰਨ ਕੀਤਾ ਸੀ ਕਿ ਸਾਵਧਾਨੀ ਨਾਲ ਰਿਹਾ ਕਰੇ ਕਿਉਂਕਿ ਉੱਚ ਅਧਿਕਾਰੀ ਉਸ ਨੂੰ ਚੁੱਕਣ ਦੀਆਂ ਕੋਸ਼ਿਸ਼ਾਂ ਵਿੱਚ ਹਨ। ਪਰ ਜਦ ਇਹ ਗੱਲ ਪਿਉ-ਪੁੱਤਰ ਵਿੱਚ ਸਾਂਝੀ ਹੋਈ ਤਾਂ ਸ. ਜਸਵੰਤ ਸਿੰਘ ਸਿੱਧਾ ਹੀ ਖਾਲੜਾ ਥਾਣੇ ਦੇ ਇੰਚਾਰਜ ਕੋਲ ਚਲਾ ਗਿਆ ਕਿ ਜੇ ਤੁਹਾਡੇ ਅਫ਼ਸਰ ਕਹਿੰਦੇ ਨੇ ਤਾਂ ਮੈਨੂੰ ਗ੍ਰਿਫ਼ਤਾਰ ਹੀ ਕਰ ਲਓ। ਥਾਣੇਦਾਰ ਹੱਕਾ-ਬੱਕਾ ਰਹਿ ਗਿਆ ਕਿ ਕੀ ਕਹੇ? ਪਰ ਜਦ ਇਹ ਗੱਲ ਸ. ਕਰਤਾਰ ਸਿੰਘ ਨੂੰ ਪਤਾ ਲੱਗੀ ਤਾਂ ਉਹ ਬੜੇ ਪ੍ਰੇਸ਼ਾਨ ਹੋਏ। ਸ. ਖਾਲੜਾ ਦੇ ਬੋਲ ਉਸ ਕਮਰੇ ਵਿੱਚ ਗੂੰਜ ਰਹੇ ਸੀ:

"ਦੱਸੋ, ਮੰਜੇ 'ਤੇ ਪੈ ਕੇ ਜਾਂ ਦੁਰਘਟਨਾ ਵਿੱਚ ਮਰਨ ਵਿੱਚ ਜਾਂ ਆਪਣੇ ਮਕਸਦ ਲਈ ਸ਼ਹੀਦ ਹੋਣ ਵਿੱਚ ਕੋਈ ਫ਼ਰਕ ਹੈ ਕਿ ਨਹੀਂ...?"

ਕਹਿੰਦੇ ਨੇ ਛਿਪਣ ਤੋਂ ਪਹਿਲਾਂ ਸੂਰਜ ਤੇ ਚੰਦ ਇੱਕ ਵਾਰ ਪੂਰਾ ਜ਼ੋਰ ਲਾ ਕੇ ਆਪਣੀ ਹੋਂਦ



ਦਾ ਅਹਿਸਾਸ ਕਰਵਾਉਂਦੇ ਹਨ ਕਿ ਉਹ ਵਕਤੀ ਤੌਰ 'ਤੇ ਹੀ ਜਾ ਰਹੇ ਹਨ ਤੇ ਛੇਤੀ ਪਰਤਣਗੇ। ਸ਼ਾਇਦ ਸ. ਖਾਲੜਾ ਵੀ ਇਸ ਦੁਨੀਆਂ ਦੇ ਜ਼ਾਲਮਾਂ ਨੂੰ ਛਿਪਣ ਤੋਂ ਪਹਿਲਾਂ ਦਾ ਅਹਿਸਾਸ ਕਰਵਾ ਰਹੇ ਸੀ।

## ਸੂਰਜ ਦਾ ਕਤਲ

6 ਸਤੰਬਰ 1995 ਦੇ ਸਵੇਰੇ 9:20 ਮਿੰਟ 'ਤੇ ਕਬੀਰ ਪਾਰਕ ਅੰਮ੍ਰਿਤਸਰ ਤੋਂ ਸ. ਜਸਵੰਤ ਸਿੰਘ ਖਾਲੜਾ ਨੂੰ ਅਗਵਾ ਕਰਨ ਵਾਲੇ ਅਸ਼ੋਕ ਕੁਮਾਰ ਡੀ.ਐੱਸ.ਪੀ., ਸਰਹਾਲੀ ਦੇ ਐੱਸ.ਐੱਚ.ਓ. ਸੁਰਿੰਦਰਪਾਲ ਸਿੰਘ, ਪ੍ਰਿਥੀਪਾਲ ਸਿੰਘ ਹੈੱਡ ਕਾਂਸਟੇਬਲ, ਚੌਕੀ ਮਾਨੋਚਾਹਲ ਨੂੰ ਸ਼ਾਇਦ ਕਦੇ ਅਹਿਸਾਸ ਹੀ ਨਹੀਂ ਹੋਣਾ ਕਿ ਉਹਨਾਂ ਨੇ ਇਤਿਹਾਸ ਦਾ ਕਾਲਾ ਪੰਨਾ ਲਿਖ ਦਿੱਤਾ ਹੈ। ਉਹ ਅਸਮਾਨੀ ਰੰਗ ਦੀ ਅਭਾਗੀ ਵੈਨ ਤਰਨ ਤਾਰਨ ਕੋਲ ਦੇ ਪਿੰਡ ਸੋਹਲ ਦੇ ਸਾਬਕਾ ਫ਼ੌਜੀ ਪਿਆਰਾ ਸਿੰਘ ਦੀ ਪ੍ਰਾਈਵੇਟ ਟੈਕਸੀ ਸੀ, ਜੋ ਕਿ ਝਬਾਲ ਥਾਣੇ ਵਾਲਿਆਂ ਨੇ ਪੁੱਠੇ ਸਿੱਧੇ ਗੁਪਤ ਕਾਰਿਆਂ ਲਈ ਕਬਜ਼ਾਈ ਹੋਈ ਸੀ। ਓਦੋਂ ਟੈਕਸੀ ਸਟੈਂਡਾਂ ਤੋਂ ਇੰਝ ਟੈਕਸੀਆਂ ਵਗਾਰ 'ਤੇ ਲੈਣੀਆਂ ਹਰ ਥਾਣੇ ਦਾ ਦਸਤੂਰ ਸੀ। ਸ. ਖਾਲੜਾ ਨੂੰ ਝਬਾਲ ਥਾਣੇ ਲੈ ਗਏ। ਅਗਲੇ ਚਾਰ ਦਿਨ ਸੰਧੂ ਨੇ ਬੇਦਰਦੀ ਨਾਲ ਤਸੀਹੇ ਦਿੱਤੇ।

ਇੱਕ ਸ਼ਾਮ ਨੂੰ ਥਾਣੇਦਾਰ ਸਤਨਾਮ ਸਿੰਘ ਦੀ ਕਮਾਂਡ ਹੇਠ ਪੁਲੀਸ ਸ. ਖਾਲੜਾ ਨੂੰ ਪ੍ਰਾਈਵੇਟ ਮਰੂਤੀ ਕਾਰ ਵਿੱਚ ਪਾ ਕੇ ਸੰਧੂ ਦੀ ਰਿਹਾਇਸ਼ ਉੱਤੇ ਮਾਨਾਂ ਵਾਲੇ ਲੈ ਕੇ ਗਏ। ਐੱਸ.ਪੀ.ਓ. ਕੁਲਦੀਪ ਸਿੰਘ ਬਚੜਾ ਵੀ ਨਾਲ ਹੀ ਗਿਆ। ਸੰਧੂ ਦੀ ਰਿਹਾਇਸ਼ ਉੱਤੇ ਡੀ.ਜੀ.ਪੀ. 'ਗਿੱਲ' ਤੇ ਹੋਰ ਕਈ ਅਫ਼ਸਰ ਵੀ ਪਹੁੰਚ ਗਏ। ਉਹਨਾਂ ਸਾਰਿਆਂ ਨੇ ਓਥੇ ਸ. ਖਾਲੜਾ ਨੂੰ ਇੰਟੈਰੋਗੇਟ ਕੀਤਾ। ਬੁਰੀ ਹਾਲਤ ਵਿੱਚ ਉਹ ਸ. ਖਾਲੜਾ ਨੂੰ ਵਾਪਸ ਝਬਾਲ ਲੈ ਆਏ। ਤਸੀਹੇ ਲਗਾਤਾਰ ਚੱਲਦੇ ਰਹੇ।

ਅੰਤ ਇੱਕ ਦਿਨ ਉਹਨਾਂ ਸ. ਖਾਲੜਾ ਨੂੰ ਗੋਲੀ ਮਾਰ ਦਿੱਤੀ। ਰਾਤ ਨੂੰ ਹੀ ਗੱਡੀ ਵਿੱਚ ਪਾ ਕੇ ਉਹਨਾਂ ਦੀ ਦੇਹ ਹਰੀਕੇ ਪੱਤਣ ਦਰਿਆ ਵਿੱਚ ਰੋੜ੍ਹ ਦਿੱਤੀ ਗਈ। ਇੰਦਾਂ ਓਸ ਸੂਰਜ ਨੂੰ ਗ੍ਰਹਿਣ ਲੱਗ ਗਿਆ, ਜੋ ਸ. ਜਸਵੰਤ ਸਿੰਘ ਖਾਲੜਾ ਨੇ ਇਨਸਾਫ਼ ਦੀ ਰਾਖੀ ਲਈ ਚੜ੍ਹਾਇਆ ਸੀ।

## ਸੰਧੂ ਦਾ ਕੀ ਬਣਿਆ?

ਐੱਸ.ਐੱਸ.ਪੀ. ਅਜੀਤ ਸਿੰਘ ਸੰਧੂ ਉੱਤੇ ਕਈ ਮੁਕਦਮੇ ਚੱਲ ਰਹੇ ਸਨ। ਇਹਨਾਂ ਵਿੱਚੋਂ ਸ. ਭਗਤ ਸਿੰਘ ਦੇ ਭਤੀਜੇ ਸ. ਕੁਲਜੀਤ ਸਿੰਘ ਢੱਟ ਦੇ ਅਗਵਾ, ਤਸ਼ੱਦਦ ਤੇ ਹਿਰਾਸਤੀ ਮੌਤ ਦੇ ਮੁਕਦਮੇ ਵਿੱਚ ਸੰਧੂ ਨੂੰ ਅੰਮ੍ਰਿਤਸਰ ਜੇਲ੍ਹ ਜਾਣਾ ਪਿਆ। ਦਸੰਬਰ 1996 ਦੇ ਇੱਕ ਦਿਹਾੜੇ ਜੇਲ੍ਹ ਅੰਦਰ ਇੱਕ ਖਾੜਕੂ ਨਿਸ਼ਾਨ ਸਿੰਘ ਕਲਾਨੌਰ ਨੇ ਸੰਧੂ ਨੂੰ ਕੁਟਾਪਾ ਚਾੜ੍ਹ ਦਿੱਤਾ। ਸੰਧੂ ਦੀ ਰਿਹਾਈ ਤਾਂ ਹੋ ਗਈ ਪਰ ਉਹ ਜ਼ਲਾਲਤ ਨਾ ਭੁੱਲ ਸਕਿਆ। ਪਟਿਆਲੇ ਦੀ ਅਦਾਲਤ ਵਿੱਚ ਤਰੀਕਾਂ ਮੌਕੇ ਵੀ ਉਸ ਨੂੰ ਜ਼ਲੀਲ ਹੋਣਾ ਪੈਂਦਾ। ਇਸੇ ਮਾਹੌਲ ਵਿੱਚ ਉਹ ਨਿੱਘਰਦਾ ਗਿਆ ਤੇ ਅੰਤ 24 ਮਈ 1997 ਨੂੰ ਇਹ ਗੱਲ ਉੱਡ ਗਈ ਕਿ ਸੰਧੂ ਨੇ ਚੰਡੀਗੜ੍ਹ ਕੋਲ ਰੇਲਵੇ ਟਰੈਕ 'ਤੇ ਆਤਮ ਹੱਤਿਆ ਕਰ ਲਈ। ਲਾਸ਼ ਕੋਲੋਂ ਇੱਕ ਕਾਗਜ਼ੀ ਨੋਟ ਮਿਲਿਆ- "ਜ਼ਲੀਲ ਹੋਣ ਨਾਲੋਂ

ਮੌਤ ਚੰਗੀ...।"

ਪਰ ਅੱਜ ਤਕ ਕਿਸੇ ਨਾ ਕਿਸੇ ਰੂਪ ਵਿੱਚ ਇਹ ਚਰਚਾ ਜਾਰੀ ਹੈ ਕਿ ਸੰਧੂ ਦੀ ਆਤਮ ਹੱਤਿਆ ਦਾ ਡਰਾਮਾ ਕੀਤਾ ਗਿਆ ਸੀ ਤੇ ਉਸ ਨੂੰ ਕਿੱਧਰੇ ਸੁਰੱਖਿਅਤ ਬਾਹਰਲੇ ਮੁਲਕ ਵਿੱਚ ਭੇਜ ਦਿੱਤਾ ਗਿਆ ਹੈ। ਅਸਲੀਅਤ ਤਾਂ ਪਤਾ ਨਹੀਂ ਪਰ ਜਾਪਦਾ ਇਹੀ ਹੈ ਕਿ ਸੰਧੂ ਨੇ ਆਪਣੇ ਹੀ ਪਾਪਾਂ ਦੇ ਬੋਝ ਹੇਠ ਦੱਬ ਕੇ ਆਤਮ ਹੱਤਿਆ ਕਰ ਲਈ।

## ਸ. ਖਾਲੜਾ ਦੇ ਕਤਲ ਦਾ ਭੇਤ ਖੁੱਲ੍ਹਿਆ

ਸ. ਜਸਵੰਤ ਸਿੰਘ ਖਾਲੜਾ ਦੇ ਗਾਇਬ ਹੋਣ ਮਗਰੋਂ ਬੀਬੀ ਪਰਮਜੀਤ ਕੌਰ ਨੇ ਆਪਣੇ ਪਤੀ ਵਾਲਾ ਝੰਡਾ ਫੜ ਲਿਆ। ਉਹ ਲਗਾਤਾਰ ਕਨੂੰਨੀ ਲੜਾਈ ਲੜਦੀ ਰਹੀ। ਉਸ ਨੇ ਆਪਣੇ ਪਤੀ ਸ. ਖਾਲੜਾ ਦੇ ਕੇਸ ਦੇ ਨਾਲ-ਨਾਲ ਲਾਵਾਰਸ ਲਾਸ਼ਾਂ ਦੇ ਕੇਸ ਦੀ ਵੀ ਪੈਰਵਾਈ ਕੀਤੀ। ਉਸ ਨੂੰ ਦੋਹਾਂ ਹੀ ਕੇਸਾਂ ਵਿੱਚ ਕਾਮਯਾਬੀ ਮਿਲੀ।

ਜਦੋਂ ਸੰਧੂ ਦੀ ਮੌਤ ਮਗਰੋਂ ਉਸ ਦੀ ਦਹਿਸ਼ਤ ਘਟ ਗਈ ਤਾਂ ਸਮਾਂ ਬੀਤਣ ਨਾਲ ਮਾਹੌਲ ਖੁੱਲ੍ਹ ਗਿਆ ਤਾਂ ਇੱਕ ਦਿਨ ਐੱਸ.ਪੀ.ਓ. ਕੁਲਦੀਪ ਸਿੰਘ ਬਚੜਾ ਨੇ ਵੀ ਮੂੰਹ ਖੋਲ੍ਹ ਦਿੱਤਾ। ਉਹ ਸ. ਖਾਲੜਾ ਨਾਲ ਹੋਏ ਅੱਤਿਆਚਾਰ ਦਾ ਚਸ਼ਮਦੀਦ ਗਵਾਹ ਸੀ। ਉਸ ਨੇ ਮੀਡੀਆ ਤੇ ਸੀ.ਬੀ.ਆਈ. ਸਾਮ੍ਹਣੇ ਸ. ਖਾਲੜਾ ਦੇ ਕਤਲ ਦੀ ਸਾਰੀ ਕਹਾਣੀ ਬਿਆਨ ਕਰ ਦਿੱਤੀ। ਭਾਵੇਂ ਉਸ ਨੂੰ ਥਿੜਕਾਉਣ ਦੇ ਕਈ ਯਤਨ ਹੋਏ, ਪਰ ਉਹ ਅਡੋਲ ਰਿਹਾ। ਪੁਲੀਸ ਨੇ ਸ. ਖਾਲੜਾ ਕੇਸ ਦੇ ਸਾਰੇ ਗਵਾਹਾਂ ਨੂੰ ਡਰਾਉਣ ਧਮਕਾਉਣ ਦੀ ਬੇਹੱਦ ਕੋਸ਼ਿਸ਼ ਕੀਤੀ। ਪੁਲੀਸ ਦੇ ਹੋਛੇ ਹਥਕੰਡਿਆਂ ਦੀ ਚਰਚਾ ਹੁੰਦੀ ਰਹੀ, ਪਰ ਪੁਲੀਸ ਪਿੱਛੇ ਨਾ ਹਟੀ। ਸ. ਖਾਲੜਾ ਦੇ ਕਤਲ ਦਾ 9 ਪੁਲੀਸ ਅਧਿਕਾਰੀਆਂ ਖ਼ਿਲਾਫ਼ ਕੇਸ ਚਲਿਆ। ਇਹਨਾਂ ਵਿੱਚੋਂ ਐੱਸ.ਐੱਸ.ਪੀ. ਸੰਧੂ ਅਤੇ ਡੀ.ਐੱਸ.ਪੀ. ਅਸ਼ੋਕ ਕੁਮਾਰ ਤਾਂ ਮੁਕਦਮੇ ਦੀ ਸੁਣਵਾਈ ਦੌਰਾਨ ਹੀ ਮਰ ਗਏ। ਸੈਸ਼ਨ ਕੋਰਟ ਨੇ 7 ਦੋਸ਼ੀਆਂ ਵਿੱਚੋਂ 6 ਨੂੰ ਸਜ਼ਾ ਸੁਣਾਈ। ਹਾਈਕੋਰਟ ਨੇ 5 ਦੋਸ਼ੀਆਂ ਡੀ.ਐੱਸ.ਪੀ. ਜਸਪਾਲ ਸਿੰਘ, ਸਬ ਇੰਸਪੈਕਟਰ ਸੁਰਿੰਦਰਪਾਲ ਸਿੰਘ, ਸਬ ਇੰਸਪੈਕਟਰ ਸਤਨਾਮ ਸਿੰਘ, ਸਬ ਇੰਸਪੈਕਟਰ ਜਸਬੀਰ ਸਿੰਘ ਅਤੇ ਹੈੱਡ ਕਾਂਸਟੇਬਲ ਪ੍ਰਿਥੀਪਾਲ ਸਿੰਘ ਨੂੰ ਉਮਰ ਕੈਦ ਕੀਤੀ ਤੇ ਇੱਕ ਦੋਸ਼ੀ ਬਰੀ ਕਰ ਦਿੱਤਾ। ਹੁਣ ਇਹ ਸਾਰੇ ਦੋਸ਼ੀ ਜੇਲ੍ਹ ਦੀਆਂ ਸਲਾਖਾਂ ਪਿੱਛੇ ਹਨ।

## ਲਾਵਾਰਸ ਲਾਸ਼ਾਂ ਦਾ ਕੇਸ

16 ਜਨਵਰੀ 1995 ਨੂੰ ਸੁਪਰੀਮ ਕੋਰਟ ਨੇ ਪੱਟੀ, ਤਰਨ ਤਾਰਨ ਤੇ ਦੁਰਗਿਆਣਾ ਮੰਦਰ ਤਿੰਨ ਸ਼ਮਸ਼ਾਨਘਾਟਾਂ ਦੀ ਪੜਤਾਲ ਕਰਨ ਦੇ ਹੁਕਮ ਸੀ.ਬੀ.ਆਈ. ਨੂੰ ਕੀਤਾ, ਪਰ ਸ. ਖਾਲੜਾ ਵੱਲੋਂ ਦਾਅਵਾ ਕੀਤੇ ਲਾਵਾਰਸ ਲਾਸ਼ਾਂ ਦੇ ਅੰਕੜੇ ਵਿੱਚ ਸੀ.ਬੀ.ਆਈ. ਨੇ ਸਿਰਫ਼ 2097 ਲਾਸ਼ਾਂ ਹੀ ਮੰਨੀਆਂ। ਇਹਨਾਂ ਵਿੱਚ 585 ਦੀ ਪੂਰੀ ਪਛਾਣ, 274 ਦੀ ਅਧੂਰੀ ਅਤੇ 1238 ਲਾਸ਼ਾਂ ਦੀ ਕੋਈ ਪਛਾਣ ਨਾ ਹੋਣ ਦੀ ਗੱਲ ਕੀਤੀ ਗਈ। ਸੁਪਰੀਮ ਕੋਰਟ ਨੇ ਇਹ ਮਾਮਲਾ ਕੌਮੀ ਮਨੁੱਖੀ ਅਧਿਕਾਰ ਕਮਿਸ਼ਨ ਨੂੰ ਸੌਂਪ ਦਿੱਤਾ। ਜਿੱਥੋਂ 1513 ਲਾਸ਼ਾਂ ਦੀ ਪਛਾਣ ਕਰ ਕੇ ਪੌਣੇ ਦੋ ਲੱਖ ਅਤੇ ਢਾਈ ਲੱਖ (1.75 ਲੱਖ ਤੇ 2.50 ਲੱਖ) ਮੁਆਵਜ਼ਾ ਐਲਾਨਿਆ। ਇਹ ਕਮਿਸ਼ਨ ਬਾਕੀ 546 ਲਾਸ਼ਾਂ ਬਾਰੇ ਕੁਝ ਨਾ ਕਰ ਸਕਿਆ। ਪਰ ਮਨੁੱਖੀ ਅਧਿਕਾਰਾਂ ਲਈ ਅਜੇ ਜੰਗ



ਜਾਰੀ ਹੈ।

## 'ਗਿੱਲ' ਬਚ ਗਿਆ

ਭਾਰਤੀ ਸੁਪਰੀਮ ਕੋਰਟ ਨੇ 16 ਨਵੰਬਰ 1991 ਨੂੰ ਇੰਝ ਟਿੱਪਣੀ ਕੀਤੀ ਸੀ:

"ਕੇ.ਪੀ.ਐੱਸ. 'ਗਿੱਲ' ਦੀ ਅਗਵਾਈ ਵਿੱਚ ਪੰਜਾਬ ਪੁਲੀਸ ਗੁੰਮਰਾਹ, ਤਾਨਾਸ਼ਾਹ ਤੇ ਬੇਲਗਾਮ ਪੁਲੀਸ ਫ਼ੋਰਸ ਹੈ....।" ਭਾਵੇਂ ਖਾਲੜਾ ਕੇਸ ਵਿੱਚ ਡੀ.ਜੀ.ਪੀ. 'ਗਿੱਲ' ਦੀ ਸਿੱਧੀ ਦਖ਼ਲਅੰਦਾਜ਼ੀ ਦੀ ਠੋਸ ਗਵਾਹੀ ਸੀ, ਪਰ ਫੇਰ ਵੀ ਉਹ ਕਨੂੰਨੀ ਪੰਜੇ ਤੋਂ ਬਚ ਹੀ ਗਿਆ।

* * * * *

# “ਮੇਰੀ ਮੌਤ ਲਈ ਕੇ.ਪੀ.ਐੱਸ. 'ਗਿੱਲ' ਤੇ ਬੇਅੰਤ ਸਿੰਘ ਜ਼ਿੰਮੇਵਾਰ” : ਖਾਲੜਾ

ਜਸਵੰਤ ਸਿੰਘ ਖਾਲੜਾ ਨੂੰ ਜਦੋਂ 6 ਸਤੰਬਰ 1995 ਨੂੰ ਘਰੋਂ ਚੁੱਕਿਆ ਗਿਆ ਸੀ ਤਾਂ ਪੰਜਾਬ ਅੰਦਰ ਕੰਮ ਕਰਦੀਆਂ ਲਗਭਗ ਸਾਰੀਆਂ ਹੀ ਮਨੁੱਖੀ ਅਧਿਕਾਰ ਜਥੇਬੰਦੀਆਂ ਨੇ ਇਹ ਸ਼ੱਕ ਜ਼ਾਹਰ ਕੀਤਾ ਸੀ ਕਿ ਸ. ਖਾਲੜੇ ਨੂੰ ਕੇ.ਪੀ.ਐੱਸ. 'ਗਿੱਲ' ਦੀ ਪੁਲੀਸ ਨੇ ਚੁੱਕਿਆ ਹੈ। ਦੂਸਰੇ ਦਿਨ ਹੀ ਇਸ ਕਿਸਮ ਦੇ ਬਿਆਨ ਅਖ਼ਬਾਰਾਂ ਵਿੱਚ ਛਪ ਗਏ ਸਨ, ਜਿਨ੍ਹਾਂ 'ਚ ਇਸ ਦੀ ਸਪਸ਼ਟ ਤੌਰ 'ਤੇ ਨਿਸ਼ਾਨਦੇਹੀ ਕੀਤੀ ਗਈ ਸੀ। ਇਸ ਨਿਸ਼ਾਨਦੇਹੀ ਦਾ ਠੋਸ ਆਧਾਰ ਸੀ ਕਿਉਂਕਿ ਸ. ਜਸਵੰਤ ਸਿੰਘ ਖਾਲੜਾ ਨੇ 23 ਫਰਵਰੀ 1995 ਨੂੰ ਜਾਰੀ ਕੀਤੇ ਗਏ ਆਪਣੇ ਬਿਆਨ ਵਿੱਚ ਸਾਫ਼ ਐਲਾਨ ਕੀਤਾ ਸੀ ਕਿ “ਜੇਕਰ ਪੰਜਾਬ ਸਰਕਾਰ ਤੇ ਪੁਲੀਸ ਇਹ ਸਮਝਦੀ ਹੈ ਕਿ ਮੈਨੂੰ ਖ਼ਤਮ ਕਰ ਕੇ 25 ਹਜ਼ਾਰ ਲਾਵਾਰਿਸ ਲਾਸ਼ਾਂ ਦੇ ਮਾਮਲੇ ਨੂੰ ਖੁਰਦ-ਬੁਰਦ ਕੀਤਾ ਜਾ ਸਕਦਾ ਹੈ ਤਾਂ ਇਹ ਉਸ ਦੀ ਗ਼ਲਤਫਹਿਮੀ ਹੈ ਕਿਉਂਕਿ ਇਸ ਸੰਬੰਧੀ ਤੱਥ ਦੁਨੀਆਂ ਪੱਧਰ ਦੇ ਮਨੁੱਖੀ ਅਧਿਕਾਰ ਸੰਗਠਨਾਂ ਤਕ ਪੁਹੰਚ ਚੁੱਕੇ ਹਨ।”

ਇਸੇ ਬਿਆਨ 'ਚ ਸ. ਖਾਲੜਾ ਨੇ ਇਹ ਇੰਕਸ਼ਾਫ ਵੀ ਕੀਤਾ ਸੀ, “ਕਾਂਗਰਸ ਪਾਰਟੀ ਦੇ ਇੱਕ ਜ਼ਿੰਮੇਵਾਰ ਐੱਮ.ਐੱਲ.ਏ. ਨੇ 2 ਦਿਨ ਪਹਿਲਾਂ ਮੈਨੂੰ ਜਾਤੀ ਤੌਰ 'ਤੇ ਮਿਲ ਕੇ ਦੱਸਿਆ ਹੈ ਕਿ ਪੁਲੀਸ ਅਧਿਕਾਰੀ ਇਸ ਮਾਮਲੇ ਦੇ ਖੁੱਲ੍ਹਣ ਤੋਂ ਬਹੁਤ ਖਫ਼ਾ ਹੋਏ ਪਏ ਹਨ ਅਤੇ ਉਹਨਾਂ ਨੇ ਫ਼ੈਸਲਾ ਕੀਤਾ ਹੈ ਕਿ ਜੇਕਰ ਇਹ ਪੜਤਾਲ ਅੱਗੇ ਵਧਦੀ ਹੈ ਤਾਂ ਹਰ ਹਾਲਤ ਵਿੱਚ ਉਹ ਜਸਵੰਤ ਸਿੰਘ ਖਾਲੜਾ ਦੀ ਲਾਸ਼ ਨੂੰ ਖੁਰਦ ਬੁਰਦ ਕਰਨਗੇ ਅਤੇ ਜਿੱਥੇ 25 ਹਜ਼ਾਰ ਲਾਸ਼ਾਂ ਦੀ ਜਾਂਚ ਹੋਵੇਗੀ, ਉਥੇ ਇੱਕ ਹੋਰ ਵੀ ਝੱਲ ਲੈਣਗੇ। ਐੱਮ.ਐੱਲ/ਏ. ਜਿਸ ਦਾ ਅਜੇ ਮੈਂ ਨਾਂ ਦੱਸਣਾ ਠੀਕ ਨਹੀਂ ਸਮਝਦਾ, ਨੇ ਮੈਨੂੰ ਇਹ ਵੀ ਦੱਸਿਆ ਹੈ ਕਿ ਇਸ ਕੰਮ ਦੀ ਉਹਨਾਂ ਨੇ ਸਾਰੀ ਕਾਂਗਰਸ ਸਰਕਾਰ ਤੋਂ ਇਜਾਜ਼ਤ ਵੀ ਲੈ ਲਈ ਹੈ।”

ਇਹ ਜੋ ਸ਼ੰਕਾ ਸੀ, ਉਹ ਸੱਚ ਸਾਬਤ ਹੋ ਚੁੱਕਾ ਹੈ। ਪਰ ਸ. ਖਾਲੜਾ ਨੇ ਆਪਣੀ ਜ਼ਿੰਦਗੀ ਦੀ ਭੀਖ ਮੰਗਣ ਦੀ ਬਜਾਏ ਦ੍ਰਿੜ੍ਹਤਾ ਨਾਲ ਐਲਾਨਿਆ ਸੀ, “ਮੈਂ ਆਪਣੀ ਜ਼ਿੰਦਗੀ ਦੀ ਰਾਖੀ ਲਈ ਕਿਸੇ ਅਦਾਲਤ ਵਿੱਚ ਜਾਣ ਦੀ ਥਾਂ ਅਕਾਲ ਪੁਰਖ ਦੇ ਚਰਨਾਂ ਵਿੱਚ ਅਤੇ ਲੋਕਾਂ ਦੀਆਂ ਬਰੂਹਾਂ ਵਿੱਚ ਜਾਣ ਨੂੰ ਤਰਜੀਹ ਦੇਵਾਂਗਾ ਅਤੇ ਸਭ ਜਮਹੂਰੀਅਤ-ਪਸੰਦ ਲੋਕਾਂ ਨੂੰ ਅਪੀਲ ਕਰਦਾ ਹਾਂ ਕਿ ਜੇਕਰ ਮੈਨੂੰ ਖ਼ਤਮ ਕੀਤਾ ਗਿਆ ਤਾਂ ਕਿਸੇ ਪੁਲੀਸ ਕੈਟ ਜਾਂ ਥਾਣੇਦਾਰ ਨੂੰ ਦੋਸ਼ੀ ਨਾ ਠਹਿਰਾਇਆ ਜਾਵੇ ਬਲਕਿ ਮੁੱਖ ਮੰਤਰੀ ਬੇਅੰਤ ਸਿੰਘ ਤੇ ਪੁਲੀਸ ਮੁਖੀ ਕੇ.ਪੀ.ਐੱਸ.



ਗਿੱਲ' ਨੂੰ ਇਸ ਦਾ ਜ਼ਿੰਮੇਵਾਰ ਠਹਿਰਾਇਆ ਜਾਵੇ।”

ਸ. ਖਾਲੜਾ ਦੀ ਇਹ ਭਵਿੱਖਬਾਣੀ ਇਨ-ਬਿੰਨ ਸੱਚ ਸਾਬਤ ਹੋਈ। ਬੇਅੰਤ ਸਿੰਘ ਦੇ ਬੰਬ ਧਮਾਕੇ 'ਚ ਉੱਡਣ ਦੀ ਘਟਨਾ ਦੀ ਆੜ 'ਚ ਸ. ਜਸਵੰਤ ਸਿੰਘ ਖਾਲੜਾ ਨੂੰ ਘਰੋਂ ਚੁੱਕ ਲਿਆ ਗਿਆ ਤੇ ਪੂਰੀ ਕਾਇਰਤਾ ਨਾਲ ਉਸ ਦਰਵੇਸ਼ ਨੂੰ ਕੋਹ-ਕੋਹ ਕੇ ਸਿਰਫ਼ ਇਸ ਲਈ ਕਤਲ ਕਰ ਦਿੱਤਾ ਗਿਆ ਕਿ ਉਸ ਨੇ ਇਸ ਹਕੂਮਤ ਤੇ ਖਾਸ ਕਰਕੇ ਪੰਜਾਬ ਪੁਲੀਸ ਦੇ ਜਬਰ ਦਾ ਪਰਦਾਫਾਸ਼ ਕੀਤਾ ਸੀ। ਪੰਜਾਬ ਵਿੱਚ 'ਮਨੁੱਖੀ ਅਧਿਕਾਰਾਂ ਦੇ ਚੈਂਪੀਅਨ' ਰਹੇ ਸ. ਜਸਵੰਤ ਸਿੰਘ ਖਾਲੜਾ ਦੀ ਪੁਲੀਸ ਦੀ ਗੈਰ-ਕਨੂੰਨੀ ਹਿਰਾਸਤ 'ਚ ਹੋਈ ਹਲਾਕਤ ਦੇ ਚਸ਼ਮਦੀਦ ਕੁਲਦੀਪ ਸਿੰਘ, ਜਿਸ ਦੇ ਜ਼ਿੰਮੇ ਉਸ ਦੇ ਸੰਬੰਧਤ ਅਫ਼ਸਰ ਵੱਲੋਂ ਸ. ਖਾਲੜਾ ਨੂੰ ਰੋਟੀ-ਪਾਣੀ ਦੇਣ ਅਤੇ ਟੱਟੀ-ਪਿਸ਼ਾਬ ਕਰਾਉਣ ਦਾ ਕੰਮ ਸੌਂਪਿਆ ਗਿਆ ਸੀ, ਨੇ ਦੱਸਿਆ ਹੈ ਕਿ 1994 ਵਿੱਚ ਉਸ ਨੇ ਐੱਸ.ਪੀ.ਓ. ਵਜੋਂ ਆਪਣੀ ਨੌਕਰੀ ਥਾਣਾ ਸਦਰ ਰੋਪੜ ਵਿਖੇ, ਥਾਣਾ ਸਦਰ ਦੇ ਐੱਸ.ਐੱਚ.ਓ. ਸਤਨਾਮ ਸਿੰਘ ਦੇ ਗੰਨਮੈਨ ਵਜੋਂ ਸ਼ੁਰੂ ਕੀਤੀ ਸੀ, ਓਥੋਂ ਉਸ ਨੂੰ ਚਮਕੌਰ ਸਾਹਿਬ ਵਿਖੇ ਬਦਲ ਦਿੱਤਾ ਗਿਆ। ਜਦੋਂ ਅਜੀਤ ਸਿੰਘ ਸੰਧੂ ਐੱਸ.ਐੱਸ.ਪੀ. ਰੋਪੜ ਤੋਂ ਬਦਲ ਕੇ ਮੁੜ ਐੱਸ.ਐੱਸ.ਪੀ. ਤਰਨ ਤਾਰਨ ਆਣ ਲੱਗੇ ਤਾਂ ਉਹਨਾਂ ਨੇ ਉਸ ਨੂੰ ਆਪਣੇ ਨਾਲ ਹੀ ਲਿਆ ਕੇ ਐੱਸ.ਪੀ.ਓ. ਲਾ ਦਿੱਤਾ ਅਤੇ ਉਸ ਦੀ ਤਾਇਨਾਤੀ ਥਾਣਾ ਝਬਾਲ ਦੇ ਐੱਸ.ਐੱਚ.ਓ. ਸਤਨਾਮ ਸਿੰਘ (ਜੋ ਅਜੀਤ ਸੰਧੂ ਦੇ ਨਾਲ ਹੀ ਉਹਨਾਂ ਦੀ ਟੀਮ ਦੇ ਮੈਂਬਰ ਵਜੋਂ ਰੋਪੜ ਪੁਲੀਸ ਜ਼ਿਲ੍ਹੇ 'ਚੋਂ ਬਦਲ ਕੇ ਆਇਆ ਸੀ) ਦੇ ਅੰਗ-ਰੱਖਿਅਕ ਵਜੋਂ ਕਰ ਦਿੱਤੀ। ਕੁਲਦੀਪ ਸਿੰਘ ਨੇ ਦੱਸਿਆ ਹੈ ਕਿ ਇਹ ਅਕਤੂਬਰ 1995 ਦੀ ਗੱਲ ਹੈ ਕਿ ਡਿਊਟੀ ਸੰਭਾਲਣ ਦੇ ਤੀਜੇ ਚੌਥੇ ਦਿਨ ਹੀ ਤਤਕਾਲੀ ਐੱਸ.ਐੱਚ.ਓ. ਝਬਾਲ ਸਤਨਾਮ ਸਿੰਘ (ਜੋ ਹੁਣ ਨਕੋਦਰ ਹੈ) ਨੇ ਉਸ ਨੂੰ ਕੋਲ ਬੁਲਾ ਕੇ ਕਿਹਾ ਕਿ ਉਸ ਨੇ ਥਾਣੇ ਦੀ ਹਦੂਦ ਤੋਂ ਬਾਹਰ ਪੈਂਦੀ ਇੱਕ ਹਨੇਰੀ ਕੋਠੜੀ 'ਚ ਬੰਦ ਇੱਕ ਐਸੇ ਬੰਦੇ ਨੂੰ ਰੋਟੀ-ਪਾਣੀ ਦੇਣ ਦੀ ਡਿਊਟੀ ਕਰਨੀ ਹੈ, ਜਿਸ ਬਾਰੇ ਉਸ ਨੇ ਭੇਦ ਇਸ ਤਰ੍ਹਾਂ ਗੁਪਤ ਰੱਖਣਾ ਹੈ ਕਿ ਕੰਧਾਂ ਨੂੰ ਵੀ ਇਸ ਦੀ ਭਿਣਕ ਨਹੀਂ ਪੈਣੀ ਚਾਹੀਦੀ। ਐੱਸ.ਪੀ.ਓ. ਕੁਲਦੀਪ ਦੇ ਦੱਸਣ ਅਨੁਸਾਰ ਆਪਣੇ ਸੰਬੰਧਤ ਪੁਲੀਸ ਅਫ਼ਸਰ ਦੀ ਹਦਾਇਤ ਅਨੁਸਾਰ ਜਦੋਂ ਉਕਤ ਹਨੇਰ ਕੋਠੜੀ 'ਚ ਬੰਦ ਅਜਨਬੀ ਨੂੰ ਰੋਟੀ ਪਾਣੀ ਦੇਣ ਲਈ ਆਪਣੇ ਅਫ਼ਸਰ ਕੋਲੋਂ ਚਾਬੀ ਲੈ ਕੇ ...ਉਸ ਨੇ ਕੋਠੜੀ ਨੂੰ ਵੱਜਾ ਜਿੰਦਰਾ ਖੋਲ੍ਹਿਆ ਤਾਂ ਅੰਦਰ ਗੁਲਾਬੀ ਕੁੜਤੇ ਪਜਾਮੇ 'ਚ ਭੁੰਞੇ ਅਧਮੋਇਆਂ ਵਾਂਗ ਲੇਟੇ ਇਸ ਵਿਅਕਤੀ ਨੇ ਉਸ ਵੱਲੋਂ ਪੁੱਛੇ ਪ੍ਰਸ਼ਨਾਂ ਦੇ ਜੁਆਬ ਵਿੱਚ ਆਪਣਾ ਨਾਂ ਜਸਵੰਤ ਸਿੰਘ, ਪਿੰਡ ਖਾਲੜਾ ਅਤੇ ਆਪਣੇ ਆਪ ਨੂੰ ਸ਼੍ਰੋਮਣੀ ਅਕਾਲੀ ਦਲ (ਬਾਦਲ) ਦੇ ਮਨੁੱਖੀ ਅਧਿਕਾਰ ਵਿੰਗ ਦਾ ਜਨਰਲ ਸਕੱਤਰ ਦੱਸਿਆ। ਉਕਤ ਐੱਸ.ਪੀ.ਓ. ਨੇ ਦੱਸਿਆ ਕਿ ਉਸ ਵੱਲੋਂ ਸ੍ਰੀ ਖਾਲੜਾ ਨੂੰ ਰੋਟੀ ਪਾਣੀ ਦੇਣ ਅਤੇ ਹਾਜਤ ਸਮੇਂ ਉਸ ਨੂੰ ਟੱਟੀ-ਪਿਸ਼ਾਬ ਕਰਾਉਣ ਆਦਿ ਦਾ ਸਿਲਸਿਲਾ ਇਸੇ ਤਰ੍ਹਾਂ ਤਿੰਨ-ਚਾਰ ਦਿਨ ਹੋਰ ਚਲਦਾ ਰਿਹਾ ਕਿ ਇੱਕ ਦਿਨ ਸ਼ਾਮੀਂ 7 ਵਜੇ ਇੱਕ ਮਰੂਤੀ ਕਾਰ ਝਬਾਲ ਥਾਣੇ ਵਿੱਚ ਆ ਕੇ ਰੁਕੀ, ਜਿਸ ਵਿੱਚੋਂ ਉਸ ਵੇਲੇ ਦੇ ਐੱਸ.ਐੱਸ.ਪੀ. ਤਰਨ ਤਾਰਨ ਅਜੀਤ ਸਿੰਘ ਸੰਧੂ, ਉਸ ਵੇਲੇ ਦੇ ਡੀ.ਐੱਸ.ਪੀ. ਜਸਪਾਲ ਸਿੰਘ ਅਤੇ ਉਹਨਾਂ ਦੇ ਗੰਨਮੈਨ ਅਰਵਿੰਦਰ ਸਿੰਘ ਹੇਠਾਂ ਉੱਤਰੇ। ਉਸ ਨੇ ਅੱਗੇ ਦੱਸਿਆ ਕਿ ਇਸ ਦੇ ਮਗਰੇ ਹੀ ਇੱਕ ਹੋਰ ਮਰੂਤੀ ਕਾਰ ਥਾਣੇ ਪੁੱਜੀ, ਜਿਸ ਵਿੱਚ

ਤਤਕਾਲੀ ਐੱਸ.ਐੱਚ.ਓ. ਸਰਹਾਲੀ ਸੁਰਿੰਦਰਪਾਲ ਸਿੰਘ, ਐੱਸ.ਐੱਚ.ਓ. ਮਾਨੋਚਾਹਲ, ਜਸਬੀਰ ਸਿੰਘ ਅਤੇ ਹੌਲਦਾਰ ਪ੍ਰਿਥੀਪਾਲ ਸਿੰਘ ਬਾਹਰ ਨਿਕਲੇ। ਕੁਲਦੀਪ ਸਿੰਘ ਨੇ ਦੱਸਿਆ ਕਿ ਇਸ ਪਿਛੋਂ ਐੱਸ.ਐੱਚ.ਓ. ਸਰਹਾਲੀ ਸੁਰਿੰਦਰਪਾਲ ਸਿੰਘ ਜੋ ਕਿ ਹਾਲ ਹੀ ਵਿੱਚ ਮਹਿਲ ਕਲਾਂ (ਪੁਲੀਸ ਜ਼ਿਲ੍ਹਾ ਬਰਨਾਲਾ) ਵਿਖੇ ਤਾਇਨਾਤੀ ਸਮੇਂ ਕਿਸੇ ਕੇਸ ਵਿੱਚ ਮੁਅਤਲ ਹੋਏ ਹਨ, ਨੇ ਉਸ ਨੂੰ ਕੋਠੜੀ ਦੀ ਚਾਬੀ ਲੈ ਕੇ ਆਉਣ ਲਈ ਕਿਹਾ। ਉਸ ਨੇ ਦੱਸਿਆ ਕਿ ਉਸ ਉਪਰੰਤ ਸ੍ਰੀ ਸੰਧੂ ਸਮੇਤ ਇਹ ਸਾਰੇ ਅਫ਼ਸਰ ਅਤੇ ਪੁਲੀਸ ਕਰਮੀ ਉਸ ਕੋਠੜੀ ਵਿੱਚ ਵੜ ਗਏ। ਐੱਸ.ਪੀ.ਓ. ਕੁਲਦੀਪ ਸਿੰਘ ਦੇ ਦੱਸਣ ਅਨੁਸਾਰ ਇਸ ਪਿਛੋਂ ਅਜੀਤ ਸਿੰਘ ਨੇ ਇਹ ਕਹਿੰਦਿਆਂ ਕਿ "ਤੂੰ ਸਾਡੇ ਖਿਲਾਫ਼ ਬੜੇ 'ਐਫੀਡੇਵਿਟ' ਇਕੱਠੇ ਕਰਦਾ ਫਿਰਦਾ ਹੈਂ, ਤੈਨੂੰ ਸੈਆਂ ਵੇਰ ਵਰਜਿਆ ਹੈ ਪਰ ਤੂੰ ਫਿਰ ਵੀ ਬੰਦੇ ਦਾ ਪੁੱਤ ਨਹੀਂ ਬਣਿਆ" ਤੇ ਉਹ ਨੇ ਪੁਲੀਸ ਕਰਮੀਆਂ ਨੂੰ ਸ. ਖਾਲੜਾ ਦੇ ਦੋਵੇਂ ਹੱਥ ਪਿਛੇ ਬੰਨ੍ਹ ਕੇ ਉਸ ਨੂੰ ਅਲਫ਼ ਨੰਗਾ ਕਰ ਕੇ ਲਟਕਾਉਣ ਦਾ ਹੁਕਮ ਦਿੰਦਿਆਂ, ਖਾਲੜਾ ਦੇ ਸਿਰ ਦੇ ਵਾਲਾਂ ਨੂੰ ਫੜ ਕੇ ਕਮਰੇ 'ਚ ਘਸੀਟਣਾ ਸ਼ੁਰੂ ਕਰ ਦਿੱਤਾ। ਕੁਲਦੀਪ ਸਿੰਘ ਅਨੁਸਾਰ ਇਸ ਮੌਕੇ ਪੁਲੀਸ ਮਾਰ ਨਾਲ ਤੜਫਦਿਆਂ ਸ. ਖਾਲੜਾ ਦੇ ਪੱਟਾਂ 'ਤੇ ਕੋਈ ਅੱਧਾ ਘੰਟਾ ਲੂਣ ਘੋਟਣਾ ਫੇਰਨ ਦੀ ਜ਼ਹਿਮਤ ਦੇਣੀ ਵੀ ਸੰਧੂ ਨੇ ਕਿਸੇ ਹੋਰ ਨੂੰ ਗਵਾਰਾ ਨਾ ਸਮਝੀ ਅਤੇ ਉਹ ਖੁਦ ਸ੍ਰੀ ਖਾਲੜਾ ਦੇ ਪੱਟਾਂ 'ਤੇ ਲੂਣ ਘੋਟਣਾ ਫੇਰਨ ਲਈ ਚੜ੍ਹੇ ਰਹੇ। ਉਸ ਨੇ ਦੱਸਿਆ ਕਿ ਅੱਧੇ ਘੰਟੇ ਦੇ ਇਸ ਘੋਰ ਤਸ਼ੱਦਦ ਪਿਛੋਂ ਸ. ਖਾਲੜਾ ਨੂੰ ਨੀਮ ਬੇਹੋਸ਼ੀ ਦੀ ਹਾਲਤ 'ਚ ਲੀੜੇ ਪਾ ਕੇ ਬਿਠਾ ਦਿੱਤਾ ਅਤੇ ਉਸ ਨੂੰ ਕੋਸਾ ਪਾਣੀ ਪਿਆਉਣ ਪਿਛੋਂ ਰਾਤੀਂ 9 ਵਜੇ ਦੇ ਕਰੀਬ ਸ੍ਰੀ ਸੰਧੂ ਸਮੇਤ ਸਾਰੇ ਪੁਲੀਸ ਕਰਮੀ ਚਲੇ ਗਏ। ਐੱਸ.ਪੀ.ਓ. ਕੁਲਦੀਪ ਸਿੰਘ ਨੇ ਇਹ ਅਹਿਮ ਇੰਕਸ਼ਾਫ ਕੀਤਾ ਕਿ ਸ. ਖਾਲੜਾ ਨੂੰ 27-28 ਅਕਤੂਬਰ ਦੇ ਆਸ-ਪਾਸ ਗੋਲੀ ਨਾਲ ਹਲਾਕ ਕਰਨ ਅਤੇ ਇਸ ਪਿਛੋਂ ਹਰੀਕੇ ਪੱਤਣ ਦਰਿਆ 'ਚ ਰੋੜ੍ਹਨ ਤੋਂ ਚੰਦ ਦਿਨ ਪਹਿਲਾਂ ਸ. ਖਾਲੜਾ ਨੂੰ ਇੱਕ ਰਾਤ ਪਿੰਡ ਮਾਨਾਂਵਾਲਾ ਸਥਿਤ ਅਜੀਤ ਸਿੰਘ ਸੰਧੂ ਦੀ ਰਿਹਾਇਸ਼ਗਾਹ 'ਤੇ ਵੀ ਲਿਜਾਇਆ ਗਿਆ। ਉਸ ਦੇ ਦੱਸਣ ਅਨੁਸਾਰ ਝਬਾਲ ਦੇ ਉਸ ਸਮੇਂ ਦੇ ਐੱਸ.ਐੱਚ.ਓ. ਸਤਨਾਮ ਸਿੰਘ ਦੇ ਆਦੇਸ਼ 'ਤੇ ਉਸ ਨੇ ਸ. ਖਾਲੜਾ ਨੂੰ ਡੌਲਿਆਂ ਤੋਂ ਫੜਦਿਆਂ ਸਹਾਰਾ ਦੇ ਕੇ ਉਸ ਦੀ ਮਾਰੂਤੀ ਕਾਰ ਦੀ ਪਿਛਲੀ ਸੀਟ 'ਤੇ ਬਿਠਾਇਆ। ਉਸ ਨੇ ਦੱਸਿਆ ਕਿ ਸ. ਖਾਲੜਾ ਨੂੰ ਮਾਨਾਂਵਾਲਾ ਲਿਜਾਣ ਵਾਲੀ ਇਸ ਕਾਰ ਨੂੰ ਖੁਦ ਸਤਨਾਮ ਸਿੰਘ ਨੇ ਚਲਾਇਆ। ਜਦੋਂਕਿ ਕਾਰ ਦੀ ਪਿਛਲੀ ਸੀਟ 'ਤੇ ਉਹ (ਕੁਲਦੀਪ ਸਿੰਘ) ਸ. ਖਾਲੜਾ ਨੂੰ ਢੋਈ ਦੇ ਕੇ ਬੈਠਾ ਹੋਇਆ ਸੀ। ਉਸ ਨੇ ਦੱਸਿਆ ਕਿ ਮਾਨਾਂਵਾਲੇ, ਅਜੀਤ ਸਿੰਘ ਸੰਧੂ ਦੀ ਕੋਠੀ ਦੇ ਮੂਹਰੇ ਜਾ ਕੇ ਸਤਨਾਮ ਸਿੰਘ ਕਾਰ ਰੋਕ ਕੇ ਸੰਧੂ ਨੂੰ ਮਿਲਣ ਅੰਦਰ ਗਿਆ ਅਤੇ ਬਾਅਦ ਵਿੱਚ ਸ. ਖਾਲੜਾ ਨੂੰ ਸ੍ਰੀ ਸੰਧੂ ਦੇ ਆਦੇਸ਼ 'ਤੇ ਕੋਠੀ ਦੇ ਇੱਕ ਵੱਡੇ ਕਮਰੇ ਵਿੱਚ ਲਿਜਾ ਕੇ ਉਸ ਨੇ ਅਤੇ ਸਤਨਾਮ ਸਿੰਘ ਨੇ ਕੁਰਸੀ 'ਤੇ ਬਿਠਾਇਆ ਅਤੇ ਬਾਅਦ ਵਿੱਚ ਸਤਨਾਮ ਸਿੰਘ ਨੇ ਉਸ ਨੂੰ ਬਾਹਰ ਲਾਅਨ ਵਿੱਚ ਜਾ ਕੇ ਬੈਠਣ ਅਤੇ ਉਡੀਕ ਕਰਨ ਲਈ ਕਿਹਾ। ਉਸ ਨੇ ਦੱਸਿਆ ਕਿ ਏਨੇ ਨੂੰ ਟੂੰ-ਟੂੰ ਕਰਦੀਆਂ ਗੱਡੀਆਂ ਦੀ ਇੱਕ ਅਵਾਜ਼ ਕੋਠੀ ਦੇ ਅੱਗੇ ਆ ਕੇ ਸ਼ਾਂਤ ਹੋ ਗਈ ਅਤੇ ਇੱਕ ਕਾਰ ਵਿੱਚੋਂ ਪੰਜਾਬ ਪੁਲੀਸ ਦੇ ਤਤਕਾਲੀ ਮੁਖੀ ਕੇ.ਪੀ.ਐੱਸ. 'ਗਿੱਲ' ਅਤੇ ਉਹਨਾਂ ਨਾਲ ਇੱਕ ਕਲੀਨ ਸ਼ੇਵ ਪੁਲੀਸ ਅਫ਼ਸਰ, ਸੰਧੂ ਦੀ ਕੋਠੀ ਅੰਦਰ ਗਏ ਅਤੇ ਕੋਈ ਅੱਧਾ ਘੰਟਾ ਸ.



ਖਾਲੜਾ ਨੂੰ ਮੂਹਰੇ ਬਿਠਾ ਕੇ ਗੱਲਬਾਤ ਕਰਨ ਬਾਅਦ 'ਗਿੱਲ' ਆਪਣੇ ਨਾਲ ਆਏ ਪੁਲੀਸ ਅਫ਼ਸਰ ਅਤੇ ਐੱਸ.ਐੱਸ.ਪੀ. ਤਰਨ ਤਾਰਨ ਰਹੇ ਅਜੀਤ ਸਿੰਘ ਸੰਧੂ ਨਾਲ ਓਥੋਂ ਚਲੇ ਗਏ। ਜਦਕਿ ਸਤਨਾਮ ਸਿੰਘ ਅਤੇ ਉਹ ਸ. ਖਾਲੜਾ ਨੂੰ ਲੈ ਕੇ ਵਾਪਸ ਝਬਾਲ ਆ ਗਏ। ਉਸ ਨੇ ਦੱਸਿਆ ਕਿ ਰਸਤੇ ਵਿੱਚ ਐੱਸ.ਐੱਚ.ਓ. ਸਤਨਾਮ ਸਿੰਘ ਇਹ ਕਹਿੰਦਾ ਰਿਹਾ ਕਿ "ਜੇਕਰ ਖਾਲੜਾ ਤੂੰ 'ਗਿੱਲ' ਸਾਹਬ ਦਾ ਕਿਹਾ ਮੰਨ ਲੈਂਦਾ ਤਾਂ ਅਸੀਂ ਵੀ ਬਚ ਜਾਂਦੇ ਤੇ ਤੂੰ ਵੀ ਬਚ ਜਾਣਾ ਸੀ। ਸੁਪਰੀਮ ਕੋਰਟ 'ਚ ਲਵਾਰਸ ਲਾਸ਼ਾਂ ਦੀ ਰਿੱਟ ਤੋਂ ਭਲਾ ਤੈਨੂੰ ਕੀ ਕੋਹਿਨੂਰ ਮਿਲੂ।" ਕੁਲਦੀਪ ਸਿੰਘ ਦੇ ਦੱਸਣ ਅਨੁਸਾਰ ਸ. ਖਾਲੜਾ ਸਰੀਰਕ ਤੌਰ 'ਤੇ ਅਤਿ ਜ਼ਰਜ਼ਰ ਹਾਲਾਤ 'ਚ ਹੁੰਦਿਆਂ ਵੀ "ਸਭ ਕੁਝ ਭਾਣੇ 'ਚ ਹੀ ਹੈ" ਦੇ ਆਤਮਿਕ ਬੁਲੰਦੀ ਭਰੇ ਲਫ਼ਜ਼ ਹੀ ਕਹਿੰਦਾ ਰਿਹਾ।

ਕੁਲਦੀਪ ਸਿੰਘ ਨੇ ਖਾਲੜਾ ਦੀ ਹਲਾਕਤ ਵੇਲੇ ਦਾ ਦ੍ਰਿਸ਼ ਵਰਨਣ ਕਰਦਿਆਂ ਦੱਸਿਆ ਕਿ ਦੀਵਾਲੀ ਦੇ ਤਿਉਹਾਰ ਤੋਂ ਤਿੰਨ-ਚਾਰ ਦਿਨ ਬਾਅਦ ਸ਼ਾਮੀਂ 7.30 ਵਜੇ ਡੀ.ਐੱਸ.ਪੀ. ਜਸਪਾਲ ਸਿੰਘ ਆਪਣੇ ਗੰਨਮੈਨ ਅਰਵਿੰਦਰ ਸਿੰਘ ਸਮੇਤ ਥਾਣਾ ਝਬਾਲ ਆਏ ਅਤੇ ਉਹਨਾਂ ਦੇ ਮਗਰ-ਮਗਰ ਹੀ ਕਾਰ ਰਾਹੀਂ ਜਸਬੀਰ ਸਿੰਘ ਐੱਸ.ਐੱਚ.ਓ. ਮਾਨੋਚਾਹਲ, ਸੁਰਿੰਦਰ ਪਾਲ ਸਿੰਘ ਐੱਸ.ਐੱਚ.ਓ. ਸਰਹਾਲੀ ਅਤੇ ਪ੍ਰਿਥੀਪਾਲ ਸਿੰਘ ਹੌਲਦਾਰ ਵੀ ਓਥੇ ਆ ਗਏ। ਐੱਸ.ਪੀ.ਓ. ਕੁਲਦੀਪ ਸਿੰਘ ਦੇ ਦੱਸਣ ਅਨੁਸਾਰ ਸੁਰਿੰਦਰਪਾਲ ਸਿੰਘ ਦਾ ਗੰਨਮੈਨ ਬਲਵਿੰਦਰ ਸਿੰਘ ਘੋੜਾ ਵੀ ਉਹਨਾਂ ਦੇ ਨਾਲ ਹੀ ਸੀ। ਉਸ ਨੇ ਦੱਸਿਆ ਕਿ ਇਸ ਪਿਛੋਂ ਉਹ ਚਾਬੀ ਲੈ ਕੇ ਕੋਠੜੀ ਦਾ ਦਰਵਾਜ਼ਾ ਖੋਲ੍ਹ ਕੇ ਕੋਠੜੀ 'ਚ ਜਾ ਵੜੇ ਅਤੇ ਮੈਨੂੰ ਉਹਨਾਂ ਨੇ ਗਰਮ ਪਾਣੀ ਕਰ ਕੇ ਲਿਆਉਣ ਲਈ ਕਿਹਾ। ਐੱਸ.ਪੀ.ਓ. ਕੁਲਦੀਪ ਸਿੰਘ ਦੇ ਦੱਸਣ ਮੁਤਾਬਕ ਥੋੜ੍ਹਾ ਚਿਰ ਬਾਅਦ ਹੀ ਸ. ਖਾਲੜਾ ਦੀ ਮਾਰਕੁੱਟ ਪਿਛੋਂ ਉਸ ਨੇ ਪਿਸਤੌਲ ਦੇ ਦੋ ਫਾਇਰਾਂ ਦੀ ਅਵਾਜ਼ ਸੁਣੀ। ਕੁਲਦੀਪ ਸਿੰਘ ਨੇ ਦੱਸਿਆ ਕਿ ਜਦੋਂ ਉਹ ਗਰਮ ਪਾਣੀ ਛੱਡ ਕੇ ਅਸਾਲਟ ਚੁੱਕੀ ਬਾਹਰ ਆਇਆ ਤਾਂ ਬਲਵਿੰਦਰ ਸਿੰਘ ਘੋੜਾ ਮਰੂਤੀ ਵੈਨ ਦੀ ਡਿੱਕੀ ਖੋਲ੍ਹ ਰਿਹਾ ਸੀ। ਡਿੱਕੀ ਖੋਲ੍ਹਣ ਪਿਛੋਂ ਬਲਵਿੰਦਰ ਘੋੜਾ ਅਤੇ ...ਅਰਵਿੰਦਰ ਸਿੰਘ ਦੋਵਾਂ ਪੁਲੀਸ ਅਧਿਕਾਰੀਆਂ ਦੇ ਅੰਗ ਰੱਖਿਅਕਾਂ ਨੇ ਸ. ਖਾਲੜਾ ਦੀ ਖੂਨ 'ਚ ਲੱਥਪੱਥ ਮ੍ਰਿਤਕ ਦੇਹ ਕੋਠੜੀ 'ਚੋਂ ਕੱਢ ਕੇ ਲਿਆਂਦੀ ਤੇ ਭੁਆਂ ਕੇ ਡਿੱਕੀ 'ਚ ਸੁੱਟਦਿਆਂ ਕਾਰ ਦੀ ਡਿੱਕੀ ਬੰਦ ਕਰ ਦਿੱਤੀ। ਉਸ ਨੇ ਦੱਸਿਆ ਕਿ ਹਰੀਕੇ ਪੱਤਣ ਦੀਆਂ ਭੁੱਖੀਆਂ ਮੱਛੀਆਂ ਦੀ ਖੁਰਾਕ ਬਣਨ ਲਈ ਲਿਜਾਈ ਜਾ ਰਹੀ ਸ. ਖਾਲੜਾ ਦੀ ਲਾਸ਼ ਵਾਲੀ ਵੈਨ ਨੂੰ ਬਲਵਿੰਦਰ ਸਿੰਘ ਘੋੜਾ ਚਲਾ ਰਿਹਾ ਸੀ, ਜਦਕਿ ਪ੍ਰਿਥੀਪਾਲ ਸਿੰਘ ਅਤੇ ਅਰਵਿੰਦਰ ਸਿੰਘ ਵੀ ਉਸ ਵਿੱਚ ਬੈਠੇ ਹੋਏ ਸਨ। ਉਸ ਨੇ ਦੱਸਿਆ ਕਿ ਇਸ ਪਿਛੋਂ ਆ ਰਹੀ ਮਾਰੂਤੀ ਕਾਰ ਵਿੱਚ ਡੀ.ਐੱਸ.ਪੀ. ਜਸਪਾਲ ਸਿੰਘ ਅਤੇ ਜਸਬੀਰ ਸਿੰਘ (ਉਸ ਵੇਲੇ ਐੱਸ.ਐੱਚ.ਓ. ਮਾਨੋਚਾਹਲ) ਸਵਾਰ ਸਨ ਅਤੇ ਇਸ ਪਿਛੋਂ ਤੀਸਰੀ ਮਰੂਤੀ ਕਾਰ ਵਿੱਚ ਉਹ ਐੱਸ.ਐੱਚ.ਓ. ਝਬਾਲ ਸਤਨਾਮ ਸਿੰਘ ਅਤੇ ਐੱਸ.ਐੱਚ.ਓ. ਸਰਹਾਲੀ ਸੁਰਿੰਦਰਪਾਲ ਸਿੰਘ ਨਾਲ ਬੈਠਾ ਹੋਇਆ ਸੀ। ਉਸ ਨੇ ਦੱਸਿਆ ਕਿ ਹਰੀਕੇ ਪੱਤਣ ਲੰਘ ਕੇ ਜਿੱਥੋਂ ਦੋ ਨਹਿਰਾਂ ਲੰਘਦੀਆਂ ਹਨ, ਵਿਖੇ ਰਾਤੀਂ 10 ਵਜੇ ਦੇ ਕਰੀਬ ਪੁੱਜ ਕੇ ਅਰਵਿੰਦਰ ਸਿੰਘ ਤੇ ਬਲਵਿੰਦਰ ਘੋੜੇ ਨੇ ਲਾਸ਼ ਨਹਿਰ 'ਚ ਸੁੱਟ ਦਿੱਤੀ। ਧੜੰਮ ਦੀ ਅਵਾਜ਼ ਨਾਲ ਲਾਸ਼ ਪਾਣੀਆਂ ਦੇ ਥਿਲੇ

ਲੱਗਦਿਆਂ ਹੀ ਇਕੋਰਾਂ ਤੇ ਜਿਵੇਂ ਉਸ ਨੂੰ ਖੜੇ ਖੜੋਤੇ ਸਕਤਾ ਜਿਹਾ ਮਾਰ ਗਿਆ ਅਤੇ ਪਿੱਛੋਂ ਉਹ ਸਾਰੇ ਹਰੀਕੇ ਰੈਸਟ ਹਾਊਸ ਵਿੱਚ ਆ ਗਏ। ਜਿੱਥੇ ਬਲਵਿੰਦਰ ਘੋੜਾ, ਪ੍ਰਿਥੀਪਾਲ, ਅਰਵਿੰਦਰ ਸਿੰਘ ਅਤੇ ਉਸ ਲਈ ਜੀਭ ਦੀ ਤਰਾਵਟ ਵਾਸਤੇ ਪੁਲੀਸ ਅਫਸਰਾਂ ਨੇ ਦੋ ਵਧੀਆ ਸ਼ਰਾਬ ਦੀਆਂ ਬੋਤਲਾਂ ਭੇਜੀਆਂ ਅਤੇ ਖੁਦ ਉਹ ਰੈਸਟ ਹਾਊਸ ਦੇ ਬੰਗਲੇ 'ਚ 'ਅਨੰਦ' ਮਾਣਦੇ ਰਹੇ।

ਐੱਸ.ਪੀ.ਓ. ਦੇ ਦੱਸਣ ਅਨੁਸਾਰ ਉਹ ਰਾਤੀਂ 12 ਵਜੇ ਤੋਂ ਬਾਅਦ ਉਸ ਦਿਨ ਮਰੂਤੀ ਕਾਰ 'ਤੇ ਥਾਣਾ ਝਬਾਲ ਆ ਕੇ ਵੜੇ। ਇਸ ਵਾਰਦਾਤ ਦੇ ਚਾਰ ਦਿਨ ਪਿੱਛੋਂ ਅਜੀਤ ਸਿੰਘ ਸੰਧੂ ਨੇ ਉਸ ਨੂੰ ਸੱਦਿਆ ਅਤੇ ਉਸ ਨੂੰ ਇਹ ਕਿਹਾ ਕਿ 'ਜੋ ਕੁਝ ਵੀ ਕਾਕਾ ਤੂੰ ਉਸ ਦਿਨ ਵੇਖਿਆ ਹੈ, ਉਸ ਨੂੰ ਸੁਪਨੇ ਵਾਂਗ ਭੁੱਲ ਜਾਹ.... ਇਹਦੇ 'ਚ ਹੀ ਤੇਰੀ ਜ਼ਿੰਦਗੀ ਦੀ ਬਿਹਤਰੀ ਛੁਪੀ ਹੈ... ਤੂੰ ਫਿਕਰ ਨਾ ਕਰੀਂ ਅਡੀਸ਼ਨਲ ਡੀ.ਜੀ.ਪੀ. ਨੂੰ ਕਹਿ ਕੇ ਤੈਨੂੰ ਪੀ.ਏ.ਪੀ. ਦਾ ਨੰਬਰ ਤਾਂ ਦੁਆ ਹੀ ਦਿਆਂਗੇ।" ਪਿੱਛੋਂ ਕਾਂਸਟੇਬਲ ਦੇ ਨੰਬਰ ਦੀ ਮੰਗ ਕਰਨ 'ਤੇ ਸਤਨਾਮ ਸਿੰਘ ਨੇ ਕਿਹਾ ਕਿ ਤੇਰੇ ਵਰਗੇ ਵੀਹ ਐੱਸ.ਪੀ.ਓ. ਤੁਰੇ ਫਿਰਦੇ ਹਨ।

.....



# ਪੁਲੀਸ ਵੱਲੋਂ ਕੋਹ-ਕੋਹ ਕੇ ਸ਼ਹੀਦ ਕੀਤੇ ਗਏ ਜਥੇਦਾਰ ਗੁਰਦੇਵ ਸਿੰਘ ਕਾਉਂਕੇ

ਫ਼ਰਵਰੀ 1997 ਦੀਆਂ ਚੋਣਾਂ ਮੌਕੇ ਜਦੋਂ ਸ. ਪ੍ਰਕਾਸ਼ ਸਿੰਘ ਬਾਦਲ ਨੇ ਐਲਾਨ ਕੀਤਾ ਕਿ ਅਕਾਲੀ ਸਰਕਾਰ ਬਣਨ ਮਗਰੋਂ ਸਿੱਖਾਂ ਉੱਤੇ ਜ਼ੁਲਮ ਕਰਨ ਵਾਲੇ ਦੋਸ਼ੀਆਂ ਖ਼ਿਲਾਫ਼ ਕਾਰਵਾਈ ਕੀਤੀ ਜਾਵੇਗੀ ਤਾਂ ਸਿੱਖ ਜਗਤ ਨੇ 1978 ਤੋਂ ਸਿੱਖ ਗੱਭਰੂਆਂ ਦਾ ਸ਼ਿਕਾਰ ਖੇਡਣ ਵਾਲੇ ਪੁਲਸੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਸ. ਬਾਦਲ ਨੂੰ ਮੁੱਖ ਮੰਤਰੀ ਬਣਾ ਦਿੱਤਾ। ਛੇਤੀ ਹੀ ਲੋਕਾਂ ਨੂੰ ਸਮਝ ਲੱਗ ਗਈ ਕਿ ਸ. ਬਾਦਲ ਦਾ ਅਜਿਹਾ ਕੋਈ ਇਰਾਦਾ ਨਹੀਂ।

ਦਰਅਸਲ ਉਹ ਦਿੱਲੀ ਦਰਬਾਰ ਦਾ ਦਿੱਤਾ ਸਬਕ ਸਿਖ ਚੁੱਕਾ ਸੀ ਕਿ ਸਿੱਖ ਜਜ਼ਬਾਤਾਂ ਦੀ ਗੱਲ ਕਰਨ ਵਾਲਾ ਭਾਵੇਂ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਵੀ ਹੋਵੇ, ਉਸ ਨੂੰ ਖ਼ਤਮ ਕਰਵਾ ਦਿੱਤਾ ਜਾਵੇਗਾ ਤੇ ਲਾਸ਼ ਵੀ ਨਹੀਂ ਮਿਲੇਗੀ। ਸ. ਬਾਦਲ ਨੇ ਦਿੱਲੀ ਦਰਬਾਰ ਨੂੰ ਯਕੀਨ ਦਿਵਾ ਦਿੱਤਾ ਕਿ ਉਹ 'ਸਿੱਖੀ', 'ਪੰਥ', 'ਧਰਮ', 'ਮਰਿਆਦਾ' ਵਰਗਿਆਂ ਸ਼ਬਦਾਂ ਦਾ ਭੋਗ ਪਾ ਦੇਵੇਗਾ, ਬੱਸ ਹਕੂਮਤ ਉਸ ਉੱਪਰ 'ਮਿਹਰ' ਰੱਖੇ। ਇਸ ਮਗਰੋਂ ਦਿੱਲੀ ਨੇ ਸਿੱਖ ਜਗਤ ਦੇ ਸਾਰੇ ਅਹਿਮ ਅਹੁਦੇ 'ਤੇ ਸੰਸਥਾਵਾਂ ਬਾਦਲ ਦੇ ਹਵਾਲੇ ਕਰ ਦਿੱਤੇ, ਜਿੱਥੇ ਬਾਦਲ ਨੇ ਉਹ ਬੰਦੇ ਬਿਠਾਏ ਜਿਨ੍ਹਾਂ ਅੰਦਰ ਸਿੱਖੀ ਜਾਂ ਸਿੱਖਾਂ ਬਾਰੇ ਭੋਰਾ ਦਰਦ ਨਹੀਂ।

ਅੱਜ ਸਮੁੱਚੀਆਂ ਪੰਥਕ ਸੰਸਥਾਵਾਂ ਅੰਦਰ ਆਏ ਨਿਘਾਰ ਦੀ ਦੁਹਾਈ ਦੇ ਰਹੇ ਸਿੱਖ ਪ੍ਰੇਸ਼ਾਨ ਹਨ ਕਿ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੇ ਹੋਰ ਅਹਿਮ ਅਹੁਦਿਆਂ ਉੱਤੇ ਬਿਰਾਜਮਾਨ ਹਸਤੀਆਂ ਕਦੇ ਵੀ ਪੰਥਕ ਜਜ਼ਬਾਤਾਂ ਦੀ ਪਹਿਰੇਦਾਰੀ ਤੇ ਤਰਜਮਾਨੀ ਕਿਉਂ ਨਹੀਂ ਕਰਦੇ। ਪਰ ਜਦੋਂ ਵੀ ਕੋਈ ਸਿਰ ਚੁੱਕਦਾ ਹੈ ਤਾਂ ਸ. ਬਾਦਲ ਅਕਲ ਦਿੰਦੇ ਹਨ- "ਜੇ ਜ਼ਿਆਦਾ ਕੁਸਕੇ ਤਾਂ ਅਗਲਿਆਂ ਨੇ ਜਥੇਦਾਰ ਗੁਰਦੇਵ ਸਿੰਘ ਕਾਉਂਕੇ ਵਾਂਗ ਲਾਸ਼ ਵੀ ਨਹੀਂ ਲੱਭਣ ਦੇਣੀ।। ਸੋ, ਪੰਥ-ਪੁੰਥ ਦੀ ਗੱਲ ਛੱਡੋ ਤੇ ਮੌਜਾਂ ਲਵੋ...।"

ਜਿਹੜਾ ਬਾਦਲ ਦਲ ਸਿੱਖੀ ਦੀ ਗੱਲ ਕਰਨ ਵਾਲਿਆਂ ਨੂੰ ਦਿੱਲੀ ਦਰਬਾਰ ਵਾਂਗ ਹੀ ਆਪਣਾ ਵੈਰੀ ਮੰਨੀ ਬੈਠਾ ਹੋਵੇ, ਉਸ ਤੋਂ ਇਹ ਆਸ ਕਰਨੀ ਬੇਵਕੂਫ਼ੀ ਹੈ ਕਿ ਉਹ ਭਾਈ ਗੁਰਦੇਵ ਸਿੰਘ ਕਾਉਂਕੇ ਤੇ ਹੋਰ ਸਿੱਖਾਂ ਉੱਤੇ ਜ਼ੁਲਮ ਕਰਨ ਵਾਲਿਆਂ ਖ਼ਿਲਾਫ਼ ਕੋਈ ਕਾਰਵਾਈ ਕਰਨਗੇ। ਦਿੱਲੀ ਦਰਬਾਰ ਸਿੱਖਾਂ ਨੂੰ ਇਹੀ ਮਤ ਦੇਣੀ ਚਾਹੁੰਦਾ ਹੈ ਕਿ ਪੰਥਕ ਗੱਲ ਕਰਨ ਵਾਲਾ ਭਾਵੇਂ ਕੋਈ ਆਮ ਗੁਰਸਿੱਖ ਹੋਵੇ ਤੇ ਭਾਵੇਂ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ, ਉਸ ਨੂੰ ਖ਼ਤਮ

ਕਰਨਾ ਸਾਡੇ ਲਈ ਖੱਬੇ ਹੱਥ ਦੀ ਖੇਡ ਹੈ। 1997 ਤੋਂ ਪਹਿਲਾਂ ਸਿੱਖਾਂ ਨੂੰ ਭਰਮ ਸੀ ਕਿ ਸ਼ਾਇਦ ਅਕਾਲੀ ਕਹਾਉਂਦੇ ਲੋਕ, ਦਿੱਲੀ ਵਾਲਿਆਂ ਦੇ ਹੱਥ-ਠੋਕੇ ਬਣ ਕੇ ਸਿੱਖ ਗੱਭਰੂਆਂ ਦਾ ਘਾਣ ਕਰਨ ਵਾਲਿਆਂ ਨੂੰ ਸਜ਼ਾਵਾਂ ਦਿਵਾਉਣਗੇ। ਪਰ ਹੁਣ ਇਹ ਭਰਮ ਮਿਟ ਗਿਆ ਹੈ। ਹੁਣ ਹਰ ਸਿੱਖ ਜਾਣਦਾ ਹੈ ਕਿ ਜਦੋਂ ਪੰਥਕ ਜਜ਼ਬਾਤਾਂ ਦਾ ਘਾਣ ਕਰਨ ਦੀ ਗੱਲ ਹੋਵੇ, ਉਦੋਂ ਅਕਾਲੀ ਹੋਵੇ, ਕਾਂਗਰਸੀ ਹੋਵੇ, ਜਨਸੰਘੀ ਹੋਵੇ, ਕਾਮਰੇਡ ਹੋਵੇ, ਸਭ ਇੱਕ ਬਰਾਬਰ ਹਨ। ਦਰਅਸਲ ਇਹ ਸਾਰੇ ਭਾਰਤੀ ਮੁੱਖ ਧਾਰਾ ਦੇ ਝੰਡਾਬਰਦਾਰ ਹਨ, ਜਿਸ ਨੇ ਸਿੱਖੀ ਮੁੱਖਧਾਰਾ ਨੂੰ ਮਲੀਆਮੇਟ ਕਰਨ ਲਈ ਲੱਕ ਬੰਨ੍ਹਿਆ ਹੋਇਆ ਹੈ।

ਹੁਣ ਕੋਈ ਆਸ ਨਹੀਂ ਬਚੀ ਕਿ ਬਾਦਲ ਦਲ ਭਾਈ ਕਾਉਂਕੇ ਦੇ ਕਤਲ ਸੰਬੰਧੀ ਤਿਆਰ ਹੋਈ ਤਿਵਾੜੀ ਰਿਪੋਰਟ ਉੱਤੇ ਕੋਈ ਕਾਰਵਾਈ ਕਰੇਗਾ। ਸਪਸ਼ਟ ਹੈ ਕਿ ਸਿੱਖਾਂ ਉੱਤੇ ਕਹਿਰ ਢਾਹੁਣ ਵਾਲੇ ਹੋਰ ਜ਼ਾਲਮਾਂ ਵਾਂਗ ਹੀ ਭਾਈ ਸਾਹਿਬ ਨੂੰ ਤਸੀਹੇ ਦੇ-ਦੇ ਕੇ ਮਾਰਨ ਵਾਲੇ ਬੁੱਚੜ ਪੁਲਸੀਏ ਵੀ ਕਦੇ ਕਟਹਿਰੇ ਵਿੱਚ ਨਹੀਂ ਲਿਆਂਦੇ ਜਾਣਗੇ। ਉਲਟਾ, ਦਿੱਲੀ ਦਰਬਾਰ ਅਤੇ ਬਾਦਲ ਦਲ ਨੇ ਰਲ-ਮਿਲ ਕੇ 1978 ਤੋਂ ਬਾਅਦ ਦੇ ਖੂਨੀ ਦਹਾਕੇ ਨੂੰ ਸਿੱਖ ਮਨਾਂ ਅੰਦਰੋਂ ਮਿਟਾ ਦੇਣ ਲਈ ਉਪਰਾਲੇ ਅਰੰਭੇ ਹੋਏ ਹਨ। ਕਿਸੇ ਆਮ ਅਕਾਲੀ ਤੋਂ ਲੈ ਕੇ ਸੁਖਬੀਰ ਬਾਦਲ ਤਕ, ਜਿਸ ਨਾਲ ਮਰਜ਼ੀ ਗੱਲ ਕਰ ਲਓ, ਇੱਕੋ ਮੁਹਾਰਨੀ ਪੜ੍ਹ ਰਹੇ ਨੇ- "ਛੱਡੋ ਜੀ ਪੁਰਾਣੀਆਂ ਗੱਲਾਂ, ਹੁਣ 'ਵਿਕਾਸ' ਦੀ ਗੱਲ ਕਰੋ...।"

ਇਹੋ ਜਿਹੇ ਮਾਹੌਲ ਵਿੱਚ ਅਸੀਂ ਆਪਣੀ ਬਣਦੀ ਜ਼ਿੰਮੇਵਾਰੀ ਨਿਭਾ ਰਹੇ ਹਾਂ। ਭਾਈ ਸਾਹਿਬ ਭਾਈ ਗੁਰਦੇਵ ਸਿੰਘ ਕਾਉਂਕੇ ਦੇ ਅਣਮਨੁੱਖੀ ਕਤਲ ਸਾਡੀਆਂ ਆਉਣ ਵਾਲੀਆਂ ਨਸਲਾਂ ਨੂੰ ਜ਼ਰੂਰ ਚੇਤੇ ਰਹਿਣੀ ਚਾਹੀਦੀ ਹੈ ਤਾਂ ਕਿ ਦਿੱਲੀ ਦਰਬਾਰ ਦੇ ਜ਼ੁਲਮਾਂ ਬਾਰੇ ਸਾਡੀ ਕੌਮ ਨੂੰ ਪਤਾ ਹੋਵੇ।

## ਕੌਣ ਸਨ ਭਾਈ ਕਾਉਂਕੇ?

ਭਾਈ ਗੁਰਦੇਵ ਸਿੰਘ ਕਾਉਂਕੇ ਨੇ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਕਾਉਂਕੇ ਵਿਖੇ ਸ. ਗੁਰਦਿਆਲ ਸਿੰਘ ਦੇ ਘਰ 1949 ਵਿੱਚ ਜਨਮ ਲਿਆ। ਉਹਨਾਂ ਦੇ ਜਨਮ ਤੋਂ ਕੁਝ ਸਮਾਂ ਬਾਅਦ ਹੀ ਉਹਨਾਂ ਦੇ ਪਿਤਾ ਜੀ ਅਕਾਲ ਚਲਾਣਾ ਕਰ ਗਏ। ਅਜੇ ਉਹ ਤਿੰਨ ਕੁ ਸਾਲ ਦੇ ਹੋਣਗੇ ਕਿ ਉਹਨਾਂ ਦੇ ਮਾਤਾ ਜੀ ਵੀ ਚੜ੍ਹਾਈ ਕਰ ਗਏ। ਭਾਈ ਸਾਹਿਬ ਨੂੰ ਉਹਨਾਂ ਦੇ ਪਿਤਾ ਦੇ ਭਰਾਵਾਂ ਨੇ ਪਾਲਿਆ। ਉਹਨਾਂ ਪਿੰਡ ਦੇ ਸਕੂਲ ਤੋਂ ਸਤਵੀਂ ਤਕ ਪੜ੍ਹਾਈ ਕੀਤੀ। ਫਿਰ ਉਹ ਗਿਆਨੀ ਵੀਰ ਸਿੰਘ ਮੱਦੋਕੇ ਤੇ ਬਾਬਾ ਇੰਦਰ ਸਿੰਘ ਬਧਨੀ ਕਲਾਂ ਵਾਲਿਆਂ ਕੋਲੋਂ ਧਾਰਮਿਕ ਸਿੱਖਿਆ ਲੈਣ ਲੱਗ ਪਏ। ਇੰਝ ਉਹ ਦਮਦਮੀ ਟਕਸਾਲ ਨਾਲ ਜੁੜ ਗਏ। ਉਹਨਾਂ ਦਾ ਅਨੰਦ ਕਾਰਜ 1971 ਵਿੱਚ ਬੀਬੀ ਗੁਰਮੇਲ ਕੌਰ ਨਾਲ ਹੋਇਆ। ਉਹਨਾਂ ਦੇ ਚਾਰ ਪੁੱਤਰੀਆਂ ਤੇ ਤਿੰਨ ਪੁੱਤਰ ਹੋਏ।

ਬਾਣੀ ਤੇ ਬਾਣੇ ਦੇ ਧਾਰਨੀ, ਗੁਰਮਤਿ ਵਿੱਚ ਪ੍ਰਪੱਕ ਤੇ ਧਰਮੀ ਪੁਰਸ਼ ਹੋਣ ਕਰਕੇ ਸਿੱਖ ਜਗਤ ਅੰਦਰ ਉਹਨਾਂ ਦਾ ਬੇਹੱਦ ਅਦਬ-ਸਤਿਕਾਰ ਸੀ। ਉੱਚੇ ਲੰਮੇ ਕੱਦਾਵਰ, ਮਜ਼ਬੂਤ ਸਰੀਰ ਵਾਲੇ ਭਾਈ ਸਾਹਿਬ ਦੇ ਸਿਰ ਉੱਪਰ ਸੁੰਦਰ ਦਸਤਾਰਾ, ਜਿਸਮ ਉੱਤੇ ਸਫ਼ੈਦ ਚੋਲਾ, ਪੈਰੀਂ



ਸਾਦੀ ਦੇਸੀ ਜੁੱਤੀ, ਉੱਪਰ ਲੋਈ ਹੁੰਦੀ ਸੀ। ਵੇਖਣ ਵਾਲੇ ਉੱਪਰ ਉਹਨਾਂ ਦੀ ਸਖ਼ਸ਼ੀਅਤ ਦਾ ਬਹੁਤ ਪ੍ਰਭਾਵ ਪੈਂਦਾ ਸੀ। ਉਹਨਾਂ ਦੇ ਬੋਲਣ ਦਾ ਲਹਿਜਾ ਐਨਾ ਪ੍ਰਭਾਵਸ਼ਾਲੀ ਸੀ ਕਿ ਨਸ਼ੱਈ, ਅਯਾਸ਼ ਤੇ ਪਤਿਤ ਨੌਜਵਾਨ ਉਹਨਾਂ ਦੀ ਗੱਲ ਮੰਨ ਕੇ ਤੁਰੰਤ ਅੰਮ੍ਰਿਤ ਛਕਣ ਅਤੇ ਗੁਰਮਤਿ ਮਰਿਆਦਾ ਵਿੱਚ ਪ੍ਰਪੱਕ ਹੋਣ ਲਈ ਤਿਆਰ ਹੋ ਜਾਂਦੇ ਸਨ।

ਜੂਨ 1984 ਨੂੰ ਜਦੋਂ ਭਾਰਤੀ ਫ਼ੌਜਾਂ ਨੇ ਦਰਬਾਰ ਸਾਹਿਬ ਉੱਪਰ ਹਮਲਾ ਬੋਲਿਆ ਤਾਂ ਉਹਨਾਂ ਨੇ ਦਮਦਮੀ ਟਕਸਾਲ ਦੇ ਚੌਦ੍ਹਵੇਂ ਮੁਖੀ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਬਚਨਾਂ ਅਨੁਸਾਰ ਪਿੰਡੋਂ ਜਥੇ ਸਮੇਤ ਅੰਮ੍ਰਿਤਸਰ ਨੂੰ ਮਾਰਚ ਅਰੰਭ ਦਿੱਤਾ, ਪਰ ਉਹਨਾਂ ਨੂੰ ਗ੍ਰਿਫ਼ਤਾਰ ਕਰ ਕੇ ਲੁਧਿਆਣਾ ਜੇਲ੍ਹ ਵਿੱਚ ਡੱਕ ਦਿੱਤਾ ਗਿਆ। ਕਈ ਮਹੀਨਿਆਂ ਮਗਰੋਂ ਉਹਨਾਂ ਦੀ ਰਿਹਾਈ ਹੋਈ।

26 ਜਨਵਰੀ 1986 ਨੂੰ ਅਕਾਲ ਤਖ਼ਤ ਸਾਹਿਬ ਵਿਖੇ ਹੋਏ 'ਸਰਬੱਤ ਖ਼ਾਲਸਾ' ਸਮਾਗਮ ਮੌਕੇ ਜਦੋਂ ਸੰਤ ਭਿੰਡਰਾਂਵਾਲਿਆਂ ਦੇ ਭਤੀਜੇ ਭਾਈ ਜਸਬੀਰ ਸਿੰਘ ਰੋਡੇ ਨੂੰ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਥਾਪਿਆ ਗਿਆ ਤਾਂ ਭਾਈ ਰੋਡੇ ਓਦੋਂ ਮੱਧ ਪ੍ਰਦੇਸ਼ ਦੀ ਸਾਗਰ ਜੇਲ੍ਹ ਵਿੱਚ ਨਜ਼ਰਬੰਦ ਸਨ। ਇਸ ਕਰਕੇ ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਨਿਯੁਕਤ ਕੀਤਾ ਗਿਆ। ਸੱਚੀ-ਸੁੱਚੀ ਬਿਰਤੀ ਦੇ ਧਾਰਨੀ ਹੋਣ ਕਾਰਨ ਸਮੁੱਚੇ ਸਿੱਖ ਜਗਤ ਅੰਦਰ ਉਹਨਾਂ ਦੀ ਨਿਯੁਕਤੀ ਤੋਂ ਬੜਾ ਉਤਸ਼ਾਹ ਸੀ। ਉਹਨਾਂ ਆਪਣੀ ਜ਼ਿੰਮੇਵਾਰੀ ਬੜੀ ਸ਼ਿੱਦਤ ਨਾਲ ਨਿਭਾਈ।

29 ਅਪ੍ਰੈਲ 1986 ਨੂੰ ਖ਼ਾਲਿਸਤਾਨ ਦਾ ਐਲਾਨ ਹੋਣ ਮਗਰੋਂ ਪੰਥਕ ਕਮੇਟੀ ਦੇ ਮੈਂਬਰ ਤਾਂ ਦਰਬਾਰ ਸਾਹਿਬ ਤੋਂ ਚਲੇ ਗਏ, ਪਰ ਬਰਨਾਲਾ ਸਰਕਾਰ ਨੇ ਅੰਦਰ ਪੁਲੀਸ ਭੇਜ ਦਿੱਤੀ। ਕਈਆਂ ਨੇ ਬਰਨਾਲੇ ਨੂੰ ਸਮਝਾਇਆ ਕਿ ਅੰਦਰ ਕੋਈ ਵੀ ਖ਼ਾਲਿਸਤਾਨ-ਪੱਖੀ ਨਹੀਂ ਰਿਹਾ, ਸਭ ਚਲੇ ਗਏ ਹਨ ਪਰ ਕੇਂਦਰ ਦੇ ਹੁਕਮ ਉੱਤੇ ਫੁੱਲ ਚੜ੍ਹਾ ਕੇ ਬਰਨਾਲੇ ਨੇ ਪੁਲੀਸ ਐਕਸ਼ਨ ਕਰ ਦਿੱਤਾ। ਭਾਈ ਗੁਰਦੇਵ ਸਿੰਘ ਤੇ ਹੋਰ ਅਨੇਕਾਂ ਗੁਰਸਿੱਖਾਂ ਨੂੰ ਪੁਲੀਸ ਨੇ ਗ੍ਰਿਫ਼ਤਾਰ ਕਰ ਲਿਆ ਤੇ ਅੰਮ੍ਰਿਤਸਰ, ਸੰਗਰੂਰ ਜੇਲ੍ਹ ਵਿੱਚ ਨਜ਼ਰਬੰਦ ਕਰ ਦਿੱਤਾ।

ਮਈ 1988 ਨੂੰ ਭਾਈ ਸਾਹਿਬ ਸੰਗਰੂਰ ਜੇਲ੍ਹ ਤੋਂ ਰਿਹਾਅ ਹੋ ਕੇ ਦਰਬਾਰ ਸਾਹਿਬ ਅੰਮ੍ਰਿਤਸਰ ਆਏ ਤਾਂ ਉਹਨਾਂ ਵੇਖਿਆ ਕਿ ਜੁਝਾਰੂ ਸਿੰਘਾਂ ਦੇ ਲੇਬਲ ਹੇਠ ਏਜੰਸੀਆਂ ਦੇ ਬੰਦੇ ਦਰਬਾਰ ਸਾਹਿਬ ਅੰਦਰੋਂ ਘਟੀਆ ਹਰਕਤਾਂ ਕਰ ਕੇ ਸਿੱਖੀ ਨੂੰ ਬਦਨਾਮ ਕਰ ਰਹੇ ਹਨ। ਅੰਦਰੋਂ ਧਮਕੀ-ਪੱਤਰ ਭੇਜ ਕੇ ਲੋਕਾਂ ਤੋਂ ਪੈਸੇ ਬਟੋਰੇ ਜਾਂਦੇ, ਲੋਕਾਂ ਦੇ ਨਿੱਜੀ ਮਾਮਲਿਆਂ ਦੇ ਫ਼ੈਸਲੇ ਕਰਨ ਦੇ ਨਾਂ 'ਤੇ ਗੁੰਡਾਗਰਦੀ ਕੀਤੀ ਜਾਂਦੀ। ਜੇ ਕੋਈ ਇਹਨਾਂ ਨੂੰ ਰੋਕਦਾ ਕਿ ਤੁਸੀਂ ਖ਼ਾਲਿਸਤਾਨ ਲਈ ਲੜੋ ਜਾਂ ਕੌਮ ਦੀ ਚੜ੍ਹਦੀ ਕਲਾ ਲਈ ਕੰਮ ਕਰੋ, ਇਹ ਕੀ ਕਰਦੇ ਹੋ, ਤਾਂ ਅੱਗੋਂ ਗਲ ਪੈ ਜਾਂਦੇ। ਦਰਅਸਲ ਇਹ ਸਰਕਾਰੀ ਕਰਿੰਦੇ ਇਹੋ ਜਿਹਾ ਮਾਹੌਲ ਬਣਾ ਦੇਣਾ ਚਾਹੁੰਦੇ ਸੀ ਕਿ ਜਦੋਂ ਦਰਬਾਰ ਸਾਹਿਬ ਉੱਤੇ ਦੁਬਾਰਾ ਕਾਰਵਾਈ ਹੋਵੇ ਤਾਂ ਲੋਕ ਖਾੜਕੂਆਂ ਦੀ ਹਮਾਇਤ ਨਾ ਕਰਨ ਤੇ ਲੋਕਾਂ ਵਿੱਚ ਖਾੜਕੂਆਂ ਦਾ ਵੱਕਾਰ ਖ਼ਤਮ ਹੋ ਜਾਵੇ। ਸੱਚੇ-ਸੁੱਚੇ ਜੁਝਾਰੂ ਵੀ ਇਹਨਾਂ ਤੋਂ ਦੁਖੀ ਸਨ ਪਰ ਕੋਈ ਵਾਹ ਨਹੀਂ ਸੀ ਚੱਲਦੀ। ਹਾਲਤ ਇਹੋ ਜਿਹੇ ਬਣ ਗਏ

ਸੀ ਕਿ ਸ਼ਰਧਾਲੂ ਸਿੱਖ ਵੀ ਦਰਬਾਰ ਸਾਹਿਬ ਆਉਣ ਤੋਂ ਕਤਰਾਉਣ ਲੱਗ ਪਏ ਸਨ।

ਭਾਈ ਸਾਹਿਬ ਨੇ ਇਹਨਾਂ ਗ਼ਲਤ ਕਾਰਿਆਂ ਖਿਲਾਫ਼ ਅਵਾਜ਼ ਬੁਲੰਦ ਕੀਤੀ ਪਰ ਸਰਕਾਰੀ ਘੁਸਪੈਠੀਆਂ ਨੇ ਹੋਰ ਅੱਤ ਚੁੱਕ ਲਈ। ਜਦੋਂ ਕੁਝ ਦਿਨਾਂ ਮਗਰੋਂ 'ਅਪਰੇਸ਼ਨ ਬਲੈਕ ਥੰਡਰ' ਹੋਇਆ ਤਾਂ ਇਹਨਾਂ ਸਰਕਾਰੀ ਬੰਦਿਆਂ ਨੇ ਆਤਮ-ਸਮਰਪਣ ਕਰ ਦਿੱਤਾ। ਸਰਕਾਰੀ ਸਾਜ਼ਸ਼ ਤਾਂ ਇਹ ਸੀ ਕਿ ਪਹਿਲਾਂ ਇਹਨਾਂ ਨੂੰ ਖਾੜਕੂਆਂ ਵਜੋਂ ਦਰਬਾਰ ਸਾਹਿਬ ਵਿੱਚ ਸਥਾਪਿਤ ਕਰੋ, ਫਿਰ ਇਹਨਾਂ ਤੋਂ ਘਟੀਆ ਹਰਕਤਾਂ ਕਰਵਾਓ ਤੇ ਲੋਕ ਮੰਗ ਕਰਨ ਕਿ ਦਰਬਾਰ ਸਾਹਿਬ ਨੂੰ ਇਹਨਾਂ 'ਜੁਝਾਰੂਆਂ' ਤੋਂ ਮੁਕਤ ਕਰਵਾਇਆ ਜਾਵੇ ਤੇ ਅੰਤ ਜਦੋਂ ਇਹ ਆਤਮ-ਸਮਰਪਣ ਕਰਨ ਤਾਂ ਸਾਰੀ ਦੁਨੀਆ ਵੇਖੇ ਕਿ ਜਿਨ੍ਹਾਂ ਜੁਝਾਰੂ ਸਿੰਘਾਂ ਨੂੰ ਸਿੱਖੀ ਦੀ ਚੜ੍ਹਦੀ ਕਲਾ ਲਈ ਸਿਰਾਂ ਉੱਤੇ ਖੱਫਣ ਬੰਨ੍ਹੀ ਫਿਰਦੇ ਸੂਰਮੇ ਮੰਨਿਆ ਜਾ ਰਿਹਾ ਹੈ, ਦਰਅਸਲ ਉਹ ਮਹਾਂ-ਡਰਪੋਕ ਹਨ। ਇਹ ਸਾਰੀ ਕਾਰਵਾਈ ਟੀ.ਵੀ. ਉੱਤੇ ਸਾਰੀ ਦੁਨੀਆ ਨੂੰ ਵਿਖਾਈ ਗਈ। ਸਿੱਖ ਜੁਝਾਰੂਆਂ ਨੂੰ ਸਿੱਖ ਜਗਤ ਅੰਦਰੋਂ ਪੂਰੀ ਤਰ੍ਹਾਂ ਖਦੇੜਨ ਲਈ ਸਰਕਾਰ ਨੇ ਸਭ ਤੋਂ ਨੀਚ ਹਰਕਤ ਇਹ ਕਰਵਾਈ ਕਿ ਆਪਣੇ ਕਰਿੰਦਿਆਂ ਤੋਂ ਪਵਿੱਤਰ ਦਰਬਾਰ ਸਾਹਿਬ ਦੀ ਬੇਅਦਬੀ ਕਰਵਾਈ। ਜਦੋਂ ਦੁਨੀਆ ਨੇ ਸੁਣਿਆ ਕਿ ਅੰਦਰ ਲੁਕੇ ਰਹੇ ਇਹਨਾਂ ਲੋਕਾਂ ਨੇ ਅੰਦਰ ਹੀ ਟੱਟੀ-ਪਿਸ਼ਾਬ ਕਰ ਕੇ ਪੀਪੇ ਭਰ ਦਿੱਤੇ ਹਨ ਤਾਂ ਬੜੀ ਥੂਹ-ਥੂਹ ਹੋਈ। ਸਰਕਾਰ ਦੇ ਇਸ ਕਾਰੇ ਦਾ ਸਿੱਖ ਮਨਾਂ ਵਿੱਚ ਅਸਰ ਪੈ ਸਕਦਾ ਸੀ ਤੇ ਸਿੱਖ ਸਫ਼ਾਂ ਅੰਦਰੋਂ ਸਿੱਖ ਜੁਝਾਰੂਆਂ ਦੀ ਸਾਖ ਨੂੰ ਖੋਰਾ ਲੱਗ ਸਕਦਾ ਸੀ, ਪਰ ਜਦੋਂ ਇਹ ਤੱਥ ਸਾਮ੍ਹਣੇ ਆਇਆ ਕਿ ਐਡੇ ਤਰੱਦਦ ਨਾਲ ਫੜੇ ਗਏ 46 ਬੰਦਿਆ ਵਿੱਚੋਂ ਕਿਸੇ ਉੱਤੇ ਵੀ ਕੋਈ ਮੁਕਦਮਾ ਨਹੀਂ ਚਲਾਇਆ ਗਿਆ ਤਾਂ ਸਪਸ਼ਟ ਹੋ ਗਿਆ ਕਿ ਇਹ ਤਾਂ ਸਾਰੇ ਏਜੰਸੀਆਂ ਦੇ ਬੰਦੇ ਸਨ, ਜਿਹੜੇ ਨਕਲੀ ਖਾੜਕੂ ਬਣ ਕੇ ਖ਼ਾਲਿਸਤਾਨੀ ਸੰਘਰਸ਼ ਨੂੰ ਬਦਨਾਮ ਕਰਨ ਲਈ ਸਰਕਾਰ ਨੇ ਆਪ ਹੀ ਦਰਬਾਰ ਸਾਹਿਬ ਅੰਦਰ ਭੇਜੇ ਸਨ। ਖੁਫ਼ੀਆ ਏਜੰਸੀਆਂ ਦੇ ਸਾਬਕਾ ਉੱਚ ਅਧਿਕਾਰੀ ਡਾ. ਸੰਗਤ ਸਿੰਘ ਨੇ ਆਪਣੀ ਕਿਤਾਬ 'ਇਤਿਹਾਸ ਵਿੱਚ ਸਿੱਖ' ਦੇ ਪੰਨਾ 522 ਉੱਤੇ ਲਿਖਿਆ ਹੈ ਕਿ ਖੁਫ਼ੀਆ ਏਜੰਸੀਆਂ ਦੇ ਬੰਦਿਆਂ ਦੇ ਨਾਲ ਇਹਨਾਂ ਵਿੱਚ ਲਗਭਗ 40 ਹਿੰਦੂ ਵੀ ਸਨ, ਜਿਨ੍ਹਾਂ ਨੇ ਖਾੜਕੂਆਂ ਵਰਗਾ ਭਰਮ ਸਿਰਜਣ ਲਈ ਦਾੜ੍ਹੀਆਂ ਵਧਾਈਆਂ ਹੋਈਆਂ ਸਨ।

ਅਪਰੇਸ਼ਨ ਬਲੈਕ ਥੰਡਰ ਮੌਕੇ ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਫਿਰ 6 ਮਹੀਨੇ ਮਗਰੋਂ ਉਹਨਾਂ ਦੀ ਰਿਹਾਈ ਹੋਈ। ਰਿਹਾਈ ਉਪਰੰਤ ਉਹ ਬਹੁਤਾ ਆਪਣੇ ਜੱਦੀ ਪਿੰਡ ਕਾਉਂਕੇ ਹੀ ਰਹਿੰਦੇ ਰਹੇ ਤੇ ਪੰਥਕ ਸਰਗਰਮੀਆਂ ਕਰਦੇ ਰਹੇ। ਉਹ ਖ਼ਾਲਿਸਤਾਨੀ ਜੁਝਾਰੂਆਂ ਨਾਲ ਕਈ ਪੱਖਾਂ ਤੋਂ ਅਸਹਿਮਤ ਸਨ, ਪਰ ਉਹ ਜਾਣਦੇ ਸਨ ਕਿ ਇਹ ਜੁਝਾਰੂ ਕੌਮੀ ਜਜ਼ਬੇ ਤਹਿਤ ਹੀ ਮੈਦਾਨ ਵਿੱਚ ਨਿੱਤਰੇ ਸਨ। ਉਹਨਾਂ ਨੇ ਸਦਾ ਹੀ ਬੇਦੋਸ਼ੇ ਲੋਕਾਂ ਦੇ ਕਤਲਾਂ, ਲੁੱਟਾਂ-ਖੋਹਾਂ, ਫ਼ਿਰੌਤੀਆਂ ਦਾ ਵਿਰੋਧ ਕੀਤਾ। ਪੁਲੀਸ ਮੁਲਾਜ਼ਮਾਂ ਦੇ ਪਰਿਵਾਰਾਂ ਨੂੰ ਮਾਰਨਾ ਉਹ ਬਿਲਕੁਲ ਗ਼ਲਤ ਸਮਝਦੇ ਸੀ। ਪਰ ਇਸ ਦੇ ਬਾਵਜੂਦ ਪੁਲੀਸ ਨੇ ਭਾਈ ਸਾਹਿਬ ਨੂੰ ਨਿਸ਼ਾਨਾ ਬਣਾਈ ਰੱਖਿਆ।

1991 ਵਿੱਚ ਲੁਧਿਆਣੇ ਦੇ ਉਸ ਵੇਲੇ ਦੇ ਐੱਸ.ਐੱਸ.ਪੀ. ਸੁਮੇਧ ਸੈਣੀ ਨੇ ਭਾਈ ਸਾਹਿਬ



ਉੱਤੇ ਬੇਕਿਰਕੀ ਨਾਲ ਤਸ਼ੱਦਦ ਕੀਤਾ। ਮਨੁੱਖੀ ਹੱਕਾਂ ਦੇ ਸਰਗਰਮ ਆਗੂ ਰਹੇ ਸ੍ਰੀ ਰਾਮ ਨਰਾਇਣ ਕੁਮਾਰ ਨੇ 'ਟੈਰਰ ਇਨ ਪੰਜਾਬ' ਨਾਮੀ ਕਿਤਾਬ ਦੇ ਪੰਨਾ 61 ਉੱਤੇ ਲਿਖਿਆ ਹੈ ਕਿ ਸੈਣੀ ਨੇ ਭਾਈ ਸਾਹਿਬ ਨੂੰ ਨੰਗਾ ਕਰ ਕੇ, ਪੁੱਠਾ ਟੰਗ ਕੇ ਖੁਦ ਤਸ਼ੱਦਦ ਕੀਤਾ ਤੇ ਸਿਗਰੇਟ ਦਾ ਧੂੰਆਂ ਮੂੰਹ ਉੱਤੇ ਛੱਡਿਆ। ਰਾਮ ਨਰਾਇਣ ਕੁਮਾਰ ਅਨੁਸਾਰ- ਭਾਈ ਸਾਹਿਬ ਨੇ ਸੈਣੀ ਨੂੰ ਸਿਗਰੇਟ ਦਾ ਧੂੰਆਂ ਮੂੰਹ ਉੱਤੇ ਨਾ ਸੁੱਟਣ ਦੀ ਬੇਨਤੀ ਕੀਤੀ ਕਿ ਇਹ ਸਿੱਖੀ ਵਿੱਚ ਮਨ੍ਹਾ ਹੈ, ਤਾਂ ਅੱਗੋਂ ਸੈਣੀ ਨੇ ਟਾਂਚ ਕੀਤੀ ਕਿ 'ਕੀ ਕਰ ਲਵੇਂਗਾ...?' ਤਾਂ ਭਾਈ ਸਾਹਿਬ ਨੇ ਸੈਣੀ ਦੇ ਮੂੰਹ ਉੱਤੇ ਕਰਾਰਾ ਥੱਪੜ ਛੱਡਿਆ। ਇਸ ਮਗਰੋਂ ਪੁਲੀਸ ਨੇ ਜ਼ੁਲਮ ਵਾਲੀ ਇੰਤਹਾ ਕਰ ਦਿੱਤੀ।

ਭਾਈ ਸਾਹਿਬ ਦੀ ਲੋਕਾਂ ਵਿੱਚ ਵਧੀ ਹੋਈ ਸਾਖ ਤੋਂ ਪੁਲੀਸ ਚਿੰਤਤ ਸੀ। ਲੋਕਾਂ ਲਈ ਭਾਈ ਸਾਹਿਬ 'ਭਿੰਡਰਾਂਵਾਲਾ ਸੰਤਾਂ ਦਾ ਦੂਜਾ ਰੂਪ' ਹੀ ਸਨ। ਹਰ ਰੋਜ਼ ਪਿੰਡ ਕਾਉਂਕੇ ਦੇ ਗੁਰਦੁਆਰਾ ਸਾਹਿਬ ਵਿੱਚ ਸਿੱਖ ਸੰਗਤਾਂ ਉਹਨਾਂ ਨੂੰ ਮਿਲਣ, ਮਸਲੇ ਸੁਲਝਾਉਣ ਅਤੇ ਵਿਚਾਰਾਂ ਕਰਨ ਪੁੱਜ ਜਾਂਦੀਆਂ ਸੀ, ਜਿਨ੍ਹਾਂ ਨੂੰ ਪੁਲੀਸ ਵਾਲੇ ਭਜਾ ਦਿੰਦੇ ਪਰ ਲੋਕ ਫਿਰ ਆ ਜਾਂਦੇ। ਭਾਈ ਸਾਹਿਬ ਦੇ ਬੋਲਾਂ ਅੰਦਰੋਂ ਸਿੱਖੀ ਪ੍ਰਤੀ ਪਿਆਰ ਫੁੱਟ-ਫੁੱਟ ਝਲਕਦਾ ਸੀ। ਸਰਕਾਰੀ ਜ਼ੁਲਮ ਦੇ ਮਾਰੇ ਲੋਕ ਉਹਨਾਂ ਕੋਲ ਪੁੱਜਦੇ ਤਾਂ ਭਾਈ ਸਾਹਿਬ ਉਹਨਾਂ ਦਾ ਦਰਦ ਵੰਡਾਉਂਦੇ। ਭਾਈ ਸਾਹਿਬ ਕਹਿੰਦੇ ਹੁੰਦੇ ਸੀ- "ਸਰਕਾਰ ਨੇ ਸਿੱਖੀ ਮੁਕਾਉਣ ਦਾ ਤਹੱਈਆ ਕੀਤਾ ਹੋਇਆ ਹੈ, ਆਓ ਆਪਾਂ ਸਾਰੇ ਸਿੱਖੀ ਵਿੱਚ ਪ੍ਰਪੱਕ ਹੋ ਕੇ ਸਰਕਾਰੀ ਚਾਲ ਨੂੰ ਫੇਲ੍ਹ ਕਰ ਦੇਈਏ...।"

ਉਹਨਾਂ ਦੇ ਬੋਲਾਂ ਉੱਤੇ ਫੁੱਲ ਚੜ੍ਹਾ ਕੇ ਹਜ਼ਾਰਾਂ ਸਿੱਖਾਂ ਨੇ ਅੰਮ੍ਰਿਤਪਾਨ ਕੀਤਾ।

ਪੁਲੀਸ ਨੂੰ ਇਹੀ ਚਿੜ੍ਹ ਸੀ ਕਿ ਭਾਈ ਸਾਹਿਬ ਸਿੱਖਾਂ ਅੰਦਰ ਸਿੱਖੀ ਦਾ ਜਜ਼ਬਾ ਪ੍ਰਚੰਡ ਕਰ ਰਹੇ ਹਨ। ਪੁਲੀਸ ਸੋਚਦੀ ਸੀ ਕਿ ਜਿਸ ਵੀ ਸਿੱਖ ਅੰਦਰ ਪੰਥਕ ਜਜ਼ਬਾ ਹੋਵੇਗਾ, ਉਹ ਅੰਮ੍ਰਿਤਧਾਰੀ ਹੋ ਕੇ ਸਿੱਖ ਹੱਕਾਂ ਦੀ ਰਾਖੀ ਲਈ ਨਿੱਤਰੇਗਾ। ਇਸ ਕਰਕੇ ਉਹ ਭਾਈ ਸਾਹਿਬ ਨੂੰ ਵਾਰ-ਵਾਰ ਨਿਸ਼ਾਨਾ ਬਣਾ ਰਹੇ ਸੀ ਕਿ ਭਾਈ ਸਾਹਿਬ ਵੀ ਹੋਰਨਾਂ ਕਈਆਂ ਵਾਂਗ ਖਾਮੋਸ਼ ਹੋ ਜਾਣ। ਕਈ ਪੁਲੀਸ ਕਰਮਚਾਰੀ ਇਹ ਵੀ ਸੋਚਦੇ ਸਨ ਕਿ ਸਿੱਖੀ ਦਾ ਪ੍ਰਚਾਰ ਕਰਨਾ ਤਾਂ ਕੋਈ ਗ਼ੈਰ ਕਨੂੰਨੀ ਗੱਲ ਨਹੀਂ। ਆਪਣੇ ਧਰਮ ਵਿੱਚ ਪ੍ਰਪੱਕ ਹੋਣ ਲਈ ਕਹਿਣਾ ਕਿਵੇਂ ਗ਼ਲਤ ਹੈ? ਉਹ ਇਹ ਵੀ ਸੋਚਦੇ ਸੀ ਕਿ ਜਿਹੜੀ ਸਖਸ਼ੀਅਤ ਪੁਲੀਸ ਮੁਲਾਜ਼ਮਾਂ ਦੇ ਪਰਿਵਾਰਾਂ ਨੂੰ ਮਾਰੇ ਜਾਣ ਖਿਲਾਫ਼ ਤੇ ਬੇਦੋਸ਼ੇ ਲੋਕਾਂ ਦੇ ਮਾਰੇ ਜਾਣ ਖਿਲਾਫ਼ ਨਿੱਤਰੀ ਹੋਈ ਹੋਵੇ, ਉਸ ਨੂੰ ਤਾਂ ਸਰਕਾਰ ਹੋਰ ਮੌਕਾ ਦੇਵੇ, ਪਰ ਇਹ ਪੁਲਸੀਏ ਇਹ ਨਹੀਂ ਸੀ ਜਾਣਦੇ ਕਿ ਸਿੱਖ ਜੁਝਾਰੂਆਂ ਤੇ ਪੁਲੀਸ ਮੁਲਾਜ਼ਮਾਂ ਵਿੱਚ ਸਿੱਧੀ ਟੱਕਰ ਲਵਾਉਣ ਲਈ ਸਰਕਾਰ ਤਾਂ ਖੁਦ ਹੀ ਨਕਲੀ ਖਾੜਕੂਆਂ ਤੋਂ ਪੁਲੀਸ ਮੁਲਾਜ਼ਮਾਂ ਦੇ ਟੱਬਰ ਮਰਵਾ ਰਹੀ ਹੈ। ਜੇ ਇਹ ਹਕੀਕਤ ਸਾਮ੍ਹਣੇ ਆ ਜਾਂਦੀ ਕਿ ਪੁਲੀਸ ਮੁਲਾਜ਼ਮਾਂ ਉੱਤੇ ਹਮਲੇ ਸਰਕਾਰੀ ਕਰਿੰਦੇ ਹੀ ਕਰ ਰਹੇ ਹਨ ਤਾਂ ਪੁਲੀਸ ਮੁਲਾਜ਼ਮਾਂ ਦਾ ਸਾਰਾ ਰੁਖ਼ ਹੀ ਬਦਲ ਸਕਦਾ ਸੀ। ਇਸੇ ਕਰਕੇ ਸਰਕਾਰੀ ਅਫ਼ਸਰ ਭਾਈ ਸਾਹਿਬ ਨੂੰ ਖਾਮੋਸ਼ ਕਰਵਾਉਣ ਲਈ ਬਜ਼ਿੱਦ ਸਨ। ਭਾਈ ਸਾਹਿਬ ਸਿੱਖ ਹੱਕਾਂ ਦੀ ਰਾਖੀ ਲਈ ਜੂਝਣ ਦੇ ਹੱਕ ਵਿੱਚ ਸਨ ਪਰ ਉਹ ਕਿਸੇ ਵੀ ਅਜਿਹੇ ਕੰਮ ਨਾਲ ਸਹਿਮਤ ਨਹੀਂ ਸਨ ਹੋ ਸਕਦੇ, ਜਿਹੜਾ ਸਿੱਖ ਸਿਧਾਂਤਾਂ ਦੇ ਖਿਲਾਫ਼ ਹੋਵੇ।

ਵੇਖਿਆ ਗਿਆ ਕਿ ਜਿਨ੍ਹਾਂ ਇਲਾਕਿਆਂ ਵਿੱਚ ਖਾੜਕੂਆਂ ਦਾ ਜ਼ੋਰ ਵਧ ਜਾਂਦਾ ਸੀ, ਉਥੇ ਹੀ ਸਰਕਾਰੀ ਕਰਿੰਦੇ ਪੁਲੀਸ ਮੁਲਾਜ਼ਮਾਂ ਦੇ ਟੱਬਰ ਅਤੇ ਬੇਦੋਸ਼ੇ ਸਿੱਖਾਂ ਦਾ ਘਾਣ ਕਰ ਕੇ ਲੋਕਾਂ ਨੂੰ ਖਾੜਕੂਆਂ ਦੇ ਖਿਲਾਫ਼ ਕਰ ਦਿੰਦੇ ਰਹੇ। ਅੱਜ ਵੀ ਉਸ ਦੌਰ ਵਿੱਚ ਹੋਏ ਕਈ ਵੱਡੇ ਕਤਲੇਆਮਾਂ ਦੀ ਸਪਸ਼ਟਤਾ ਨਹੀਂ ਹੋ ਸਕੀ ਕਿ ਇਹ ਕਿਸ ਜਥੇਬੰਦੀ ਨੇ ਕੀਤੇ। ਸਮਾਂ ਬੀਤਣ ਦੇ ਨਾਲ-ਨਾਲ ਇਹ ਵਿਚਾਰ ਪ੍ਰਪੱਕ ਹੁੰਦਾ ਜਾਂਦਾ ਹੈ ਕਿ ਜੁਝਾਰੂਆਂ ਦੀ ਸਾਖ ਮਾਰਨ ਲਈ ਕੈਟਾਂ ਤੋਂ ਇਹ ਕਾਰੇ ਕਰਵਾਏ ਗਏ।

ਮਨੁੱਖੀ ਹੱਕਾਂ ਦੇ ਸਰਗਰਮ ਕਾਰਕੁੰਨ ਰਹੇ ਸ੍ਰੀ ਰਾਮ ਨਰਾਇਣ ਕੁਮਾਰ ਦੀ ਕਿਤਾਬ 'ਟੈਰਰ ਇਨ ਪੰਜਾਬ' ਦੇ ਪੰਨਾ 70 ਉੱਤੇ ਇੱਕ ਪੁਲੀਸ ਅਫ਼ਸਰ ਦਾ ਬਿਆਨ ਦਰਜ ਹੈ ਕਿ ਭਾਈ ਸਾਹਿਬ ਨਾਲ ਪੁਲੀਸ ਹਿਰਾਸਤ ਵਿੱਚ ਕਿਸ ਤਰ੍ਹਾਂ ਘਟੀਆ ਵਿਹਾਰ ਕੀਤਾ ਜਾਂਦਾ ਰਿਹਾ। ਦਰਅਸਲ ਭਾਈ ਸਾਹਿਬ ਦਾ ਨਜ਼ਰੀਆ ਅਤੇ ਪੰਥਕ ਜਜ਼ਬਾਤਾਂ ਦੀ ਤਰਜਮਾਨੀ ਕਰਨਾ ਸਰਕਾਰ ਨੂੰ ਮਨਜ਼ੂਰ ਨਹੀਂ ਸੀ ਤੇ ਉਹ ਹਿਰਾਸਤ ਵਿੱਚ ਲੈ ਕੇ ਜ਼ਲੀਲ ਕਰ ਕੇ ਉਹਨਾਂ ਨੂੰ ਝੁਕਾਉਣ ਲਈ ਹਰ ਸੰਭਵ ਹੀਲਾ ਵਰਤ ਰਹੀ ਸੀ। ਭਾਈ ਸਾਹਿਬ ਕਿਸੇ ਖਾੜਕੂ ਸਰਗਰਮੀ ਵਿੱਚ ਤਾਂ ਦਖ਼ਲਅੰਦਾਜ਼ੀ ਕਰਦੇ ਨਹੀਂ ਸੀ, ਸੋ ਪੁਲੀਸ ਨੂੰ ਉਹਨਾਂ ਉੱਤੇ ਤਸ਼ੱਦਦ ਕਰਨ ਲਈ ਝੂਠੇ ਬਹਾਨੇ ਘੜਨੇ ਪੈਂਦੇ। ਹਿਰਾਸਤ ਵਿੱਚ ਪੁਲੀਸ ਅਫ਼ਸਰ ਭਾਈ ਸਾਹਿਬ ਨੂੰ ਉਹਨਾਂ ਖਾੜਕੂ ਵਾਰਦਾਤਾਂ ਬਾਰੇ ਪੁੱਛਦੇ, ਜਿਨ੍ਹਾਂ ਦਾ ਉਹਨਾਂ ਨੂੰ ਨਾ ਕੋਈ ਇਲਮ ਸੀ ਤੇ ਨਾ ਹੋ ਸਕਦਾ ਸੀ। ਸੱਚਾਈ ਦਾ ਪਤਾ ਤਾਂ ਪੁਲੀਸ ਅਫ਼ਸਰਾਂ ਨੂੰ ਵੀ ਸੀ ਕਿ ਇਹ ਬੇਦੋਸ਼ੇ ਹਨ ਪਰ 'ਉਪਰੋਂ ਆਏ ਹੁਕਮਾਂ' ਤਹਿਤ ਉਹ ਤਸ਼ੱਦਦ ਕਰਦੇ ਰਹਿੰਦੇ। ਮੂਲ ਮੁੱਦਾ ਇਹੀ ਸੀ ਕਿ ਭਾਈ ਸਾਹਿਬ ਡਰ ਕੇ ਦੜ ਵੱਟ ਜਾਣ। ਪੁਲੀਸ ਤਾਂ ਭਾਈ ਸਾਹਿਬ ਅੰਦਰ ਖ਼ੌਫ਼ ਪੈਦਾ ਕਰਨਾ ਚਾਹੁੰਦੇ ਸੀ ਕਿ ਜੇ ਉਹਨਾਂ ਆਪਣਾ ਅੰਦਾਜ਼ ਨਾ ਬਦਲਿਆ ਤਾਂ ਕਿਸੇ ਖਾੜਕੂ ਵਾਰਦਾਤ ਵਿੱਚ ਫਸਾ ਦਿੱਤਾ ਜਾਵੇਗਾ।

'ਟੈਰਰ ਇਨ ਪੰਜਾਬ' ਕਿਤਾਬ ਦੇ ਪੰਨਾ 70 'ਤੇ ਦਰਜ ਹੈ ਕਿ ਕਿਵੇਂ ਇੱਕ ਸਿੱਖ ਪੁਲੀਸ ਅਫ਼ਸਰ ਨੇ ਜਗਰਾਓਂ ਸੀ.ਆਈ.ਏ. ਸਟਾਫ਼ ਵਿੱਚ ਐੱਸ.ਪੀ. ਸ਼ਿਵ ਕੁਮਾਰ ਤੇ ਅਨਿਲ ਸ਼ਰਮੇ ਨੂੰ ਕਿਹਾ ਕਿ ਭਾਈ ਸਾਹਿਬ ਨੂੰ ਜਦ ਦਿਲ ਕਰੇ, ਗ੍ਰਿਫ਼ਤਾਰ ਕਰ ਲਓ, ਪਰ ਇਸ ਤਰ੍ਹਾਂ ਜ਼ਲੀਲ ਨਾ ਕਰੋ, ਕਿਉਂਕਿ ਉਹਨਾਂ ਦਾ ਕਿਸੇ ਵਾਰਦਾਤ ਨਾਲ ਕੋਈ ਸੰਬੰਧ ਹੀ ਨਹੀਂ। ਸ਼ਾਇਦ ਹੋਰ ਪੁਲੀਸ ਮੁਲਾਜ਼ਮ ਵੀ ਭਾਈ ਸਾਹਿਬ ਦੀ ਬੇਅਦਬੀ ਤੋਂ ਦੁਖੀ ਹੁੰਦੇ ਰਹੇ ਹੋਣਗੇ, ਪਰ ਇਥੇ ਦਰਜ ਵੇਰਵੇ ਅਨੁਸਾਰ ਉਸ ਸਿੱਖ ਅਫ਼ਸਰ ਨੂੰ ਅੰਤਾਂ ਦਾ ਰੰਜ ਸੀ ਕਿ ਆਏ ਦਿਨ ਉਸ ਗੁਰਸਿੱਖ ਦੀ ਦਸਤਾਰ ਲਾਹ ਕੇ ਬਿਨਾਂ ਵਜ੍ਹਾ ਤਸੀਹੇ ਕਿਉਂ ਦਿੱਤੇ ਜਾਂਦੇ ਹਨ? ਉਹ ਕਹਿੰਦਾ ਹੈ- "ਅਸੀਂ ਕਾਉਂਕੇ ਪਿੰਡ ਸੀ.ਆਰ.ਪੀ. ਬਿਠਾ ਦਿੱਤੀ, ਭਾਈ ਸਾਹਿਬ ਨੂੰ ਮਿਲਣ ਆਏ ਬੰਦੇ ਚੁੱਕ ਕੇ ਬੁਰੀ ਤਰ੍ਹਾਂ ਟਾਰਚਰ ਕੀਤੇ ਪਰ ਕਦੇ ਕੁਝ ਨਹੀਂ ਮਿਲਿਆ, ਕੋਈ ਹਥਿਆਰ ਨਹੀਂ, ਕੋਈ ਗ਼ਲਤ ਗੱਲ ਨਹੀਂ ਫਿਰ ਵੀ ਉਹਨਾਂ ਨੂੰ ਕਿਉਂ ਤੰਗ ਕੀਤਾ ਜਾਂਦਾ ਹੈ...?"

ਜੂਨ 1991 ਵਿੱਚ ਝੂਠਾ ਕੇਸ ਪਾ ਕੇ ਭਾਈ ਸਾਹਿਬ ਨੂੰ ਫੇਰ ਨਾਭਾ ਜੇਲ੍ਹ ਵਿੱਚ ਬੰਦ ਕਰ ਦਿੱਤਾ। ਜੇਲ੍ਹ ਵਿੱਚ ਰਿਹਾਈ ਮਗਰੋਂ ਉਹ ਫਿਰ ਪਿੰਡ ਕਾਉਂਕੇ ਰਹਿਣ ਲੱਗ ਪਏ।

19 ਫ਼ਰਵਰੀ 1992 ਨੂੰ ਪੰਜਾਬ ਵਿੱਚ ਚੋਣਾਂ ਹੋਈਆਂ। 5-7 ਮਹੀਨੇ ਦੇ ਰਾਸ਼ਟਰਪਤੀ



ਸ਼ਾਸਨ ਮਗਰੋਂ ਹੁਣ ਦਿੱਲੀ ਦਰਬਾਰ ਨੂੰ ਇੱਕ ਪੱਗ ਵਾਲਾ ਬੰਦਾ ਮਿਲ ਗਿਆ ਸੀ, ਜਿਸ ਦੇ ਨਾਂ ਹੇਠ ਸਿੱਖ ਨੌਜਵਾਨਾਂ ਦਾ ਘਾਣ ਕੀਤਾ ਜਾਣਾ ਸੀ। ਮੁੱਖ ਮੰਤਰੀ 'ਬੇਅੰਤ ਸਿੰਘ' ਨਾਂਅ ਦਾ ਹੀ ਮੁੱਖ ਮੰਤਰੀ ਸੀ, ਅਸਲ ਤਾਕਤ ਦਿੱਲੀ ਦਰਬਾਰ ਦੇ ਉਹਨਾਂ ਹੱਥਠੋਕਿਆਂ ਦੇ ਹੱਥ ਵਿੱਚ ਸੀ, ਜਿਹੜੇ ਕੇ.ਪੀ.ਐੱਸ. 'ਗਿੱਲ' ਨੂੰ ਮੋਹਰਾ ਬਣਾ ਕੇ ਸਿੱਖਾਂ ਦੇ ਸੱਥਰ ਵਿਛਾਉਣ ਲਈ ਪੱਬਤੋਲਾਜ਼ੀ ਕਰੀ ਬੈਠੇ ਸਨ। ਪੰਜਾਬ ਪੁਲੀਸ ਤੇ ਦਿੱਲੀ ਦੀਆਂ ਭੇਜੀਆਂ ਹੋਰ ਸੁਰੱਖਿਆ ਫੋਰਸਾਂ ਪਿੰਡਾਂ ਵਿੱਚ ਘੇਰੇ ਪਾ-ਪਾ ਕੇ ਸਿੱਖ ਨੌਜਵਾਨਾਂ ਨੂੰ ਫੜ ਕੇ ਕਤਲ ਕਰੀ ਜਾਂਦੀਆਂ ਤੇ 'ਗਿੱਲ' ਤੇ ਬੇਅੰਤ ਸਿੰਘ ਕਹੀ ਜਾਂਦੇ ਕਿ- 'ਮਾਰਿਆ ਗਿਆ ਹਰ ਬੰਦਾ ਖਾੜਕੂ ਹੈ।'

ਬੇਅੰਤ ਸਿੰਘ ਦੇ ਰਾਜ ਵਿੱਚ ਪੁਲੀਸ ਨੂੰ ਖੁੱਲ੍ਹੀ ਛੁੱਟੀ ਦਿੱਤੀ ਗਈ ਕਿ ਜਿਸ ਨੂੰ ਚਾਹੇ ਮਾਰੇ, ਪਰ ਪੰਜਾਬ ਵਿੱਚੋਂ ਖਾੜਕੂਵਾਦ ਖ਼ਤਮ ਕਰੋ। ਇਸ ਕਾਲੇ ਦੌਰ ਵਿੱਚ ਪੁਲੀਸ ਨੇ ਸਿੱਖ ਜਵਾਨੀ ਦਾ ਰੱਜ ਕੇ ਕਤਲੇਆਮ ਕੀਤਾ। ਘਰਾਂ ਵਿੱਚ, ਬੱਸਾਂ ਵਿੱਚੋਂ, ਖੇਤਾਂ ਵਿੱਚੋਂ, ਸਕੂਲਾਂ-ਕਾਲਜਾਂ ਵਿੱਚੋਂ ਚੁੱਕ-ਚੁੱਕ ਸਿੱਖਾਂ ਨੂੰ ਮਾਰਿਆ ਗਿਆ। ਕਿੱਧਰੇ ਕਾਲੇ ਕੱਛਿਆਂ ਵਾਲਿਆਂ ਨੇ ਦਹਿਸ਼ਤ ਪਾ ਦਿੱਤੀ ਤੇ ਕਿੱਧਰੇ ਵਰਦੀਧਾਰੀ ਲੁਟੇਰੇ ਆ ਵੜਦੇ। ਖ਼ੁਫ਼ੀਆ ਏਜੰਸੀਆਂ ਦੇ ਸਾਬਕਾ ਅਧਿਕਾਰੀ ਡਾ. ਸੰਗਤ ਸਿੰਘ ਨੇ ਆਪਣੀ ਕਿਤਾਬ 'ਇਤਿਹਾਸ ਵਿੱਚ ਸਿੱਖ' ਦੇ ਪੰਨਾ 561 'ਤੇ ਲਿਖਿਆ ਹੈ ਕਿ ਜਦੋਂ ਪੇਂਡੂ ਲੋਕਾਂ ਨੇ ਹਮਲਾਵਰਾਂ ਦਾ ਮੁਕਾਬਲਾ ਕੀਤਾ ਤਾਂ ਉਹਨਾਂ ਨੂੰ ਇਸ ਭਿਆਨਕ ਸੱਚਾਈ ਦਾ ਪਤਾ ਲੱਗਾ ਕਿ ਇਹ ਤਾਂ ਪੁਲਸੀਏ ਹਨ, ਜਿਹੜੇ ਬਲਾਤਕਾਰ, ਲੁੱਟਮਾਰ ਅਤੇ ਪੈਸੇ ਬਟੋਰਨ ਦੇ ਕਾਰੇ ਕਰ ਰਹੇ ਹਨ। ਉਦਾਹਰਨ ਵਜੋਂ 26 ਸਤੰਬਰ 1992 ਦੇ 'ਹਿੰਦੁਸਤਾਨ ਟਾਈਮਜ਼' ਨੇ ਜਗਰਾਉਂ, ਸਮਰਾਲਾ ਤੇ ਰੋਪੜ ਪੁਲੀਸ ਜ਼ਿਲ੍ਹਿਆਂ ਵਿੱਚ ਵਾਪਰੀਆਂ ਤਿੰਨ ਘਟਨਾਵਾਂ ਰਿਪੋਰਟ ਕੀਤੀਆਂ, ਜਿਨ੍ਹਾਂ ਵਿੱਚ ਪਿੰਡਾਂ ਵਾਲਿਆਂ ਨੇ ਗਹਿਗੱਚਵੀਂ ਲੜਾਈ ਵਿੱਚ ਵੱਖ-ਵੱਖ ਅਹੁਦਿਆਂ ਵਾਲੇ ਪੁਲਸੀਏ ਮਾਰ ਦਿੱਤੇ, ਜ਼ਖ਼ਮੀ ਕੀਤੇ ਜਾਂ ਉਹਨਾਂ ਦੀਆਂ ਏ.ਕੇ. 47 ਰਾਇਫ਼ਲਾਂ ਸਮੇਤ ਫੜ ਲਏ।

ਜਦੋਂ 5 ਜੁਲਾਈ 1992 ਨੂੰ ਕੇ.ਪੀ.ਐੱਸ. 'ਗਿੱਲ' ਨੇ ਐਲਾਨ ਕੀਤਾ ਕਿ ਸਾਰੇ ਖਾੜਕੂਆਂ ਦਾ 3 ਮਹੀਨਿਆਂ ਵਿੱਚ ਸਫ਼ਾਇਆ ਕਰ ਦਿੱਤਾ ਜਾਵੇਗਾ ਤਾਂ ਇਸ ਨੂੰ ਲੋਕਾਂ ਨੇ ਰੁਟੀਨ-ਬਿਆਨ ਹੀ ਸਮਝਿਆ ਸੀ ਪਰ ਜਦੋਂ 29 ਜੁਲਾਈ ਨੂੰ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦੇ ਮੁਖੀ ਭਾਈ ਗੁਰਜੰਟ ਸਿੰਘ ਬੁਧ ਸਿੰਘ ਵਾਲਾ ਤੇ ਉਸ ਤੋਂ ਕੁਝ ਦਿਨਾਂ ਮਗਰੋਂ 8 ਅਗਸਤ ਨੂੰ ਬੱਬਰ ਖ਼ਾਲਸਾ ਦੇ ਮੁਖੀ ਭਾਈ ਸੁਖਦੇਵ ਸਿੰਘ ਬੱਬਰ ਦੀ ਸ਼ਹੀਦੀ ਹੋਈ ਤਾਂ ਮਹਿਸੂਸ ਹੋਇਆ ਕਿ ਪੁਲੀਸ ਕੋਲ ਖਾੜਕੂਆਂ ਬਾਰੇ ਪੁਖ਼ਤਾ ਸੂਚਨਾਵਾਂ ਹਨ। ਇਹ ਉਹ ਦਿਨ ਸਨ, ਜਦ ਹਰ ਰੋਜ਼ ਅਖ਼ਬਾਰਾਂ ਵਿੱਚ 8-8, 10-10 ਖਾੜਕੂਆਂ ਦੇ ਮਾਰੇ ਜਾਣ ਦੀਆਂ ਖ਼ਬਰਾਂ ਛਪਦੀਆਂ ਸਨ। ਫਿਰ ਤਾਂ ਉਹ ਦਿਨ ਵੀ ਆ ਗਏ ਕਿ ਜੇ ਖਾੜਕੂ ਕੋਈ ਕਾਰਵਾਈ ਕਰਦੇ ਤਾਂ ਪੁਲੀਸ ਵੀ ਤੁਰੰਤ ਬਦਲੇ ਦੀ ਕਾਰਵਾਈ ਕਰਦੀ, ਜਿਵੇਂ 1 ਦਸੰਬਰ 1992 ਨੂੰ ਖਾੜਕੂਆਂ ਨੇ ਜਗਰਾਉਂ ਪੁਲੀਸ ਜ਼ਿਲ੍ਹੇ ਵਿੱਚ ਸਿਧਵਾਂ ਕੋਲ 19 ਹਿੰਦੂ ਬੱਸ ਕਾਂਡ ਵਿੱਚ ਮਾਰੇ ਤਾਂ ਪੁਲੀਸ ਨੇ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਮਖੂ ਕੋਲ ਐੱਸ.ਐੱਸ.ਪੀ. ਮੁਹੰਮਦ ਮੁਸਤਫ਼ਾ ਨੇ ਇੱਕ ਪੁਲੀਸ ਮੁਕਾਬਲਾ ਵਿਖਾ ਕੇ ਓਨੇ ਹੀ ਸਿੱਖ ਗੱਭਰੂ ਮਾਰ ਸੁੱਟੇ। ਸਪਸ਼ਟ ਸੀ ਕਿ ਦਸੰਬਰ 1992 ਤਕ ਪੁਲੀਸ ਦਾ ਹੱਥ ਖਾੜਕੂਆਂ ਤੋਂ ਉੱਤੇ ਹੋ

ਗਿਆ ਸੀ। ਫਿਰ ਖਾੜਕੂ ਆਗੂਆਂ ਨੇ ਵੀ ਕੇ.ਪੀ.ਐੱਸ. 'ਗਿੱਲ' ਦੇ ਉਸ ਬਿਆਨ ਨੂੰ ਗੰਭੀਰਤਾ ਨਾਲ ਲਿਆ, ਜਿਹੜਾ ਉਸ ਨੇ ਭਾਈ ਸੁਖਦੇਵ ਸਿੰਘ ਬੱਬਰ ਦੀ ਸ਼ਹਾਦਤ ਮੌਕੇ 9 ਅਗਸਤ ਨੂੰ ਦਿੱਤਾ ਸੀ ਕਿ ਸਤੰਬਰ ਤਕ ਪੰਜਾਬ ਵਿੱਚੋਂ ਖਾੜਕੂਵਾਦ ਖ਼ਤਮ ਕਰ ਦਿੱਤਾ ਜਾਵੇਗਾ। ਇਸ ਮਾਹੌਲ ਵਿਚ ਖ਼ਬਰ ਉੱਡੀ ਕਿ ਦਵਿੰਦਰ ਸਿੰਘ ਪੌਤ ਨਾਮੀ ਖਾੜਕੂ ਲੁਧਿਆਣਾ ਪੁਲੀਸ ਨੇ ਕਾਬੂ ਕੀਤਾ ਹੋਇਆ ਹੈ, ਜੋ ਪੁਲੀਸ ਤਸ਼ੱਦਦ ਨਾ ਝੱਲਦਾ ਹੋਇਆ ਖਾੜਕੂਆਂ ਬਾਰੇ ਸੂਹ ਦੇ ਰਿਹਾ ਹੈ।

ਖਾੜਕੂ ਲਹਿਰ ਦਾ ਲੱਕ ਤੋੜਨ ਦੇ ਨਾਲ ਹੀ 'ਗਿੱਲ' ਤੇ ਬੇਅੰਤ ਦੀ ਜੋੜੀ ਨੇ ਉਹਨਾਂ ਗੁਰਸਿੱਖਾਂ ਦਾ ਵੀ ਸਫ਼ਾਇਆ ਕਰਨਾ ਸ਼ੁਰੂ ਕਰ ਦਿੱਤਾ, ਜਿਹੜੇ ਹਥਿਆਰਬੰਦ ਤਾਂ ਨਹੀਂ ਸਨ, ਪਰ ਸਿੱਖਾਂ ਉੱਪਰ ਹੋ ਰਹੇ ਜ਼ੁਲਮਾਂ ਤੋਂ ਹਾਅ ਦਾ ਨਾਹਰਾ ਮਾਰਦੇ ਸਨ। ਇਸ ਮਾਹੌਲ ਵਿਚ ਉਹਨਾਂ ਪੁਲੀਸ ਅਫ਼ਸਰਾਂ ਨੂੰ ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਖ਼ਤਮ ਕਰਨ ਦਾ ਮੌਕਾ ਮਿਲ ਗਿਆ, ਜਿਹੜੇ ਉਹਨਾਂ ਵੱਲੋਂ ਪੰਥਕ ਜਜ਼ਬਾਤਾਂ ਦੀ ਤਰਜਮਾਨੀ ਕਰਨ ਤੋਂ ਦੁਖੀ ਸਨ ਕਿ ਇਹ ਸਾਡੇ ਸਾਮ੍ਹਣੇ ਝੁਕਦਾ ਨਹੀਂ।

## ਭਾਈ ਸਾਹਿਬ ਦੀ ਆਖ਼ਰੀ ਗ੍ਰਿਫ਼ਤਾਰੀ

16 ਅਕਤੂਬਰ 1992 ਨੂੰ 9 ਮਹੀਨੇ ਦੀ ਜੇਲ੍ਹ ਪਿੱਛੋਂ ਭਾਈ ਗੁਰਦੇਵ ਸਿੰਘ ਕਾਉਂਕੇ ਜਦੋਂ ਬਾਹਰ ਨਿਕਲੇ ਤਾਂ ਬਹੁਤ ਕਮਜ਼ੋਰ ਦਿਖ ਰਹੇ ਸੀ। ਆਮ ਚਰਚਾ ਸੀ ਕਿ ਉਹਨਾਂ ਨੂੰ ਜੇਲ੍ਹ ਵਿਚ ਹੌਲੀ-ਹੌਲੀ ਅਸਰ ਕਰਨ ਵਾਲਾ ਜ਼ਹਿਰ ਦਿੱਤਾ ਗਿਆ ਹੈ। ਰਿਹਾਈ ਮਗਰੋਂ ਫ਼ਤਹਿਗੜ੍ਹ ਸਾਹਿਬ ਵਿਖੇ ਹੋਏ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸਮਾਗਮ ਦੌਰਾਨ ਇਹ ਚਰਚਾ ਭਾਰੂ ਰਹੀ ਕਿ ਮੌਜੂਦਾ ਬਿਖੜੇ ਸਮੇਂ ਭਾਈ ਗੁਰਦੇਵ ਸਿੰਘ ਨੂੰ ਹੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਲਾਇਆ ਜਾਵੇ, ਕਿਉਂਕਿ ਓਹੀ ਸਹੀ ਸੇਧ ਦੇਣ ਦੇ ਸਮਰੱਥ ਹਨ।

ਭਾਈ ਸਾਹਿਬ ਨੂੰ ਮੁੜ ਜਥੇਦਾਰ ਥਾਪੇ ਜਾਣ ਦੀਆਂ ਖ਼ਬਰਾਂ ਨੇ ਜਿੱਥੇ ਸਿੱਖ ਸੰਗਤ ਅੰਦਰ ਮੁੜ ਚੜ੍ਹਦੀ ਕਲਾ ਦੀ ਭਾਵਨਾ ਪ੍ਰਚੰਡ ਕੀਤੀ, ਓਥੇ ਸਰਕਾਰ ਨੇ ਇਸ ਨੂੰ ਭਵਿੱਖ ਦੀ ਚੁਣੌਤੀ ਮੰਨਿਆ। ਸਰਕਾਰ ਸਮਝਦੀ ਸੀ ਕਿ ਖਾੜਕੂ ਲਹਿਰ ਨੂੰ ਭਾਈ ਗੁਰਦੇਵ ਸਿੰਘ ਕਾਉਂਕੇ ਦੇ ਜਥੇਦਾਰ ਬਣਨ ਨਾਲ ਹੁਲਾਰਾ ਮਿਲੇਗਾ।

20 ਦਸੰਬਰ 1992 ਨੂੰ ਸਵੇਰੇ 4 ਵਜੇ 15-20 ਪੁਲਸੀਆਂ ਨੇ ਉਹਨਾਂ ਦੇ ਘਰ ਛਾਪਾ ਮਾਰਿਆ। ਓਸੇ ਰਾਤ ਉਹਨਾਂ ਦੀ ਵੱਡੀ ਬੇਟੀ ਪਰਮਜੀਤ ਕੌਰ ਦਾ ਨਵਜਨਮਿਆ ਪੁੱਤਰ ਚੜ੍ਹਾਈ ਕਰ ਗਿਆ ਸੀ, ਜਿਸ ਦੀ ਦੇਹ ਦਾ ਸਸਕਾਰ ਅਜੇ ਹੋਣਾ ਸੀ। ਭਾਈ ਸਾਹਿਬ ਦੀ ਸਿੰਘਣੀ ਬੀਬੀ ਗੁਰਮੇਲ ਕੌਰ ਨੇ ਪੁਲੀਸ ਵਾਲਿਆਂ ਨੂੰ ਆਪਣੇ ਦੋਹਤੇ ਦੀ ਲਾਸ਼ ਵਿਖਾ ਕੇ ਕਿਹਾ ਕਿ ਸਾਨੂੰ ਸਸਕਾਰ ਤਾਂ ਕਰ ਲੈਣ ਦਿਓ। ਪੁਲੀਸ ਵਾਲੇ ਕਹਿਣ ਲੱਗੇ- "ਕੁਝ ਅਫ਼ਸਰ ਕਈ ਅਹਿਮ ਗੱਲਾਂ ਪੁੱਛਣ ਲਈ ਬੜੀ ਦੂਰੋਂ ਆਏ ਹਨ, ਉਹਨਾਂ ਨਾਲ ਗੱਲ ਕਰ ਕੇ ਭਾਈ ਸਾਹਿਬ ਚਲੇ ਜਾਣ...।"

ਇਸ 'ਤੇ ਭਾਈ ਸਾਹਿਬ ਨੇ ਆਪਣੀ ਸਿੰਘਣੀ ਨੂੰ ਕਿਹਾ- "ਤੁਸੀਂ ਸਸਕਾਰ ਕਰ ਦੇਣਾ ਤੇ ਇਹਨਾਂ ਦਾ ਇਤਬਾਰ ਨਾ ਕਰਿਓ...।"



ਭਾਈ ਸਾਹਿਬ ਪੁਲੀਸ ਪਾਰਟੀ ਨਾਲ ਜਗਰਾਓਂ ਸਦਰ ਥਾਣੇ ਚਲੇ ਗਏ, ਜਦਕਿ ਉਹਨਾਂ ਦੀ ਸਿੰਘਣੀ ਹੋਰ ਰਿਸ਼ਤੇਦਾਰਾਂ ਦੇ ਨਾਲ ਦੋਹਤੇ ਦੀ ਦੇਹ ਲੈ ਕੇ ਮੰਡੀ ਅਹਿਮਦਗੜ੍ਹ, ਕੁੜੀ ਦੇ ਸਹੁਰੇ ਘਰ ਵੱਲ ਸਸਕਾਰ ਲਈ ਚਲੀ ਗਈ। ਜਗਰਾਓਂ ਸਦਰ ਥਾਣੇ ਵਿਚ ਭਾਈ ਸਾਹਿਬ ਤੋਂ 2 ਦਸੰਬਰ 1992 ਨੂੰ ਜਗਰਾਓਂ ਕੋਲ ਹੋਏ 19 ਬੱਸ ਮੁਸਾਫ਼ਰਾਂ ਦੇ ਕਤਲੇਆਮ ਬਾਰੇ ਪੁੱਛਗਿੱਛ ਕੀਤੀ ਗਈ। ਭਾਵੇਂ ਬੱਸ ਕਾਂਡ ਤੋਂ ਅਗਲੇ ਹੀ ਦਿਨ ਮਖੂ ਕੋਲ 19 ਸਿੱਖ ਨੌਜਵਾਨਾਂ ਨੂੰ ਮਾਰ ਕੇ ਕਿਹਾ ਸੀ ਕਿ ਸਿਧਵਾਂ ਬੱਸ ਕਾਂਡ ਲਈ ਜ਼ਿੰਮੇਵਾਰ ਮਾਰੇ ਗਏ ਹਨ, ਪਰ ਹੁਣ ਇਸ ਕਾਂਡ ਲਈ ਭਾਈ ਕਾਉਂਕੇ ਤੋਂ ਪੁੱਛਗਿੱਛ ਹੋ ਰਹੀ ਸੀ। ਉਸ ਦਿਨ 5 ਘੰਟੇ ਦੀ ਪੁੱਛਗਿੱਛ ਮਗਰੋਂ ਪੁਲੀਸ ਨੇ ਭਾਈ ਸਾਹਿਬ ਨੂੰ ਘਰ ਭੇਜ ਦਿੱਤਾ।

ਭਾਈ ਸਾਹਿਬ ਹਰ ਰੋਜ਼ ਸਵੇਰੇ ਪਿੰਡ ਦੀ ਬਾਦਾ ਪੱਤੀ ਦੇ ਗੁਰਦੁਆਰੇ ਵਿਚ 6 ਤੋਂ 7 ਵਜੇ ਤਕ ਗੁਰਬਾਣੀ ਦੀ ਕਥਾ ਕਰਿਆ ਕਰਦੇ ਸਨ। 25 ਦਸੰਬਰ 1992 ਨੂੰ ਥਾਣਾ ਸਦਰ ਜਗਰਾਓਂ ਦੇ ਥਾਣੇਦਾਰ ਗੁਰਮੀਤ ਸਿੰਘ ਨੇ ਭਾਈ ਸਾਹਿਬ ਨੂੰ ਗ੍ਰਿਫ਼ਤਾਰ ਕਰਨ ਲਈ ਫਿਰ ਛਾਪਾ ਮਾਰਿਆ। ਭਾਈ ਸਾਹਿਬ ਦੀ ਸਿੰਘਣੀ ਬੀਬੀ ਗੁਰਮੇਲ ਕੌਰ ਤਾਂ ਅਜੇ ਆਪਣੀ ਧੀ ਕੋਲ ਮੰਡੀ ਅਹਿਮਦਗੜ੍ਹ ਹੀ ਸਨ। ਉਹਨਾਂ ਦੇ ਪੁੱਤਰ ਸ. ਹਰੀ ਸਿੰਘ ਨੇ ਪੁਲੀਸ ਨੂੰ ਦੱਸਿਆ ਕਿ ਭਾਈ ਸਾਹਿਬ ਤਾਂ ਗੁਰਦੁਆਰਾ ਸਾਹਿਬ ਕਥਾ ਕਰ ਰਹੇ ਹਨ। ਪੁਲੀਸ ਗੁਰਦੁਆਰਾ ਸਾਹਿਬ ਪੁੱਜੀ ਤਾਂ ਭਾਈ ਸਾਹਿਬ ਨੇ ਕਿਹਾ- "ਮੈਂ ਨਿਤਨੇਮ ਕਰ ਲਵਾਂ, ਤੁਸੀਂ ਉਡੀਕ ਕਰੋ...।"

ਪੁਲੀਸ ਬਾਹਰ ਖੜ੍ਹੀ ਰਹੀ ਤੇ ਅੰਦਰ ਭਾਈ ਸਾਹਿਬ ਨੇ ਬੜੀ ਵੈਰਾਗਮਈ ਕਥਾ ਕੀਤੀ ਤੇ ਦੋ ਵਾਰ 'ਤੇਰਾ ਕੀਆ ਮੀਠਾ ਲਾਗੈ' ਸ਼ਬਦ ਪੜ੍ਹਿਆ। ਫੇਰ ਉਹ ਗੁਰਦੁਆਰਾ ਸਾਹਿਬ ਤੋਂ ਪੁਲੀਸ ਪਾਰਟੀ ਦੇ ਨਾਲ ਹੀ ਘਰ ਵੱਲ ਨੂੰ ਤੁਰ ਪਏ। ਮਗਰੇ ਹੀ ਸੰਗਤ ਤੁਰੀ ਆਵੇ। ਘਰ ਆ ਕੇ ਭਾਈ ਸਾਹਿਬ ਨੇ ਇਸ਼ਨਾਨ ਕੀਤਾ ਤੇ ਫਿਰ ਉਹਨਾਂ ਨੂੰ ਸੇਵਾਦਾਰ ਪ੍ਰੀਤਮ ਸਿੰਘ ਨੇ ਖਾਣਾ ਦਿੱਤਾ। ਉਹ ਹਾਜ਼ਰ ਸੰਗਤ ਨੂੰ ਕਹਿ ਰਹੇ ਸਨ ਕਿ- "ਇਹ ਮੇਰੀ ਆਖ਼ਰੀ ਵਾਰ ਯਾਤਰਾ ਹੈ, ਪੁਲੀਸ ਆਪਣਾ ਕਾਰਾ ਕਰ ਕੇ ਰਹੇਗੀ...।" ਇਹ ਗੱਲਾਂ ਕਰਦਿਆਂ ਉਹਨਾਂ ਸ਼ਾਂਤੀ ਨਾਲ ਰੋਟੀ ਖਾਧੀ ਤੇ ਸੰਗਤ ਦੇ ਸਾਮ੍ਹਣੇ ਪੁਲੀਸ ਦੀ ਗੱਡੀ ਵਿਚ ਬਹਿ ਗਏ।

ਪੁਲੀਸ ਦੀਆਂ ਗੱਡੀਆਂ ਧੂੜਾਂ ਪਟਦੀਆਂ ਜਗਰਾਓਂ ਵੱਲ ਤੁਰ ਪਈਆਂ, ਜਦਕਿ ਪਿੱਛੇ ਖੜ੍ਹੀ ਸੰਗਤ ਭਾਈ ਸਾਹਿਬ ਦੇ ਬੋਲਾਂ ਉੱਤੇ ਵਿਚਾਰ ਕਰਦੀ ਰਹੀ। ਚਰਚਾ ਚੱਲ ਰਹੀ ਸੀ ਕਿ ਭਾਈ ਸਾਹਿਬ ਨੇ ਕੁਝ ਦਿਨ ਪਹਿਲਾਂ ਹੀ ਆਪਣੀ 36 ਏਕੜ ਜ਼ਮੀਨ ਤਿੰਨਾਂ ਪੁੱਤਰਾਂ ਦੇ ਨਾਂ ਬਰਾਬਰ-ਬਰਾਬਰ ਲਾ ਦਿੱਤੀ ਸੀ।

ਅਗਲੇ ਦਿਨ ਪੁਲੀਸ ਨੇ ਕਾਉਂਕੇ ਪਿੰਡ ਦੇ ਸ. ਰਣਜੀਤ ਸਿੰਘ ਤੇ ਸ. ਮਹਿੰਦਰ ਸਿੰਘ ਨੂੰ ਵੀ ਗ੍ਰਿਫ਼ਤਾਰ ਕਰ ਲਿਆ, ਜੋ ਕਿ ਭਾਈ ਸਾਹਿਬ ਦੇ ਬਹੁਤ ਨਜ਼ਦੀਕੀ ਪਿਆਰ ਵਾਲੇ ਸਨ। ਰਣਜੀਤ ਸਿੰਘ ਨੇ ਸਦਰ ਥਾਣੇ ਵਿਚ ਭਾਈ ਸਾਹਿਬ ਨੂੰ ਵੇਖਿਆ ਜੋ ਕਿ ਤਸ਼ੱਦਦ ਦੇ ਬੁਰੀ ਤਰ੍ਹਾਂ ਭੰਨੇ ਹੋਏ ਇੱਕ ਕੰਬਲ ਲਈ ਬੈਠੇ ਸਨ। ਮਹਿੰਦਰ ਸਿੰਘ ਉੱਤੇ ਐਨਾ ਅੰਨ੍ਹਾ ਤਸ਼ੱਦਦ ਢਾਹਿਆ

ਗਿਆ ਤੇ ਉਹ ਕਦੇ ਵੀ ਬੋਲ ਨਹੀਂ ਸਕਿਆ। ਗੁਰੂਸਰ ਕਾਉਂਕੇ ਪਿੰਡ ਤੋਂ ਗ੍ਰਿਫ਼ਤਾਰ ਕੀਤੇ 70 ਸਾਲ ਦੇ ਸ਼ੇਰ ਸਿੰਘ ਨੂੰ ਵੀ ਬੁਰੀ ਤਰ੍ਹਾਂ ਤਸੀਹੇ ਦਿੱਤੇ ਗਏ ਕਿ ਉਹ ਤੁਰਨ ਜੋਗਾ ਨਾ ਰਿਹਾ ਤੇ ਕੁਝ ਦਿਨਾਂ ਮਗਰੋਂ ਚੜ੍ਹਾਈ ਕਰ ਗਿਆ। ਰਣਜੀਤ ਸਿੰਘ ਉੱਤੇ ਵੀ ਤਸ਼ੱਦਦ ਹੋਇਆ।

27 ਦਸੰਬਰ ਨੂੰ ਸ਼ਾਮ ਨੂੰ ਹਨੇਰੇ ਪਏ ਸਦਰ ਥਾਣੇ ਦੀਆਂ ਸਾਰੀਆਂ ਬੱਤੀਆਂ ਬੁਝਾ ਦਿੱਤੀਆਂ ਗਈਆਂ ਤੇ ਥਾਣੇ ਵਿਚ ਹਾਜ਼ਰ ਸਾਰੇ ਲੋਕਾਂ ਨੂੰ ਆਪਣੇ ਮੂੰਹ ਕੰਧਾਂ ਵੱਲ ਕਰਨ ਲਈ ਹਦਾਇਤ ਕੀਤੀ ਗਈ। ਕੁਝ ਗੱਡੀਆਂ ਦੇ ਆਉਣ, ਰੁਕਣ ਤੇ ਚੱਲਣ ਦੀ ਅਵਾਜ਼ ਆਈ। ਕੁਝ ਸਮੇਂ ਮਗਰੋਂ ਲਾਈਟ ਆ ਗਈ। ਰਣਜੀਤ ਸਿੰਘ ਦਾ ਮੰਨਣਾ ਹੈ ਕਿ ਉਸ ਵੇਲੇ ਭਾਈ ਗੁਰਦੇਵ ਸਿੰਘ ਨੂੰ ਸੀ.ਆਈ.ਏ. ਸਟਾਫ਼ ਜਗਰਾਉਂ ਲੈ ਕੇ ਗਏ ਹੋਣਗੇ।

ਭਾਈ ਸਾਹਿਬ ਗੁਰਸਿੱਖ ਦੇ ਹੱਥ ਦਾ ਬਣਿਆ ਖਾਣਾ ਹੀ ਛਕਦੇ ਸਨ। ਉਹਨਾਂ ਦੀ ਸਿੰਘਣੀ ਗੁਰਮੇਲ ਕੌਰ ਖਾਣਾ ਤਿਆਰ ਕਰ ਕੇ ਜਗਰਾਉਂ ਸਦਰ ਥਾਣੇ ਪਹੁੰਚੀ ਕਿ ਭਾਈ ਸਾਹਿਬ ਨੂੰ ਖਾਣਾ ਦਿੱਤਾ ਜਾਵੇ, ਪਰ ਉਸ ਦੀ ਕੋਈ ਵਾਹ ਨਾ ਚੱਲੀ। ਉਸ ਨੇ ਕਈ ਪ੍ਰਮੁੱਖ ਆਗੂਆਂ ਨਾਲ ਵੀ ਗੱਲ ਕੀਤੀ ਪਰ ਕੋਈ ਗੱਲ ਨਾ ਬਣੀ।

28 ਦਸੰਬਰ ਨੂੰ ਵੀ ਬੀਬੀ ਗੁਰਮੇਲ ਕੌਰ ਖਾਣਾ ਲੈ ਕੇ ਸੀ.ਆਈ.ਏ. ਸਟਾਫ਼ ਮੂਹਰੇ ਬੈਠੀ ਰਹੀ। ਆਖ਼ਰ ਇੱਕ ਮੁਲਾਜ਼ਮ ਨੇ ਤਰਸ ਕਰ ਕੇ ਭਾਈ ਸਾਹਿਬ ਕੋਲ ਖਾਣਾ ਪਹੁੰਚਾਉਣ ਦੀ ਪੇਸ਼ਕਸ਼ ਕੀਤੀ, ਪਰ ਛੇਤੀ ਹੀ ਉਸ ਨੇ ਅੰਦਰੋਂ ਆ ਕੇ ਦੱਸਿਆ ਕਿ ਭਾਈ ਸਾਹਿਬ ਦੀ ਹਾਲਤ ਬੇਹੱਦ ਖ਼ਰਾਬ ਹੈ। ਇਸ ਤੋਂ ਪਹਿਲਾਂ ਵੀ ਕਲੇਰ ਪਿੰਡ ਦੀ ਇੱਕ ਮਾਈ ਨੇ ਭਾਈ ਸਾਹਿਬ ਦੀ ਤਸ਼ੱਦਦ ਕਾਰਨ ਹੋਈ ਮਾੜੀ ਹਾਲਤ ਬਾਰੇ ਦੱਸਿਆ ਸੀ। ਅੰਦਰ ਭਾਈ ਸਾਹਿਬ ਦੀ ਹਾਲਤ ਐਨੀ ਮਾੜੀ ਹੋ ਗਈ ਸੀ ਕਿ ਬਾਹਰੋਂ ਡਾਕਟਰ ਤੋਂ ਟੀਕੇ ਲਵਾਏ ਗਏ ਤੇ ਦਵਾਈ ਦਿੱਤੀ ਗਈ, ਪਰ ਨਾਲ ਦੀ ਨਾਲ ਤਸ਼ੱਦਦ ਵੀ ਜਾਰੀ ਰਿਹਾ। ਬੀਬੀ ਗੁਰਮੇਲ ਕੌਰ ਨੂੰ 30 ਦਸੰਬਰ ਨੂੰ ਸੀ.ਆਈ.ਏ. ਸਟਾਫ਼ ਵਿੱਚੋਂ ਰਿਹਾਅ ਹੋਏ ਇੱਕ ਨੌਜਵਾਨ ਨੇ ਦੱਸਿਆ ਕਿ ਭਾਈ ਸਾਹਿਬ ਦੀ ਹਾਲਤ ਵੇਖੀ ਨਹੀਂ ਜਾਂਦੀ। ਇਸ ਮਾਹੌਲ ਵਿੱਚ 31 ਦਸੰਬਰ ਨੂੰ ਬੀਬੀ ਗੁਰਮੇਲ ਕੌਰ ਚੰਡੀਗੜ੍ਹ ਚਲੇ ਗਈ, ਜਿੱਥੋਂ ਐਡਵੋਕੇਟ ਗੁਰਮੁਖ ਸਿੰਘ ਮਨੌਲੀ ਵੱਲੋਂ ਕੀਤੀ ਕਨੂੰਨੀ ਚਾਰਾਜੋਈ ਮਗਰੋਂ ਅਦਾਲਤ ਨੇ ਵਰੰਟ ਅਫ਼ਸਰ ਭੇਜ ਦਿੱਤਾ।

1 ਜਨਵਰੀ 1993 ਨੂੰ ਵਰੰਟ ਅਫ਼ਸਰ ਹਰੀ ਚੰਦ ਨੂੰ ਲੈ ਕੇ ਜਦੋਂ ਬੀਬੀ ਗੁਰਮੇਲ ਕੌਰ ਜਗਰਾਓ ਪੁੱਜੀ। ਉਹ ਪਹਿਲਾਂ ਇਹ ਨਿਸ਼ਚਿਤ ਕਰ ਲੈਣਾ ਚਾਹੁੰਦੀ ਸੀ ਕਿ ਭਾਈ ਸਾਹਿਬ ਬਾਰੇ ਪੱਕਾ ਪਤਾ ਕਰ ਲਵੇ ਕਿ ਉਹ ਕਿੱਥੇ ਕੈਦ ਹਨ। ਪਰ ਪੱਕਾ ਪਤਾ ਨਹੀਂ ਸੀ ਲੱਗ ਰਿਹਾ ਕਿ ਭਾਈ ਸਾਹਿਬ ਸੀ.ਆਈ.ਏ. ਸਟਾਫ਼ ਹੀ ਹਨ ਕਿ ਇੱਥੋਂ ਕਿਤੇ ਹੋਰ ਲਿਜਾਏ ਗਏ ਹਨ। 2 ਜਨਵਰੀ 1993 ਨੂੰ ਵਰੰਟ ਅਫ਼ਸਰ ਨੇ ਸਦਰ ਥਾਣੇ ਅਤੇ ਸੀ.ਆਈ.ਏ. ਸਟਾਫ਼ ਛਾਪਾ ਮਾਰਿਆ, ਪਰ ਭਾਈ ਸਾਹਿਬ ਕਿਤੇ ਵੀ ਨਹੀਂ ਸਨ।

## ਅਖ਼ਬਾਰਾਂ ਦੀ ਖ਼ਬਰ

3 ਜਨਵਰੀ 1993 ਨੂੰ ਪੰਜਾਬ ਪੁਲੀਸ ਨੇ ਦਾਅਵਾ ਕੀਤਾ ਕਿ ਅਕਾਲ ਤਖ਼ਤ ਸਾਹਿਬ ਦੇ



ਸਾਬਕਾ ਜਥੇਦਾਰ ਭਾਈ ਗੁਰਦੇਵ ਸਿੰਘ ਕਾਉਂਕੇ ਓਦੋਂ ਫ਼ਰਾਰ ਹੋ ਗਏ, ਜਦੋਂ ਸਿਧਵਾਂ ਬੇਟ ਨੇੜੇ ਪਿੰਡ ਕੰਨੀਆਂ ਵੱਲ ਉਹਨਾਂ ਨੂੰ ਹਥਿਆਰਾਂ ਦੀ ਬਰਾਮਦਗੀ ਲਈ ਲਿਜਾ ਰਹੇ ਸੀ ਕਿ ਖਾੜਕੂਆਂ ਨੇ ਹਮਲਾ ਕਰ ਕੇ ਉਹਨਾਂ ਨੂੰ ਛੁਡਵਾ ਲਿਆ। ਪੁਲੀਸ ਨੇ ਦਾਅਵਾ ਕੀਤਾ ਕਿ ਇਸ ਗੋਲੀਬਾਰੀ ਦੌਰਾਨ ਭਾਈ ਕਾਉਂਕੇ ਹਥਕੜੀ ਛੁਡਵਾ ਕੇ ਭੱਜ ਗਏ। ਇਸ ਖ਼ਬਰ ਨੂੰ ਸੁਣਨ ਸਾਰ ਸਾਰੇ ਸਿੱਖ ਜਗਤ ਅੰਦਰ ਤੂਫ਼ਾਨ ਖੜ੍ਹਾ ਹੋ ਗਿਆ। ਅਕਾਲੀ ਆਗੂਆਂ ਤੇ ਆਮ ਸੰਗਤ ਨੇ ਆਖਿਆ ਕਿ ਅਸਲ ਵਿਚ ਭਾਈ ਸਾਹਿਬ ਨੂੰ ਪੁਲੀਸ ਨੇ ਕੁੱਟ-ਕੁੱਟ ਕੇ ਮਾਰ ਦਿੱਤਾ ਹੈ ਤੇ ਹੁਣ ਝੂਠੀਆਂ ਕਹਾਣੀਆਂ ਸੁਣਾ ਰਹੀ ਹੈ। ਜਗਰਾਉਂ ਵਿੱਚ ਰੋਸ ਮੁਜ਼ਾਹਰਿਆਂ ਤੇ ਧਰਨਿਆਂ ਦਾ ਮਾਹੌਲ ਬਣ ਗਿਆ। ਭਾਈ ਸਾਹਿਬ ਦੇ ਪਿੰਡ ਕਾਉਂਕੇ ਨੂੰ ਪੁਲੀਸ ਛਾਉਣੀ ਬਣਾ ਦਿੱਤਾ ਗਿਆ। ਜਿਹੜਾ ਵੀ ਕਾਉਂਕੇ ਪਿੰਡ ਵੱਲ ਜਾਂਦਾ, ਪੁਲੀਸ ਕੁੱਟ-ਮਾਰ ਕੇ ਭਜਾ ਦਿੰਦੀ।

## ਸ਼ਹਾਦਤ ਦੀ ਵਾਰਤਾ

ਭਾਈ ਗੁਰਦੇਵ ਸਿੰਘ ਕਾਉਂਕੇ ਦੀ ਸ਼ਹੀਦੀ ਦੀ ਵਾਰਤਾ ਆਖ਼ਰ ਮਈ 1998 ਵਿੱਚ ਸਾਮ੍ਹਣੇ ਆਈ, ਜਦੋਂ ਪਹਿਲਾਂ ਫ਼ੌਜੀ ਰਹੇ ਤੇ ਫਿਰ ਪੁਲੀਸ ਵਿੱਚ ਨੌਕਰੀ ਕਰਦੇ ਰਹੇ ਸ. ਦਰਸ਼ਨ ਸਿੰਘ ਹਠੂਰ ਨੇ ਆਪਣੀ ਜ਼ੁਬਾਨ ਖੋਲ੍ਹੀ। ਉਸ ਨੇ ਦੱਸਿਆ- "ਮੇਰੇ ਸਾਮ੍ਹਣੇ ਐੱਸ.ਐੱਸ.ਪੀ. ਸਵਰਨ ਸਿੰਘ ਘੋਟਣਾ, ਡੀ.ਐੱਸ.ਪੀ. ਹਰਭਗਵਾਨ ਸਿੰਘ ਸੋਢੀ, ਇੰਸਪੈਕਟਰ ਗੁਰਮੀਤ ਸਿੰਘ ਅਤੇ ਐੱਸ.ਆਈ. ਚੰਨਣ ਸਿੰਘ; ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਨਿਰਵਸਤਰ ਕਰ ਕੇ ਤਸ਼ੱਦਦ ਕਰਦੇ ਰਹੇ। ਉਹਨਾਂ ਨੇ ਭਾਈ ਸਾਹਿਬ ਦੀਆਂ ਲੱਤਾਂ ਫੜ ਕੇ ਅੱਡ-ਅੱਡ ਦਿਸ਼ਾਵਾਂ ਨੂੰ ਖਿੱਚ ਦਿੱਤੀਆਂ, ਜਿਵੇਂ ਮੁਰਗੇ ਦੀਆਂ ਲੱਤਾਂ ਮਰੋੜਦੇ ਨੇ। ਉਹਨਾਂ ਨੇ ਬੇਦਰਦੀ ਨਾਲ ਤਸੀਹੇ ਦਿੱਤੇ ਤੇ ਅੰਤ ਗੋਲੀ ਮਾਰ ਦਿੱਤੀ। ਅਜੇ ਉਹਨਾਂ ਦੀ ਜਾਨ ਨਹੀਂ ਨਿਕਲੀ ਹੋਣੀ ਕਿ ਐੱਸ.ਐੱਸ.ਪੀ. ਘੋਟਣੇ, ਡੀ.ਐੱਸ.ਪੀ. ਸੋਢੀ ਅਤੇ ਐੱਸ.ਆਈ. ਚੰਨਣ ਸਿੰਘ ਨੇ ਹੋਰ ਪੁਲਸੀਆਂ ਨੂੰ ਨਾਲ ਲੈ ਕੇ ਭਾਈ ਸਾਹਿਬ ਦੇ ਸਰੀਰ ਦੇ ਟੋਟੇ-ਟੋਟੇ ਕਰ ਕੇ ਸਿਧਵਾਂ ਬੇਟ ਕੋਲ ਕੰਨੀਆਂ ਪਿੰਡ ਵਿਖੇ ਸਤਲੁਜ ਦਰਿਆ ਵਿੱਚ ਪੱਥਰ ਬੰਨ੍ਹ-ਬੰਨ੍ਹ ਰੋੜ੍ਹ ਦਿੱਤੇ....।"

ਮਨੁੱਖੀ ਹੱਕਾਂ ਦੀ ਲੜਾਈ ਲੜਨ ਵਾਲੇ ਸ੍ਰੀ ਰਾਮ ਨਰਾਇਣ ਕੁਮਾਰ ਨੂੰ ਜਗਰਾਉਂ ਰਹੇ ਇੱਕ ਐੱਸ.ਐੱਸ.ਪੀ. ਨੇ ਜੋ ਦੱਸਿਆ, ਉਸ ਅਨੁਸਾਰ- "ਓਦੋਂ ਓਥੇ ਡੀ.ਐੱਸ.ਪੀ. ਸੋਢੀ ਦੀ ਚੱਲਦੀ ਸੀ, ਮੈਂ ਉਸ ਦੇ ਤਸ਼ੱਦਦ ਤੋਂ ਦੁਖੀ ਸੀ। ਉਹ ਹਰ ਰੋਜ਼ ਕਿਸੇ ਨਾ ਕਿਸੇ ਨੂੰ ਪਾਣੀ ਵਿੱਚ ਡੋਬ ਕੇ ਮਾਰ ਦਿੰਦਾ ਤੇ ਸ਼ਾਮ ਨੂੰ ਉਸ ਦੀ ਲਾਸ਼ ਕਿਤੇ ਸੁੱਟਣ ਲਈ ਕਹਿ ਦਿੰਦਾ। ਉਹ ਰਾਏਕੋਟ ਜਾਂ ਸਿਧਵਾਂ ਬੇਟ ਦੇ ਥਾਣੇਦਾਰ ਨੂੰ ਸੱਦ ਕੇ ਲਾਸ਼ ਨਿਪਟਾਉਣ ਲਈ ਆਖਦਾ। ਸੋਢੀ ਗਿੱਦੜਬਾਹੇ ਲੱਗਿਆ, ਫ਼ਰੀਦਕੋਟ ਲੱਗਾ, ਹਰ ਥਾਂ ਉਸ ਦੀਆਂ ਸ਼ਿਕਾਇਤਾਂ ਹੋਈਆਂ। ਉਸ ਦੀ ਗ੍ਰਿਫ਼ਤਾਰੀ ਹੋਣ ਵਾਲੀ ਸੀ ਕਿ ਸਵਰਨ ਸਿੰਘ ਘੋਟਣੇ ਨੇ ਡੀ.ਜੀ.ਪੀ. 'ਗਿੱਲ' ਨੂੰ ਕਿਹਾ ਕਿ ਸੋਢੀ ਨੂੰ ਨਾਮਵਰ ਖਾੜਕੂ ਕੁਲਦੀਪ ਸਿੰਘ ਸ਼ੇਖ਼ੂਪੁਰਾ ਦੀ ਸੂਹ ਮਿਲ ਗਈ ਹੈ, ਇੰਝ ਸੋਢੀ ਬਚ ਗਿਆ। ਸਵਰਨ ਸਿੰਘ ਨੇ ਸੋਢੀ ਨੂੰ ਕਿਹਾ ਕਿ ਭਾਈ ਕਾਉਂਕੇ ਕੋਲੋਂ ਹਥਿਆਰਾਂ ਦਾ ਭਰਿਆ ਬੈਗ ਬਰਾਮਦ ਕਰਨਾ ਹੈ, ਇਸ ਬਰਾਮਦਗੀ ਲਈ ਹੀ ਭਾਈ ਕਾਉਂਕੇ ਨੂੰ ਤਸੀਹੇ ਦਿੱਤੇ ਗਏ। ਚਰਚਾ ਇਹ ਵੀ ਹੈ ਕਿ ਸਵਰਨ ਸਿੰਘ ਘੋਟਣੇ ਨੂੰ ਆਪਣੀ ਜਗਰਾਉਂ ਤੋਂ ਬਦਲੀ ਦੀ ਸੂਚਨਾ ਮਿਲੀ ਸੀ

ਤੇ ਉਸ ਨੇ ਬਦਲੀ ਰੁਕਵਾਉਣ ਲਈ ਭਾਈ ਸਾਹਿਬ ਦਾ ਕਤਲ ਕੀਤਾ, ਕਿਉਂਕਿ ਪਹਿਲਾਂ ਵੀ ਉਹ ਇੰਝ ਕਰਦਾ ਰਿਹਾ ਸੀ। ਜਦੋਂ ਵੀ ਐੱਸ.ਐੱਸ.ਪੀਜ਼ ਨਾਲ ਡੀ.ਜੀ.ਪੀ. 'ਗਿੱਲ' ਦੀ ਮੀਟਿੰਗ ਹੁੰਦੀ ਸੀ ਤਾਂ ਹਰੇਕ ਐੱਸ.ਐੱਸ.ਪੀ. ਆਪਣੇ ਜ਼ਿਲ੍ਹੇ ਵਿਚ ਮਾਰੇ 15-20-30 ਨੌਜਵਾਨਾਂ ਦੀ ਗਿਣਤੀ ਦੱਸ ਕੇ ਆਪਣੀ ਸਥਿਤੀ ਮਜ਼ਬੂਤ ਕਰਦਾ ਸੀ। ਰਿਕਾਰਡ ਚੈੱਕ ਕੀਤਾ ਜਾ ਸਕਦਾ ਹੈ ਕਿ 'ਗਿੱਲ' ਦੀ ਐੱਸ.ਐੱਸ.ਪੀਜ਼ ਨਾਲ ਹਰ ਮੀਟਿੰਗ ਤੋਂ ਦੋ-ਤਿੰਨ ਪਹਿਲਾਂ ਪੰਜਾਬ ਦੇ ਸਿਖ ਨੌਜਵਾਨਾਂ ਨੂੰ ਮਰਨਾ ਪੈਂਦਾ ਸੀ ਤਾਂ ਕਿ ਐੱਸ.ਐੱਸ.ਪੀ. ਆਪਣੀ ਕਾਰਗੁਜ਼ਾਰੀ ਵਿਖਾ ਸਕਣ। ਜਦੋਂ ਮੈਂ ਅੰਮ੍ਰਿਤਸਰ ਜ਼ਿਲ੍ਹੇ ਦੇ ਬਾਬਾ ਬਕਾਲਾ ਵਿਚ ਤਾਇਨਾਤ ਸੀ ਤਾਂ ਮੈਨੂੰ ਅਕਸਰ ਅੰਮ੍ਰਿਤਸਰ ਮਾਲ ਮੰਡੀ ਜਾਣਾ ਪੈਂਦਾ ਸੀ, ਜਿਥੇ ਹੋਰ ਥਾਣਿਆਂ ਦੇ ਥਾਣੇਦਾਰ ਵੀ ਆਏ ਹੁੰਦੇ ਸੀ। ਸਭ ਨੂੰ ਫੜੇ ਹੋਏ ਨੌਜਵਾਨ ਦਿੱਤੇ ਜਾਂਦੇ ਸੀ ਤਾਂ ਕਿ ਝੂਠੇ ਮੁਕਾਬਲੇ ਬਣਾ ਸਕਣ। ਜਦੋਂ ਮੈਨੂੰ ਮਾਲ ਮੰਡੀ ਪਹਿਲੀ ਵਾਰ ਸੱਦਿਆ ਤਾਂ ਕਹਿੰਦੇ- 'ਆਜੋ ਭਾਈ, ਤੁਹਾਨੂੰ ਅੰਮ੍ਰਿਤ ਛਕਾਉਣਾ ਹੈ...।' 1 ਜਨਵਰੀ 1993 ਨੂੰ ਭਾਈ ਕਾਉਂਕੇ ਦੀ ਹਾਲਤ ਬੜੀ ਮਾੜੀ ਸੀ, ਉਹ ਅਧਮਰਿਆ ਸੀ। ਸਦਰ ਥਾਣੇ ਦੇ ਇੰਚਾਰਜ ਗੁਰਮੀਤ ਸਿੰਘ ਨੇ ਹੀਟਰ ਲਾ ਦਿੱਤਾ ਅਤੇ ਭਾਈ ਸਾਹਿਬ ਨੂੰ ਇੱਕ ਕੰਬਲ ਦੇ ਦਿੱਤਾ। ਕਹਿਰਾਂ ਦੀ ਠੰਢ ਵਿਚ ਭਾਈ ਸਾਹਿਬ ਕੰਬਲ ਲਪੇਟੀ ਲੇਟੇ ਸਨ ਕਿ ਇਕਦਮ ਸਵਰਨ ਸਿੰਘ ਘੋਟਣਾ ਗਾਲ੍ਹਾਂ ਕੱਢਦਾ ਆ ਵੜਿਆ- 'ਆਹ ਤੁਹਾਡਾ ਪਿਓ ਲੱਗਦੈ, ਜੀਹਨੂੰ ਕੰਬਲ ਤੇ ਹੀਟਰ ਦਿੱਤਾ...' ਨਾਲ ਹੀ ਡੀ.ਐੱਸ.ਪੀ. ਸੋਢੀ ਤੇ ਐੱਸ.ਆਈ. ਚੰਨਣ ਸਿੰਘ ਨੇ ਭਾਈ ਸਾਹਿਬ ਦੇ ਗੁਪਤ ਅੰਗਾਂ ਉੱਤੇ ਬੂਟਾਂ ਦੇ ਠੁੱਡ ਮਾਰਨੇ ਸ਼ੁਰੂ ਕਰ ਦਿੱਤੇ। ਭਾਈ ਸਾਹਿਬ ਦੀ ਬਹੁਤ ਦੁਰਗਤ ਹੋ ਰਹੀ ਸੀ ਤੇ ਸਵਰਨ ਸਿੰਘ ਮੇਰੀ ਭਾਈ ਸਾਹਿਬ ਪ੍ਰਤੀ ਹਮਦਰਦੀ ਕਰਕੇ ਮੈਨੂੰ ਟਾਂਚ ਮਾਰ ਰਿਹਾ ਸੀ- 'ਥੋਡੇ ਜਥੇਦਾਰ ਦਾ ਮੂਤ ਨਿਕਲ ਗਿਆ, ਵੇਖ ਮੂਤ...' ਮੈਂ ਕਿਹਾ- 'ਮੂਤ ਨਹੀਂ ਨਿਕਲਿਆ, ਲਹੂ ਨਿਕਲ ਗਿਆ, ਜਾਨ ਵੀ ਨਿਕਲ ਜਾਏਗੀ...' ਇਸੇ ਰਾਤ ਭਾਈ ਸਾਹਿਬ ਨੂੰ ਸਿਧਵਾਂ ਲੈ ਗਏ ਸੀ...।"

## ਸ਼ਹਾਦਤ ਤੋਂ ਬਾਅਦ

ਭਾਈ ਸਾਹਿਬ ਨੂੰ ਕਤਲ ਕਰਨ ਮਗਰੋਂ 'ਗਿੱਲ' ਤੇ ਬੇਅੰਤ ਦੀ ਜੋੜੀ ਨੇ ਐੱਸ.ਐੱਸ.ਪੀ. ਸਵਰਨ ਘੋਟਣੇ ਨੂੰ ਜਲੰਧਰ ਬਦਲ ਦਿੱਤਾ ਤੇ ਚੰਗੇ ਅਕਸ ਵਾਲਾ ਸਮਝਿਆ ਜਾਂਦਾ ਹਰਿੰਦਰ ਸਿੰਘ ਚਹਿਲ ਜਗਰਾਉਂ ਐੱਸ.ਐੱਸ.ਪੀ. ਲਾ ਦਿੱਤਾ। ਭਾਈ ਕਾਉਂਕੇ ਦੇ ਭਗੌੜੇ ਹੋਣ ਦੀ ਖ਼ਬਰ ਐੱਸ.ਐੱਸ.ਪੀ. ਚਹਿਲ ਨੇ ਹੀ ਜਾਰੀ ਕੀਤੀ ਸੀ। ਪੁਲੀਸ ਨੇ ਕਾਉਂਕੇ ਪਿੰਡ ਦੀ ਘੇਰਾਬੰਦੀ ਕਰ ਕੇ ਓਥੇ ਆਉਣ ਵਾਲੇ ਅਕਾਲੀ ਆਗੂਆਂ ਨੂੰ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ। ਸ. ਸਿਮਰਨਜੀਤ ਸਿੰਘ ਮਾਨ, ਬਾਬਾ ਜੋਗਿੰਦਰ ਸਿੰਘ, ਸ. ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਜਥੇਦਾਰ ਜਗਦੇਵ ਸਿੰਘ ਤਲਵੰਡੀ ਸਮੇਤ ਅਨੇਕਾਂ ਆਗੂਆਂ ਅਤੇ ਵਰਕਰਾਂ ਨੂੰ ਜੇਲ੍ਹਾਂ ਵਿਚ ਤੁੰਨ ਦਿੱਤਾ। ਸਮੁੱਚਾ ਸਿਖ ਜਗਤ ਇਲਜ਼ਾਮ ਲਾ ਰਿਹਾ ਸੀ ਕਿ ਪੁਲੀਸ ਨੇ ਭਾਈ ਸਾਹਿਬ ਦਾ ਕਤਲ ਕਰ ਕੇ ਹੁਣ ਕਹਿਣਾ ਸ਼ੁਰੂ ਕਰ ਦਿੱਤਾ ਹੈ ਕਿ ਉਹ ਭੱਜ ਗਏ ਹਨ, ਪਰ ਮੁੱਖ ਮੰਤਰੀ ਬੇਅੰਤ ਸਿੰਘ ਇਹੀ ਕਹਿੰਦਾ ਰਿਹਾ ਕਿ ਭਾਈ ਕਾਉਂਕੇ ਨੂੰ ਪੁਲੀਸ ਨੇ ਨਹੀਂ ਮਾਰਿਆ।

ਮੁੱਖ ਮੰਤਰੀ ਬੇਅੰਤ ਸਿੰਘ ਨੇ ਜਦੋਂ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਰਹਿ ਚੁੱਕੇ



ਗਿਆਨੀ ਗੁਰਦੇਵ ਸਿੰਘ ਕਾਉਂਕੇ ਦੇ ਕਾਤਲ ਪੁਲਸੀਆਂ ਦੀ ਵੀ ਹਰ ਤਰ੍ਹਾਂ ਪੁਸ਼ਤਪਨਾਹੀ ਕੀਤੀ ਤਾਂ ਪੁਲਸੀਆਂ ਨੂੰ ਹੋਰ ਵੀ ਸ਼ਹਿ ਹੋ ਗਈ। ਜ਼ੁਲਮ ਹੋਰ ਤੇਜ਼ ਹੋ ਗਏ। ਇਸ ਦੌਰ ਵਿਚ ਹਜ਼ਾਰਾਂ ਸਿੱਖਾਂ ਨੂੰ ਅਣਪਛਾਤੀਆਂ ਲਾਸ਼ਾਂ ਕਹਿ ਕੇ ਫੂਕ ਦਿੱਤਾ ਗਿਆ। ਆਖ਼ਰ 31 ਅਗਸਤ 1995 ਨੂੰ ਬੇਅੰਤ ਸਿੰਘ ਦੇ ਜ਼ੁਲਮ ਦਾ ਅੰਤ ਹੋ ਗਿਆ।

ਜਦੋਂ 12 ਫਰਵਰੀ 1997 ਨੂੰ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਹੋਈਆਂ ਤਾਂ ਪੰਜਾਬ ਦੇ ਲੋਕਾਂ ਨੂੰ ਬੇਅੰਤ ਸਿੰਘ ਦੇ ਕਾਂਗਰਸੀ ਰਾਜ ਵਿਚ ਕੀਤੇ ਜ਼ੁਲਮਾਂ ਦਾ ਐਨਾ ਗੁੱਸਾ ਸੀ ਕਿ ਉਹਨਾਂ ਨੇ ਕਾਂਗਰਸੀਆਂ ਨੂੰ ਹਰਾਉਣ ਲਈ, ਅਕਾਲੀ ਦਲ ਬਾਦਲ ਨੂੰ ਭਾਰੀ ਵੋਟਾਂ ਪਾ ਕੇ ਕਾਮਯਾਬ ਕੀਤਾ। ਸ. ਪ੍ਰਕਾਸ਼ ਸਿੰਘ ਬਾਦਲ ਦਾ ਐਲਾਨ ਸੀ ਕਿ ਜ਼ੁਲਮ ਕਰਨ ਵਾਲੇ ਸਰਕਾਰੀ ਅਧਿਕਾਰੀਆਂ ਨੂੰ ਸਜ਼ਾਵਾਂ ਦਿੱਤੀਆਂ ਜਾਣਗੀਆਂ ਤੇ ਬੇਦੋਸ਼ੇ ਨਜ਼ਰਬੰਦ ਸਿੱਖ ਕੈਦੀ ਰਿਹਾਅ ਕੀਤੇ ਜਾਣਗੇ। ਸਿੱਖਾਂ ਦੇ ਕਾਤਲ ਪੁਲਸੀਆਂ ਖ਼ਿਲਾਫ਼ ਕਾਰਵਾਈ ਬਾਰੇ ਸ. ਬਾਦਲ ਦੇ ਐਲਾਨਾਂ ਵਿਚੋਂ ਸਿੱਖ ਜਗਤ ਨੂੰ ਆਸ ਸੀ ਕਿ ਹੋਰਨਾਂ ਕਾਂਡਾਂ ਵਾਂਗ ਜਥੇਦਾਰ ਗੁਰਦੇਵ ਸਿੰਘ ਕਾਉਂਕੇ ਦੇ ਕੇਸ ਦੀ ਵੀ ਪੜਤਾਲ ਹੋਵੇਗੀ ਤੇ ਜ਼ਿੰਮੇਵਾਰਾਂ ਖ਼ਿਲਾਫ਼ ਕਾਰਵਾਈ ਹੋਵੇਗੀ। ਪਰ ਸੱਤਾ ਮਿਲਦਿਆਂ ਹੀ ਸ. ਬਾਦਲ ਨੇ ਅੱਖਾਂ ਫੇਰ ਲਈਆਂ। ਬਾਦਲ ਨੇ ਉਹਨਾਂ ਪੁਲਸੀਆਂ ਦੀ ਸਰਪ੍ਰਸਤੀ ਕਰਨੀ ਸ਼ੁਰੂ ਕਰ ਦਿੱਤੀ, ਜਿਨ੍ਹਾਂ ਨੇ ਸਿੱਖਾਂ ਦਾ ਘਾਣ ਕੀਤਾ ਸੀ। ਕੋਈ ਜਾਂਚ ਕਮਿਸ਼ਨ ਨਾ ਬਣਾਇਆ ਤੇ ਕਿਸੇ ਨੌਜਵਾਨ ਦੀ ਰਿਹਾਈ ਨਾ ਕਰਵਾਈ।

## ਤਿਵਾੜੀ ਰਿਪੋਰਟ

ਮਨੁੱਖੀ ਹੱਕਾਂ ਨਾਲ ਸੰਬੰਧਿਤ ਜਥੇਬੰਦੀਆਂ ਦੇ ਆਗੂ ਵਾਰ-ਵਾਰ ਸ. ਬਾਦਲ ਕੋਲ ਪੰਜਾਬ ਵਿਚ ਹੋਏ ਘਾਣ ਦਾ ਮੁੱਦਾ ਉਠਾਉਂਦੇ ਰਹੇ। ਚਾਰੇ ਪਾਸੇ ਬਾਦਲ ਦੀ ਥੂਹ-ਥੂਹ ਹੋ ਰਹੀ ਸੀ। ਇਸ ਦੌਰਾਨ ਮਈ 1998 ਨੂੰ ਭਾਈ ਕਾਉਂਕੇ ਦੇ ਕਤਲ ਦੀ ਸਾਰੀ ਕਹਾਣੀ ਸਿਪਾਹੀ ਸ. ਦਰਸ਼ਨ ਸਿੰਘ ਹਠੂਰ ਨੇ ਵੀ ਨਸ਼ਰ ਕਰ ਦਿੱਤੀ। 5 ਜੂਨ 1998 ਨੂੰ ਸੁਪਰੀਮ ਕੋਰਟ ਦੇ ਸਾਬਕਾ ਜੱਜ ਸ. ਕੁਲਦੀਪ ਸਿੰਘ ਦੀ ਅਗਵਾਈ ਹੇਠ ਮਨੁੱਖੀ ਹੱਕਾਂ ਲਈ ਸਰਗਰਮ ਆਗੂਆਂ ਦਾ ਇਕ ਵਫ਼ਦ ਮੁੱਖ ਮੰਤਰੀ ਬਾਦਲ ਨੂੰ ਮਿਲਿਆ ਤੇ ਭਾਈ ਕਾਉਂਕੇ ਦੇ ਕੇਸ ਦੀ ਜਾਂਚ ਕਰਵਾਉਣ ਦੀ ਅਪੀਲ ਕੀਤੀ। ਇਸ ਵਫ਼ਦ ਵਿਚ ਸ੍ਰੀ ਰਾਮ ਨਰਾਇਣ ਕੁਮਾਰ, ਜਸਟਿਸ ਅਜੀਤ ਸਿੰਘ ਬੈਂਸ, ਸ. ਇੰਦਰਜੀਤ ਸਿੰਘ ਜੇਜੀ, ਡਾ. ਸੁਖਜੀਤ ਕੌਰ, ਮੇਜਰ ਜਨਰਲ ਨਰਿੰਦਰ ਸਿੰਘ, ਸ. ਅਮਰੀਕ ਸਿੰਘ ਮੁਕਤਸਰ, ਐਡਵੋਕੇਟ ਡੀ.ਐੱਸ. 'ਗਿੱਲ', ਐਡਵੋਕੇਟ ਸ. ਰਾਜਵਿੰਦਰ ਸਿੰਘ ਬੈਂਸ, ਐਡਵੋਕੇਟ ਸ. ਅਮਰ ਸਿੰਘ ਚਾਹਲ, ਐਡਵੋਕੇਟ ਸ. ਨਵਕਿਰਨ ਸਿੰਘ, ਸ੍ਰੀਮਤੀ ਬਲਜੀਤ ਕੌਰ ਅਤੇ ਸ. ਜਸਪਾਲ ਸਿੰਘ ਵੱਲੋਂ ਸ਼ਾਮਿਲ ਸਨ। ਇਸ ਮੁੱਦੇ ਉੱਤੇ ਇਹਨਾਂ ਸਾਰਿਆਂ ਦੀ ਸਰਗਰਮੀ ਸ਼ਲਾਘਾਯੋਗ ਰਹੀ।

ਸ. ਬਾਦਲ ਨੇ ਐਡੀਸ਼ਨਲ ਡਾਇਰੈਕਟਰ ਜਨਰਲ ਬੀ.ਪੀ. ਤਿਵਾੜੀ ਦੀ ਅਗਵਾਈ ਵਿਚ ਜਾਂਚ ਕਮਿਸ਼ਨ ਬਣਾ ਦਿੱਤਾ। ਭਾਵੇਂ ਇਸ ਕਮਿਸ਼ਨ ਨੇ ਆਪਣੀ ਜਾਂਚ ਤਿੰਨ ਮਹੀਨੇ ਵਿਚ ਮੁਕੰਮਲ ਕਰਨੀ ਸੀ, ਪਰ ਸਵਾ ਸਾਲ ਮਗਰੋਂ 29 ਸਤੰਬਰ 1999 ਨੂੰ ਹੀ ਇਸ ਕਮਿਸ਼ਨ ਨੇ ਆਪਣੀ ਰਿਪੋਰਟ ਬਾਦਲ ਸਰਕਾਰ ਨੂੰ ਸੌਂਪੀ। ਪਰ ਉਸ ਦਿਨ ਤੋਂ ਬਾਦਲ ਸਰਕਾਰ ਇਸ

ਰਿਪੋਰਟ ਨੂੰ ਠੱਪ ਕਰ ਕੇ ਬੈਠ ਗਈ। ਅੱਜ ਤਕ ਸ. ਬਾਦਲ ਨੇ ਉਹ ਰਿਪੋਰਟ ਜਾਰੀ ਨਹੀਂ ਕੀਤੀ, ਉਸ 'ਤੇ ਕਾਰਵਾਈ ਤਾਂ ਕੀ ਕਰਨੀ ਸੀ। ਨਾ ਤਾਂ ਕੋਈ ਵਿਧਾਇਕ ਅਸੰਬਲੀ ਵਿਚ ਇਸ ਬਾਰੇ ਗੱਲ ਕਰਦਾ ਹੈ ਤੇ ਨਾ ਹੀ ਕਿਧਰੇ ਕੋਈ ਹੋਰ ਸੁਣਵਾਈ ਹੁੰਦੀ ਹੈ। ਸਪਸ਼ਟ ਹੈ ਕਿ ਸ. ਬਾਦਲ ਨੇ ਪਹਿਲਾਂ ਹੀ ਸੋਚ ਲਿਆ ਸੀ ਕਿ ਜਾਂਚ ਰਿਪੋਰਟ ਜੋ ਵੀ ਹੋਵੇ, ਉਸ ਉੱਤੇ ਅਮਲ ਨਹੀਂ ਕਰਨਾ। ਹੁਣ ਤਾਂ ਲੋਕ ਇਸ ਜਾਂਚ ਰਿਪੋਰਟ ਨੂੰ ਵੀ ਭੁੱਲਦੇ ਜਾ ਰਹੇ ਹਨ।

## ਰਿਪੋਰਟ ਜਨਤਕ ਹੋ ਗਈ

ਬਾਦਲ ਸਰਕਾਰ ਤਾਂ ਤਿਵਾੜੀ ਰਿਪੋਰਟ ਨੂੰ ਦੱਬ ਕੇ ਬੈਠ ਗਈ, ਇੱਥੋਂ ਤਕ ਕਿ ਸ. ਸਿਮਰਨਜੀਤ ਸਿੰਘ ਮਾਨ ਵੱਲੋਂ ਹਾਈਕੋਰਟ ਦੇ ਦਰਾਂ ਉੱਤੇ ਦਿੱਤੀ ਦਸਤਕ ਵੀ ਕੋਈ ਰੰਗ ਨਾ ਲਿਆ ਸਕੀ ਪਰ ਪ੍ਰਸਿੱਧ ਜਰਨਲਿਸਟ ਤੇ ਖੋਜੀ ਪੱਤਰਕਾਰ ਸ. ਐੱਚ.ਐੱਸ. ਬਾਵਾ (ਅੱਜ-ਕੱਲ੍ਹ ਉਹ 'ਫੈੱਸ ਪੰਜਾਬ' ਨਾਂ ਦਾ ਇੰਟਰਨੈੱਟ ਅਖ਼ਬਾਰ ਬੜੀ ਕਾਮਯਾਬੀ ਨਾਲ ਚਲਾ ਰਹੇ ਹਨ) ਨੇ ਹਿੰਮਤ ਨਾ ਹਾਰੀ। ਆਖ਼ਰ ਉਹਨਾਂ ਨੂੰ ਤਿਵਾੜੀ ਰਿਪੋਰਟ ਦੀ ਕਾਪੀ ਹਾਸਲ ਕਰਨ ਵਿਚ ਸਫਲਤਾ ਹਾਸਲ ਕਰ ਹੀ ਲਈ, ਜੋ 4 ਜੂਨ 2011 ਨੂੰ ਜਨਤਕ ਹੋਈ। ਭਾਈ ਸਾਹਿਬ ਦੇ ਕਤਲ ਤੋਂ 17 ਸਾਲ ਬਾਅਦ ਅਤੇ ਜਾਂਚ ਮੁਕੰਮਲ ਹੋਣ ਤੋਂ 11 ਸਾਲ ਬਾਅਦ ਜਦੋਂ 7 ਸਫ਼ਿਆਂ ਦੀ ਇਹ ਰਿਪੋਰਟ ਬਾਹਰ ਆਈ ਤਾਂ ਸਪਸ਼ਟ ਹੋਇਆ ਕਿ ਤਿਵਾੜੀ ਰਿਪੋਰਟ ਵਿਚ ਵੀ ਸਿੱਖਾਂ ਨਾਲ ਇਨਸਾਫ਼ ਨਹੀਂ ਸੀ ਕੀਤਾ ਗਿਆ।

ਉਂਝ ਇਸ ਰਿਪੋਰਟ ਵਿੱਚ ਪੁਲੀਸ ਵੱਲੋਂ ਖਾੜਕੂਆਂ ਦੇ ਖ਼ਾਤਮੇ ਲਈ ਕੇ.ਪੀ.ਐੱਸ. 'ਗਿੱਲ' ਦੀ ਅਗਵਾਈ ਹੇਠ ਅਪਣਾਏ ਗ਼ੈਰ-ਕਨੂੰਨੀ ਵਰਤਾਰੇ ਬਾਰੇ ਕਾਫ਼ੀ ਕੁਝ ਸਾਮ੍ਹਣੇ ਆਇਆ। ਤਿਵਾੜੀ ਰਿਪੋਰਟ ਵਿਚ ਭਾਈ ਕਾਉਂਕੇ ਦੇ ਪੁਲੀਸ ਹਿਰਾਸਤ ਵਿੱਚ ਕਤਲ ਹੋਣ ਨੂੰ ਨਹੀਂ ਮੰਨਿਆ ਗਿਆ। ਰਿਪੋਰਟ ਵਿੱਚ ਇਹ ਤਾਂ ਦਰਜ ਹੈ ਕਿ ਭਾਈ ਕਾਉਂਕੇ ਨੂੰ ਲੋਕਾਂ ਦੇ ਸਾਮ੍ਹਣੇ 25 ਦਸੰਬਰ 1992 ਨੂੰ ਪੁਲੀਸ ਨੇ ਚੁੱਕਿਆ ਸੀ, ਪਰ ਨਾਲ ਹੀ ਲਿਖ ਦਿੱਤਾ ਕਿ- 'ਇਸ ਗੱਲ ਦਾ ਕੋਈ ਠੋਸ ਸਬੂਤ ਨਹੀਂ ਕਿ ਭਾਈ ਸਾਹਿਬ ਨੂੰ ਪੁਲੀਸ ਨੇ ਮਾਰ-ਕੁੱਟ ਕੇ ਮਾਰ ਦਿੱਤਾ...।' ਤਿਵਾੜੀ ਰਿਪੋਰਟ ਨੇ ਪੁਲੀਸ ਦੀ ਸੁਣਾਈ ਕਹਾਣੀ ਨੂੰ ਵੀ ਝੂਠ ਕਿਹਾ ਹੈ ਕਿ ਇਹ ਭਾਈ ਕਾਉਂਕੇ ਕੰਨੀਆਂ ਪਿੰਡ ਕੋਲ ਹੋਈ ਫ਼ਾਇਰਿੰਗ ਦੌਰਾਨ ਬੈਲਟ ਤੋੜ ਕੇ ਭੱਜ ਗਏ ਸਨ। ਇਸ ਕੇਸ ਵਿੱਚ ਸਿਪਾਹੀ ਤਰਸੇਮ ਸਿੰਘ ਦੀ ਬੈਲਟ ਤੋੜ ਕੇ ਹਥਕੜੀ ਕੱਢ ਕੇ ਭੱਜਣ ਲਈ ਇਸ ਸਿਪਾਹੀ ਨੂੰ ਵਿਖਾਵੇ ਲਈ ਮੁਅਤਲ ਕੀਤਾ ਗਿਆ ਸੀ ਤੇ ਫਿਰ ਉਸ ਨੂੰ ਇਸ ਕਾਰੇ ਵਿਚ ਸ਼ਾਮਲ ਹੋਣ ਦੇ ਇਵਜ਼ਾਨੇ ਵਜੋਂ ਕੇ.ਪੀ.ਐੱਸ. 'ਗਿੱਲ' ਨੇ 28 ਸੀਨੀਅਰ ਮੁਲਾਜ਼ਮਾਂ ਤੋਂ ਪਹਿਲਾਂ ਹੀ ਉਸ ਨੂੰ ਹੌਲਦਾਰ ਬਣਾ ਦਿੱਤਾ ਗਿਆ ਸੀ। ਕੀ ਸਿਪਾਹੀ ਦਰਸ਼ਨ ਸਿੰਘ ਹਠੂਰ ਵਾਂਗ ਕਦੇ ਹੌਲਦਾਰ ਤਰਸੇਮ ਸਿੰਘ ਦੀ ਜ਼ਮੀਰ ਵੀ ਜਾਗੇਗੀ?

ਤਿਵਾੜੀ ਨੇ ਰਿਪੋਰਟ ਵਿੱਚ ਸਿਫ਼ਾਰਸ਼ ਕੀਤੀ ਸੀ ਕਿ ਥਾਣੇਦਾਰ ਗੁਰਜੀਤ ਸਿੰਘ ਖ਼ਿਲਾਫ਼, ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਨਜਾਇਜ਼ ਹਿਰਾਸਤ ਵਿੱਚ ਰੱਖਣ ਦਾ ਕੇਸ ਬਣਦਾ ਹੈ। ਪਰ ਸ. ਬਾਦਲ ਨੂੰ ਤਾਂ ਇਸ ਥਾਣੇਦਾਰ ਖ਼ਿਲਾਫ਼ ਕਾਰਵਾਈ ਕਰਨੀ ਵੀ ਮਨਜ਼ੂਰ ਨਹੀਂ ਸੀ ਤੇ ਉਹ ਤਰੱਕੀ ਕਰਦਾ-ਕਰਦਾ ਡੀ.ਐੱਸ.ਪੀ. ਬਣ ਗਿਆ ਹੈ। ਭਾਵੇਂ ਤਿਵਾੜੀ ਰਿਪੋਰਟ ਵਿੱਚ ਭਾਈ



ਸਾਹਿਬ ਦੇ ਸਾਰੇ ਕਾਤਲ ਟੋਲੇ ਜਿਸ ਵਿੱਚ ਸਵਰਨ ਸਿੰਘ ਘੋਟਣਾ, ਹਰਭਗਵਾਨ ਸਿੰਘ ਸੋਢੀ, ਗੁਰਮੀਤ ਸਿੰਘ, ਚੰਨਣ ਸਿੰਘ ਤੇ ਤਰਸੇਮ ਸਿੰਘ ਖ਼ਿਲਾਫ਼ ਕੋਈ ਤਸੱਲੀਬਖ਼ਸ਼ ਗੱਲ ਨਹੀਂ ਸੀ, ਪਰ ਫੇਰ ਵੀ ਸ. ਬਾਦਲ ਨੇ ਇਸ ਰਿਪੋਰਟ ਨੂੰ ਆਪਣੀ ਮੁੱਖ ਮੰਤਰੀ ਦੀ ਕੁਰਸੀ ਦੇ ਪਾਵਿਆਂ ਹੇਠਾਂ ਦੱਬ ਲਿਆ।

ਰਿਪੋਰਟ ਵਿੱਚ ਸਿਪਾਹੀ ਦਰਸ਼ਨ ਸਿੰਘ ਹਠੂਰ ਬਾਰੇ ਸ੍ਰੀ ਤਿਵਾੜੀ ਨੇ ਲਿਖਿਆ ਕਿ ਪਹਿਲਾਂ ਮਨੁੱਖੀ ਹੱਕਾਂ ਦੀ ਜਥੇਬੰਦੀ ਸਾਮ੍ਹਣੇ ਭਾਈ ਕਾਉਂਕੇ ਨੂੰ ਪੁਲੀਸ ਅਧਿਕਾਰੀਆਂ ਵੱਲੋਂ ਕੁੱਟ-ਕੁੱਟ ਕੇ ਮਾਰਨ ਦੇ ਬਿਆਨ ਦੇਣ ਵਾਲਾ ਸਿਪਾਹੀ ਦਰਸ਼ਨ ਸਿੰਘ ਹਠੂਰ ਉਹਨਾਂ ਸਾਮ੍ਹਣੇ ਆਪਣੇ ਬਿਆਨ ਤੋਂ ਮੁੱਕਰ ਗਿਆ ਸੀ, ਪਰ ਸਿਪਾਹੀ ਦਰਸ਼ਨ ਸਿੰਘ ਅੱਜ ਵੀ ਲਲਕਾਰ ਕੇ ਕਹਿੰਦਾ ਹੈ ਕਿ- 'ਮੇਰੇ ਬਿਆਨਾਂ ਵਿੱਚ ਕੋਈ ਹੇਰਾਫੇਰੀ ਪੁਲੀਸ ਨੇ ਹੀ ਕੀਤੀ ਹੋਵੇਗੀ, ਮੈਨੂੰ ਬੜੇ ਲੋਭ-ਲਾਲਚ ਤੇ ਦਬਾਅ ਦਿੱਤੇ ਗਏ ਪਰ ਮੈਂ ਇਹੀ ਕਹਿੰਦਾ ਰਿਹਾ ਕਿ ਭਾਈ ਸਾਹਿਬ ਨੂੰ ਐੱਸ.ਐੱਸ.ਪੀ. ਘੋਟਣੇ ਨੇ ਮੇਰੀਆਂ ਅੱਖਾਂ ਦੇ ਸਾਮ੍ਹਣੇ ਗੋਲੀ ਮਾਰੀ ਸੀ।'

## ਹੋਰ ਚਾਰਾਜੋਈ

ਅਪ੍ਰੈਲ 2002 ਨੂੰ ਸ. ਸਿਮਰਨਜੀਤ ਸਿੰਘ ਮਾਨ ਨੇ ਪੰਜਾਬ ਤੇ ਹਰਿਆਣਾ ਹਾਈਕੋਰਟ ਵਿੱਚ ਅਪੀਲ ਕੀਤੀ ਕਿ ਪੰਜਾਬ ਸਰਕਾਰ ਨੂੰ ਤਿਵਾੜੀ ਰਿਪੋਰਟ ਜਨਤਕ ਕਰਨ ਲਈ ਹਦਾਇਤ ਕੀਤੀ ਜਾਵੇ, ਪਰ ਕੁਝ ਨਾ ਬਣਿਆ ਤੇ ਹਾਈਕੋਰਟ ਨੇ ਇੱਕ ਹੋਰ ਪੜਤਾਲ ਕਰਵਾਉਣ ਦੇ ਹੁਕਮ ਦੇ ਦਿੱਤੇ। ਤਿਵਾੜੀ ਰਿਪੋਰਟ ਨੂੰ ਖ਼ਤਮ ਕਰਦਿਆਂ ਪੰਜਾਬ ਪੁਲੀਸ ਵੱਲੋਂ ਕੀਤੀ ਇਸ ਪੜਤਾਲ ਵਿੱਚ ਸਭ ਦੋਸ਼ੀਆਂ ਨੂੰ ਕਲੀਨ ਚਿੱਟ ਦੇ ਦਿੱਤੀ ਗਈ। ਇਹ ਪੜਤਾਲ ਆਈ.ਜੀ. ਐੱਸ.ਕੇ. ਸ਼ਰਮਾ ਨੇ ਓਦੋਂ ਦੇ ਕਾਂਗਰਸ ਦੇ ਐੱਸ.ਐੱਸ.ਪੀ. ਸ੍ਰੀ ਸੁਖਵਿੰਦਰ ਸਿੰਘ ਛੀਨਾ ਤੇ ਦੋ ਹੋਰ ਐੱਸ.ਪੀ. ਤੋਂ ਕਰਵਾਈ ਸੀ ਤੇ 2003 ਵਿੱਚ ਆਪਣੀ ਰਿਪੋਰਟ ਕੈਪਟਨ ਅਮਰਿੰਦਰ ਸਿੰਘ ਵਾਲੀ ਸਰਕਾਰ ਮੌਕੇ ਜਮ੍ਹਾਂ ਕਰਵਾਈ ਸੀ। ਪੁਲੀਸ ਵਾਲੇ ਆਪਣੇ ਹੀ ਸਾਥੀ ਪੁਲਸੀਆਂ ਦੀ ਕਰਤੂਤ ਕਿਵੇਂ ਨਾ ਲੁਕਾਉਂਦੇ।

## ਸੰਤ ਭਿੰਡਰਾਂਵਾਲਿਆਂ ਦੇ ਬੋਲ

ਭਾਵੇਂ ਇਹ ਗੱਲ ਜੱਗ ਜ਼ਾਹਰ ਹੈ ਕਿ ਜਗਰਾਓਂ ਸੀ.ਆਈ.ਏ. ਸਟਾਫ਼ ਵਿੱਚ ਪੁਲੀਸ ਅਫ਼ਸਰਾਂ ਨੇ ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਬੇਦਰਦੀ ਨਾਲ ਤਸੀਹੇ ਦੇ-ਦੇ ਕੇ ਮਾਰ ਮੁਕਾਇਆ ਪਰ ਕਨੂੰਨੀ ਤੌਰ 'ਤੇ ਉਹ ਹੁਣ ਵੀ ਪੁਲੀਸ ਹਿਰਾਸਤ ਵਿੱਚੋਂ ਫ਼ਰਾਰ ਹਨ। ਸਾਰੀਆਂ ਜਾਂਚ-ਪੜਤਾਲਾਂ ਤੇ ਚਾਰਾਜੋਈਆਂ ਭਾਈ ਸਾਹਿਬ ਦੇ ਕਾਤਲਾਂ ਨੂੰ ਸਜ਼ਾ ਦਿਵਾਉਣ ਜਾਂ ਨਿਸ਼ਾਨਦੇਹੀ ਕਰਨ ਵਿੱਚ ਅਸਫਲ ਰਹੀਆਂ ਹਨ। ਭਾਈ ਸਾਹਿਬ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ। ਜੇ ਸਾਡੀ ਸੁਪਰੀਮ ਸੀਟ 'ਤੇ ਬਿਰਾਜਮਾਨ ਰਹਿਣ ਵਾਲੀਆਂ ਹਸਤੀਆਂ ਦਾ ਇਹ ਹਸ਼ਰ ਹੈ ਤਾਂ ਆਮ ਸਿੱਖਾਂ ਲਈ ਇਨਸਾਫ਼ ਦੀ ਗੱਲ ਸੋਚੀ ਵੀ ਨਹੀਂ ਜਾ ਸਕਦੀ। ਇਸ ਨਿਰਾਸ਼ਾਜਨਕ ਮਾਹੌਲ ਵਿੱਚ ਸੰਤ ਭਿੰਡਰਾਂਵਾਲਿਆਂ ਦੇ ਬੋਲ ਚੇਤੇ ਆਉਂਦੇ ਹਨ। ਉਹ ਕਹਿੰਦੇ ਹੁੰਦੇ ਸੀ- "ਇਨਕੁਆਰੀਆਂ ਵਿੱਚ ਇਨਸਾਫ਼ ਖ਼ਾਲਸਾ ਜੀ ਓਥੇ ਮਿਲਦਾ ਹੈ, ਜਿੱਥੇ ਕੋਈ ਦਲੀਲ, ਵਕੀਲ ਤੇ ਅਪੀਲ ਹੋਵੇ। ਜਿੱਥੇ ਹੈ ਹੀ ਸਰਾਸਰ ਧੱਕਾ ਤੇ ਇਹ ਨਿਰਣਾ ਕੀਤਾ ਹੈ ਕਿ

ਸਿੱਖਾਂ ਨੂੰ ਖਤਮ ਈ ਕਰਨਾ ਹੈ, ਓਥੇ ਫਿਰ ਵਕੀਲ ਤੇ ਦਲੀਲ ਦੀ ਕੀ ਲੋੜ ਐ?

ਭਾਈ ਸਾਹਿਬ ਨੂੰ ਕਤਲ ਕਰ ਕੇ ਹਕੂਮਤੀ ਮਸ਼ੀਨਰੀ ਨੇ ਸਿੱਖਾਂ ਨੂੰ ਸੰਦੇਸ਼ ਦਿੱਤਾ ਹੈ ਕਿ ਸਿੱਖਾਂ ਦੀ ਵੱਡੀ ਤੋਂ ਵੱਡੀ ਹਸਤੀ ਵੀ ਜੇਕਰ ਪੰਥਕ ਗੱਲ ਕਰੇਗੀ ਤਾਂ ਅਸੀਂ ਉਸ ਨੂੰ ਖਤਮ ਕਰ ਦਿਆਂਗੇ। ਸ. ਬਾਦਲ ਨੇ ਇਹ ਸਬਕ ਚੰਗੀ ਤਰ੍ਹਾਂ ਚੇਤੇ ਕਰ ਲਿਆ ਹੈ। ਦਿੱਲੀ ਦਰਬਾਰ ਦਾ ਹੱਥ-ਠੋਕਾ ਬਣ ਕੇ ਬਾਦਲ ਦਲ ਹੁਣ ਸਿੱਖੀ ਦੀ ਗੱਲ ਕਰਨੀ-ਸੁਣਨੀ ਬੰਦ ਕਰੀ ਬੈਠਾ ਹੈ। ਅਜੋਕੇ ਸਿੱਖ ਓਸੇ ਬਾਦਲ ਦਲ ਨੂੰ ਵੋਟਾਂ ਪਾਈ ਜਾਂਦੇ ਹਨ, ਜਿਹੜਾ ਕਦੇ ਵੀ ਸਿੱਖੀ ਦੀ ਗੱਲ ਨਹੀਂ ਕਰਦਾ। ਇਹੋ ਜਿਹੇ ਬੰਦੇ ਨੂੰ 'ਪੰਥ ਰਤਨ' ਕਹਿਣਾ ਪੰਥ ਦੀ ਬੇਅਦਬੀ ਨਹੀਂ?

* * * * *



## ਝੂਠੇ ਪੁਲੀਸ ਮੁਕਾਬਲਿਆਂ ਦਾ ਚਸ਼ਮਦੀਦ ਗਵਾਹ ਹੈ ਸਤਵੰਤ ਸਿੰਘ ਮਾਣਕ

ਪੰਜਾਬ ਪੁਲੀਸ ਦੇ ਇੱਕ ਸਾਬਕਾ ਸਿਪਾਹੀ ਸਤਵੰਤ ਸਿੰਘ ਮਾਣਕ ਨੇ ਪੰਜਾਬ ਪੁਲੀਸ ਵੱਲੋਂ ਖਾੜਕੂਵਾਦ ਦੇ ਸਮੇਂ ਕਰੀਬ 10 ਝੂਠੇ ਪੁਲੀਸ ਮੁਕਾਬਲਿਆਂ ਤੋਂ ਪਰਦਾ ਚੁੱਕਿਆ ਹੈ। ਜਿਨ੍ਹਾਂ ਵਿੱਚ ਮਾਰੇ ਗਏ ਨੌਜਵਾਨਾਂ ਵਿੱਚੋਂ ਕੁਝ ਨੂੰ ਉਸ ਦੀਆਂ ਅੱਖਾਂ ਸਾਮ੍ਹਣੇ ਕਤਲ ਕੀਤਾ ਗਿਆ, ਜਿਨ੍ਹਾਂ ਦਾ ਉਹ ਚਸ਼ਮਦੀਦ ਗਵਾਹ ਹੈ।

ਸਤਵੰਤ ਸਿੰਘ ਮਾਣਕ ਅਨੁਸਾਰ ਇਹਨਾਂ ਝੂਠੇ ਮੁਕਾਬਲਿਆਂ ਵਿਚ ਨਿਰਮਲ ਸਿੰਘ ਨਿੰਮਾ ਵਾਸੀ ਰਾਜੇਆਣਾ, ਬਲਜੀਤ ਸਿੰਘ ਵੱਡਾ ਘਰ, ਕੁਲਵੰਤ ਸਿੰਘ ਕੰਤਾ ਵਾਸੀ ਘੁਮਿਆਰਾ, ਬਲਜਿੰਦਰ ਸਿੰਘ ਬਿਜਲੀਵਾਲ ਪਿੰਡ ਘੁਮਿਆਰਾ, ਬਲਦੇਵ ਸਿੰਘ ਕਰਿਮਤੀ, ਬਹਾਲ ਸਿੰਘ ਅਤੇ ਉਸ ਦਾ ਇੱਕ ਭਰਾ ਪਿੰਡ ਪੱਧਰੀ, ਸਤਵੰਤ ਸਿੰਘ ਸੋਢੀ ਚੁਗਾਵਾਂ, ਗੁਰਮੁਖ ਸਿੰਘ ਲੰਗੇਆਣਾ ਅਤੇ ਗੁਰਚਰਨ ਸਿੰਘ ਵਾਸੀ ਬੇਦੀ ਨਗਰ ਮੋਗਾ ਤੋਂ ਇਲਾਵਾ ਨਛੱਤਰ ਸਿੰਘ ਫੌਜੀ ਵਾਸੀ ਦੌਧਰ ਸ਼ਾਮਲ ਸਨ।

ਸਤਵੰਤ ਸਿੰਘ ਮਾਣਕ ਨੇ ਦੱਸਿਆ ਹੈ ਕਿ ਪਿੰਡ ਚੁਗਾਵਾਂ ਦੇ ਸਤਵੰਤ ਸਿੰਘ ਸੋਢੀ ਨੂੰ ਉਸ ਦੀਆਂ ਅੱਖਾਂ ਦੇ ਸਾਮ੍ਹਣੇ ਕਤਲ ਕੀਤਾ ਗਿਆ। ਉਹ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਜ਼ਿਲ੍ਹਾ ਪ੍ਰਧਾਨ ਸੀ ਅਤੇ ਬਹੁਤ ਹੀ ਲਾਇਕ, ਇਮਾਨਦਾਰ ਅਤੇ ਉੱਭਰਦਾ ਆਗੂ ਸੀ। ਉਸ ਨੂੰ ਇਲਾਕੇ ਦੇ ਕਈ ਧਨਾਢ ਆਗੂਆਂ ਨੇ ਸ਼ਰੀਕੇਬਾਜ਼ੀ ਵਿੱਚ ਗ੍ਰਿਫ਼ਤਾਰ ਕਰਵਾਇਆ ਅਤੇ ਪੁਲੀਸ ਨੂੰ ਸੂਚਨਾ ਦਿੱਤੀ ਕਿ ਇਸ ਕੋਲ ਖਾੜਕੂ ਆਉਂਦੇ ਹਨ। ਸਤਵੰਤ ਸਿੰਘ ਮਾਣਕ ਨੇ ਦੱਸਿਆ ਕਿ ਸੋਢੀ ਉੱਪਰ ਜਦੋਂ ਤਸ਼ੱਦਦ ਕੀਤਾ ਗਿਆ, ਉਸ ਰਾਤ ਸੀ.ਆਈ.ਏ. ਸਟਾਫ਼ ਮੋਗਾ ਵਿੱਚ ਉਸ ਦਾ ਪਹਿਰਾ ਸੀ। ਇਸ ਦੌਰਾਨ ਸਤਵੰਤ ਸਿੰਘ ਸੋਢੀ ਉੱਪਰ ਏਨਾ ਜ਼ਿਆਦਾ ਤਸ਼ੱਦਦ ਕੀਤਾ ਗਿਆ ਕਿ ਹਵਾਲਾਤ ਵਿੱਚ ਹੀ ਉਸ ਦੀ ਮੌਤ ਹੋ ਗਈ। ਉਹਨਾਂ ਕਿਹਾ ਕਿ ਉਸ ਰਾਤ ਮੇਰੀ ਉਸ ਥਾਣੇ ਵਿੱਚ ਰਾਤ 10 ਤੋਂ ਲੈ ਕੇ 2 ਵਜੇ ਤਕ ਡਿਊਟੀ ਸੀ। ਸਤਵੰਤ ਸਿੰਘ ਮਾਣਕ ਅਨੁਸਾਰ ਸੋਢੀ ਨੂੰ ਸੀ.ਆਈ.ਏ. ਸਟਾਫ਼ ਵਿੱਚ ਲਿਆਉਂਦਿਆਂ ਹੀ ਤਸ਼ੱਦਦ ਸ਼ੁਰੂ ਕਰ ਦਿੱਤਾ ਗਿਆ ਅਤੇ ਰਾਤ ਡੇਢ ਵਜੇ ਤਕ ਉਸ ਉੱਪਰ ਤਸ਼ੱਦਦ ਜਾਰੀ ਰਿਹਾ। ਪੁਲੀਸ ਵੱਲੋਂ ਉਸ ਉੱਪਰ ਬੇਰਹਿਮੀ ਨਾਲ ਡਾਂਗ ਵਰ੍ਹਾਈ ਗਈ। ਬਾਅਦ ਵਿੱਚ ਮੈਨੂੰ ਆਖ ਦਿੱਤਾ ਕਿ ਇਸ ਨੂੰ ਹਵਾਲਾਤ ਵਿਚ ਬੰਦ ਕਰ ਦੇ। ਮੈਂ ਉਸ ਨੂੰ ਹਵਾਲਾਤ ਵਿੱਚ ਬੰਦ ਕਰ ਦਿੱਤਾ ਅਤੇ ਪਾਣੀ-ਧਾਣੀ ਪੀਣ ਲਈ ਦਿੱਤਾ,

ਪਰ ਮੈਥੋਂ ਬਾਅਦ ਵਾਲੀ ਡਿਊਟੀ ਵਾਲੇ ਮੁਲਾਜ਼ਮ ਨੇ ਬਾਅਦ ਵਿੱਚ ਦੱਸਿਆ ਕਿ ਉਸ ਦੀ ਮੌਤ ਹੋ ਗਈ।

ਸਤਵੰਤ ਸਿੰਘ ਮਾਣਕ ਨੇ ਦੱਸਿਆ ਕਿ ਬਾਅਦ ਵਿੱਚ ਸੋਢੀ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ ਗਿਆ ਅਤੇ ਉਸ ਦਾ ਪੇਟ ਚਾਕ ਕਰ ਕੇ ਬਧਨੀ ਵਾਲੀ ਨਹਿਰ ਵਿੱਚ ਰੋੜ੍ਹ ਦਿੱਤਾ ਗਿਆ ਤਾਂ ਕਿ ਉਸ ਦੀ ਲਾਸ਼ ਪਾਣੀ ਵਿੱਚ ਤੈਰ ਕੇ ਬਾਹਰ ਨਾ ਆ ਜਾਵੇ। ਮਾਣਕ ਨੇ ਦੱਸਿਆ ਕਿ ਇਹ ਮੁੰਡਾ ਗ਼ਰੀਬ ਘਰੋਂ ਸੀ। ਉਸ ਦੇ ਪਿਤਾ ਦੀ ਪਹਿਲਾਂ ਹੀ ਮੌਤ ਹੋ ਚੁੱਕੀ ਸੀ ਅਤੇ ਭਰਾ ਅੱਜ-ਕੱਲ੍ਹ ਮਿਹਨਤ ਮਜ਼ਦੂਰੀ ਕਰਦੇ ਹਨ।

ਇਸੇ ਤਰ੍ਹਾਂ ਉਸ ਨੇ ਇੱਕ ਹੋਰ ਕੇਸ ਦਾ ਖੁਲਾਸਾ ਕਰਦਿਆਂ ਕਿਹਾ ਕਿ ਕੁਲਵੰਤ ਸਿੰਘ ਕੰਤਾ ਨਾਂ ਦਾ ਇੱਕ ਮੁੰਡਾ ਪਿੰਡ ਘੁਮਿਆਰਾ ਫ਼ਿਰੋਜ਼ਪੁਰ ਨਾਲ ਸੰਬੰਧਿਤ ਸੀ। ਉਸ ਨੂੰ ਸੀ.ਆਈ.ਏ. ਸਟਾਫ਼ ਮੋਗਾ ਵਿੱਚ ਤਿੰਨ ਦਿਨ ਤਸ਼ੱਦਦ ਦਾ ਸ਼ਿਕਾਰ ਬਣਾਇਆ ਗਿਆ। ਪਿੱਛੋਂ ਰਾਉਕੇ ਵਾਲੀ ਨਹਿਰ ਉੱਤੇ ਸੇਮ ਨਾਲੇ ਕੋਲ ਉਸ ਦੀ ਗਿੱਚੀ ਵਿੱਚ ਗੋਲੀ ਮਾਰੀ ਗਈ। ਜਦੋਂ ਇਸ ਮੁੰਡੇ ਨੂੰ ਮਾਰਿਆ ਗਿਆ, ਉਸ ਤੋਂ ਪਹਿਲਾਂ ਉਸ ਦੀ ਹੱਥਕੜੀ ਮੇਰੇ ਕੋਲ ਸੀ। ਜਦੋਂ ਮੈਂ ਉਸ ਦੀ ਹੱਥਕੜੀ ਖੋਲ੍ਹੀ ਤਾਂ ਮੇਰੇ ਸਾਥੀ ਪੁਲੀਸੀਆਂ ਨੇ ਉਸ ਦੇ ਗੋਲੀਆਂ ਮਾਰ ਦਿੱਤੀਆਂ। ਬਾਅਦ ਵਿੱਚ ਉਸ ਦੀ ਲਾਸ਼ ਨੂੰ ਲਾਵਾਰਸ ਕਹਿ ਕੇ ਸਾੜ ਦਿੱਤਾ ਗਿਆ।

ਇਸੇ ਤਰ੍ਹਾਂ ਦੇ ਇੱਕ ਹੋਰ ਚਸ਼ਮਦੀਦ ਘਟਨਾਕ੍ਰਮ ਦੀ ਗਵਾਹੀ ਦਿੰਦਿਆਂ ਸਤਵੰਤ ਸਿੰਘ ਮਾਣਕ ਨੇ ਕਿਹਾ ਕਿ ਗੁਰਮੁਖ ਸਿੰਘ ਲੰਗੇਆਣਾ ਵੀ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਉੱਭਰਦਾ ਲੀਡਰ ਸੀ। ਗੁਰਮੁਖ ਸਿੰਘ ਲੰਗੇਆਣਾ ਦੇ ਕੱਪੜੇ ਉਸ ਨੂੰ ਮਾਰਨ ਤੋਂ ਪਹਿਲਾਂ ਹੀ ਮੋਗਾ ਸੀ.ਆਈ.ਏ. ਸਟਾਫ਼ ਵਿੱਚ ਸਾੜ ਦਿੱਤੇ ਗਏ ਸਨ। ਉਸ ਨੂੰ ਇੱਕ ਮੰਗਤਿਆਂ ਵਰਗਾ ਕੁੜਤਾ-ਪਜਾਮਾ ਪਹਿਨਾ ਦਿੱਤਾ ਗਿਆ ਸੀ। ਇਸ ਮੁਕਾਬਲੇ ਦਾ ਵੀ ਉਹ ਚਸ਼ਮਦੀਦ ਗਵਾਹ ਹੈ। ਸਤਵੰਤ ਸਿੰਘ ਮਾਣਕ ਨੇ ਦੱਸਿਆ ਕਿ ਇਸ ਤੋਂ ਇਲਾਵਾ ਬਹਾਲ ਸਿੰਘ, ਕੇਹਰ ਸਿੰਘ ਅਤੇ ਬਲਬੀਰ ਸਿੰਘ ਦਾ ਇਕੱਠਾ ਮੁਕਾਬਲਾ ਥਾਣਾ ਮਹਿਣਾ (ਮੋਗਾ) ਵਿੱਚ ਪੈਂਦੇ ਕੋਕਰੀ ਕਲਾਂ ਅਤੇ ਕੋਕਰੀ ਬੁੱਟਰਾਂ ਵਿਚਕਾਰ ਇੱਕ ਛੋਟੀ ਜਿਹੀ ਮਾਈਨਰ ਦੇ ਨਾਲ ਪੁਰਾਣੇ ਭੱਠੇ ਉੱਪਰ ਬਣਾਇਆ ਗਿਆ। ਜਦੋਂ ਇਹਨਾਂ ਮੁੰਡਿਆਂ ਨੂੰ ਮਾਰਨ ਲਈ ਲਿਜਾਇਆ ਗਿਆ, ਉਸ ਸਮੇਂ ਮੈਂ ਸੀ.ਆਈ.ਏ. ਸਟਾਫ਼ ਵਿੱਚ ਪਹਿਰੇ ਉੱਪਰ ਸਾਂ। ਸਤਵੰਤ ਸਿੰਘ ਨੇ ਦੱਸਿਆ ਕਿ ਇਹਨਾਂ ਮੁਕਾਬਲਿਆਂ ਵਿੱਚ ਮੁੱਖ ਤੌਰ 'ਤੇ ਸੀ.ਆਈ.ਏ. ਸਟਾਫ਼ ਦਾ ਇੰਚਾਰਜ ਭੁਪਿੰਦਰ ਸਿੰਘ ਡੀ.ਐੱਸ.ਪੀ. ਬਚਨ ਸਿੰਘ ਰੰਧਾਵਾ ਜ਼ਿੰਮੇਵਾਰ ਸਨ।

ਸਤਵੰਤ ਸਿੰਘ ਮਾਣਕ ਨੇ ਦੱਸਿਆ ਕਿ ਉਸ ਦਾ ਪਿੰਡ ਜ਼ਿਲ੍ਹਾ ਫ਼ਿਰੋਜ਼ਪੁਰ ਵਿੱਚ ਸੋਢੀਵਾਲ ਹੈ। ਉਹ ਕਬੱਡੀ ਵਿੱਚ ਖਿਡਾਰੀ ਵੀ ਰਿਹਾ ਹੈ। ਉਸ ਨੇ ਦੱਸਿਆ ਕਿ 1993 ਵਿੱਚ ਐੱਸ.ਪੀ. ਅਨਿਮਾ ਗੌਤਮ ਨੇ ਉਸ ਦੀ ਡਿਊਟੀ ਡਾਲ੍ਹਾ ਦੇ ਇੱਕ ਸਮੱਗਲਰ ਜ਼ੋਰਾ ਸਿੰਘ ਦੇ ਬੰਦਿਆਂ ਨੂੰ ਫੜਨ ਲਈ ਲਾਈ ਸੀ। ਉਸ ਨੇ ਦੱਸਿਆ ਕਿ ਜਿਸ ਪੁਲੀਸ ਪਾਰਟੀ ਨੇ ਜ਼ੋਰਾ ਸਿੰਘ ਦੇ ਬੰਦਿਆਂ ਨੂੰ ਗ੍ਰਿਫ਼ਤਾਰ ਕੀਤਾ ਸੀ, ਉਸ ਦਾ ਮੈਂ ਇੰਚਾਰਜ ਸਾਂ। ਬਾਅਦ ਵਿੱਚ ਇਸ ਸਮਗਲਰ ਤੋਂ ਫੜੀ



ਗਈ ਭੁੱਕੀ ਅਤੇ ਇਹਨਾਂ ਸਮਗਲਰਾਂ ਨੂੰ ਸੀ.ਆਈ.ਏ. ਦੇ ਇੰਚਾਰਜ ਭੁਪਿੰਦਰ ਸਿੰਘ ਅਤੇ ਡੀ.ਐੱਸ.ਪੀ. ਬਚਨ ਸਿੰਘ ਰੰਧਾਵਾ ਨੇ ਮੇਰੇ ਤੋਂ ਇਹ ਕਹਿ ਕੇ ਲੈ ਲਿਆ ਕਿ ਐੱਸ.ਪੀ. (ਡੀ.) ਦਾ ਹੁਕਮ ਹੈ ਅਤੇ ਉਹਨਾਂ ਨੂੰ ਬਿਨਾਂ ਕਿਸੇ ਕੇਸ ਦੇ ਛੱਡ ਦਿੱਤਾ ਜਾਵੇ। ਭੁੱਕੀ ਪੁਲੀਸ ਵੱਲੋਂ ਖੁਰਦ-ਬੁਰਦ ਕਰ ਦਿੱਤੀ ਗਈ। ਉਸ ਨੇ ਦੱਸਿਆ ਕਿ ਅਜਿਹਾ ਇਸ ਕਰਕੇ ਵਾਪਰਿਆ ਕਿਉਂਕਿ ਪੁਲੀਸ ਇਹਨਾਂ ਸਮਗਲਰਾਂ ਤੋਂ ਮਹੀਨਾ ਲੈਂਦੀ ਸੀ। ਸਤਵੰਤ ਸਿੰਘ ਨੇ ਦੱਸਿਆ ਕਿ ਅਜਿਹੇ ਅਤੇ ਕੁਝ ਹੋਰ ਕੇਸਾਂ ਵਿੱਚ ਉਸ ਦੇ ਵਿਰੋਧ ਕਾਰਨ ਉਸ ਨੂੰ ਪਿਛਲੀਆਂ ਤਰੀਕਾਂ ਵਿੱਚ ਗੈਰਹਾਜ਼ਰ ਵਿਖਾ ਕੇ ਨੌਕਰੀ ਤੋਂ ਕੱਢ ਦਿੱਤਾ ਗਿਆ।

ਸਤਵੰਤ ਸਿੰਘ ਨੇ ਦੱਸਿਆ ਕਿ ਉਸ ਨੇ 26 ਸਤੰਬਰ 1994 ਨੂੰ ਇਕ ਕੇਸ ਹਾਈਕੋਰਟ ਵਿੱਚ ਪਾਇਆ ਅਤੇ ਉਪਰੋਕਤ 10 ਪੁਲੀਸ ਮੁਕਾਬਲਿਆਂ ਦੀ ਸੀ.ਬੀ.ਆਈ. ਪੜਤਾਲ ਦੀ ਮੰਗ ਕੀਤੀ। ਉਹਨਾਂ ਕਿਹਾ ਕਿ ਹਾਈਕੋਰਟ ਵਿੱਚ ਦਲਜੀਤ ਸਿੰਘ ਰਾਜਪੂਤ ਉਸ ਦਾ ਵਕੀਲ ਸੀ। ਜਿਹੜਾ ਵਿਰੋਧੀ ਪੁਲੀਸ ਅਫਸਰਾਂ ਨਾਲ ਜਾ ਰਲਿਆ ਅਤੇ ਉਸ ਉੱਤੇ ਸਮਝੌਤੇ ਲਈ ਜ਼ੋਰ ਪਾਉਂਦਾ ਰਿਹਾ। ਮਾਣਕ ਨੇ ਦੱਸਿਆ ਕਿ ਫਿਰ ਵੀ ਮੈਂ ਅਗਲੀ ਸੁਣਵਾਈ ਲਈ ਅਰਜ਼ੀਆਂ ਦਿੰਦਾ ਰਿਹਾ ਅਤੇ ਅਖੀਰ ਮੇਰਾ ਕੇਸ ਨਵੇਂ ਜੱਜ ਨਿਰਮਲ ਸਿੰਘ ਦੀ ਅਦਾਲਤ ਵਿੱਚ ਜਾ ਲੱਗਾ। ਉਹਨਾਂ ਮੈਨੂੰ ਅਦਾਲਤ ਵੱਲੋਂ ਵਕੀਲ ਕੰਵਲਜੀਤ ਸਿੰਘ ਦਿੱਤਾ। ਇਸ ਵਕੀਲ ਨੇ ਵੀ ਮੇਰੇ ਉੱਪਰ ਰਾਜ਼ੀਨਾਮੇ ਲਈ ਜ਼ੋਰ ਪਾਇਆ ਅਤੇ ਕੇਸ ਸੂਚੀ ਵਿੱਚੋਂ ਬਾਹਰ ਕਢਵਾ ਦਿੱਤਾ। ਇਸੇ ਦੌਰਾਨ ਦਲਜੀਤ ਸਿੰਘ ਰਾਜਪੂਤ ਨੇ ਆਪਣੇ ਤੌਰ 'ਤੇ ਮੇਰੇ ਵੱਲੋਂ ਰਾਜ਼ੀਨਾਮੇ ਲਈ ਅਦਾਲਤ ਵਿੱਚ ਅਰਜ਼ੀ ਦੇ ਦਿੱਤੀ ਪਰ ਮੈਂ ਅਦਾਲਤ ਵਿੱਚ ਪੇਸ਼ ਹੋ ਕੇ ਆਖ ਦਿੱਤਾ ਕਿ ਮੈਂ ਕਿਸੇ ਰਾਜ਼ੀਨਾਮੇ ਲਈ ਤਿਆਰ ਨਹੀਂ ਹਾਂ ਅਤੇ ਸੀ.ਬੀ.ਆਈ. ਦੀ ਪੜਤਾਲ ਦੀ ਮੰਗ ਕਰਦਾ ਹਾਂ।

ਸ. ਸਤਵੰਤ ਸਿੰਘ ਇਸ ਸਮੇਂ ਕਾਫ਼ੀ ਆਰਥਿਕ ਮੰਦਹਾਲੀ ਵਿੱਚ ਦਿਨ-ਕੱਟੀ ਕਰ ਰਿਹਾ ਹੈ। ਸ. ਸਤਵੰਤ ਸਿੰਘ ਮਾਣਕ ਨੂੰ ਪਿਛਲੇ ਦਿਨੀਂ ਘਰ ਬਣਾਉਣ ਲਈ ਕੈਨੇਡਾ ਦੀ ਸੰਗਤ ਵੱਲੋਂ ਸ. ਸਤਨਾਮ ਸਿੰਘ ਕੈਨੇਡਾ ਰਾਹੀਂ 70 ਹਜ਼ਾਰ ਰੁਪਏ ਸਹਾਇਤਾ ਰਾਸ਼ੀ ਦਿੱਤੀ ਗਈ ਸੀ। ਸੰਗਤਾਂ ਨੂੰ ਸ. ਸਤਵੰਤ ਸਿੰਘ ਮਾਣਕ ਦੀ ਆਰਥਿਕ ਮਦਦ ਲਈ ਅੱਗੇ ਆਉਣਾ ਚਾਹੀਦਾ ਹੈ।

* * * * *

# ਖਾੜਕੂ ਲਹਿਰ ਤੋਂ ਬਾਅਦ ਦਾ ਪੰਜਾਬ

ਸ. ਅਜਮੇਰ ਸਿੰਘ ਦੀ ਪੰਥ ਪ੍ਰਸਿੱਧ ਕਿਤਾਬ 'ਕਿਸ ਬਿਧ ਰੁਲੀ ਪਾਤਸ਼ਾਹੀ' ਦੀਆਂ ਅੰਤਿਮ ਲਾਇਨਾਂ ਹਨ- "ਇਹ ਗੱਲ ਪੱਕੀ ਹੈ ਕਿ ਭਵਿੱਖ ਅੰਦਰ ਜਦ ਵੀ ਕਦੇ ਸਿੱਖ ਕੌਮ ਉੱਤੇ ਵੱਡੀਆਂ ਭੀੜਾਂ ਆਣ ਪੈਣਗੀਆਂ ਤਾਂ ਸਿੱਖਾਂ ਦੇ ਮਨਾਂ ਅੰਦਰ ਆਪਣੇ ਇਸ ਅਜ਼ੂਤੀ 'ਜਰਨੈਲ' ਪ੍ਰਤੀ ਆਪ-ਮੁਹਾਰੇ ਪਿਆਰ ਦੇ ਚਸ਼ਮੇ ਵਗ ਤੁਰਨਗੇ। ਉਸ ਵੇਲੇ ਕੌਮ ਇਕੱਠੀ ਹੋ ਕੇ 'ਭਿੰਡਰਾਂਵਾਲ਼ੇ' ਨੂੰ ਅਵਾਜ਼ਾਂ ਮਾਰੇਗੀ....।"

ਅੱਜ-ਕੱਲ੍ਹ ਅਕਸਰ ਹੀ ਜਿੱਥੇ ਚਾਰ ਪੰਥ ਦਰਦੀ ਜੁੜਦੇ ਹਨ ਤਾਂ ਅੰਤਮ ਤੋੜਾ ਇੱਥੇ ਹੀ ਝੜਦਾ ਹੈ- "ਅੱਜ ਹੁੰਦੇ ਨਾ ਕਿਤੇ ਭਿੰਡਰਾਂਵਾਲ਼ੇ ਸੰਤ...।" ਕਿੱਧਰੇ ਕੋਈ ਟੀ-ਸ਼ਰਟਾਂ ਉੱਤੇ ਸੰਤ ਭਿੰਡਰਾਂਵਾਲ਼ਿਆਂ ਦੀ ਫ਼ੋਟੋ ਨਾਲ਼ ਲਿਖੀ ਫਿਰਦਾ ਹੈ- "ਲੱਗਦਾ ਫਿਰ ਆਉਣਾ ਪਊ...।" ਕਿੱਧਰੇ ਕੋਈ ਕਵਿਤਾ ਲਿਖ ਰਿਹਾ ਹੈ- "ਭਿੰਡਰਾਂਵਾਲ਼ੇ ਦੀ ਲੋੜ ਹੈ...।" ਕਿੱਧਰੇ ਢਾਡੀ ਵਾਰਾਂ ਗਾ ਰਹੇ ਹਨ- "ਹੁਣ ਲੋਕੀਂ ਪੁੱਛਦੇ ਨੇ ਭਿੰਡਰਾਂਵਾਲ਼ਾ ਕਿਉਂ ਨਹੀਂ ਆਉਂਦਾ...।"

ਸੰਤ ਭਿੰਡਰਾਂਵਾਲ਼ਿਆਂ ਦੀ ਲੋੜ ਦਿਨੋਂ-ਦਿਨ ਹੋਰ ਵੱਧ ਸ਼ਿੱਦਤ ਨਾਲ ਮਹਿਸੂਸ ਕੀਤੀ ਜਾ ਰਹੀ ਹੈ। ਸੰਤਾਂ ਦੀ ਸ਼ਖਸ਼ੀਅਤ, ਸੰਤਾਂ ਦੀ ਵਿਚਾਰਧਾਰਾ ਤੇ ਉਹਨਾਂ ਦੇ ਸਮਰਥਕ ਜੁਝਾਰੂ ਸਿੰਘਾਂ ਦੀ ਗੱਲ ਕਰਨ ਵਾਲੇ ਪੰਜਾਬ ਦੀ ਧਰਤੀ ਉੱਤੇ ਦਿਨੋਂ-ਦਿਨ ਫ਼ੈਲ ਰਹੇ ਕੂੜ ਦੇ ਪਸਾਰੇ ਤੋਂ ਦੁਖੀ ਹਨ। ਸਿੱਖੀ-ਵਿਰੋਧੀ ਵਰਤਾਰਿਆਂ ਦਾ ਦਿਨੋਂ-ਦਿਨ ਵਧ ਰਿਹਾ ਬੋਲਬਾਲਾ ਗੁਰਸਿੱਖਾਂ ਨੂੰ ਮਾਨਸਿਕ ਸੰਤਾਪ ਨਾਲ ਤੰਗ ਕਰ ਰਿਹਾ ਹੈ। ਦੂਰ-ਦੂਰ ਤਕ ਕੋਈ ਹੋਰ ਆਸ ਨਹੀਂ ਦਿਸਦੀ। ਅੱਕੇ ਹੋਏ ਲੋਕ ਮੌਜੂਦਾ ਸਿੱਖ ਲੀਡਰਸ਼ਿਪ ਦੀ ਅਲੋਚਨਾ ਕਰਦੇ-ਕਰਦੇ 'ਭਿੰਡਰਾਂਵਾਲ਼ੇ ਸੰਤਾਂ' ਨੂੰ ਚੇਤੇ ਕਰਦੇ ਰਹਿੰਦੇ ਹਨ। ਜੂਨ 1984 ਦੇ ਘਲੂਘਾਰੇ ਤੋਂ ਬਾਅਦ ਸੰਤਾਂ ਦੀ ਵਿਚਾਰਧਾਰਾ ਤੇ ਉਹਨਾਂ ਦੇ ਸਮਰਥਕ ਜੁਝਾਰੂ ਸਿੰਘਾਂ ਦੀ ਗੱਲ ਕਰਨ ਵਾਲੇ ਪੰਜਾਬ ਦੀ ਧਰਤੀ ਉੱਤੇ ਦਿਨੋਂ-ਦਿਨ ਫ਼ੈਲ ਰਹੇ ਕੂੜ ਦੇ ਪਸਾਰੇ ਤੋਂ ਦੁਖੀ ਹਨ। ਸਿੱਖੀ-ਵਿਰੋਧੀ ਵਰਤਾਰਿਆਂ ਦਾ ਦਿਨੋਂ-ਦਿਨ ਵਧ ਰਿਹਾ ਬੋਲਬਾਲਾ ਗੁਰਸਿੱਖਾਂ ਨੂੰ ਮਾਨਸਿਕ ਸੰਤਾਪ ਨਾਲ ਤੰਗ ਕਰ ਰਿਹਾ ਹੈ। ਦੂਰ-ਦੂਰ ਤਕ ਕੋਈ ਹੋਰ ਆਸ ਨਹੀਂ ਦਿਸਦੀ। ਅੱਕੇ ਹੋਏ ਲੋਕ ਮੌਜੂਦਾ ਸਿੱਖ ਲੀਡਰਸ਼ਿਪ ਦੀ ਅਲੋਚਨਾ ਕਰਦੇ-ਕਰਦੇ 'ਭਿੰਡਰਾਂਵਾਲ਼ਿਆਂ ਸੰਤਾਂ' ਨੂੰ ਚੇਤੇ ਕਰਦੇ ਰਹਿੰਦੇ ਹਨ।

ਜੂਨ 1984 ਦੇ ਘਲੂਘਾਰੇ ਤੋਂ ਬਾਅਦ ਸੰਤਾਂ ਦੀ ਵਿਚਾਰਧਾਰਾ ਦੇ ਮੁਰੀਦ ਗੁਰਸਿੱਖਾਂ ਨੇ ਜਿਵੇਂ ਕੌਮੀ ਫ਼ਰਜ਼ ਨਿਭਾਏ ਅਤੇ ਸਿਰਾਂ ਉੱਤੇ ਖੱਫਣ ਬੰਨ੍ਹ ਕੇ ਪੰਥ ਦੇ ਵੈਰੀਆਂ ਨੂੰ ਲਲਕਾਰਿਆ, ਉਸ ਤੋਂ ਮਹਿਸੂਸ ਹੁੰਦਾ ਸੀ ਕਿ ਹਕੂਮਤ ਨੇ ਤਾਂ ਇੱਕ ਭਿੰਡਰਾਂਵਾਲ਼ੇ ਨੂੰ ਸ਼ਹੀਦ ਕੀਤਾ ਸੀ, ਪਰ



ਹੁਣ ਤਾਂ ਅਣਗਿਣਤ 'ਭਿੰਡਰਾਂਵਾਲ਼ੇ' ਕੌਮੀ ਜ਼ਿੰਮੇਵਾਰੀਆਂ ਨਿਭਾਉਣ ਲਈ ਮੈਦਾਨ ਵਿੱਚ ਨਿੱਤਰ ਆਏ ਹਨ। ਜੁਝਾਰੂ ਸਿੰਘਾਂ ਨੇ ਭਿੰਡਰਾਂਵਾਲ਼ਿਆਂ ਸੰਤਾਂ ਦੀ ਘਾਟ ਕਿਸੇ ਹੱਦ ਤਕ ਪੂਰੀ ਕਰ ਦਿੱਤੀ ਸੀ, ਪਰ ਖਾੜਕੂ ਲਹਿਰ ਵਿੱਚ ਆਈ ਖੜੋਤ ਸਦਕਾ ਅੱਜ ਸਿੱਖੀ ਦੇ ਵਿਰੋਧੀ, ਹਿੱਕ ਉੱਤੇ ਚੜ੍ਹ ਕੇ ਨੱਚ ਰਹੇ ਹਨ। ਭਾਵੇਂ ਖਾੜਕੂਧਾਰਾ ਕਿਸੇ ਨਾ ਕਿਸੇ ਰੂਪ ਵਿੱਚ ਆਪਣੀ ਹੋਂਦ ਦਾ ਪ੍ਰਗਟਾਵਾ ਕਰਦੀ ਰਹਿੰਦੀ ਹੈ, ਪਰ ਇਸ ਲਹਿਰ ਦਾ ਤਪ-ਤੇਜ ਬੇਹੱਦ ਘੱਟ ਗਿਆ ਹੈ। ਸਾਨੂੰ ਪਤਾ ਹੈ ਕਿ ਖਾੜਕੂਧਾਰਾ ਨੂੰ ਪਿਆਰ ਕਰਨ ਵਾਲੇ ਸਿੰਘ-ਸਿੰਘਣੀਆਂ ਨੂੰ ਇਹ ਸ਼ਬਦ ਹਜ਼ਮ ਕਰਨੇ ਬੇਹੱਦ ਔਖੇ ਹਨ, ਪਰ ਜ਼ਮੀਨੀ ਹਕੀਕਤ ਸਾਮ੍ਹਣੇ ਹੈ। ਇੱਕ ਗੀਤ ਦੇ ਬੋਲ ਹਨ:

ਕਿਵੇਂ ਤੋੜ ਦੂ ਕੋਈ ਤੇਰਾ ਮੇਰਾ ਪਿਆਰ ਨੀ<br>
ਮੂਹਰੇ ਜੱਟ 'ਖਾੜਕੂ' ਖੜ੍ਹਾ।<br>
ਹੱਥ ਵਿੱਚ ਫੜੀ ਤਲਵਾਰ ਨੀ<br>
ਗੁੱਟ ਵਿੱਚ ਸੋਹਣੀਏ ਕੜਾ।

ਇਹ ਗੀਤ ਖਾੜਕੂ ਲਹਿਰ ਤੋਂ ਬਾਅਦ ਦੇ ਪੰਜਾਬ ਦੇ ਮਾਹੌਲ ਨੂੰ ਸਮਝਣ, ਜਾਨਣ ਤੇ ਮਾਪਣ ਲਈ ਇੱਕ ਆਧਾਰ ਹੈ ਕਿ ਸੰਤ ਭਿੰਡਰਾਂਵਾਲ਼ਿਆਂ ਤੇ ਉਹਨਾਂ ਦੇ ਸਮਰਥਕ ਜੁਝਾਰੂ ਸਿੰਘਾਂ ਨੇ ਜਿਸ ਗੁਰਮਤਿ ਅਨੁਸਾਰੀ ਸੱਭਿਅਤਾ ਦੇ ਝੰਡੇ ਝੁਲਾਉਣ ਲਈ ਸੀਸ ਤਲੀ ਉੱਤੇ ਰੱਖ ਕੇ ਤੇਗਾਂ ਮਾਰੀਆਂ ਸਨ, ਅੱਜ ਦੇ ਪੰਜਾਬ ਵਿੱਚ ਸਿੱਖ-ਵਿਰੋਧੀ ਵਰਤਾਰਿਆਂ ਦੀ ਤੂਤੀ ਬੋਲ ਰਹੀ ਹੈ। ਇੰਝ ਜਾਪਦਾ ਹੈ ਕਿ ਖਾੜਕੂਧਾਰਾ ਦੇ ਹਰ ਸੱਚੇ-ਸੁੱਚੇ ਅਮਲ ਨੂੰ ਉਲਟਾਉਣ ਲਈ ਬੜੀ ਵਿਉਂਤਬੱਧ ਮੁਹਿੰਮ ਤੋਰੀ ਹੋਈ ਹੈ, ਜਿਸ ਤਹਿਤ ਇੱਥੇ ਸਿੱਖ ਵਿਚਾਰਧਾਰਾ ਦੇ ਉਲਟ ਵਾਤਾਵਰਣ ਸਿਰਜ ਕੇ ਸਿੱਖ ਜਵਾਨੀ ਨੂੰ ਸਿੱਖ ਸਿਧਾਂਤ ਤੇ ਸਿੱਖ ਸਰੂਪ ਨਾਲੋਂ ਤੋੜਨ ਦੇ ਉਪਰਾਲੇ ਜ਼ੋਰਾਂ ਉੱਤੇ ਹਨ। ਸਿੱਖੀ ਵਿਰੋਧੀ ਅਮਲਾਂ ਨੂੰ ਪੰਜਾਬੀ ਗੀਤਾਂ ਰਾਹੀਂ ਬੁਲੰਦੀਆਂ 'ਤੇ ਪਹੁੰਚਾਇਆ ਜਾ ਰਿਹਾ ਹੈ ਤੇ ਇਹੋ ਜਿਹੇ ਅਨੇਕਾਂ ਗੀਤ ਗੂੰਜ ਰਹੇ ਹਨ। ਝੂੰਡ-ਆਸ਼ਕਾਂ ਦੀ ਤੁਲਨਾ ਕੌਮੀ ਯੋਧਿਆਂ ਨਾਲ ਕਰਨ ਵਾਲ਼ੇ ਇਹ ਗੀਤ ਤੇ ਗੀਤਕਾਰ ਸਿੱਖੀ ਵਿਰੋਧੀ ਲਹਿਰ ਦੇ ਝੰਡਾ ਬਰਦਾਰ ਹਨ।

ਸਿੱਖੀ ਦੇ ਕੜੇ ਤੇ ਕਿਰਪਾਨ ਵਰਗੇ ਕਕਾਰਾਂ ਨੂੰ ਪਾ ਕੇ ਕਿਸੇ ਕੁੜੀ ਨਾਲ ਇਸ ਤਰ੍ਹਾਂ 'ਪਿਆਰ' ਦਾ ਇਜ਼ਹਾਰ ਕਰਨ ਵਾਲ਼ੇ 'ਬਦਮਾਸ਼' ਨਾਲ ਉਹਨਾਂ ਜੁਝਾਰੂ ਸਿੰਘ ਲਈ ਇੱਕ ਤਰ੍ਹਾਂ 'ਰਾਖਵਾਂ' ਹੋ ਚੁੱਕਿਆ ਸ਼ਬਦ 'ਖਾੜਕੂ' ਵਰਤਣ ਵੇਲੇ ਜੇ ਇਸ ਗੀਤ ਦੇ ਗੀਤਕਾਰ ਤੇ ਗਾਇਕ ਦੇ ਹੱਥ ਨਹੀਂ ਕੰਬੇ ਤਾਂ ਸਮਝ ਜਾਣਾ ਚਾਹੀਦਾ ਹੈ ਕਿ ਜਿਸ ਖਾੜਕੂਧਾਰਾ ਨੇ ਕਦੇ ਸਮੇਂ ਦੀ ਹਕੂਮਤ ਨੂੰ ਵਖਤ ਪਾ ਦਿੱਤਾ ਸੀ, ਹੁਣ ਉਹਨਾਂ ਖਾੜਕੂਆਂ ਦੀ ਤੁਲਨਾ ਕਿਹੋ ਜਿਹੇ ਲੋਕਾਂ ਨਾਲ ਕੀਤੀ ਜਾ ਰਹੀ ਹੈ।

ਖਾੜਕੂ ਦਿਨਾਂ ਦੇ ਸਿਖਰ ਮੌਕੇ 'ਅਮਰ ਸਿੰਘ ਚਮਕੀਲਾ' ਨਾਂ ਦੇ ਇੱਕ ਗਾਇਕ ਨੂੰ ਗੋਲੀ ਮਾਰੀ ਗਈ ਸੀ ਤਾਂ ਇਸ ਦਾ ਅਰਥ ਇਹੀ ਲਿਆ ਗਿਆ ਸੀ ਕਿ ਅਸੱਭਿਅਕ ਤੇ ਅਨੈਤਿਕ ਰੁਝਾਨਾਂ ਨੂੰ ਸ਼ਹਿ ਦੇਣ ਵਾਲੀ ਗਾਇਕੀ ਨੂੰ ਠੱਲ੍ਹ ਪਾਉਣੀ ਹੀ ਪੈਣੀ ਸੀ। ਪਰ ਅੱਜ ਆਮ ਚਰਚਾ

ਹੈ ਕਿ 'ਇੱਕ ਚਮਕੀਲਾ ਮਾਰਿਆ ਸੀ' ਤੇ ਹੁਣ 'ਹਜ਼ਾਰਾਂ ਹੀ ਚਮਕੀਲੇ ਪੈਦਾ ਹੋ ਗਏ' ਹਨ।

ਪੰਜਾਬ ਦੀ ਗਾਇਕੀ ਦੇ ਬੋਲ ਹੀ ਨਹੀਂ, ਪਹਿਰਾਵਾ ਵੀ ਪਲੀਤ ਹੋ ਚੁੱਕਾ ਹੈ। ਟੀ.ਵੀ. ਚੈਨਲਾਂ ਉੱਤੇ ਪੰਜਾਬੀ ਗੀਤਾਂ ਨੂੰ ਵੇਖਣ ਲੱਗਿਆ ਸ਼ਰਮ ਆਉਂਦੀ ਹੈ। ਕਦੇ ਵੇਲਾ ਸੀ ਕਿ ਪੰਜਾਬੀ ਗੀਤ ਸੁਣਨੇ ਵਧੀਆ ਮੰਨਿਆ ਜਾਂਦਾ ਸੀ ਤੇ ਹਿੰਦੀ ਗੀਤ ਸੁਣਨੇ ਬੇਹੱਦ ਮਾੜੇ ਮੰਨਿਆ ਜਾਂਦਾ ਸੀ। ਪਰ ਹੁਣ ਕਈ ਲੋਕ ਪੰਜਾਬੀ ਗੀਤਾਂ ਨਾਲੋਂ ਹਿੰਦੀ ਗੀਤਾਂ ਨੂੰ ਸੱਭਿਅਕ ਦੱਸ ਰਹੇ ਹਨ।

ਪੰਜਾਬੀ ਗਾਇਕੀ ਵਿੱਚ ਆਏ ਨਿਘਾਰ ਨੇ ਖਾੜਕੂਧਾਰਾ ਵੱਲੋਂ ਲਏ ਗਏ ਪੈਂਤੜਿਆਂ ਨੂੰ ਵੰਗਾਰਨਾ ਸ਼ੁਰੂ ਕੀਤਾ ਹੋਇਆ ਹੈ। ਖਾੜਕੂਧਾਰਾ ਦੇ ਖੜੋਤ ਵਿੱਚ ਆ ਜਾਣ ਕਾਰਨ ਖੁੱਲ੍ਹੇ ਹੋਏ ਮਾਹੌਲ ਵਿੱਚ ਅਸ਼ਲੀਲ ਤੇ ਅਸੱਭਿਅਕ ਗਾਇਕੀ ਦੇ ਝੰਡੇ ਝੂਲ ਰਹੇ ਹਨ, ਜਿਨ੍ਹਾਂ ਦਾ ਅਸਰ ਕਬੂਲ ਕੇ ਅਜੋਕੀ ਸਿੱਖ ਜਵਾਨੀ ਗੁੰਮਰਾਹ ਹੋ ਰਹੀ ਹੈ।

ਜੇ ਇਹ ਕਿਹਾ ਜਾਵੇ ਕਿ ਪੰਜਾਬੀ ਗਾਇਕੀ ਨੇ ਗੁਰੂ ਨਾਨਕ ਸਾਹਿਬ ਵੱਲੋਂ ਅਰੰਭੇ ਇਨਕਲਾਬ ਨੂੰ ਪੁੱਠਾ ਗੇੜਾ ਦੇਣਾ ਸ਼ੁਰੂ ਕੀਤਾ ਹੋਇਆ ਤਾਂ ਕੋਈ ਅਤਕਥਨੀ ਨਹੀਂ। ਸਿੱਧੇ ਅਰਥਾਂ ਵਿੱਚ ਇਹ ਗਾਇਕੀ ਸਿੱਖ ਵਿਚਾਰਧਾਰਾ ਦੇ ਖਿਲਾਫ਼ ਭੁਗਤ ਰਹੀ ਹੈ। ਸਿੱਖੀ ਦੇ ਖ਼ਿਲਾਫ਼ ਮਾਹੌਲ ਤਿਆਰ ਕਰਦੀ ਇਸ ਗਾਇਕੀ ਨੂੰ ਪੰਥ ਵਿਰੋਧੀ ਸ਼ਕਤੀਆਂ ਮਲੋਮਲੀ ਸ਼ਹਿ ਤੇ ਸਰਪ੍ਰਸਤੀ ਦੇਣਗੀਆਂ। ਇਸ ਗਾਇਕੀ ਦੇ ਕੁਝ ਲੱਛਣ ਵੇਖੋ:

1) ਜੇ ਗੁਰੂ ਸਾਹਿਬਾਨ ਨੇ ਸਾਬਤ-ਸੂਰਤ ਹੋ ਕੇ ਕੇਸਾਧਾਰੀ ਰਹਿਣ ਦਾ ਹੁਕਮ ਦਿੱਤਾ ਹੈ ਤਾਂ ਅਜੋਕੀ ਗਾਇਕੀ ਮੂੰਹ ਸਿਰ ਮੁੰਨ ਕੇ, ਮੁੰਦਰਾਂ ਪਾਉਣ ਤੇ ਪਤਿਤ ਹੋਣ ਦਾ ਹੋਕਾ ਦਿੰਦੀ ਹੈ।

2) ਜੇ ਗੁਰੂ ਸਾਹਿਬਾਨ ਨੇ ਜਾਤ-ਪਾਤ ਦਾ ਖੰਡਨ ਕੀਤਾ ਹੈ ਤਾਂ ਅਜੋਕੀ ਗਾਇਕੀ 'ਜੱਟਵਾਦ' ਨੂੰ ਹਵਾ ਦੇ ਰਹੀ ਹੈ।

3) ਜੇ ਗੁਰੂ ਸਾਹਿਬਾਨ ਨੇ 'ਦੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾਂ ਜਾਣੇ' ਦੀ ਮਤ ਦਿੱਤੀ ਤਾਂ ਅਜੋਕੀ ਗਾਇਕੀ ਹਰ ਪਰਾਈ ਔਰਤ ਨੂੰ ਮੈਲੀ ਅੱਖ ਨਾਲ ਵੇਖਣ ਲਈ ਉਕਸਾਉਂਦੀ ਹੈ।

4) ਜੇ ਗੁਰੂ ਸਾਹਿਬਾਨ ਨੇ ਸੱਭਿਅਕ ਤੇ ਨੈਤਿਕ ਕਦਰਾਂ-ਕੀਮਤਾਂ ਵਾਲੇ ਗੁਰਸਿੱਖ ਸਿਰਜਣ ਵਾਲੇ ਮਾਹੌਲ ਦੀ ਵਕਾਲਤ ਕੀਤੀ ਤਾਂ ਅਜੋਕੀ ਗਾਇਕੀ ਅਸੱਭਿਅਕ ਤੇ ਅਨੈਤਿਕ ਵਰਤਾਰਿਆਂ ਦੀ ਵਕਾਲਤ ਕਰਦੇ ਮਾਹੌਲ ਦੀ ਸਮਰਥਕ ਹੈ।

5) ਜੇ ਗੁਰੂ ਸਾਹਿਬਾਨ ਨੇ ਨਸ਼ਿਆਂ ਦੀ ਵਿਰੋਧਤਾ ਕੀਤੀ ਤਾਂ ਅਜੋਕੀ ਗਾਇਕੀ ਨਸ਼ਿਆਂ ਦੇ ਹੱਕ ਵਿੱਚ ਪ੍ਰਚਾਰ ਕਰਦੀ ਹੈ।

ਗੱਲ ਕੀ, ਜਿਸ ਵੀ ਚੀਜ਼ ਦਾ ਸਿੱਖ ਵਿਚਾਰਧਾਰਾ ਨੇ ਖੰਡਨ ਕੀਤਾ ਹੈ, ਅੱਜ ਦੀ ਗਾਇਕੀ ਉਸ ਦੇ ਹੱਕ ਵਿੱਚ ਹੈ। ਸਿੱਖੀ ਦੇ ਖ਼ਿਲਾਫ਼ ਭੁਗਤਦੇ ਹਰ ਰੁਝਾਨ ਤੇ ਰਵਾਇਤ ਨੂੰ ਅਜੋਕੀ ਗਾਇਕੀ ਪ੍ਰਫੁਲਿਤ ਕਰਦੀ ਹੈ।



ਆਪਣੇ ਆਲੇ-ਦੁਆਲੇ ਨਿਗਾਹ ਮਾਰਿਆਂ ਸਾਨੂੰ ਇਸ ਗਾਇਕੀ ਦੇ ਪੈਦਾ ਕੀਤੇ ਮਾਹੌਲ ਦਾ ਅਸਰ ਪ੍ਰਤੱਖ ਵਿਖਾਈ ਦੇਵੇਗਾ। 80-90 ਦੇ ਦਹਾਕੇ ਵਿੱਚ ਪੰਜਾਬ ਦੀ ਜਵਾਨੀ ਕਿਸੇ ਪੰਥ ਦੋਖੀ ਦਾ ਕੰਡਾ ਕੱਢਣ ਲਈ ਮੋਟਰਸਾਈਕਲ ਭਾਲਦੀ ਸੀ, ਜਿਸ ਤੋਂ ਕਵੀਸ਼ਰਾਂ ਨੇ ਕਵਿਤਾ ਲਿਖੀ- "ਮੋਟਰਸਾਈਕਲ ਵਾਲੇ ਯੋਧੇ, ਫਿਰਦੇ ਧਰਮ ਕਮਾਉਂਦੇ ਨੇ....।" ਪਰ ਅੱਜ ਦੀ ਜਵਾਨੀ ਪੁੱਠੇ ਚੱਜਾਂ ਲਈ ਮੋਟਰਸਾਈਕਲ ਮੰਗਦੀ ਹੈ। ਭਾਈ ਹਰਜਿੰਦਰ ਸਿੰਘ ਜਿੰਦੇ, ਭਾਈ ਸੁਖਦੇਵ ਸਿੰਘ ਸੁੱਖੇ, ਬਾਬਾ ਗੁਰਬਚਨ ਸਿੰਘ ਮਾਨੋਚਾਹਲ, ਭਾਈ ਸੁਖਦੇਵ ਸਿੰਘ ਬੱਬਰ ਤੇ ਹੋਰ ਜੁਝਾਰੂ ਸਿੰਘਾਂ ਦੇ ਵਾਰਸ ਕੁਝ ਹੋਰ ਹੀ ਬਣਦੇ ਜਾ ਰਹੇ ਹਨ। ਗਾਇਕੀ ਦੇ ਅਸਰ ਕਰਕੇ ਪੰਜਾਬ ਦੇ ਮੁੰਡੇ-ਕੁੜੀਆਂ ਅਯਾਸ਼ੀਆਂ ਦੇ ਰਾਹ ਪੈ ਗਏ ਹਨ। ਅਖ਼ਬਾਰਾਂ ਦੀਆਂ ਸੁਰਖੀਆਂ ਪੰਜਾਬ ਨੂੰ ਸ਼ਰਮਸਾਰ ਕਰ ਰਹੀਆਂ ਹਨ। ਜਿਸ ਪੰਜਾਬ ਨੇ ਉਹ ਕਿਰਤੀ ਲੋਕ ਪੈਦਾ ਕੀਤੇ, ਜਿਹੜੇ ਅਣਖ-ਗੈਰਤ ਦੇ ਪੁਤਲੇ ਸਨ ਤੇ ਜੋ ਮੰਗ ਕੇ ਖਾਣ ਨੂੰ ਮਰਨ ਬਰਾਬਰ ਮੰਨਦੇ ਸਨ, ਅੱਜ ਉਸੇ ਪੰਜਾਬ ਵਿੱਚ ਵਿਹਲੜ ਮੁੰਡੀਰ ਦੇ ਟੋਲੇ ਸ਼ਰਮਨਾਕ ਹਰਕਤਾਂ ਕਰ ਰਹੇ ਹਨ।

ਹਿੰਦੀ ਵਿੱਚ ਛਪਦੇ 'ਤਹਿਲਕਾ' ਮੈਗਜ਼ੀਨ ਨੇ ਆਪਣੇ 15 ਨਵੰਬਰ 2012 ਦੇ ਅੰਕ ਵਿੱਚ ਦਮ ਤੋੜ ਰਹੇ ਪੰਜਾਬ ਦੀ ਇੱਕ ਰਿਪੋਰਟ ਜਾਰੀ ਕੀਤੀ ਹੈ, ਜਿਸ ਵਿੱਚ ਗੁਰੂ ਕੀ ਨਗਰੀ ਵਜੋਂ ਸਤਿਕਾਰ ਜਾਂਦੇ ਸ਼ਹਿਰ ਵਿੱਚ ਅੰਮ੍ਰਿਤਸਰ ਦੇ ਇਲਾਕੇ 'ਅੰਨਗੜ੍ਹ' ਵਿੱਚ 16 ਸਾਲ ਦੇ 'ਸੁਖਬੀਰ ਸੰਧੂ' ਦਾ ਜ਼ਿਕਰ ਹੈ, ਜਿਹੜਾ ਨਸ਼ੇ ਦੀ ਲੱਤ ਪੂਰੀ ਕਰਨ ਲਈ 30 ਰੁਪਏ ਮੰਗ ਰਿਹਾ ਹੈ- "ਮੈਂ ਭੀਖ ਨਹੀਂ ਮੰਗਦਾ, ਮਦਦ ਮੰਗ ਰਿਹਾ ਹਾਂ, ਮੈਂ ਜੱਟ ਹਾਂ, ਮੇਰਾ ਬਹੁਤ ਵੱਡਾ ਫਾਰਮ ਹਾਊਸ ਹੈ, ਅਗਲੀ ਵਾਰ ਮਿਲਾਂਗੇ ਤਾਂ ਪੈਸੇ ਮੋੜ ਦਿਆਂਗਾ...।"

ਇਹੋ ਜਿਹੇ 'ਸੁਖਬੀਰ ਸੰਧੂ' ਹਰ ਸ਼ਹਿਰ, ਹਰ ਗਲੀ ਤੇ ਹਰ ਮੋੜ ਉੱਤੇ ਮਿਲਦੇ ਹਨ, ਜਿਹੜੇ 'ਦਰਦਨਾਕ' ਕਹਾਣੀਆਂ ਘੜ ਕੇ ਲੋਕਾਂ ਤੋਂ ਪੈਸੇ ਮੰਗ ਕੇ ਨਸ਼ੇ ਕਰਦੇ ਹਨ। ਅਕਸਰ ਹੀ ਅਖ਼ਬਾਰਾਂ ਵਿੱਚ ਪੜ੍ਹਨ ਨੂੰ ਮਿਲਦਾ ਹੈ ਕਿ ਨਸ਼ੇ ਲਈ ਪੈਸੇ ਨਾ ਦੇਣ 'ਤੇ ਨੌਜਵਾਨ ਨੇ ਮਾਂ-ਪਿਓ ਨੂੰ ਵੱਢ ਸੁੱਟਿਆ। ਕਦੇ ਅਮਲੀ ਘਰਾਂ ਦੇ ਭਾਂਡੇ ਵੇਚਦੇ ਹੁੰਦੇ ਸੀ, ਪਰ ਹੁਣ ਦੇ ਨੌਜਵਾਨ ਤਾਂ ਘਰ ਵਾਲਿਆਂ ਨੂੰ ਹੀ ਮਾਰ ਸੁੱਟਦੇ ਨੇ। ਰਾਹੁਲ ਗਾਂਧੀ ਨੇ ਬਿਆਨ ਦਿੱਤਾ ਸੀ ਕਿ ਪੰਜਾਬ ਦੇ ਹਰ 10 ਵਿੱਚੋਂ 7 ਨੌਜਵਾਨ ਨਸ਼ੇ ਲੈਂਦੇ ਹਨ, ਪਰ ਇਸ ਦਾ ਵਿਰੋਧ ਕਰਨ ਵਾਲੇ ਅਕਾਲੀ ਭੁੱਲ ਗਏ ਕਿ ਸਾਲ 2009 ਵਿੱਚ ਪੰਜਾਬ ਤੇ ਹਰਿਆਣਾ ਹਾਈਕੋਰਟ ਵਿੱਚ ਉਹਨਾਂ ਦੀ ਸਰਕਾਰ ਖੁਦ ਲਿਖਤੀ ਤੌਰ 'ਤੇ ਮੰਨ ਚੁੱਕੀ ਹੈ ਕਿ ਰਾਜ ਦੇ 75 ਪ੍ਰਤੀਸ਼ਤ ਨੌਜਵਾਨ ਨਸ਼ੇੜੀ ਹਨ।

ਇੰਝ ਮਹਿਸੂਸ ਹੁੰਦਾ ਹੈ ਕਿ ਜਿਵੇਂ ਸਰਕਾਰੀ ਤੌਰ 'ਤੇ ਹਰ ਘਰ ਵਿੱਚੋਂ ਘੱਟੋ-ਘੱਟ 2 ਬੰਦਿਆਂ ਨੂੰ ਨਸ਼ੇੜੀ ਬਣਾਉਣ ਦਾ ਕੋਈ ਪ੍ਰਜੈਕਟ ਚੱਲ ਰਿਹਾ ਹੋਵੇ। ਕਿਹਾ ਜਾ ਰਿਹਾ ਹੈ ਕਿ ਨਸ਼ੇ ਪਿੱਛੇ ਗਵਾਂਢੀ ਮੁਲਕ ਦਾ ਹੱਥ ਹੈ। ਪਰ ਭਾਰਤ-ਪਾਕਿਸਤਾਨ ਬਾਰਡਰ 'ਤੇ ਤਾਂ ਖਾੜਕੂ ਲਹਿਰ ਵੇਲੇ ਤੋਂ ਹੀ ਤਾਰ ਲੱਗੀ ਹੋਈ ਹੈ। ਜੇ ਭਾਰਤੀ ਫ਼ੌਜ ਨੇ ਬਾਰਡਰ ਕਰਾਸਿੰਗ ਰੋਕ ਦਿੱਤੀ ਹੈ ਤਾਂ ਨਸ਼ਿਆਂ ਦੀ ਸਮਗਲਿੰਗ ਕਿਉਂ ਨਹੀਂ ਰੋਕੀ ਜਾ ਸਕਦੀ? ਆਮ ਚਰਚਾ ਹੈ ਕਿ ਹੈਰੋਇਨ, ਸਮੈਕ ਵਰਗੇ ਮਾਰੂ ਨਸ਼ੇ ਪੰਜਾਬ ਦੇ ਨੌਜਵਾਨਾਂ ਤਕ ਪਹੁੰਚਾਉਣ ਲਈ ਸਿਆਸਤਦਾਨ ਤੇ ਪੁਲੀਸ ਵਾਲੇ ਮਿਲ ਕੇ ਚੱਲ ਰਹੇ ਹਨ। ਹੁਣ ਤੇ ਇਹ ਵੀ ਕਿਹਾ ਜਾ ਰਿਹਾ ਹੈ ਕਿ ਜਦੋਂ ਅਖ਼ਬਾਰਾਂ ਵਿੱਚ

'ਇੱਕ ਕਿਲੋ ਹੈਰੋਇਨ ਫੜੀ' ਦੀ ਖ਼ਬਰ ਛਪਦੀ ਹੈ ਤਾਂ ਓਸੇ ਦਿਨ ਮਿਲੀਭੁਗਤ ਨਾਲ ਲੱਭਾਈ ਗਈ 99 ਕਿਲੋ ਹੈਰੋਇਨ ਦੀ ਗੱਲ ਗਾਇਬ ਕਰ ਦਿੱਤੀ ਜਾਂਦੀ ਹੈ।

ਹਕੀਕਤ ਵਿੱਚ ਪੰਜਾਬ ਦੀ ਜਵਾਨੀ ਨੂੰ ਨਸ਼ਿਆਂ ਵਿੱਚ ਗਲਤਾਨ ਕਰਕੇ ਇੱਥੇ ਤਬਾਹੀ ਭਾਲਣ ਵਾਲੇ ਲੋਕ ਪੰਜਾਬ ਵਿੱਚ ਵੱਧ ਤੋਂ ਵੱਧ ਨਸ਼ਿਆਂ ਦੀ ਭਰਮਾਰ ਕਰਨ ਲਈ ਬਜ਼ਿੱਦ ਹਨ। ਸਮੈਕ ਤੇ ਹੈਰੋਇਨ ਤਾਂ ਆਰਥਿਕ ਪੱਖੋਂ ਮਜ਼ਬੂਤ ਲੋਕ ਵਰਤਦੇ ਹਨ। ਮਿਡਲ ਕਲਾਸ ਲਈ ਅਫ਼ੀਮ ਤੇ ਹੋਰ ਮੈਡੀਕਲ ਨਸ਼ੇ ਮੌਜੂਦ ਹਨ। ਪਿੱਛੇ ਜਿਹੇ ਸੁੱਖੀ ਕੈਟ ਤੇ ਰਾਜਾ ਕੰਧੋਲਾ ਦੀ ਗ੍ਰਿਫ਼ਤਾਰੀ ਮੌਕੇ ਇੱਕ ਹੀ ਮੈਡੀਕਲ ਨਸ਼ੇ ਦੀ ਕਹਾਣੀ ਜੱਗ-ਜਾਹਰ ਹੋਈ ਸੀ, ਪਰ ਇਹੋ ਜਿਹੇ ਅਨੇਕਾਂ ਨਸ਼ੇ ਇੱਥੇ ਮੌਜੂਦ ਹਨ। ਪਹਿਲਾਂ ਸਮਝਿਆ ਜਾਂਦਾ ਸੀ ਕਿ ਭੁੱਕੀ ਕੇਵਲ ਮਾਲਵੇ ਦੇ ਲੋਕ ਖਾਂਦੇ ਹਨ, ਪਰ ਹੁਣ ਪਤਾ ਲੱਗਾ ਹੈ ਕਿ ਦੁਆਬੇ ਵਿੱਚ ਵੀ ਭੁੱਕੀ ਦਾ ਬਹੁਤ ਰੁਝਾਨ ਹੈ।

ਨਸ਼ਿਆਂ ਤੇ ਅੱਯਾਸ਼ੀਆਂ ਵਿੱਚ ਗਲਤਾਨ ਕਰ ਕੇ ਸਿੱਖ ਨੌਜਵਾਨੀ ਨੂੰ ਉਸ ਖਾੜਕੂ ਲਹਿਰ ਦੇ ਵਾਰਸ ਬਣਨ ਤੋਂ ਰੋਕਿਆ ਜਾ ਰਿਹਾ ਹੈ, ਜਿਸ ਨੇ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਨੂੰ ਲਾਗੂ ਕਰਨ ਵਾਲਾ ਖਾਲਿਸਤਾਨ ਸਿਰਜਣਾ ਸੀ। ਮੰਨਿਆ ਜਾ ਰਿਹਾ ਹੈ ਕਿ ਜਿਵੇਂ ਸਾਮਰਾਜੀ ਮੁਲਕ ਆਪਣੇ ਕਬਜ਼ੇ ਹੇਠਲੇ ਮੁਲਕਾਂ ਦੇ ਲੋਕਾਂ ਨੂੰ ਨਸ਼ੇੜੀ ਬਣਾ ਕੇ ਹਕੂਮਤ ਕਰਦੇ ਸੀ, ਉਵੇਂ ਹੀ ਪੰਜਾਬ ਦੀ ਸਿੱਖ ਨੌਜਵਾਨੀ ਨੂੰ ਨਸ਼ੇੜੀ ਬਣਾਇਆ ਜਾ ਰਿਹਾ ਹੈ।

ਸਿੱਖ ਸਰੂਪ ਨੂੰ ਨਿਸ਼ਾਨਾ ਬਣਾਉਣ ਦੇ ਨਾਲ-ਨਾਲ ਸਿੱਖ ਸਿਧਾਂਤ ਨੂੰ ਵੀ ਨਿਸ਼ਾਨਾ ਬਣਾਇਆ ਜਾ ਰਿਹਾ ਹੈ। ਖਾੜਕੂ ਲਹਿਰ ਦੇ ਮਗਰਲੇ ਸਾਲਾਂ ਖ਼ਾਸ ਕਰ ਕੇ 91-92 ਤੋਂ ਬਾਅਦ ਅਨੇਕਾਂ ਹੀ ਸਾਧ-ਬਾਬੇ ਸਰਗਰਮ ਕੀਤੇ ਗਏ ਸਨ, ਜੋ ਪੰਜਾਬ ਦੇ ਹਰ ਪਿੰਡ, ਸ਼ਹਿਰ, ਕਸਬੇ ਵਿੱਚ ਸਿੱਖਾਂ ਨੂੰ ਗੁੰਮਰਾਹ ਕਰਨ ਲਈ ਯਤਨਸ਼ੀਲ ਹਨ। ਕਈ ਸਾਧ-ਬਾਬੇ ਅੰਮ੍ਰਿਤਪਾਨ ਕਰਵਾਉਣ ਤੇ ਹੋਰ ਸਿੱਖੀ ਅਮਲਾਂ ਰਾਹੀਂ ਸਿੱਖੀ ਦੇ ਦਾਅਵੇਦਾਰ ਹੋਣ ਦਾ ਭਰਮ ਵੀ ਪਾਉਂਦੇ ਹਨ, ਪਰ ਅਸਲ ਵਿੱਚ ਉਹਨਾਂ ਦਾ ਮੁੱਖ ਨਿਸ਼ਾਨਾ ਸਿੱਖਾਂ ਨੂੰ 'ਕਲਗੀਧਰ ਦੇ ਲਾਲ' ਬਣਨੋਂ ਰੋਕ ਕੇ 'ਸਾਧਾਂ ਦੇ ਚੇਲੇ' ਬਣਾਉਣਾ ਹੈ। ਇਹ ਡੇਰੇ 'ਸਿੱਖ ਰਹਿਤ ਮਰਿਯਾਦਾ' ਤੇ ਹੋਰ ਮੁੱਦਿਆਂ ਉੱਤੇ ਕੋਈ ਨਾ ਕੋਈ ਭੰਬਲਭੂਸਾ ਪਾਈ ਰੱਖਦੇ ਹਨ। ਮੁੱਖ ਮਕਸਦ ਸਿੱਖ ਜਗਤ ਦੇ ਅੰਦਰ ਦੁਫੇੜ, ਨਿਰਾਸ਼ਤਾ ਤੇ ਨਿਘਾਰ ਨੂੰ ਵਧਾਉਣਾ ਹੁੰਦਾ ਹੈ। ਇਹਨਾਂ ਡੇਰਿਆਂ ਨੂੰ ਹਕੂਮਤ ਦੀ ਸਰਪ੍ਰਸਤੀ ਕੋਈ ਲੁਕੀ ਛਿਪੀ ਗੱਲ ਨਹੀਂ।

ਖਾੜਕੂ ਲਹਿਰ ਦੇ ਆਗਾਜ਼ ਵੇਲੇ ਨਕਲੀ ਨਿਰੰਕਾਰੀ, ਭੈਣੀ ਵਾਲੇ ਕੂਕੇ ਤੇ ਬਿਆਸ ਵਾਲੇ ਤਿੰਨ ਡੇਰੇ ਹੀ ਸਿੱਖਾਂ ਨੂੰ ਸ਼ਬਦ-ਗੁਰੂ ਨਾਲੋਂ ਤੋੜ ਕੇ ਦੇਹਧਾਰੀ ਗੁਰੂ-ਡੰਮ ਦੇ ਜਾਲ ਵਿੱਚ ਫਸਾਉਣ ਲਈ ਯਤਨਸ਼ੀਲ ਸਨ, ਜਦਕਿ ਹੁਣ ਭਨਿਆਰੇ, ਸਿਰਸੇ ਤੇ ਆਸੂਤੋਸ਼ ਨੂੰ ਮਿਲਾ ਕੇ 6 ਹੋ ਗਏ ਹਨ। ਆਮ ਖਿਆਲ ਹੈ ਕਿ ਭੈਣੀ ਵਾਲੇ ਕੂਕੇ ਸਿੱਖ ਜਗਤ ਨਾਲ ਕਿਸੇ ਕਿਸਮ ਦੇ ਟਕਰਾਅ ਵਿੱਚ ਨਹੀਂ ਆਉਂਦੇ। ਬਿਆਸ ਵਾਲਿਆਂ ਬਾਰੇ ਵੀ ਇਹੀ ਭਰਮ ਸੀ, ਪਰ ਪਿੱਛੇ ਜਿਹੇ ਪਿੰਡ ਵੜੈਚ ਦੇ ਗੁਰਦੁਆਰੇ ਢਾਹੁਣ ਮਗਰੋਂ ਸਪਸ਼ਟ ਹੋ ਗਿਆ ਕਿ ਇਹ ਬਿਆਸ ਡੇਰਾ ਵੀ ਕਿਸੇ ਨਾਲੋਂ ਘੱਟ ਨਹੀਂ। ਉਂਝ ਸਿੱਖਾਂ ਦੀ ਉਚੇਰੀ ਸ਼੍ਰੇਣੀ, ਖ਼ਾਸ ਕਰ ਕੇ ਅਫ਼ਸਰਸ਼ਾਹੀ ਦਾ ਰੁਝਾਨ ਇਸ ਡੇਰੇ ਦੇ ਹੱਕ ਵਿੱਚ ਹੈ। ਠਰ੍ਹੰਮੇ ਤੇ ਸ਼ਾਂਤੀ ਨਾਲ ਸਿੱਖ ਜਗਤ ਦੇ ਵੱਡੇ ਹਿੱਸੇ ਨੂੰ ਗੁਰੂ



ਮਾਨਿਓ ਗਰੰਥ ਦੇ ਸਿਧਾਂਤ ਨਾਲੋਂ ਤੋੜ ਕੇ ਦੇਹਧਾਰੀ, ਗੁਰੂ-ਡੰਮ ਤੇ ਜਾਲ ਵਿੱਚ ਫੈਲਾਉਣ ਵਾਲੇ ਬਿਆਸ ਡੇਰੇ ਦੇ ਸਮਰਥਕ ਅਥਾਹ ਹਨ। ਭਨਿਆਰੇ, ਨੂਰਮਹਿਲ, ਸਿਰਸੇ ਵਾਲੇ ਦਾ ਅੰਦਾਜ਼ ਨਕਲੀ ਨਿਰੰਕਾਰੀਆਂ ਵਾਂਗ ਮਾਰਖੋਰਾ ਹੈ।

ਇਹਨਾਂ ਡੇਰਿਆਂ ਦਾ ਕੰਮ ਢੰਗ ਤੇ ਸੋਚ ਢੰਗ ਇਹ ਰਿਹਾ ਹੈ ਕਿ ਪਹਿਲਾਂ ਧਰਮ ਦੇ ਨਾਂ 'ਤੇ ਸਿੱਖਾਂ ਵਿੱਚ ਘੁਸਪੈਠ ਕਰ ਕੇ ਵਿਸ਼ਵਾਸ ਜਿੱਤੋ ਤੇ ਫਿਰ ਕਿਸੇ ਮਿੱਥੇ ਹੋਏ ਸਮੇਂ ਉੱਤੇ ਸਿੱਖ ਜਜ਼ਬਾਤਾਂ ਨੂੰ ਲੂਹ ਸੁੱਟੋ। ਭੜਕੇ ਹੋਏ ਸਿੱਖ ਜਦੋਂ ਉਸ ਦੇਹਧਾਰੀ ਗੁਰੂ-ਡੰਮ ਨਾਲ ਟੱਕਰ ਲੈਂਦੇ ਹਨ ਤਾਂ ਉਸ ਡੇਰੇ ਦੇ ਹਾਮੀਆਂ 'ਸਿੱਖਾਂ' ਦਾ ਸਿੱਖਾਂ ਨਾਲ ਹੀ ਟਕਰਾਅ ਹੁੰਦਾ ਹੈ। ਸਿਰਸੇ ਵਾਲੇ ਦੇ ਹਮਾਇਤੀ 'ਸਿੱਖ', ਭਨਿਆਰੇ ਵਾਲੇ ਦੇ ਹਮਾਇਤੀ 'ਸਿੱਖ', ਆਸੂਤੋਸ਼ ਦੇ ਹਮਾਇਤੀ 'ਸਿੱਖ', ਬਿਲਕੁਲ ਉਵੇਂ ਹੀ ਗੁਰਸਿੱਖਾਂ ਨਾਲ ਟੱਕਰ ਲੈਂਦੇ ਹਨ, ਜਿਵੇਂ 1978 ਵਿੱਚ ਨਕਲੀ ਨਿਰੰਕਾਰੀਆਂ ਦੇ ਸਮਰਥਕ 'ਸਿੱਖਾਂ' ਨੇ ਲਈ ਸੀ। ਅਕਾਲ ਤਖ਼ਤ ਸਾਹਿਬ 'ਤੇ ਸਮੁੱਚੇ ਸਿੱਖ ਜਗਤ ਵੱਲੋਂ ਕੀਤੀ ਜਵਾਬੀ ਕਾਰਵਾਈ ਦਾ ਅੰਤ ਇੱਥੇ ਨਿਕਲਦਾ ਹੈ ਕਿ ਸਿੱਖਾਂ ਦਾ ਇੱਕ ਨਿਸ਼ਚਿਤ ਹਿੱਸਾ ਉਸ ਡੇਰੇ ਦਾ ਕੱਟੜ ਹਾਮੀ ਬਣ ਕੇ ਡਟ ਜਾਂਦਾ ਹੈ ਤੇ ਪੰਜਾਬ ਦੀ ਧਰਤੀ ਉੱਤੇ ਪੰਥ ਵਿਰੋਧੀਆਂ ਦਾ ਇੱਕ ਹੋਰ ਅੱਡਾ ਜੰਮ ਜਾਂਦਾ ਹੈ, ਜਿਸ ਨੂੰ ਹਕੂਮਤ ਦੀ ਪੂਰਨ ਸਰਪ੍ਰਸਤੀ ਹਾਸਲ ਹੁੰਦੀ ਹੈ। ਹਰ ਵਾਰ ਸਿੱਖ ਸਮਾਜ ਦੇ ਖਰਬੂਜੇ ਦੀ ਇੱਕ ਫਾੜੀ, ਹੁਕਮਨਾਮੇ ਦੀ ਮਾਰ ਹੇਠ ਆ ਕੇ, ਸਿੱਖੀ ਨਾਲੋਂ ਟੁੱਟ ਕੇ, ਦੇਹਧਾਰੀ ਗੁਰੂ-ਡੰਮ ਦੇ ਖਾਤੇ ਵਿੱਚ ਜਾ ਡਿੱਗਦੀ ਹੈ। ਇਹੀ ਪ੍ਰਕਿਰਿਆ ਵਾਰ-ਵਾਰ ਦੁਹਰਾਈ ਜਾ ਰਹੀ ਹੈ ਤੇ ਦਿਨੋਂ-ਦਿਨ ਸਿੱਖ ਜਗਤ ਆਪਣੀ ਆਦਮ-ਗਿਣਤੀ ਘਟਾ ਰਿਹਾ ਹੈ। ਜਾਪਦਾ ਹੈ ਕਿ ਹਕੂਮਤ ਨੇ ਸਮਝ ਲਿਆ ਹੈ ਕਿ ਸਿੱਖਾਂ ਕੋਲ ਇਸ ਪ੍ਰਕਿਰਿਆ ਦਾ ਕੋਈ ਤੋੜ ਨਹੀਂ।

ਪੰਜਾਬ ਦੇ ਆਰਥਿਕ ਸੋਮਿਆਂ ਉੱਤੇ ਕੇਂਦਰੀ ਹਕੂਮਤ ਦਾ ਕਬਜ਼ਾ ਬੇਹੱਦ ਪੀਡਾ ਹੈ। ਦਰਿਆਈ ਪਾਣੀ ਤੇ ਬਿਜਲਈ ਸੋਮਿਆਂ ਦੀ ਲੁੱਟ-ਖਸੁੱਟ ਦੀ ਤਾਂ ਹੁਣ ਕਿੱਧਰੇ ਕੋਈ ਗੱਲ ਵੀ ਨਹੀਂ ਕਰਦਾ। ਮਹਿੰਗਾਈ ਦੇ ਮਾਰੇ ਪੰਜਾਬ ਦੇ ਲੋਕ ਅੱਕੀ-ਪਲਾਹੀ ਹੱਥ ਮਾਰਦੇ ਫਿਰਦੇ ਹਨ। ਖੇਤੀ ਪ੍ਰਧਾਨ ਸਮਾਜ ਵਿੱਚ ਕਾਸ਼ਤਕਾਰ ਵਰਗ ਦੀ ਹਾਲਤ ਇਹ ਹੈ ਕਿ ਖੇਤੀ ਨੂੰ ਆਤਮ ਹੱਤਿਆਵਾਂ ਦਾ ਰਾਹ ਮੰਨਿਆ ਜਾਂਦਾ ਹੈ। ਮੰਡੀਕਰਨ ਦੀਆਂ ਕਿਸਾਨ ਮਾਰੂ ਨੀਤੀਆਂ ਨੇ ਬ੍ਰਾਹਮਣ-ਬਾਣੀਆਂ ਗਠਜੋੜ ਨੂੰ ਐਨਾ ਰਜਾਇਆ ਕਿ ਵਪਾਰੀ ਖੁਸ਼ਹਾਲ ਹੈ ਤੇ ਕਿਸਾਨ ਮਰ ਰਿਹਾ ਹੈ। ਅੱਜ ਪੰਜਾਬ ਦੇ ਹਰ ਕਿਸਾਨ ਦੀ ਰੀਝ ਹੈ ਕਿ 'ਪੂਰੇ ਟੱਬਰ ਸਮੇਤ ਕਿਤੇ ਕੈਨੇਡਾ ਦਾ ਵੀਜ਼ਾ ਮਿਲ ਜੇ ਤਾਂ ਬਚਦੇ ਆ...।'

ਵਿੱਦਿਅਕ ਸਿਸਟਮ ਦਾ ਇਹ ਹਾਲ ਹੈ ਕਿ ਪੜ੍ਹਾਈ ਮੁਕੰਮਲ ਹੋਣ ਮਗਰੋਂ ਕੰਮ ਦੀ ਕੋਈ ਗਰੰਟੀ ਨਹੀਂ। ਜਿਸ ਨੇ ਵੀ ਕਿਸੇ ਤਰ੍ਹਾਂ ਮੁਹਾਰਤ ਹਾਸਲ ਕਰ ਲਈ, ਚਾਹੇ ਉਹ ਕੰਪਿਊਟਰ ਇੰਜੀਨੀਅਰ ਹੈ, ਚਾਹੇ ਨਰਸਿੰਗ, ਚਾਹੇ ਕਿਸੇ ਹੋਰ ਕਿੱਤੇ ਵਿੱਚ, ਉਹ ਇੱਥੇ ਰਹਿਣ ਤੇ ਰੁਲਣ ਨਾਲੋਂ ਬਾਹਰ ਜਾਣ ਲਈ ਕਾਹਲਾ ਹੈ। ਹਰ ਮਹੀਨੇ ਸੈਂਕੜੇ 'ਮਾਹਿਰ-ਦਿਮਾਗ' ਵਿਦੇਸ਼ਾਂ ਨੂੰ ਚਲੇ ਜਾਂਦੇ ਹਨ, ਜਿਸ ਦੇ ਬਦਲੇ ਦੂਜੇ ਸੂਬਿਆਂ ਤੋਂ ਆਉਣ ਵਾਲਿਆਂ ਵਿੱਚ ਜ਼ਿਆਦਾਤਰ 'ਅਪਰਾਧ ਬਿਰਤੀ' ਵਾਲੇ ਭਈਏ ਧੜਾਧੜ ਆ ਰਹੇ ਹਨ। ਸਥਿਤੀ ਇਹ ਹੈ ਕਿ ਪੰਜਾਬ ਦੀ ਬੇਹਤਰੀਨ

'ਕਰੀਮ' ਬਾਹਰ ਜਾ ਰਹੀ ਹੈ ਤੇ ਦੂਜੇ ਸੂਬਿਆਂ ਦਾ ਸਭ ਤੋਂ ਹੇਠਲਾ ਵਰਗ 'ਸਕਰੈਪ' ਪੰਜਾਬ ਨੂੰ ਆ ਰਿਹਾ ਹੈ।

ਸਪਸ਼ਟ ਹੈ ਕਿ ਇਸ ਤਰ੍ਹਾਂ ਪੰਜਾਬ ਦੀ ਧਰਤੀ ਉੱਤੇ ਹਰ ਪੱਖੋਂ ਪਛੜੇ ਹੋਏ ਲੋਕ ਹੀ ਵਸੇਬਾ ਕਰਨਗੇ। ਗੈਰ-ਪੰਜਾਬੀਆਂ ਦੀ ਬੇਰੋਕ-ਟੋਕ ਆਮਦ ਨੇ ਬੇਹੱਦ ਗੰਭੀਰ ਸਮੱਸਿਆਵਾਂ ਨੂੰ ਜਨਮ ਦਿੱਤਾ ਹੈ। ਪੰਜਾਬੀ ਸੂਬੇ ਦੀ ਸਿਰਜਣਾ 'ਪੰਜਾਬੀ ਬੋਲੀ ਬੋਲਣ ਵਾਲੇ ਲੋਕਾਂ ਦੀ ਬਹੁਗਿਣਤੀ ਵਾਲੇ ਸੂਬੇ' ਦੇ ਰੂਪ ਵਿੱਚ ਹੋਈ ਸੀ, ਪਰ ਹੁਣ ਇਹ ਸਥਿਤੀ ਟੁੱਟ ਰਹੀ ਹੈ ਤੇ ਦਿਨੋ ਦਿਨ 'ਹਿੰਦੀ ਦਾ ਬੋਲਬਾਲਾ' ਵਧ ਰਿਹਾ ਹੈ। ਅਸਲ ਵਿੱਚ ਇੰਝ ਪੰਜਾਬੀ ਸੂਬੇ ਨੂੰ ਬਣਾਉਣ ਲਈ ਕੀਤੀਆਂ ਸਾਰੀਆਂ ਕੁਰਬਾਨੀਆਂ ਨੂੰ ਅਸਫਲ ਬਣਾਇਆ ਜਾ ਰਿਹਾ ਹੈ।

ਪੰਜਾਬ ਦੇ ਸਮਾਜਿਕ, ਧਾਰਮਿਕ, ਆਰਥਿਕ ਹਾਲਾਤ ਉੱਤੇ ਨਜ਼ਰ ਮਾਰਿਆਂ ਸਪਸ਼ਟ ਹੋ ਜਾਂਦਾ ਹੈ ਕਿ ਹਿੰਦੁਸਤਾਨ ਦੀ ਹਕੂਮਤ ਨੇ ਖਾੜਕੂ ਲਹਿਰ ਦੇ ਅਸਰਾਂ ਨੂੰ ਰੱਦ ਕਰ ਕੇ, ਦੂਰ ਕਰਨ ਦੀ ਮੁਹਿੰਮ ਅਧੀਨ ਬਹੁਪੱਖੀ ਰਣਨੀਤੀ ਬਣਾਈ ਹੋਈ ਹੈ, ਜਿਸ ਦਾ ਸਭ ਤੋਂ ਤਿੱਖਾ ਰੂਪ ਪੰਜਾਬ ਦੇ ਰਾਜਨੀਤਿਕ ਮਾਹੌਲ ਤੋਂ ਵੇਖਿਆ ਜਾ ਸਕਦਾ ਹੈ। ਪੰਜਾਬ ਦੀ ਰਾਜਨੀਤੀ ਵਿੱਚ 1947 ਤੋਂ ਲਗਾਤਾਰ ਉਸ ਅਕਾਲੀ ਧਾਰਾ ਦਾ ਬੋਲਬਾਲਾ ਰਿਹਾ ਹੈ, ਜਿਸ ਨੇ ਕੇਂਦਰੀ ਹਕੂਮਤ ਵੱਲੋਂ ਸਿੱਖਾਂ ਨਾਲ ਧੱਕੇਸ਼ਾਹੀ ਦੀ ਦਰਦ ਭਰੀ ਦਾਸਤਾਨ ਸੁਣਾ-ਸੁਣਾ ਕੇ ਸਿੱਖਾਂ ਦੀਆਂ ਵੋਟਾਂ ਲੈਣੀਆਂ ਹੁੰਦੀਆਂ ਸਨ। ਅਕਾਲੀ ਆਗੂਆਂ ਦੀਆਂ ਤਕਰੀਰਾਂ ਵਿੱਚੋਂ 'ਸਿੱਖੀ', 'ਪੰਥ', 'ਗੁਰਦੁਆਰੇ' ਤੇ ਹੋਰ ਪੰਥਕ ਸ਼ਬਦਾਵਲੀ ਕਰਕੇ ਬਣੇ ਹੋਏ ਜਜ਼ਬਾਤੀ ਮਾਹੌਲ ਵਿੱਚ ਜਦੋਂ ਉਹ ਧੜੱਲੇ ਨਾਲ 'ਪੰਥ ਦੋਖੀ ਕਾਂਗਰਸ ਨੂੰ ਹਰਾ ਦਿਓ' ਦਾ ਨਾਹਰਾ ਮਾਰਦੇ ਸੀ ਤਾਂ ਸਾਮ੍ਹਣੇ ਬੈਠੇ ਸਿੱਖਾਂ ਨੂੰ ਜਾਪਦਾ ਹੁੰਦਾ ਸੀ ਕਿ ਇਸ ਵਾਰ ਦੀਆਂ ਵੋਟਾਂ ਵਿੱਚ ਅਕਾਲੀਆਂ ਦੀ ਸਰਕਾਰ ਬਣਨ ਨਾਲ ਪੰਥ ਤੇ ਪੰਜਾਬ ਦੇ ਸਾਰੇ ਮਸਲੇ ਹੱਲ ਹੋ ਜਾਣੇ ਹਨ। ਹੌਲੀ-ਹੌਲੀ ਸਿੱਖ ਜਗਤ ਅੰਦਰ ਇਹ ਅਹਿਸਾਸ ਘਰ ਕਰ ਗਿਆ ਕਿ ਅਕਾਲੀ ਆਗੂ 'ਪੰਥ ਖ਼ਤਰੇ ਵਿੱਚ ਹੈ' ਦਾ ਨਾਹਰਾ ਲਾ ਕੇ ਵੋਟਾਂ ਤਾਂ ਬਟੋਰ ਲੈਂਦੇ ਹਨ, ਪਰ ਮਗਰੋਂ ਪੰਥਕ ਮਸਲੇ ਹੱਲ ਕਰਨ-ਕਰਵਾਉਣ ਦੀ ਗੱਲ ਭੁੱਲ ਜਾਂਦੇ ਹਨ। ਪਰ ਅਸਲੀਅਤ ਇਹ ਸੀ ਕਿ ਦਿੱਲੀ ਦਰਬਾਰ ਅਕਾਲੀਆਂ ਦੀ ਕੋਈ ਗੱਲ ਸੁਣਨ ਨੂੰ ਹੀ ਤਿਆਰ ਨਹੀਂ ਸੀ। ਅਕਾਲੀ ਆਗੂਆਂ ਦੀ ਸਿੱਖਾਂ ਅੰਦਰ ਘਟ ਰਹੀ ਭਰੋਸੇਯੋਗਤਾ ਉਹਨਾਂ ਨੂੰ ਹੋਰ ਵੱਧ ਪੰਥਕ ਜਜ਼ਬਾਤਾਂ ਦੀ ਗੱਲ ਕਰਵਾਉਂਦੀ। ਅਕਾਲੀ ਆਗੂ ਇਹ ਦਰਸਾਉਣ ਦਾ ਯਤਨ ਕਰਦੇ ਰਹਿੰਦੇ ਕਿ ਓਹੀ ਪੰਥਕ ਹੱਕਾਂ ਦੀ ਰਾਖੀ ਕਰ ਸਕਦੇ ਹਨ ਤੇ ਦਿੱਲੀ ਦਰਬਾਰ ਸਿੱਖਾਂ ਦੀ ਪਰਵਾਹ ਨਹੀਂ ਕਰਦਾ।

ਖਾੜਕੂ ਲਹਿਰ ਦੇ ਆਗਾਜ਼ ਦੀ ਗੱਲ ਕਰੀਏ ਤਾਂ ਕਹਿ ਸਕਦੇ ਹਾਂ ਕਿ ਜਦ ਦਿੱਲੀ ਤੇ ਸਿੱਖਾਂ ਵਿੱਚ ਵਿਰੋਧ-ਭਾਵ ਵਧਦਾ ਗਿਆ ਸੀ ਜਿਸ ਨੇ 1978 ਮੌਕੇ ਇੱਕ ਨਵੀਂ ਸ਼ੁਰੂਆਤ ਨੂੰ ਜਨਮ ਦਿੱਤਾ ਸੀ। 1978 ਮੌਕੇ ਦਿੱਲੀ ਦਰਬਾਰ ਦੇ ਹੱਥਠੋਕੇ ਨਰਕਧਾਰੀਆਂ ਨੇ ਦਿਨ ਦਿਹਾੜੇ ਸਿੱਖਾਂ ਦੇ ਕੇਂਦਰੀ ਸਥਾਨ ਅੰਮ੍ਰਿਤਸਰ ਵਿੱਚ ਜਿਵੇਂ 13 ਸਿੱਖਾਂ ਦਾ ਕਤਲੇਆਮ ਕੀਤਾ ਤੇ ਜਿਵੇਂ ਅਕਾਲੀ ਆਗੂਆਂ ਨੇ ਸਿਰੇ ਦੀ ਨਲਾਇਕੀ ਵਿਖਾਈ, ਉਸ ਮਗਰੋਂ ਸਿੱਖਾਂ ਅੰਦਰ ਅਕਾਲੀਆਂ ਦੀ ਭਰੋਸੇਯੋਗਤਾ ਬਿਲਕੁਲ ਹੀ ਨਹੀਂ ਸੀ ਬਚੀ। ਦੁਨੀਆ ਸ਼ਰੇਆਮ ਆਖ ਰਹੀ ਸੀ ਕਿ ਜੇ



ਅਕਾਲੀ ਮੁੱਖ ਮੰਤਰੀ ਬਾਦਲ ਖੁਦ ਨਕਲੀ ਨਿਰੰਕਾਰੀਆਂ ਦੇ ਮੁਖੀ ਗੁਰਬਚਨ ਸਿੰਹੁ ਨੂੰ ਪੰਜਾਬ ਤੋਂ ਬਾਹਰ ਕਢਾਵੇ ਤਾਂ ਇਹੋ ਜਿਹੀ ਅਕਾਲੀ ਸਰਕਾਰ ਨੂੰ ਚੱਟਣੈ'! ਇਸ ਮਾਹੌਲ ਵਿੱਚ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਬੱਬਰ ਖ਼ਾਲਸਾ, ਦਲ ਖ਼ਾਲਸਾ ਵਰਗੀਆਂ ਤਾਕਤਾਂ ਨੇ ਸਿੱਖ ਜਗਤ ਦੀ ਕੇਂਦਰੀ ਸਟੇਜ ਤੋਂ ਸਰਗਰਮੀ ਕਰਨੀ ਸ਼ੁਰੂ ਕਰ ਦਿੱਤੀ ਤੇ ਅਕਾਲੀ ਆਗੂ ਬਿਲਕੁਲ ਖੂੰਜੇ ਲੱਗ ਗਏ। 1978 ਤੋਂ 1997 ਤਕ ਅਕਾਲੀ ਆਗੂ ਹਾਸ਼ੀਏ 'ਤੇ ਹੀ ਰਹੇ। ਬੇਸ਼ੱਕ 1985 ਤੋਂ 1988 ਤਕ ਬਰਨਾਲਾ ਸਰਕਾਰ ਰਹੀ ਤੇ ਦੂਜੇ ਅਕਾਲੀ ਧੜੇ (ਟੌਹੜਾ-ਬਾਦਲ) ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉੱਤੇ ਕਬਜ਼ਾ ਸੀ, ਪਰ ਇਸ ਦੌਰ ਵਿੱਚ ਅਸਲ ਖਿਡਾਰੀ ਖਾੜਕੂ ਸਨ। ਇਸ ਦੌਰ ਵਿੱਚ ਅਕਾਲੀਆਂ ਦੀ ਬੁਰੀ ਤਰ੍ਹਾਂ ਅਲੋਚਨਾ ਹੁੰਦੀ ਰਹੀ।

ਖਾੜਕੂ ਲਹਿਰ ਤੋਂ ਬਾਅਦ ਜਦੋਂ 1997 ਵਿੱਚ ਅਕਾਲੀਆਂ ਨੇ ਸਰਕਾਰ ਬਣਾਈ ਤਾਂ ਉਹ 1978 ਤੋਂ ਪਹਿਲਾਂ ਵਾਲੇ ਅਕਾਲੀਪੁਣੇ ਨੂੰ ਕਦੋਂ ਦੇ ਤਿਆਗ ਚੁੱਕੇ ਸਨ। ਦਰਅਸਲ 1996 ਦੀ ਮੋਗਾ ਕਾਨਫਰੰਸ ਮੌਕੇ ਸ. ਪ੍ਰਕਾਸ਼ ਸਿੰਘ ਬਾਦਲ ਨੇ ਅਕਾਲੀ ਦਲ ਨੂੰ 'ਪੰਥਕ ਪਾਰਟੀ' ਤੋਂ 'ਪੰਜਾਬੀ ਤੇ ਭਾਰਤੀ ਪਾਰਟੀ' ਬਣਾ ਦਿੱਤਾ ਸੀ, ਜਿਸ ਦਾ ਸਿੱਖ ਕਿਰਦਾਰ ਖ਼ਤਮ ਕਰ ਕੇ ਗੈਰ-ਸਿੱਖਾਂ ਦੀ ਭਰਤੀ ਕਰ ਕੇ ਪੰਥ ਦੀ ਗੱਲ ਕਰਨ ਉੱਤੇ ਪਾਬੰਦੀ ਲਾ ਦਿੱਤੀ ਗਈ।

ਸੋ, ਖਾੜਕੂ ਲਹਿਰ ਤੋਂ ਬਾਅਦ ਜੋ ਪੰਜਾਬ ਵਿੱਚ ਅਕਾਲੀ ਦਲ ਸਰਗਰਮ ਹੋਇਆ, ਉਸ ਵਿੱਚ ਅਕਾਲੀਪੁਣੇ ਤੇ ਪੰਥ ਵਾਲੀ ਕੋਈ ਗੱਲ ਹੀ ਨਹੀਂ। ਹੁਣ ਦਾ ਅਕਾਲੀ ਦਲ, ਕਾਂਗਰਸ ਤੇ ਭਾਜਪਾ ਵਰਗੀ ਹੀ ਸਿਆਸੀ ਪਾਰਟੀ ਹੈ। ਇਸ ਨਵੇਂ ਮਾਹੌਲ ਵਿੱਚ ਭਾਰਤੀ ਹਕੂਮਤ ਨੇ ਉਹਨਾਂ ਸਿੱਖ ਆਗੂਆਂ ਨੂੰ ਰੋਲਣ ਤੇ ਖੂੰਜੇ ਲਾਉਣ ਦੀ ਯੋਜਨਾਬੰਦੀ ਕੀਤੀ, ਜੋ ਅਜੇ ਵੀ ਪੰਥਕ ਜਜ਼ਬਾਤਾਂ ਦੀ ਤਰਜਮਾਨੀ ਕਰਦੇ ਹੋਣ। ਇੰਝ ਘੇਰ-ਘੇਰ ਕੇ ਇਕੱਲੇ-ਇਕੱਲੇ ਸਿੱਖ ਆਗੂ ਨੂੰ ਮਜਬੂਰ ਕੀਤਾ ਜਾ ਰਿਹਾ ਹੈ ਕਿ ਜਾਂ ਤਾਂ ਉਹ ਭਾਰਤੀ ਮੁੱਖ-ਧਾਰਾ ਵਾਲੀ ਕਿਸੇ ਵੀ ਸਿਆਸੀ ਪਾਰਟੀ ਵਿੱਚ ਚਲੇ ਜਾਣ, ਨਹੀਂ ਤਾਂ ਉਹਨਾਂ ਲਈ ਕੋਈ ਰਾਹ ਨਹੀਂ ਛੱਡਿਆ ਜਾਵੇਗਾ।

ਸੋ, ਖਾੜਕੂ ਲਹਿਰ ਤੋਂ ਬਾਅਦ ਪੰਜਾਬ ਵਿੱਚ ਸਿੱਖ ਜਜ਼ਬਾਤਾਂ ਦੀ ਰਾਖੀ ਕਰਨ ਵਾਲੀ ਕੋਈ ਧਿਰ ਨਹੀਂ। ਦਿਨੋਂ-ਦਿਨ ਉਹਨਾਂ ਧਿਰਾਂ ਦੇ ਪੈਰਾਂ ਹੇਠੋਂ ਜ਼ਮੀਨ ਖਿਸਕਾਈ ਜਾ ਰਹੀ ਹੈ, ਜੋ ਅਜੇ ਵੀ ਸਿੱਖ ਹੱਕਾਂ ਦੀ ਗੱਲ ਕਰਦੇ ਹਨ। ਖਾੜਕੂਧਾਰਾਂ ਦੇ ਵਾਰਸਾਂ ਲਈ ਤਾਂ ਹੋਰ ਵੀ ਔਖੀ ਸਥਿਤੀ ਹੈ।

ਇੰਝ ਅਸੀਂ ਵੇਖਦੇ ਹਾਂ ਕਿ ਪੰਜਾਬ ਵਿੱਚ ਕੇਂਦਰੀ ਹਕੂਮਤ ਨੇ ਖਾੜਕੂਧਾਰਾ ਦੇ ਨਿਸ਼ਾਨੇ 'ਖ਼ਾਲਿਸਤਾਨ' ਦੇ ਪੱਖ ਵਿੱਚ ਭੁਗਤ ਸਕਦੇ ਹਰ ਰੁਝਾਨ, ਸੋਮੇ ਤੇ ਵਿਅਕਤੀ ਨੂੰ ਘੇਰ ਕੇ ਮਾਰਨ ਦੀ ਬੜੀ ਸਖ਼ਤ ਯੋਜਨਾਬੰਦੀ ਕੀਤੀ ਹੋਈ ਹੈ। ਪੰਜਾਬ ਵਿੱਚ ਪੰਥਕ ਕਣ ਨੂੰ ਮਲੀਆਮੇਟ ਕਰਨ ਲਈ ਬੜੀ ਮਿਹਨਤ ਕੀਤੀ ਜਾ ਰਹੀ ਹੈ। ਹਕੂਮਤ ਨੇ ਫ਼ੈਸਲਾ ਕਰ ਲਿਆ ਹੈ ਕਿ ਖ਼ਾਲਿਸਤਾਨੀ ਬਣ ਸਕਦੇ ਸਿੱਖਾਂ ਨੌਜਵਾਨਾਂ ਨੂੰ ਨਸ਼ੇੜੀ ਤੇ ਆਵਾਰਾ ਬਣਾ ਕੇ ਮੌਤ ਦੇ ਰਾਹ ਤੋਰਿਆ ਜਾਵੇ।

ਭਾਵੇਂ ਹਾਲਾਤ ਬੇਹੱਦ ਭਿਆਨਕ ਹਨ ਤੇ ਇਹ ਕਿਹਾ ਜਾ ਸਕਦਾ ਹੈ ਕਿ ਸਿੱਖ ਆਪਣੇ ਇਤਿਹਾਸ ਦੇ ਸਭ ਤੋਂ ਖਤਰਨਾਕ ਦੌਰ ਵਿੱਚੋਂ ਲੰਘ ਰਹੇ ਹਨ, ਜਦੋਂ ਸਿੱਖ ਸਿਧਾਂਤ ਤੇ ਸਿੱਖ ਸਰੂਪ ਨੂੰ ਨਿਸ਼ਾਨਾ ਬਣਾਉਣ ਵਾਲੀ ਹਕੂਮਤ ਨੇ ਸਿੱਖ ਜਗਤ ਦਾ ਵੱਡਾ ਹਿੱਸਾ 'ਕਾਬੂ' ਕਰ ਲਿਆ ਹੈ। ਕਾਂਗਰਸੀ ਸਿੱਖ, ਭਾਜਪਾਈ ਸਿੱਖ, ਕਾਮਰੇਡੀ ਸਿੱਖ, ਅਕਾਲੀ ਸਿੱਖ ਤੇ ਸਰਕਾਰੀ ਮੁਲਾਜ਼ਮਤ ਕਰਦੇ ਸਿੱਖਾਂ ਦੇ ਸਰੋਕਾਰ ਹੁਣ ਪੰਥ ਨਾਲ ਉਹ ਨਹੀਂ ਰਹੇ, ਜੋ ਇੱਕ ਸਿੱਖ ਦੇ ਹੋਣੇ ਚਾਹੀਦੇ ਹਨ। ਪਰ ਇਸ ਸਭ ਦੇ ਬਾਵਜੂਦ ਸਿੱਖ ਹੱਕਾਂ ਦੀ ਰਾਖੀ ਲਈ ਦ੍ਰਿੜ੍ਹ ਗੁਰਸਿੱਖਾਂ ਨੇ ਹਿੰਮਤ ਨਹੀਂ ਹਾਰੀ। ਸਿੱਖ ਵਿਚਾਰਧਾਰਾ ਦੇ ਝੰਡਾ ਬਰਦਾਰ ਕੋਈ ਕਸਰ ਬਾਕੀ ਨਹੀਂ ਛੱਡ ਰਹੇ ਤੇ ਹਰ ਸੰਭਵ ਹੀਲਾ ਵਰਤ ਕੇ ਸਿੱਖੀ ਦਾ ਸੱਚਾ-ਸੁੱਚਾ ਸੰਦੇਸ਼ ਕੁਲ-ਆਲਮ ਤਕ ਪਹੁੰਚਾਉਣ ਲਈ ਯਤਨਸ਼ੀਲ ਹਨ।

ਨਿਸ਼ਚੇ ਹੀ ਇਹੋ ਜਿਹੇ ਮਾਹੌਲ ਵਿੱਚ ਨਿਰਾਸ਼ਾ ਦਾ ਪੈਦਾ ਹੋਣਾ ਸੁਭਾਵਿਕ ਹੈ। ਨਿਰਾਸ਼ਾ ਦੇ ਨਾਲ-ਨਾਲ ਪ੍ਰਤੀਕਿਰਿਆ ਵਿੱਚ ਰੋਹ ਦਾ ਭੜਕਣਾ ਵੀ ਸੁਭਾਵਿਕ ਹੈ। ਸੋ, ਪੰਜਾਬ ਵਿੱਚ ਜਦੋਂ ਵੀ ਕਿਧਰੇ ਇਹੋ ਜਿਹੇ ਹਾਲਾਤ ਬਣਦੇ ਹਨ ਕਿ ਸਿੱਖਾਂ ਦੀ ਵਾਹ ਨਹੀਂ ਚੱਲਦੀ ਤਾਂ 'ਭਿੰਡਰਾਂਵਾਲੇ ਦੀ ਲੋੜ' ਮਹਿਸੂਸ ਕੀਤੀ ਜਾਂਦੀ ਹੈ। ਅਸਲ ਵਿੱਚ ਸੰਤ ਭਿੰਡਰਾਂਵਾਲਿਆਂ ਦੀ ਸਖ਼ਸ਼ੀਅਤ ਸਭ ਤੋਂ ਨੇੜਲੀ ਉਹ ਹਸਤੀ ਹੈ, ਜਿਸ ਨੇ ਸਿੱਖ ਜਜ਼ਬਿਆਂ ਨੂੰ ਹਰ ਤਰ੍ਹਾਂ ਟੁੰਬਿਆ। ਇਸੇ ਕਰ ਕੇ ਰੋਸ ਪ੍ਰਦਰਸ਼ਨਾਂ ਮੌਕੇ 'ਭਿੰਡਰਾਂਵਾਲਾ ਜ਼ਿੰਦਾਬਾਦ' ਦੇ ਨਾਹਰੇ ਗੂੰਜਦੇ ਹਨ।

ਜੇ ਗਹੁ ਨਾਲ ਵੇਖੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਖਾੜਕੂ ਲਹਿਰ ਦੇ ਪ੍ਰਭਾਵਾਂ ਨੂੰ ਬੜੀ ਬਰੀਕੀ ਨਾਲ ਦੂਰ ਕੀਤਾ ਜਾ ਰਿਹਾ ਹੈ। ਸਿੱਧੇ ਟਕਰਾਅ ਦੇਣ ਦੀ ਥਾਂ ਬੜੀ ਸਫਾਈ ਨਾਲ 'ਏਜੰਡੇ' ਲਾਗੂ ਹੋ ਰਹੇ ਹਨ ਤੇ 'ਮਨਭਾਉਂਦੇ ਨਤੀਜੇ' ਹਾਸਲ ਕੀਤੇ ਜਾ ਰਹੇ ਹਨ। ਸਿੱਖ ਪ੍ਰਭਾਵ ਨੂੰ ਰੱਦ ਕਰ ਕੇ ਪੰਜਾਬ ਦੀ ਫ਼ਿਜ਼ਾ ਵਿੱਚ ਕੌਮੀ ਜਾਂ ਰਾਸ਼ਟਰੀ ਪ੍ਰਭਾਵ ਦੇ ਨਾਂ ਹੇਠ ਬ੍ਰਾਹਮਣੀ ਪ੍ਰਭਾਵ ਜਮਾਇਆ ਜਾ ਰਿਹਾ ਹੈ। ਸਿੱਖ ਵਿਚਾਰਧਾਰਾ ਦੀ ਰਾਖੀ ਲਈ ਨਿੱਤਰੇ ਸਿੱਖਾਂ ਦਾ ਕਤਲੇਆਮ ਕਰਨ ਵਾਲੇ ਦਿੱਲੀ ਦੀ ਘਾਤਕ ਮੁਹਿੰਮ ਦੇ ਮੋਹਰੀ ਰਹੇ ਕੇ.ਪੀ.ਐੱਸ. 'ਗਿੱਲ' ਨੇ 30 ਨਵੰਬਰ 1993 ਨੂੰ ਕਿਹਾ ਸੀ- "ਹਿੰਦੂਆਂ ਦੇ ਖਿਲਾਫ਼ ਸਿੱਖਾਂ ਦਾ ਮੁੱਖ ਇਤਰਾਜ਼ ਬ੍ਰਾਹਮਣੀ ਸਮਾਜ ਦਾ ਗ਼ਲਬਾ ਹੈ ਤੇ ਜਿੰਨੇ ਕੁ ਬੰਦੇ ਮੈਂ ਮਾਰ ਦਿੱਤੇ ਹਨ, ਇਸ ਨਾਲ ਸਿੱਖਾਂ ਦੀ ਸੋਚਣੀ ਹੁਣ ਬਦਲ ਗਈ ਹੈ।"

'ਗਿੱਲ' ਨੇ ਵੇਖਿਆ ਸੀ ਕਿ ਸਿੱਖ ਗੱਭਰੂਆਂ ਵਿੱਚ ਕੇਸ ਕਤਲ ਕਰਵਾਉਣ ਦੀ ਹੋੜ ਲੱਗੀ ਹੋਈ ਹੈ ਤੇ ਉਹ ਸਿੱਖ ਪਛਾਣ ਤਿਆਗ ਕੇ, ਭਾਰਤੀ ਪਛਾਣ ਨੂੰ ਧਾਰਨ ਕਰ ਰਹੇ ਹਨ। ਵਧੇਰੇ ਸਪਸ਼ਟ ਲਫ਼ਜ਼ਾਂ ਵਿੱਚ ਸਿੱਖ ਮੁੰਡੇ ਹਿੰਦੂਆਂ ਵਰਗੇ ਲੱਗਣ ਦੀ ਇੱਛਾ ਕਰਦੇ ਹਨ। 'ਹਿੰਦੁਸਤਾਨ ਟਾਈਮਜ਼' ਦੀ 4 ਮਈ 1994 ਦੀ ਹਰਪ੍ਰੀਤ ਸਿੰਘ ਦੀ ਰਿਪੋਰਟ ਅਨੁਸਾਰ- "ਸਿੱਖ ਨੌਜਵਾਨ ਭਾਰੀ ਗਿਣਤੀ ਵਿੱਚ ਕੇਸ ਕਟਵਾ ਤੇ ਦਾੜ੍ਹੀਆਂ ਮੁਨਵਾ ਰਹੇ ਹਨ। ਉਹ ਪੁਲੀਸ ਨੂੰ ਇਹ ਦੱਸਣ ਲਈ ਕਰ ਰਹੇ ਹਨ ਕਿ ਉਹਨਾਂ ਦਾ ਖਾੜਕੂਵਾਦ ਜਾਂ ਸਿੱਖ ਸੰਘਰਸ਼ ਨਾਲ ਕੋਈ ਸੰਬੰਧ ਨਹੀਂ। ਸਿਰਫ਼ ਏਨਾ ਹੀ ਨਹੀਂ, ਆਪਣੇ ਉਪਰਲਿਆਂ ਨੂੰ ਖ਼ੁਸ਼ ਕਰਨ ਲਈ ਭਾਰੀ ਗਿਣਤੀ ਵਿੱਚ ਸਿੱਖ ਪੁਲਸੀਏ ਵੀ ਕੇਸ ਮੁੰਨਵਾ ਰਹੇ ਹਨ...।"



ਇਹ ਅਮਲ ਮਗਰੋਂ ਹੋਰ ਵੀ ਤੇਜ਼ੀ ਨਾਲ ਵਧਿਆ ਤੇ ਮੀਡੀਆ ਦੀ ਕੁਵਰਤੋਂ ਕਰ ਕੇ ਟੀ.ਵੀ. ਚੈਨਲਾਂ ਰਾਹੀਂ ਇਹੋ ਜਿਹਾ ਮਾਹੌਲ ਤਿਆਰ ਕੀਤਾ ਗਿਆ ਕਿ ਹਰ ਸਿੱਖ ਮੁੰਡਾ 'ਪਤਿਤ' ਹੋਣ ਦੀ ਇੱਛਾ ਕਰਨ ਲੱਗ ਗਿਆ। ਸਿੱਖੀ ਸਰੂਪ ਤਿਆਗੇ ਜਾਣ ਦੇ ਇਸ ਵਰਤਾਰੇ ਨੂੰ ਬਹੁਤੇ ਸਿੱਖਾਂ ਨੇ ਸੁਭਾਵਿਕ ਜਿਹਾ ਮੰਨਿਆ ਹੋਇਆ ਹੈ ਤੇ ਉਹ ਨਹੀਂ ਜਾਣਦੇ ਕਿ ਜਿਵੇਂ ਠੱਗਾਂ ਨੇ ਬੱਕਰੀ ਦੇ ਲੇਲੇ ਨੂੰ ਕਤੂਰਾ ਕਹਿ ਕੇ ਸੁਟਵਾ ਦਿੱਤਾ ਸੀ, ਇਵੇਂ ਹੀ ਵਿਉਂਤਬੰਦੀ ਨਾਲ ਮਾਹੌਲ ਪੈਦਾ ਕਰ ਕੇ ਹਰ ਸਿੱਖ ਬੱਚੇ ਨੂੰ ਪਤਿਤ ਕੀਤਾ ਜਾ ਰਿਹਾ ਹੈ।

ਸਿੱਖ ਸਰੂਪ ਦੇ ਨਾਲ-ਨਾਲ ਸਿੱਖ ਸਿਧਾਂਤ ਵੀ ਦਿੱਲੀ ਦੇ ਨਿਸ਼ਾਨੇ 'ਤੇ ਹੈ। ਖੁਫ਼ੀਆ ਏਜੰਸੀਆਂ ਦੇ ਉੱਚ ਅਧਿਕਾਰੀ ਰਹੇ ਡਾ. ਸੰਗਤ ਸਿੰਘ ਦੀ ਕਿਤਾਬ 'ਇਤਿਹਾਸ ਵਿੱਚ ਸਿੱਖ' ਅਨੁਸਾਰ- "ਸਿੱਖਾਂ ਦੇ ਖਿਲਾਫ਼ ਬ੍ਰਾਹਮਣੀ ਜੰਗ ਜਾਰੀ ਹੈ। ਜੀਵਨ ਦੀ ਅਜ਼ਾਦੀ, ਸੁਤੰਤਰਤਾ, ਬਰਾਬਰੀ, ਵਿਵਹਾਰ ਕੀਤੇ ਜਾਣ ਬਾਰੇ ਭਾਰਤੀ ਸੰਵਿਧਾਨ ਦੀਆਂ ਸਾਰੀਆਂ ਮੱਦਾਂ ਸਿੱਖ ਕਦਰਾਂ-ਕੀਮਤਾਂ ਨੂੰ ਮੰਨਣ ਵਾਲਿਆਂ ਲਈ ਬੇਅਰਥ ਹੋ ਚੁੱਕੀਆਂ ਹਨ। ਵਿਸ਼ੇਸ਼ ਕਰ ਕੇ ਉੱਤਰੀ ਭਾਰਤ ਵਿਚਲੀ ਬ੍ਰਾਹਮਣੀ ਵਿਵਸਥਾ ਮਹਿਸੂਸ ਕਰਦੀ ਹੈ ਕਿ ਇਸ ਨੇ ਖ਼ਾਲਸੇ ਦੇ ਸਮੁੱਚੇ ਵਜੂਦ ਨੂੰ ਐਸੀਆਂ ਕਰਾਰੀਆਂ ਚੋਟਾਂ ਲਾਈਆਂ ਹਨ, ਜਿਹੜੀਆਂ ਇਸ ਦੀ ਆਸ ਮੁਤਾਬਿਕ ਘਾਤਕ ਹੋਣਗੀਆਂ ਤੇ ਖ਼ਾਲਸਾ ਇਸ ਵੇਲੇ ਨੇਸਤੋਨਾਬੂਦ ਹੋ ਜਾਣ ਦੇ ਅਮਲ ਵਿੱਚੋਂ ਲੰਘ ਰਿਹਾ ਹੈ।"

ਪਰ ਕੀ ਖ਼ਾਲਸੇ ਨੂੰ ਪਤਾ ਹੈ ਕਿ ਬ੍ਰਾਹਮਣਵਾਦੀ ਹਕੂਮਤ ਉਸ ਬਾਰੇ ਕੀ ਸੋਚ ਰਹੀ ਹੈ? ਸਿੱਖ ਮੱਤ ਨੂੰ ਕਾਬੂ ਕਰ ਕੇ ਇਸ ਉੱਪਰ ਬ੍ਰਾਹਮਣੀ ਸੱਭਿਆਚਾਰ ਨੂੰ ਲੱਦ ਦੇਣ ਲਈ ਹਿੰਦ ਹਕੂਮਤ ਦਾ ਅਥਾਹ ਸਰਮਾਇਆ ਲੱਗ ਰਿਹਾ ਹੈ।

ਖਾੜਕੂ ਲਹਿਰ ਨੇ ਮੁੱਖ ਤੌਰ 'ਤੇ ਜੂਨ ਤੇ ਨਵੰਬਰ 1984 ਦੇ ਘਲੂਘਾਰਿਆਂ ਵਿੱਚੋਂ ਸ਼ਕਤੀ ਲਈ ਸੀ। ਸਪਸ਼ਟ ਤੌਰ 'ਤੇ ਇਹ ਘਲੂਘਾਰੇ ਸਿੱਖਾਂ ਤੇ ਹਿੰਦੂਆਂ ਵਿਚਲੇ ਪਾੜੇ ਨੂੰ ਵਧਾਉਣ ਵਿੱਚ ਸਹਾਈ ਹੋਏ ਸਨ। ਹਕੂਮਤ ਨੇ ਇਹ ਮਿਥ ਕੇ ਹੀ ਕੀਤਾ ਸੀ। ਹਕੂਮਤ ਨੂੰ ਆਪਣੀ ਬੇਪਨਾਹ ਸਮਰੱਥਾ 'ਤੇ ਭਰੋਸਾ ਸੀ ਕਿ ਸਿੱਖ ਘਤੇ ਦੀ ਮੁੱਠੀ ਹਨ। ਹਕੂਮਤ ਤਾਂ ਸਿੱਖਾਂ ਨੂੰ ਖ਼ੁਦ ਇਸ ਹੱਦ ਤਕ ਲਿਜਾਣਾ ਚਾਹੁੰਦੀ ਸੀ ਕਿ ਸਿੱਖ ਹਥਿਆਰ ਚੁੱਕ ਲੈਣ ਤਾਂ ਜੋ ਉਹਨਾਂ ਦਾ ਸ਼ਿਕਾਰ ਖੇਡਿਆ ਜਾਵੇ। ਖਾੜਕੂ ਲਹਿਰ ਨੂੰ ਦਬਾਉਣ ਲਈ ਜਿੱਥੇ ਭਾਰਤੀ ਖਾਕੀ ਵਰਦੀ ਦੀ ਖੁੱਲ੍ਹ ਕੇ ਵਰਤੋਂ ਕੀਤੀ ਗਈ, ਓਥੇ ਪੁਲੀਸ/ਫ਼ੌਜ ਤੇ ਹੋਰ ਸੁਰੱਖਿਆ ਦਸਤਿਆਂ ਵਿੱਚ ਭਰਤੀ ਹੋਏ ਸਿੱਖਾਂ ਨੂੰ ਆਪਣੇ ਹੀ ਭਰਾਵਾਂ ਨੂੰ ਮਾਰਨ ਲਈ ਵਰਤਿਆ ਗਿਆ। ਖਾੜਕੂ ਲਹਿਰ ਵੇਲੇ ਜੋ ਖ਼ੂਨ ਪੰਜਾਬ ਪੁਲੀਸ ਦੇ ਮੂੰਹ ਨੂੰ ਲੱਗਾ, ਉਸ ਦਾ ਅਸਰ ਸਦੀਵੀ ਹੈ। ਹਰ ਪੁਲਸੀਆ ਸਮਝ ਚੁੱਕਾ ਹੈ ਕਿ ਜੇ ਸਿੱਖੀ ਦੇ ਹੱਕ ਵਿੱਚ ਨਿੱਤਰੇ ਕਿਸੇ ਬੰਦੇ ਨੂੰ ਉਹ ਮਾਰ ਸੁੱਟਣ ਤਾਂ ਸਾਰੀ ਹਿੰਦੁਸਤਾਨੀ ਹਕੂਮਤ ਮਸ਼ੀਨਰੀ ਉਸ ਦੀ ਪਿੱਠ 'ਤੇ ਖੜ੍ਹੀ ਹੋਵੇਗੀ ਤੇ ਤਰੱਕੀ ਤੇ ਸ਼ਾਬਾਸ਼ ਮਿਲੇਗੀ। ਦਸੰਬਰ 2010 ਨੂੰ ਆਸ਼ੂਤੋਸ਼ ਦਾ ਵਿਰੋਧ ਕਰਦੇ ਵਕਤ ਲੁਧਿਆਣੇ ਅਤੇ ਮਾਰਚ 2012 ਨੂੰ ਭਾਈ ਰਜੋਆਣਾ ਦੀ ਫਾਂਸੀ ਦਾ ਵਿਰੋਧ ਕਰਦੇ ਸਿੱਖਾਂ ਉੱਤੇ ਗੁਰਦਾਸਪੁਰ ਵਿੱਚ ਗੋਲੀ ਚਲਾ ਕੇ ਦੋਹਾਂ ਥਾਂਵਾਂ ਉੱਤੇ ਇੱਕ-ਇੱਕ ਸਿੱਖ ਨੂੰ ਮਾਰ ਸੁੱਟਣ ਵਾਲੇ ਪੁਲਸੀਆਂ ਖਿਲਾਫ਼ ਕੋਈ ਵੀ ਕਾਰਵਾਈ ਨਾ ਹੋਣਾ, ਇਸ ਗੱਲ ਦਾ ਸਬੂਤ ਹੈ ਕਿ ਹਕੂਮਤ ਨੇ ਸਿੱਖ ਹੱਕਾਂ ਲਈ ਅਵਾਜ਼ ਬੁਲੰਦ ਕਰਨ ਵਾਲਿਆਂ ਨੂੰ

ਮਾਰਨ ਵਾਲਿਆਂ ਨੂੰ ਸਰਪ੍ਰਸਤੀ ਦੇਣ ਦਾ ਅਮਲ ਅਰੰਭਿਆ ਹੋਇਆ ਹੈ। ਪੁਲੀਸ ਨੂੰ ਮਿਲੀ ਅਥਾਹ ਸ਼ਕਤੀ ਹਰ ਵਕਤ ਸਿੱਖਾਂ ਨੂੰ ਡਰਾਈ ਰੱਖਦੀ ਹੈ।

ਸਿੱਖੀ ਦੇ ਵੈਰੀ ਡੇਰੇਦਾਰ ਸਾਧ, ਦੇਹਧਾਰੀ ਗੁਰੂਡੰਮੀਏ ਜਾਂ ਕਿਸੇ ਸਿੱਖ ਵਿਰੋਧੀ (ਭੜਕਾਊ) ਫ਼ਿਲਮ ਦੇ ਬਹਾਨੇ ਸਿੱਖ ਜਜ਼ਬਾਤਾਂ ਨੂੰ ਭੜਕਾ ਕੇ, ਸੜਕਾਂ 'ਤੇ ਲਿਆ ਕੇ ਪੰਜਾਬ ਪੁਲੀਸ ਹੱਥੋਂ ਵਾਰ-ਵਾਰ ਸਿੱਖਾਂ ਦਾ ਘਾਣ ਕਰਵਾਇਆ ਜਾ ਰਿਹਾ ਹੈ। ਅਸਲ ਵਿੱਚ ਇਹ ਸਿੱਖਾਂ ਨੂੰ ਹੰਭਾਅ ਦੇਣ ਦੀ ਕਾਰਵਾਈ ਹੈ ਕਿ ਅੱਕ ਕੇ ਸਿੱਖ ਘਰਾਂ ਵਿੱਚੋਂ ਨਿਕਲਣਾ ਬੰਦ ਕਰ ਦੇਣ। ਹਕੂਮਤੀ ਨੀਤੀ ਇਹੀ ਹੈ ਕਿ ਕਿਸੇ ਨਾ ਕਿਸੇ ਬਹਾਨੇ ਸਿੱਖਾਂ ਨੂੰ ਭੜਕਾ ਕੇ ਵਾਰ-ਵਾਰ ਕੁਟਾਪਾ ਚਾੜ੍ਹਿਆ ਜਾਵੇ, ਇੱਕ ਦੋ ਮਾਰ ਸੁੱਟੇ ਜਾਣ ਤੇ ਅੰਤ ਸਿੱਖ ਹਾਰ ਮੰਨ ਕੇ ਬਹਿ ਜਾਣਗੇ।

ਉਧਰ ਬ੍ਰਾਹਮਣੀ ਗ਼ਲਬੇ ਨੂੰ ਹੋਰ ਤਿੱਖਾ ਕੀਤਾ ਜਾ ਰਿਹਾ ਹੈ। ਹਿੰਦੂ ਜਜ਼ਬਾਤ ਨੂੰ ਤਪਾ ਕੇ ਸਿੱਖਾਂ ਉੱਤੇ ਹਾਵੀ ਕਰਨ ਲਈ ਸ਼ਿਵ ਸੈਨਾ, ਬਜਰੰਗ ਦਲ ਤੇ ਹੋਰ ਧਿਰਾਂ ਨੂੰ ਮੈਦਾਨ ਵਿੱਚ ਲਿਆਂਦਾ ਗਿਆ ਹੈ। ਗੁਰਦਾਸਪੁਰ ਵਿੱਚ ਮਾਰਚ 2012 ਨੂੰ ਇੱਕ ਸਿੱਖ ਨੌਜਵਾਨ ਦੀ ਪੱਗ ਲਾਹ ਕੇ, ਪੈਰਾਂ ਹੇਠ ਮਧੋਲ ਕੇ ਭੰਗੜੇ ਪਾ ਕੇ, ਅੱਗ ਲਾਉਣ ਤੇ ਇਸ ਦੀ ਵੀਡੀਓ ਬਣਾ ਕੇ ਜਨਤਕ ਕਰਨ ਵਾਲੀ ਬਿਰਤੀ ਹੋਰ ਵਧ ਰਹੀ ਹੈ। ਹੁਣ ਇਹ ਪਰਵਾਹ ਨਹੀਂ ਕੀਤੀ ਜਾ ਰਹੀ ਕਿ ਸਿੱਖ ਕੀ ਸੋਚਦੇ ਹਨ। ਹਿੰਦੂਆਂ ਨੂੰ ਸਿੱਖਾਂ ਉੱਤੇ ਸਵਾਰ ਕਰਨ ਦੀ ਨੀਅਤ ਨਾਲ ਪੁਲੀਸ ਵਿਚਲੇ ਸਿੱਖਾਂ ਨੂੰ ਮੱਤ ਦਿੱਤੀ ਜਾ ਰਹੀ ਹੈ ਕਿ 'ਸਿੱਖਾਂ ਨੂੰ ਛਿੱਤਰ ਫੇਰੋ' ਤੇ 'ਹਿੰਦੂਆਂ ਨੂੰ ਸਤਿਕਾਰ ਦਿਓ'....।

ਖਾੜਕੂ ਲਹਿਰ ਦੇ ਪ੍ਰਭਾਵਾਂ ਨੂੰ ਦੂਰ ਕਰਨ ਦੀ ਨੀਤੀ ਤਹਿਤ ਬੇਹੱਦ ਮਸੂਮ ਦਿਸਦੀ ਪਰ ਘਾਤਕ ਯੋਜਨਾਬੰਦੀ ਲਾਗੂ ਹੋ ਚੁੱਕੀ ਹੈ। ਕਿਹਾ ਤਾਂ ਇਹ ਜਾਂਦਾ ਹੈ ਕਿ ਪੰਜਾਬੀ ਬੋਲੀ ਸਰਕਾਰੀ ਤੌਰ 'ਤੇ ਲਾਗੂ ਹੋ ਗਈ ਹੈ, ਪਰ ਅਸਲ ਵਿੱਚ ਇਸ ਦੇ ਉਲਟ ਹੈ। ਪੰਜਾਬੀ ਦੀ ਥਾਂ ਹਿੰਦੀ ਤੇ ਅੰਗਰੇਜ਼ੀ ਦਾ ਬੋਲਬਾਲਾ ਕੀਤਾ ਜਾ ਰਿਹਾ ਹੈ। ਸਿੱਖ ਮਾਪੇ ਖ਼ੁਦ ਹੀ ਬੱਚਿਆਂ ਨੂੰ ਪੰਜਾਬੀ ਮੀਡੀਅਮ ਸਕੂਲਾਂ ਵਿੱਚ ਨਹੀਂ ਦਾਖ਼ਲ ਨਹੀਂ ਕਰਵਾਉਂਦੇ, ਕਿਉਂਕਿ ਇਹ ਜਚਾ ਦਿੱਤਾ ਗਿਆ ਹੈ ਕਿ ਹਿੰਦੀ ਤੇ ਅੰਗਰੇਜ਼ੀ ਬਿਨਾਂ ਕੋਈ ਭਵਿੱਖ ਨਹੀਂ।

ਖਾੜਕੂਆਂ ਨੇ ਪੰਜਾਬੀ ਲਾਗੂ ਕਰਵਾਉਣ ਲਈ ਬਹੁਤ ਮਿਹਨਤ ਕੀਤੀ ਸੀ, ਪਰ ਹਕੂਮਤ ਨੇ ਇੱਕ ਪਾਸੇ ਪੰਜਾਬੀ ਲਾਗੂ ਕਰਨ ਦਾ ਹੋ-ਹੱਲਾ ਮਚਾਇਆ, ਦੂਜੇ ਪਾਸੇ ਹਿੰਦੂ-ਅੰਗਰੇਜ਼ੀ ਦੇ ਹੱਕ ਵਿੱਚ ਮਾਹੌਲ ਬਣਾ ਦਿੱਤਾ। ਪੱਛੜ ਜਾਣ ਦੇ ਅਖੌਤੀ ਡਰੋਂ ਹਰੇਕ ਹੀ ਪੰਜਾਬੀ ਨੂੰ ਤਿਆਗ ਰਿਹਾ ਹੈ। ਆਉਣ ਵਾਲੀਆਂ ਨਸਲਾਂ ਪੰਜਾਬੀ ਤੋਂ ਬਹੁਤ ਦੂਰ ਹੋਣਗੀਆਂ। ਪੰਜਾਬ ਵਿੱਚ ਗੁਰੂ ਸਾਹਿਬਾਨ ਦੇ ਨਾਂ 'ਤੇ ਖੋਲ੍ਹੇ ਸਕੂਲਾਂ ਵਿੱਚ ਵੀ ਪੰਜਾਬੀ ਬੋਲਣ ਵਾਲਿਆਂ ਸਿੱਖ-ਬੱਚਿਆਂ ਨੂੰ ਜੁਰਮਾਨੇ ਹੋ ਰਹੇ ਹਨ। ਕਿਤੇ ਕੋਈ ਸਿੱਖ ਮਾਪਾ ਕਹਿ ਰਿਹਾ ਹੈ ਕਿ ਉਸ ਦੇ ਬੱਚੇ ਨੂੰ ਸਕੂਲ ਵਿੱਚ ਕੜਾ ਪਾਉਣ ਤੋਂ ਰੋਕਿਆ ਗਿਆ, ਕਿਤੇ ਕੋਈ ਕਹਿ ਰਿਹਾ ਹੈ ਕਿ ਉਸ ਦੇ ਬੱਚੇ ਨੂੰ ਦਸਤਾਰ ਲਾਹੁਣ, ਕੇਸ ਕਤਲ ਕਰਵਾਉਣ ਲਈ ਉਕਸਾਇਆ ਗਿਆ ਤੇ ਕਿੱਧਰੇ ਕਿਸੇ ਅਧਿਆਪਕ ਵੱਲੋਂ ਅੰਮ੍ਰਿਤਧਾਰੀ ਬੱਚੇ ਨੂੰ ਤੰਗ-ਪ੍ਰੇਸ਼ਾਨ ਕਰਨ ਦੇ ਵੇਰਵੇ ਮਿਲਦੇ ਹਨ। ਬਾਲੜੀ ਉਮਰੇ ਹੀ ਸਿੱਖ ਬੱਚਿਆਂ ਦੇ ਮਨਾਂ ਅੰਦਰ ਸਿੱਖੀ ਸਰੂਪ ਦੇ ਉਲਟ ਖ਼ਿਆਲ ਭਰਨ ਦੇ ਯਤਨ ਹੋ ਰਹੇ ਹਨ।



ਕਿਉਂਕਿ ਖਾੜਕੂਆਂ ਨੇ ਖ਼ਾਲਸਈ ਦਿੱਖ ਵਾਲੀ ਵਰਦੀ ਲਵਾਉਣ 'ਤੇ ਜ਼ੋਰ ਦਿੱਤਾ ਸੀ, ਹੁਣ ਸਿੱਖ ਬੱਚਿਆਂ ਦੇ ਸਿਰ ਤੋਂ ਦਸਤਾਰ ਲੁਹਾਉਣ ਦਾ ਅਮਲ ਅਰੰਭਿਆ ਗਿਆ ਹੈ।

ਖਾੜਕੂਆਂ ਨੇ ਪੰਜਾਬੀ ਬੋਲੀ ਦੇ ਹੱਕ ਵਿੱਚ ਰੇਡੀਓ ਅਤੇ ਇੱਕੋ-ਇੱਕ ਚੱਲਦੇ ਟੀ.ਵੀ. ਸਟੇਸ਼ਨ ਉੱਤੇ ਵੀ ਪ੍ਰਭਾਵ ਪਾਇਆ ਸੀ। ਹੁਣ ਰੇਡੀਓ ਤੇ ਟੀ.ਵੀ. ਚੈਨਲਾਂ ਰਾਹੀਂ ਹੀ ਪੰਜਾਬੀ ਬੋਲੀ ਦਾ ਹਿੰਦੀਕਰਨ ਹੋ ਰਿਹਾ ਹੈ। ਖਿਚੜੀ ਭਾਸ਼ਾ ਦਾ ਬੋਲਬਾਲਾ ਹੈ। ਟੀ.ਵੀ. ਤੇ ਰੇਡੀਓ ਰਾਹੀਂ ਪੰਜਾਬੀ ਬੋਲਦੇ ਲੋਕਾਂ ਦੀ ਪੰਜਾਬੀ ਸੁਣ ਕੇ ਬੰਦੇ ਦਾ ਸਿਰ ਘੁੰਮ ਜਾਂਦਾ ਹੈ ਕਿ ਇਹ ਕੀ ਹੋ ਰਿਹਾ ਹੈ?

13 ਅਪ੍ਰੈਲ 1987 ਨੂੰ ਖਾੜਕੂ ਲਹਿਰ ਨੇ ਸਮਾਜ ਸੁਧਾਰ ਲਹਿਰ ਜਾਂ ਸਭਿਆਚਾਰ ਲਹਿਰ ਸ਼ੁਰੂ ਕੀਤੀ ਸੀ, ਜਿਸ ਤਹਿਤ ਮੁੱਖ ਜ਼ੋਰ ਅੰਮ੍ਰਿਤਧਾਰੀ ਸਿੱਖਾਂ ਨੂੰ ਆਪਣਾ ਜੀਵਨ, ਸਿੱਖ ਮਰਿਆਦਾ ਅਨੁਸਾਰ ਬਤੀਤ ਕਰਨ, ਨਸ਼ਿਆਂ ਤੋਂ ਬਚਣ, ਕੇਸਾਂ ਦੀ ਨਿਰਾਦਰੀ ਨਾ ਕਰਨ, ਸਾਦੇ ਵਿਆਹ, ਗੰਦੇ ਗੀਤ-ਸੰਗੀਤ ਨਾ ਸੁਣਨ, 11 ਬੰਦਿਆਂ ਦੀ ਬਰਾਤ ਵਿੱਚ ਲਿਜਾਣ, ਦਾਜ ਨਾ ਲੈਣ, ਰਾਧਾ ਸਵਾਮੀਆਂ ਤੇ ਹੋਰਾਂ ਨਾਲ ਤਾਲਮੇਲ ਨਾ ਰੱਖਣ, ਸਕੂਲਾਂ ਵਿੱਚ ਮੁੰਡਿਆਂ ਲਈ ਖ਼ਾਲਸਤਾਨੀ ਪੱਗਾਂ, ਕੁੜੀਆਂ ਲਈ ਕਾਲੀਆਂ-ਨੀਲੀਆਂ ਚੁੰਨੀਆਂ, ਰਿਸ਼ਵਤ ਨਾ ਲੈਣ, ਫਿਰੌਤੀਆਂ ਤੇ ਹੋਰ ਇਹੋ ਜਿਹੇ ਅਮਲ ਨਾ ਕਰਨ, ਖਾੜਕੂਆਂ ਦੀ ਮੁਖ਼ਬਰੀ ਨਾ ਕਰਨ ਆਦਿਕ ਮੁੱਦਿਆਂ 'ਤੇ ਸੀ। ਮਗਰੋਂ ਇਸ ਦਾ ਵਿਆਪਕ ਅਸਰ ਪਿਆ ਸੀ। ਪੰਜਾਬ ਵਿੱਚ ਸ਼ਰਾਬ ਦੇ ਠੇਕੇ ਢਾਹ ਸੁੱਟੇ ਗਏ। ਨਸ਼ੇ ਕਾਫ਼ੀ ਹੱਦ ਤਕ ਬੰਦ ਹੋ ਗਏ। ਸਭ ਪਾਸੇ ਅੰਮ੍ਰਿਤਧਾਰੀ ਸਿੰਘ-ਸਿੰਘਣੀਆਂ ਦਿਸਣ ਲੱਗੇ। ਸਰਕਾਰੀ ਅਧਿਕਾਰੀ ਜ਼ਿੰਮੇਵਾਰੀ ਨਾਲ ਕੰਮ ਕਰਨ ਲੱਗੇ। ਵਿਆਹ ਸ਼ਾਦੀਆਂ ਮੌਕੇ ਅਸ਼ਲੀਲ ਗਾਣੇ ਵੱਜਣੇ ਬੰਦ ਹੋ ਗਏ। ਸਕੂਲਾ ਵਿੱਚ ਖ਼ਾਲਸਈ ਮਾਹੌਲ ਲਾਗੂ ਹੋ ਗਿਆ।

ਸਮਾਜ ਸੁਧਾਰ ਲਹਿਰ ਨੂੰ ਸਿੱਖ ਜਗਤ ਨੇ ਰੱਜਵਾਂ ਸਮਰਥਨ ਦਿੱਤਾ, ਪਰ ਮਗਰੋਂ ਸਰਕਾਰੀ ਤੰਤਰ ਨੇ ਇਸ ਲਹਿਰ ਪ੍ਰਤੀ ਮਾਹੌਲ ਤਿਆਰ ਕਰ ਦਿੱਤਾ। ਓਦੋਂ ਤੋਂ ਹੀ ਹਕੂਮਤ ਉਹਨਾਂ ਸਾਰੇ ਅਮਲਾਂ ਤੇ ਵਰਤਾਰਿਆਂ ਨੂੰ ਸਿੱਖ ਮਾਨਸਿਕਤਾ ਵਿੱਚ ਪੂਰੀ ਤਰ੍ਹਾਂ ਧਸਾ ਕੇ ਲਾਗੂ ਕਰਨ ਦੀ ਬਿਰਤੀ ਤਹਿਤ ਚੱਲ ਰਹੀ ਹੈ, ਜਿਨ੍ਹਾਂ ਖ਼ਿਲਾਫ਼ ਖਾੜਕੂ ਲਹਿਰ ਨੇ ਮਾਹੌਲ ਬਣਾਇਆ ਸੀ। ਹੁਣ ਦੇ ਮਾਹੌਲ ਨੂੰ ਵੇਖਿਆਂ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਹਕੂਮਤ ਨੇ ਆਪਣਾ ਏਜੰਡਾ ਬੜੀ ਖ਼ੂਬਸੂਰਤੀ ਨਾਲ ਲਾਗੂ ਕੀਤਾ ਹੋਇਆ ਹੈ। ਕਦੇ-ਕਦੇ ਇੰਝ ਜਾਪਦਾ ਹੈ ਜਿਵੇਂ ਸਿੱਖ, 'ਹਮ ਹਿੰਦੂ ਨਹੀਂ' ਦੇ ਨਾਹਰੇ ਮਾਰਦੇ ਹੋਏ ਹਿੰਦੂ ਬਣਨ ਦੇ ਰਸਤੇ ਉੱਤੇ ਚੱਲ ਰਹੇ ਹਨ।

ਸਿੱਖਾਂ ਅੰਦਰ ਜੂਝਣ ਤੇ ਲੜਨ ਦੀ ਅਥਾਹ ਸ਼ਕਤੀ ਨੂੰ ਹੰਭਾਅ ਦੇਣ ਤੇ ਹਰਾ ਦੇਣ ਦੀ ਨੀਤੀ ਤਹਿਤ ਅਨੇਕਾਂ ਢੰਗ-ਤਰੀਕੇ ਵਰਤੇ ਜਾ ਰਹੇ ਹਨ। ਕਹਿੰਦੇ ਹਨ ਕਿ ਹਾਰ ਹੋ ਜਾਣੀ ਹਾਰ ਨਹੀਂ ਹੁੰਦੀ, ਹਾਰ ਮੰਨ ਲੈਣੀ ਹਾਰ ਹੁੰਦੀ ਹੈ। ਹਕੂਮਤ ਨੇ ਇਸ ਗੱਲ ਨੂੰ ਚੈਲੰਜ ਵਾਂਗ ਲਿਆ ਹੋਇਆ ਹੈ ਕਿ ਸਿੱਖ ਆਪਣੇ ਧਰਮ 'ਤੇ ਹਮਲੇ ਮੌਕੇ ਨਿੱਤਰਦੇ ਹਨ ਤੇ ਇਸ ਗੱਲ ਨੂੰ ਉਲਟਾਉਂਦੇ ਹਨ। ਭਾਵ ਕਿ ਸਿੱਖਾਂ ਦੀ ਆਪਣੇ ਧਰਮ ਪ੍ਰਤੀ ਲੜ-ਮਰਨ ਦੀ ਜੋ ਸਿੱਖ ਦੀ ਰਵਾਇਤ ਹੈ, ਉਸ ਨੂੰ ਹਕੂਮਤ ਨੇ ਬੰਦ ਕਰਵਾਉਣ ਲਈ ਇਹੋ ਜਿਹੇ ਕਾਰੇ ਕਰਨ ਦਾ ਪ੍ਰੋਗਰਾਮ ਸ਼ੁਰੂ ਕੀਤਾ ਹੋਇਆ ਹੈ ਕਿ ਸਿੱਖ ਮੰਨ ਲੈਣ ਕਿ ਇਸ ਤਰ੍ਹਾਂ ਦੇ ਹਮਲਿਆਂ ਨੂੰ ਬੰਦ ਕਰਵਾਉਣਾ

ਉਹਨਾਂ ਦੇ ਵੱਸ ਦਾ ਰੋਗ ਹੀ ਨਹੀਂ। ਯਕੀਨਨ ਹਕੂਮਤ ਕੋਲ ਹਜ਼ਾਰਾਂ ਬੰਦੇ, ਸੰਸਥਾਵਾਂ, ਡੇਰੇ ਤੇ ਸਾਧਨ ਹਨ, ਜਿਨ੍ਹਾਂ ਰਾਹੀਂ ਹਰ ਰੋਜ਼, ਹਰ ਚੜ੍ਹਦੀ ਸਵੇਰ ਸਿੱਖਾਂ ਨੂੰ ਬਿਪਤਾ ਪਾ ਸਕਦੀ ਹੈ। ਇਹ ਹੋ ਵੀ ਰਿਹਾ ਹੈ। ਪਹਿਲੇ ਦਿਨ ਸਿੱਖ ਜਜ਼ਬਾਤਾਂ ਨੂੰ ਲਾਂਬੂ ਲਾਉਂਦੀ ਕਿਸੇ ਕਿਤਾਬ ਦਾ ਮਸਲਾ ਸਾਮ੍ਹਣੇ ਆਉਂਦਾ ਹੈ, ਅਜੇ ਉਹ ਕਿਸੇ ਤਣ-ਪੱਤਣ ਲੱਗਾ ਨਹੀਂ ਹੁੰਦਾ ਕਿ ਕੋਈ ਹਿੰਦੂ ਕੱਟੜਪੰਥੀ ਸਿੱਖਾਂ ਨੂੰ ਲਲਕਾਰਦਾ ਹੈ, ਤੀਜੇ ਦਿਨ ਕੋਈ ਡੇਰੇਦਾਰ ਸਾਧ ਸਿੱਖ ਰਹਿਤ ਮਰਿਆਦਾ ਦੀ ਖਿੱਲੀ ਉਡਾ ਕੇ ਚੁਣੌਤੀ ਦੇ ਦਿੰਦਾ ਹੈ, ਚੌਥੇ ਦਿਨ ਕੋਈ ਆ ਕੇ 'ਸਿੱਖ' ਦੀ ਪਰਿਭਾਸ਼ਾ ਨੂੰ ਹੀ ਚੁਣੌਤੀ ਦੇ ਦਿੰਦਾ ਹੈ, ਪੰਜਵੇਂ ਦਿਨ ਕਿਸੇ ਫ਼ਿਲਮ ਜਾਂ ਸੀਰੀਅਲ ਰਾਹੀਂ ਸਿੱਖ ਜਜ਼ਬਾਤਾਂ ਨੂੰ ਵਲੂੰਧਰਿਆ ਜਾਂਦਾ ਹੈ, ਛੇਵੇਂ ਦਿਨ ਕੋਈ ਹਿੰਦੂ ਆਗੂ 'ਸਿੱਖ ਤਾਂ ਹਿੰਦੂ ਹੀ ਹਨ' ਕਹਿ ਕੇ ਨਵੀਂ ਛਿੰਗਤੀ ਛੇੜ ਦਿੰਦਾ ਹੈ, ਅਗਲੇ ਦਿਨ ਕੋਈ ਹੋਰ, ਫੇਰ ਹੋਰ, ਫੇਰ ਹੋਰ....। ਇਉਂ ਲਗਾਤਾਰ ਸਿੱਖਾਂ ਨੂੰ ਨਵੇਂ ਤੋਂ ਨਵੇਂ ਸਵਾਲ, ਨਵੀਆਂ ਵੰਗਾਰਾਂ, ਨਵੀਆਂ ਚੁਣੌਤੀਆਂ ਵਿੱਚ ਉਲਝਾਇਆ ਜਾਂਦਾ ਹੈ। ਸਿੱਖ ਸਮਾਜ ਕਿੰਨੇ ਕੁ ਦਿਨ ਸੜਕਾਂ 'ਤੇ ਆਵੇਗਾ? ਇੱਕ ਦਿਨ, ਦੋ ਦਿਨ, ਤਿੰਨ ਦਿਨ, ਹੱਦ ਚਾਰ ਦਿਨ, ਕਦੇ ਨਾ ਕਦੇ ਤਾਂ ਅੱਕੇਗਾ ਹੀ। ਲੋਕਾਂ ਨੇ ਪਰਿਵਾਰ ਪਾਲਣੇ ਹਨ, ਕਾਰੋਬਾਰ ਵੇਖਣੇ ਹਨ, ਰੋਜ਼ਾਨਾ ਜ਼ਿੰਦਗੀ ਵੀ ਜਿਊਣੀ ਹੈ। ਕਿੰਨੇ ਕੁ ਦਿਨ ਕੋਈ ਅੜੇ? ਪਰ ਹਕੂਮਤ ਤਾਂ ਹਰ ਰੋਜ਼ ਹੀ ਪੁਆੜੇ ਖੜ੍ਹੀ ਕਰੀ ਜਾਂਦੀ ਹੈ।

ਵੇਖਣ ਨੂੰ ਜਾਪਦਾ ਹੈ ਕਿ ਕਿਤਾਬ ਰਾਹੀਂ ਚੁਆਤੀ ਲਾਉਣ ਵਾਲੇ ਤੇ ਸਿੱਖਾਂ ਨੂੰ ਹਿੰਦੂ ਦੱਸਣ ਵਾਲੇ ਵਿੱਚ ਕੋਈ ਸੰਬੰਧ ਨਹੀਂ ਤੇ ਫ਼ਿਲਮ ਰਾਹੀਂ ਸਿੱਖ ਭਾਵਨਾਵਾਂ ਨਾਲ ਖੇਡਣ ਵਾਲੇ ਤੇ ਸਿੱਖ ਮਰਿਆਦਾ ਦੀ ਖਿੱਲੀ ਉਡਾਉਣ ਵਾਲੇ ਵਿੱਚ ਕੋਈ ਸੰਬੰਧ ਨਹੀਂ, ਪਰ ਅਸਲ ਵਿੱਚ ਇਹਨਾਂ ਸਭ ਦੀਆਂ ਤਾਰਾਂ ਇੱਕੋ ਥਾਂ ਤੋਂ ਹਿਲਦੀਆਂ ਹਨ। ਸਿੱਖ ਨੂੰ ਤਾਂ ਇਉਂ ਘੇਰਿਆ ਹੋਇਆ ਹੈ, ਜਿਵੇਂ ਕਿਸੇ ਸਿਆਣੇ-ਬਿਆਣੇ ਬਜ਼ੁਰਗ ਨੂੰ ਸਕੂਲ ਤੋਂ ਵਾਪਸ ਮੁੜਦੇ ਸ਼ਰਾਰਤੀ ਮੁੰਡਿਆਂ ਦਾ ਟੋਲਾ ਘੇਰ ਲਵੇ ਤੇ ਕੋਈ ਉਸ ਦਾ ਪਿੱਛੋਂ ਕੁੜਤਾ ਖਿੱਚੇ, ਕੋਈ ਮੂਹਰੇ ਆ ਕੇ ਹਰਕਤ ਕਰੇ, ਕੋਈ ਧੱਕਾ ਦੇਵੇ ਤੇ ਕੋਈ ਹਰ ਹਰਕਤ ਕਰੇ। ਇੰਝ ਹੀ ਅੱਜ ਸਿੱਖ ਦਾ ਮੌਜੂ ਬਣਿਆ ਹੋਇਆ ਹੈ। ਇਸ ਮਾਹੌਲ ਵਿੱਚ ਕਈ ਨਾਂਹਵਾਚਕ ਰੁਝਾਨਾਂ ਦਾ ਪ੍ਰਗਟਾਵਾ ਸੁਭਾਵਿਕ ਹੈ।

ਇੱਕ ਤਾਂ ਹਰ ਰੋਜ਼ ਹੀ ਪ੍ਰੀਕਿਰਿਆ ਕਰਦੇ ਸਿੱਖਾਂ ਬਾਰੇ ਇਹ ਪ੍ਰਭਾਵ ਬਣ ਰਿਹਾ ਹੈ ਕਿ ਇਹ ਤਾਂ ਬੱਸ ਇੰਝ ਹੀ ਰੋਂਦੇ ਰਹਿੰਦੇ ਹਨ। ਦੂਜਾ, ਸਿੱਖਾਂ ਨੂੰ ਅਸਹਿਣਸ਼ੀਲ ਤੇ ਜਜ਼ਬਾਤੀ ਪੇਸ਼ ਕੀਤਾ ਜਾਂਦਾ ਹੈ, ਜੋ ਬਿਨਾਂ ਗੱਲੋਂ ਹੀ ਕਿਰਪਾਨਾਂ ਕੱਢੀ ਫਿਰਦੇ ਹਨ। ਹਰ ਘਟਨਾ ਤੋਂ ਬਾਅਦ ਇਹ ਨਹੀਂ ਵੇਖਿਆ ਜਾਂਦਾ ਕਿ ਸਿੱਖ ਕਿੰਨਾ ਮਾਨਸਿਕ ਦਰਦ ਝੱਲ ਰਹੇ ਹਨ, ਬੱਸ ਸਾਰਾ ਮੀਡੀਆ ਦੁਹਾਈ ਦੇ ਰਿਹਾ ਹੁੰਦਾ ਹੈ ਕਿ ਕਿਰਪਾਨਾਂ ਲਹਿਰਾਈਆਂ ਗਈਆਂ, ਭੜਕਾਊ ਨਾਹਰੇ ਲਾਏ ਗਏ।

ਇੱਕ ਹੋਰ ਪ੍ਰਭਾਵ ਵੇਖਣ ਨੂੰ ਮਿਲਦਾ ਹੈ ਕਿ ਮਸਲੇ ਹੱਲ ਨਾ ਹੋਣ ਕਰ ਕੇ ਆਮ ਸਿੱਖਾਂ ਦਾ ਆਪਣੇ ਆਗੂਆਂ ਵਿੱਚ ਵਿਸ਼ਵਾਸ ਟੁੱਟਦਾ ਹੈ ਕਿ ਇਹਨਾਂ ਤੋਂ ਕੁਝ ਨਹੀਂ ਹੋਣਾ। ਹਕੂਮਤ ਇਹੀ ਤਾਂ ਚਾਹੁੰਦੀ ਹੈ ਕਿ ਮੋਹਰੀ ਸਿੱਖਾਂ ਦਾ ਕੋਈ ਵੱਕਾਰ ਨਾ ਰਹੇ।

ਸਿੱਖ ਨੌਜਵਾਨਾਂ ਵਿੱਚ ਇਸ ਵਾਤਾਵਰਣ ਤੋਂ ਨਿਰਾਸ਼ਾ ਪੈਦਾ ਹੁੰਦੀ ਹੈ। ਨਿਰਾਸ਼ਾ ਵਿੱਚ ਉਹ



ਨਸ਼ੱਈ ਤੇ ਪਤਿਤਪੁਣੇ ਦੇ ਰਾਹ ਤੁਰ ਪੈਂਦੇ ਹਨ। ਕਈ ਜ਼ਿਆਦਾ ਜਜ਼ਬਾਤੀ ਸੋਚਦੇ ਹਨ ਕਿ ਹਥਿਆਰਾਂ ਨਾਲ ਹੀ ਮਸਲਾ ਹੱਲ ਹੋਵੇਗਾ। ਪਰ ਹਕੂਮਤੀ ਸਾਧਨਾਂ ਦੀ ਅਥਾਹ ਸ਼ਕਤੀ ਦੇ ਕਰਕੇ ਜਦ ਉਹ ਕਾਬੂ ਆ ਜਾਂਦੇ ਹਨ ਤਾਂ ਮੀਡੀਆ ਵਿੱਚ ਉਹਨਾਂ ਨੂੰ ਵਹਿਸ਼ੀ-ਦਰਿੰਦੇ ਸਾਬਤ ਕਰ ਦਿੱਤਾ ਜਾਂਦਾ ਹੈ। ਉਹ ਬੇਹੱਦ ਗੰਭੀਰ ਮਾਨਸਿਕ ਸੰਤਾਪ ਭੋਗਦੇ ਹਨ ਕਿ ਅਸੀਂ ਤਾਂ ਕੌਮੀ ਜ਼ਿੰਮੇਵਾਰੀ ਨਿਭਾਉਣ ਲਈ ਨਿੱਤਰੇ ਸੀ, ਪਰ ਸਾਨੂੰ ਐਨੀ ਬੁਰੀ ਤਰ੍ਹਾਂ ਭੰਡਿਆ ਗਿਆ ਕਿ ਸਾਡੀ ਆਪਣੀ ਕੌਮ ਵੀ ਸਾਡਾ ਸਾਥ ਦੇਣ ਨੂੰ ਤਿਆਰ ਨਹੀਂ।

ਇਉਂ ਸਿੱਖਾਂ ਨੂੰ ਜਿੱਚ ਕੀਤਾ ਜਾ ਰਿਹਾ ਹੈ। ਘੇਰਿਆ ਜਾ ਰਿਹਾ ਹੈ। ਹਰਾਇਆ ਜਾ ਰਿਹਾ ਹੈ। ਅਸਲ ਵਿੱਚ ਹਕੂਮਤ ਨੂੰ ਸਿੱਖਾਂ ਅੰਦਰ ਆਪਣੇ ਧਰਮ ਪ੍ਰਤੀ ਸ਼ਿੱਦਤ ਤੇ ਜਨੂੰਨ ਤੋਂ ਬੇਹੱਦ ਚਿੜ ਹੈ। ਇਸੇ ਚਿੜ ਵਿੱਚੋਂ ਹੁਣ ਹਕੂਮਤ ਸੋਚ ਰਹੀ ਹੈ ਕਿ ਮਣਾਂਮੂੰਹ ਤਾਕਤ ਦੇ ਹੁੰਦਿਆਂ ਸਿੱਖਾਂ ਦਾ ਇਹ ਮਾਣ ਵੀ ਜੇ ਨਾ ਤੋੜਿਆ ਤਾਂ ਫੇਰ ਕੀ ਫ਼ਾਇਦਾ। ਸੋ ਸਿੱਖਾਂ ਦਾ ਗੌਰਵ, ਸਿੱਖਾਂ ਦੀ ਚੜ੍ਹਦੀ ਕਲਾ ਦਾ ਅਹਿਸਾਸ ਮੇਟਣ ਲਈ ਸਰਗਰਮੀ ਜ਼ੋਰਾਂ 'ਤੇ ਹੈ।

ਕਈ ਵਾਰ ਬੰਦਾ ਸੋਚਦਾ ਹੈ ਕਿ ਨਸ਼ੇ ਲੈਣ ਜਾਂ ਪਤਿਤ ਹੋਣ ਲਈ ਮੈਨੂੰ ਕਿਸੇ ਹਕੂਮਤ ਨੇ ਨਹੀਂ ਲਾਇਆ, ਇਹ ਤਾਂ ਮੈਂ ਖ਼ੁਦ ਹੀ ਇਸ ਰਾਹ ਤੁਰਿਆ ਹਾਂ। ਪਰ ਹਿੰਦੁਸਤਾਨ ਨੇ ਪੂਰਾ ਮਾਹੌਲ ਬਣਾ ਕੇ ਸਿੱਖਾਂ ਨੂੰ ਉਸ ਰਾਹੇ ਤੋਰਿਆ ਹੈ। ਹੁਣ ਗੋਲੀਆਂ-ਬੰਬਾਂ ਨਾਲ ਮਾਰਨ ਦੀ ਥਾਂ ਕੌਮ ਨੂੰ ਇੰਝ ਮਾਰਿਆ ਜਾਵੇਗਾ।

ਹਕੂਮਤ ਨੇ ਉਹਨਾਂ ਸਾਰੇ ਮੁੱਦਿਆਂ, ਬੰਦਿਆਂ ਤੇ ਸੰਸਥਾਵਾਂ ਦੀ ਰੱਜ ਕੇ ਵਰਤੋਂ ਕਰਨੀ ਸ਼ੁਰੂ ਕੀਤੀ ਹੈ, ਜਿਹੜੇ ਸਿੱਖਾਂ ਵਿੱਚ ਪਾਟੋਧਾੜ ਤੇ ਵਖਰੇਵੇਂ ਵਧਾ ਸਕਣ। ਦਸਮ ਗਰੰਥ, ਰਾਗਮਾਲਾ, ਮਾਸ ਖਾਣ ਬਾਰੇ ਇਹੋ ਜਿਹੇ ਮੁੱਦੇ ਉਭਾਰ ਕੇ ਸਿੱਖਾਂ ਨੂੰ ਆਹਮੋ-ਸਾਹਮਣੇ ਕਰ ਕੇ ਇੱਕ ਦੂਜੇ ਦਾ ਸਿਰ ਪਾੜਨ ਦੇ ਕੰਮ ਲਾਇਆ ਜਾਂਦਾ ਹੈ। ਹੈਰਾਨੀ ਦੀ ਗੱਲ ਹੈ ਇਹਨਾਂ ਸੰਵੇਦਨਸ਼ੀਲ ਮੁੱਦਿਆਂ ਦੇ ਹੱਕ ਤੇ ਵਿਰੋਧ ਵਿੱਚ ਡਟੇ ਹੋਏ ਦੋਨਾਂ ਹਿੱਸਿਆਂ ਦੇ ਸਿੱਖ ਹੀ ਸਿੱਖੀ ਦੀ ਚੜ੍ਹਦੀ ਕਲਾ ਲਈ ਮਰਨ-ਮਾਰਨ ਦੇ ਇੱਛੁਕ ਹੁੰਦੇ ਹਨ, ਪਰ ਉਹਨਾਂ ਨੂੰ ਆਹਮੋ-ਸਾਹਮਣੇ ਕਰ ਦਿੱਤਾ ਜਾਂਦਾ ਹੈ ਤੇ ਉਹ ਦੁਸ਼ਮਣ ਨਾਲ ਲੜਨ ਦੀ ਥਾਂ ਆਪਣੇ ਭਾਈਆਂ ਦਾ ਸਿਰ ਪਾੜਦੇ ਹਨ। ਸਿਆਣੀਆਂ ਕੌਮਾਂ ਤਾਂ ਇਕੱਠੇ ਰਹਿਣ ਦੇ ਵੱਧ ਤੋਂ ਵੱਧ ਬਹਾਨੇ ਤੇ ਮੌਕੇ ਪੈਦਾ ਕਰਦੀਆਂ ਹਨ, ਪਰ ਸਿੱਖਾਂ ਵਿੱਚ ਇਸ ਦੇ ਉਲਟ ਹੈ। ਮਿਸ਼ਨਰੀਆਂ ਅਤੇ ਸੰਪਰਦਾਈ ਸੋਚ ਵਾਲਿਆਂ ਸਿੱਖਾਂ ਦਾ ਟਕਰਾਅ ਕੌਮ ਨੂੰ ਪਤਾ ਨਹੀਂ ਕਿੱਥੇ ਕੁ ਲਿਜਾ ਕੇ ਸੁੱਟੇਗਾ? ਹੁਣ ਇਹ ਵੀ ਕਿਹਾ ਜਾ ਰਿਹਾ ਹੈ ਕਿ ਹਕੂਮਤ ਨੇ ਮਿਸ਼ਨਰੀਆਂ ਵਿੱਚ ਆਪਣੇ ਬੰਦੇ ਫਿੱਟ ਕਰ ਦਿੱਤੇ ਹਨ, ਜਿਹੜੇ ਕਿ ਦਸਮ ਗਰੰਥ ਤੇ ਹੋਰ ਮੁੱਦਿਆਂ ਉੱਤੇ ਲਾਂਬੂ ਲਾ ਰਹੇ ਹਨ। ਦੂਜੇ ਪਾਸੇ ਸੰਪਰਦਾਵਾਂ ਵਿੱਚ ਵੀ ਸਰਕਾਰੀ ਏਜੰਟ ਸਰਗਰਮ ਹਨ, ਜਿਹੜੇ ਦਸਮ ਗਰੰਥ ਦੇ ਹਾਮੀ ਹੋਣ ਦਾ ਪਖੰਡ ਕਰ ਕੇ ਲੜਾਈ ਨੂੰ ਹੋਰ ਪੱਕੀ ਕਰ ਰਹੇ ਹਨ। ਲੋੜ ਤਾਂ ਇਹ ਹੈ ਕਿ ਦੋਵੇਂ ਧਿਰਾਂ ਕਹਿਣ ਕੇ ਭਾਵੇਂ ਇਹਨਾਂ ਮਸਲਿਆਂ ਉੱਤੇ ਸਾਡੇ ਤਿੱਖੇ ਮੱਤਭੇਦ ਹਨ, ਪਰ ਇਹ ਮਸਲੇ ਅਜ਼ਾਦ ਮਾਹੌਲ ਵਿੱਚ ਹੀ ਵਿਚਾਰੇ ਜਾਣਗੇ ਤੇ ਹੁਣ ਪਹਿਲਾਂ ਕੌਮ ਦੀ ਹੋਂਦ-ਹਸਤੀ ਨੂੰ ਬਚਾਇਆ ਜਾਵੇਗਾ। ਪਰ ਦੋਹਾਂ ਧਿਰਾਂ ਅੰਦਰ ਬੈਠੇ ਏਜੰਟ ਇਹ ਕਦੇ ਵੀ ਨਹੀਂ ਹੋਣ ਦੇਣਗੇ, ਸੋ ਜੰਗ ਜਾਰੀ ਹੈ।

ਭਾਵੇਂ ਹਕੂਮਤੀ ਢਾਂਚੇ ਨੇ ਸਿੱਖੀ ਤੇ ਸਿੱਖਾਂ ਨੂੰ ਮਲੀਆਮੇਟ ਕਰਨ, ਬ੍ਰਾਹਮਣ ਦੀ ਅਧੀਨਗੀ ਹੇਠ ਲਿਆਉਣ ਤੇ ਸਿੱਖੀ ਗੌਰਵ ਨੂੰ ਤਬਾਹ ਕਰਨ ਵਾਲੀ ਕੋਈ ਕਸਰ ਨਹੀਂ ਛੱਡੀ, ਪਰ ਸਿੱਖਾਂ ਅੰਦਰ ਵੱਸਦੀ ਗੁਰੂ ਦੀ ਕਲਾ ਦਾ ਪ੍ਰਤੱਖ ਨਜ਼ਾਰਾ ਹੈ ਕਿ ਹਕੂਮਤ ਦੀਆਂ ਇਹ ਚਾਲਾਂ ਉਹ ਅਸਰ ਨਹੀਂ ਵਿਖਾ ਸਕੀਆਂ, ਜੋ ਹੋ ਸਕਦਾ ਸੀ। ਸਿੱਖ ਨੌਜਵਾਨ ਬੜੀ ਚੰਗੀ ਤਰ੍ਹਾਂ ਜਾਣ ਗਿਆ ਹੈ ਕਿ ਹਿੰਦੁਸਤਾਨੀ ਨਿਜ਼ਾਮ ਉਸ ਦੇ ਸਿਰ ਤੋਂ ਦਸਤਾਰ ਤੇ ਮੂੰਹ ਤੋਂ ਦਾੜ੍ਹੀ-ਮੁੱਛ ਗਾਇਬ ਕਰਵਾ ਕੇ ਉਸ ਨੂੰ ਨਸ਼ੇੜੀ ਕਰ ਕੇ ਖ਼ਤਮ ਕਰਨ ਦੀ ਨੀਤੀ ਉੱਤੇ ਚੱਲ ਰਿਹਾ ਹੈ। ਇਸ ਕਰਕੇ ਥਾਂ-ਥਾਂ ਗੁਰਮਤਿ ਸਰਗਰਮੀਆਂ ਵਿੱਚ ਸਿੱਖ ਨੌਜਵਾਨ ਸਰਗਰਮ ਹਨ। ਸ਼ੰਭੂ ਬਾਰਡਰ ਤੋਂ ਵਾਹਗੇ ਬਾਰਡਰ ਤਕ ਸਾਡੇ ਪੰਜਾਬ ਵਿੱਚ ਹਰ ਰੋਜ਼ ਸੈਂਕੜੇ-ਹਜ਼ਾਰਾਂ ਇਹੋ ਜਿਹੇ ਸਮਾਗਮ ਹੋ ਰਹੇ ਹਨ, ਜਿੱਥੇ ਸਿੱਖ ਕੌਮ ਦੇ ਮਸਲੇ ਵਿਚਾਰੇ ਜਾਂਦੇ ਹਨ। ਸਿੱਖ ਵਿਰੋਧੀ ਸਰਗਰਮੀਆਂ ਦਾ ਨੋਟਿਸ ਲਿਆ ਜਾਂਦਾ ਹੈ। ਕਿੱਧਰੇ ਕਥਾ ਕੀਰਤਨ ਅਤੇ ਦੁਮਾਲੇ ਸਜਾਉਣ ਦੇ ਉਪਰਾਲੇ ਹੋ ਰਹੇ ਹਨ, ਕਿੱਧਰੇ ਦਸਤਾਰ ਮੁਕਾਬਲੇ ਹੋ ਰਹੇ ਹਨ। ਨੌਜਵਾਨਾਂ ਨੂੰ ਨਸ਼ਿਆਂ ਤੋਂ ਦੂਰ ਕਰਨ ਲਈ ਖੇਡਾਂ ਵੱਲ ਰੁਚੀ ਵਧਾਉਣ ਦੀ ਵੀ ਕੋਈ ਕਸਰ ਨਹੀਂ ਛੱਡੀ ਜਾ ਰਹੀ। ਭਾਵੇਂ ਜਥੇਦਾਰ, ਸ਼੍ਰੋਮਣੀ ਕਮੇਟੀ, ਅਕਾਲੀ ਦਲ ਤੇ ਹੋਰ ਅਹਿਮ ਸੰਸਥਾਵਾਂ ਤੇ ਸਖਸ਼ੀਅਤਾਂ ਦਾ ਕਿੰਨਾ ਵੀ ਨਾਂਹਵਾਚਕ ਰੋਲ ਤੇ ਰਵੱਈਆ ਹੈ, ਪਰ ਕਿਸੇ ਨਾ ਕਿਸੇ ਰੂਪ ਵਿੱਚ ਇਹਨਾਂ ਨੂੰ ਵੀ ਸਿੱਖੀ ਦਾ ਪੱਖ ਪੂਰਨਾ ਪੈ ਰਿਹਾ ਹੈ। ਦੇਸ਼ ਵਿਦੇਸ਼ ਦੇ ਸਿੱਖ ਦਾ ਫੇਸਬੁਕ ਤੇ ਹੋਰ ਸਾਧਨਾਂ ਰਾਹੀਂ ਤਾਲਮੇਲ ਵਧਿਆ ਹੈ। ਜਿਸ 'ਭਿੰਡਰਾਂਵਾਲੇ' ਨੂੰ ਸਿੱਖ ਮਨਾਂ ਵਿੱਚ ਮੇਟ ਦੇਣ ਲਈ ਅਰਬਾਂ ਰੁਪਈਆ ਖ਼ਰਚਿਆ ਗਿਆ, ਅੱਜ ਉਸ ਭਿੰਡਰਾਂਵਾਲੇ ਦੀ ਫੋਟੋ ਤੇ ਵਿਚਾਰ ਹਰੇਕ ਸਿੱਖ ਦੇ ਕੰਨਾਂ ਵਿੱਚ ਪਹੁੰਚਾਏ ਜਾ ਰਹੇ ਹਨ। ਸਿੱਖ ਹੱਕਾਂ ਲਈ ਜੂਝੇ ਸਿੰਘਾਂ ਦੀ ਚਰਚਾ ਜ਼ੋਰਾਂ ਉੱਤੇ ਹੁੰਦੀ ਹੈ। ਪੰਜਾਬ ਵਿੱਚ ਪੱਗ ਫਿਰ ਪਰਤ ਰਹੀ ਹੈ। ਸਿੱਖ ਮਾਪੇ ਜ਼ਿੰਮੇਵਾਰ ਹੋ ਰਹੇ ਹਨ। ਨਿੱਕੀ ਉਮਰੇ ਹੀ ਬੱਚਿਆਂ ਨੂੰ ਸਿੱਖੀ ਵਿੱਚ ਪ੍ਰਪੱਕ ਕਰਨ ਦੇ ਹੀਲੇ ਲੱਭੇ ਜਾ ਰਹੇ ਹਨ। ਨਗਰ ਕੀਰਤਨ, ਗਤਕੇ, ਲੰਗਰ, ਹੋਲਾ-ਮਹੱਲਾ, ਜੋੜੇ ਮੇਲੇ ਤੇ ਹੋਰ ਸਿੱਖ ਗੱਲਾਂ ਵਿੱਚ ਸਿੱਖ ਨੌਜਵਾਨ ਪੀੜ੍ਹੀ ਦੀ ਹਾਜ਼ਰੀ ਦਿਨੋਂ ਦਿਨ ਵਧ ਰਹੀ ਹੈ। ਸਿੱਖੀ ਤੇ ਸਿੱਖ ਹੱਕਾਂ ਦੀ ਰਾਖੀ ਲਈ ਜੂਝਣ ਦਾ ਚਾਅ ਫਿਰ ਜੋਬਨ ਛੂਹ ਰਿਹਾ ਹੈ।

ਪੰਜਾਬ ਉੱਤੇ ਨਿਗਾਹ ਮਾਰਿਆਂ ਅਸੀਂ ਵੇਖਦੇ ਹਾਂ ਕਿ ਹਕੂਮਤ ਨੇ ਖਾੜਕੂ ਲਹਿਰ ਦੇ ਹਰ ਅਸਰ ਨੂੰ ਰੱਦ ਕਰ ਕੇ ਇੱਥੇ ਬ੍ਰਾਹਮਣੀ ਪ੍ਰਭਾਵ ਨੂੰ ਪ੍ਰਪੱਕ ਕਰਨ ਦੀ ਜ਼ਿੱਦ ਫੜੀ ਹੋਈ ਹੈ, ਪਰ ਸਿੱਖ ਜਗਤ ਵੀ ਆਪਣੇ ਫ਼ਰਜ਼ਾਂ ਤੋਂ ਅਵੇਸਲਾ ਨਹੀਂ। ਕਦੇ-ਕਦੇ ਹਕੂਮਤ ਨੂੰ ਵਕਤੀ ਖੁਸ਼ੀ ਮਿਲਦੀ ਵੀ ਹੈ, ਪਰ ਬੜੀ ਛੇਤੀ ਭਰਮ ਟੁੱਟ ਜਾਂਦਾ ਹੈ। ਜਦੋਂ ਦੇਹਧਾਰੀ ਗੁਰੂਆਂ ਦੁਆਲੇ ਵਧੀ ਹੋਈ ਭੀੜ ਨੂੰ ਵੇਖ ਕੇ ਹਕੂਮਤ ਬਾਗੋ-ਬਾਗ ਹੁੰਦੀ ਹੈ ਤਾਂ ਉਸ ਦੀ ਲੱਜਤ ਕਿਰਕਿਰੀ ਹੋ ਜਾਂਦੀ ਹੈ, ਜਦੋਂ ਪਤਿਤ ਤੇ ਨਸ਼ੇੜੀ ਮੰਨੇ ਗਏ ਸਿੱਖ ਗੱਭਰੂ ਉਸ ਸਾਧ  ਖਿਲਾਫ਼ ਖ਼ਾਲਸਈ ਝੰਡੇ ਝੁਲਾ ਦਿੰਦੇ ਹਨ। ਪੰਜਾਬ ਦੇ ਸਿੱਖ ਨੌਜਵਾਨ ਬਾਰੇ ਹਿੰਦ ਹਕੂਮਤ ਨੇ ਇਹ ਮੰਨ ਲਿਆ ਸੀ ਕਿ ਅਜੋਕੀ ਪੀੜ੍ਹੀ ਦਾ ਸਿੱਖੀ ਨਾਲ ਕੋਈ ਸਰੋਕਾਰ ਨਹੀਂ, ਪਰ ਭਾਈ ਰਾਜੋਆਣੇ ਦੀ ਫਾਂਸੀ ਖਿਲਾਫ਼ ਸੜਕਾਂ ਉੱਤੇ ਆਇਆ ਹੜ ਇੱਕ ਲਲਕਾਰ ਬਣ ਕੇ ਦਿੱਲੀ ਨੂੰ ਸੁਨੇਹਾ ਦੇ ਰਿਹਾ ਸੀ ਕਿ 'ਜਿਉਂ-ਜਿਉਂ ਮਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ...।"



2015 ਵਿੱਚ ਗੁਰੂ ਗਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀਆਂ ਬੇਅਦਬੀਆਂ ਵਾਲੇ ਹੌਲਨਾਕ ਵਰਤਾਰੇ ਮੌਕੇ ਸਿੱਖ ਜਗਤ ਨੇ ਜਿਵੇਂ ਇਕਜੁਟਤਾ ਤੇ ਇਕਮੁਠਤਾ ਦਿਖਾਈ ਉਹ ਬੇਮਿਸਾਲ ਸੀ। ਜਦ ਵੀ ਸਾਂਝਾ ਪੰਥਕ ਸੰਕਟ ਸਾਮ੍ਹਣੇ ਆਉਂਦਾ ਹੈ ਤਾਂ ਸਿੱਖ ਸ਼ਕਤੀ ਆਪਣਾ ਜਲਵਾ ਵਿਖਾ ਹੀ ਜਾਂਦੀ ਹੈ। ਇਹ ਇੱਕ ਜੰਗ ਹੈ। ਦੋ ਕੌਮਾਂ, ਦੋ ਬੋਲੀਆਂ, ਦੋ ਸੱਭਿਆਚਾਰਾਂ ਦੀ ਜੰਗ। ਬ੍ਰਾਹਮਣਵਾਦੀ ਵਿਚਾਰਧਾਰਾ ਸਿੱਖ ਸੱਭਿਆਚਾਰ ਨੂੰ ਹੜੱਪਣ ਲਈ ਕਾਹਲੀ ਹੈ ਪਰ ਸਿੱਖ ਨਾ ਬੋਧੀ ਹਨ, ਨਾ ਜੈਨੀ। ਸਿੱਖ ਆਪਣੀ ਹੋਂਦ ਹਸਤੀ ਦੀ ਰਾਖੀ ਲਈ ਕਿਸੇ ਵੀ ਹੱਦ ਤਕ ਜਾਣਗੇ।

ਅੱਜ ਲੋੜ ਹੈ ਕਿ ਹਰ ਸਿੱਖ ਨੂੰ ਬਾਣੀ ਤੇ ਬਾਣੇ ਵਿੱਚ ਪ੍ਰਪੱਕ ਕਰਨ ਕੇ ਉਹਨਾਂ ਮੁੱਦਿਆਂ ਤੋਂ ਦੂਰ ਰੱਖਿਆ ਜਾਵੇ, ਜੋ ਸਾਨੂੰ ਪਾੜਦੇ ਹਨ ਤੇ ਸਾਂਝੀ ਸਿੱਖ ਸ਼ਕਤੀ ਹਰ ਵਿਰੋਧੀ ਤਾਕਤ ਨਾਲ ਆਧੁਨਿਕ ਢੰਗ-ਤਰੀਕਿਆਂ ਨਾਲ ਮੱਥਾ ਲਾਵੇ। ਹਰ ਸਿੱਖ ਨੂੰ ਅਹਿਸਾਸ ਹੋਵੇ ਕਿ ਹਿੰਦੁਸਤਾਨੀ ਨਿਜ਼ਾਮ ਨੇ ਸਿੱਖੀ ਤੇ ਸਿੱਖਾਂ ਦਾ ਮਲੀਆਮੇਟ ਕਰਨ ਦੀ ਪੱਕੀ ਤਰ੍ਹਾਂ ਠਾਣੀ ਹੋਈ ਹੈ। ਜੇ ਕੋਈ ਸਿੱਖ ਕੇਲੇ ਦੇ ਛਿਲਕੇ ਤੋਂ ਵੀ ਤਿਲਕ ਜਾਵੇ ਤਾਂ ਇਹੀ ਸੋਚੇ ਕਿ ਇਹ ਹਿੰਦੂਸ਼ਾਹੀ ਦੀ ਕੋਈ ਚਾਲ ਹੈ। ਜਦੋਂ ਦੁਸ਼ਮਣ ਪ੍ਰਤੀ ਐਨੇ ਜ਼ਿਆਦਾ ਚੇਤੰਨ ਹੋਵਾਂਗੇ ਤਦ ਹੀ ਬਚਾਅ ਸੰਭਵ ਹੈ।

ਇੱਥੇ ਇੱਕ ਕਿਤਾਬ ਦੀ ਚਰਚਾ ਕਰਨੀ ਜ਼ਰੂਰੀ ਹੈ।

ਇੱਕ ਅੰਗਰੇਜ਼ ਲੇਖਕਾ ਹੈ 'ਨਿਓਮੀ ਕਲੇਨ' ਉਸ ਨੇ ਵੱਖ ਵੱਖ ਦੇਸ਼ਾਂ ਵਿੱਚ ਘੁੰਮ ਕੇ, ਅਧਿਐਨ ਕਰਕੇ ਇੱਕ ਕਿਤਾਬ The Shock Doctrine (The Rise of Disaster Capitalism) ਲਿਖੀ ਇਸ ਦਾ ਪੰਜਾਬੀ ਵਿੱਚ ਅਨੁਵਾਦ ਹੈ 'ਸਦਮਾ ਸਿਧਾਂਤ' (ਤਬਾਹੀ ਪਸੰਦ ਸਰਮਾਏਦਾਰੀ ਦਾ ਉਭਾਰ)। ਤਕਰੀਬਨ 600 ਪੰਨੇ ਦੀ ਇਸ ਕਿਤਾਬ ਵਿੱਚ ਲੇਖਕਾ ਨੇ ਕਾਰਪੋਰੇਟ ਤਾਕਤਾਂ ਦੇ ਵੱਖ-ਵੱਖ ਦੇਸ਼ਾਂ ਵਿੱਚ ਕੰਮ ਕਰਨ ਦੇ ਤੌਰ-ਤਰੀਕਿਆਂ ਦਾ ਅਧਿਐਨ ਕੀਤਾ। ਉਸ ਅਨੁਸਾਰ "ਜਦੋਂ ਲੋਕ ਕੁਦਰਤੀ ਆਫ਼ਤਾਂ ਨਾਲ ਸਦਮੇ ਵਿੱਚ ਹੋਣ ਜਾਂ ਜਦੋਂ ਫਿਰ ਮਸਨੂਈ ਢੰਗ ਨਾਲ ਉਹਨਾਂ ਨੂੰ ਸਦਮੇ ਦੇ ਕੇ ਅਜਿਹੇ ਹਾਲਾਤ ਪੈਦਾ ਕੀਤੇ ਜਾਣ ਕਿ ਲੋਕਾਂ ਦੇ ਹੌਸਲੇ ਪਸਤ ਹੋ ਜਾਣ, ਲੋਕ ਜੜ੍ਹਾਂ ਤੋਂ ਹਿਲ ਜਾਣ, ਸਮਾਜ ਵਿੱਚ ਜਦੋਂ ਉਥਲ ਪੁਥਲ ਅਤੇ ਬੇਵਿਸ਼ਵਾਸੀ ਦਾ ਮਾਹੌਲ ਹੋਵੇ ਤਾਂ ਇਹੀ ਸਹੀ ਸਮਾਂ ਹੁੰਦਾ ਹੈ ਜਦੋਂ ਕਾਰਪੋਰੇਸ਼ਨਾਂ ਆਪਣੀਆਂ ਮੁਨਾਫ਼ਾ ਬਟੋਰੂ ਨੀਤੀਆਂ ਨੂੰ ਬੜੀ ਆਸਾਨੀ ਨਾਲ ਅੱਗੇ ਵਧਾ ਸਕਦੀਆਂ ਹਨ।"

ਲੇਖਕਾ ਅਨੁਸਾਰ 'ਸਦਮਾ ਸਿਧਾਂਤ' ਸ਼ਿਕਾਗੋ ਦੇ ਅਰਥ-ਸ਼ਾਸਤਰੀ ਪ੍ਰੋਫੈਸਰ ਫਰਾਇਡਮੈਨ ਦੇ ਦਿਮਾਗ ਦੀ ਕਾਢ ਸੀ। ਉਸ ਨੂੰ ਇਸ ਦਾ ਇਲਮ ਸੱਤਰਵਿਆਂ ਦੇ ਆਸ ਪਾਸ ਹੋਇਆ। 16 ਨਵੰਬਰ 2006 ਨੂੰ ਫਰਾਇਡਮੈਨ ਦੀ ਮੌਤ ਹੋਈ। ਕਲੇਨ ਅਨੁਸਾਰ 'ਫਰਾਇਡਮੈਨ, ਬੀਤੀ ਅੱਧੀ ਸਦੀ ਦੌਰਾਨ, ਆਰਥਿਕ ਨੀਤੀਆਂ ਸੰਬੰਧੀ ਅਸਰ ਰਸੂਖ ਰੱਖਣ ਵਾਲਾ ਦੁਨੀਆ ਦਾ ਵੱਡਾ ਵਿਅਕਤੀ ਸੀ। ਅਮਰੀਕਾ ਦੇ ਕਈ ਰਾਸ਼ਟਰਪਤੀ, ਬਰਤਾਨੀਆ ਦਾ ਪ੍ਰਧਾਨ ਮੰਤਰੀ, ਰੂਸੀ ਵਿੱਤੀ ਜੁੰਡਲੀਆਂ ਦੇ ਸਰਦਾਰ, ਪੋਲੈਂਡ ਦਾ ਵਿੱਤ ਮੰਤਰੀ, ਤੀਜੀ ਦੁਨੀਆ ਦੇ ਤਾਨਾਸ਼ਾਹ ਆਦਿ ਉਸ ਦੇ ਸ਼ਾਗਿਰਦਾਂ ਵਾਂਗ ਸਨ। ਨਿੱਜੀਕਰਨ ਦੀਆਂ ਨੀਤੀਆਂ ਨੂੰ ਅੱਗੇ ਵਧਾਉਣ ਵਿੱਚ ਵੱਡੀ ਭੂਮਿਕਾ ਨਿਭਾਉਣ ਵਾਲੇ ਫਰਾਇਡਮੈਨ ਦਾ ਵਿਚਾਰ ਸੀ ਕਿ ਜਦੋਂ ਲੋਕ ਕੁਦਰਤੀ ਆਫ਼ਤਾਂ ਦੇ

ਭੰਨੇ ਹੋਣ ਉਸ ਸਮੇਂ ਕੰਮ ਕਰਨ ਦਾ ਵਧੀਆ ਮੌਕਾ ਹੁੰਦਾ ਹੈ। ਜੇਕਰ ਕੁਦਰਤੀ ਆਫਤਾਂ ਨਹੀਂ ਤਾਂ ਅਜਿਹੇ ਹਾਲਾਤ ਪੈਦਾ ਕੀਤੇ ਜਾਣ ਕਿ ਲੋਕ ਜੰਗਾਂ ਯੁੱਧਾਂ ਅਤੇ ਆਪਸੀ ਲੜਾਈਆਂ ਵਿੱਚ ਉਲਝ ਜਾਣ ਤਾਂ ਖੌਫਜ਼ਦਾ ਹੋਏ ਲੋਕਾਂ 'ਤੇ ਪੁਲੀਸ ਜਾਂ ਫੌਜ ਦੀ ਮਦਦ ਨਾਲ ਹਰ ਤਰ੍ਹਾਂ ਦੀਆਂ ਮਨਮਰਜ਼ੀਆਂ ਥੋਪੀਆਂ ਜਾ ਸਕਦੀਆਂ ਹਨ। ਉਸ ਦਾ ਏਜੰਡਾ ਸੀ ਕਿ 'ਪਹਿਲਾਂ ਸਰਕਾਰਾਂ ਨੂੰ ਆਪਣੇ ਮੁਨਾਫੇ ਬਟੋਰਨ ਦੇ ਰਾਹ ਦਾ ਰੋੜਾ ਬਣਨ ਵਾਲੇ ਸਾਰੇ ਕਾਇਦੇ ਕਨੂੰਨ ਖ਼ਤਮ ਕਰਨੇ ਹੋਣਗੇ। ਦੂਜਾ ਸਰਕਾਰਾਂ ਆਪਣੇ ਜਨਤਕ ਖੇਤਰ ਦੇ ਸਾਰੇ ਅਸਾਸੇ ਵੇਚ ਦੇਣ ਤਾਂ ਜੋ ਕਾਰਪੋਰੇਸ਼ਨਾਂ ਨੂੰ ਮੁਨਾਫੇ ਹੋਣੇ ਸ਼ੁਰੂ ਹੋ ਜਾਣ। ਤੀਜਾ ਸਰਕਾਰਾਂ ਸਮਾਜਿਕ ਪ੍ਰੋਗਰਾਮਾਂ ਲਈ ਦਿੱਤੇ ਜਾਂਦੇ ਫੰਡਾਂ/ਸਬਸਿਡੀਆਂ 'ਚ ਤਿੱਖੀਆਂ ਕਟੌਤੀਆਂ ਕਰਨ। ਕਾਰਪੋਰੇਸ਼ਨਾਂ ਨੂੰ ਕਿਤੇ ਵੀ ਮਾਲ ਵੇਚਣ ਦੀ ਖੁੱਲ ਦਿੱਤੀ ਜਾਵੇ। ਸਰਕਾਰਾਂ ਸਥਾਨਕ ਸਨਅਤਾਂ ਜਾਂ ਸਨਅਤਕਾਰਾਂ ਨੂੰ ਬਚਾਉਣ ਦੀ ਕੋਸ਼ਿਸ਼ ਨਹੀਂ ਕਰਨਗੀਆਂ। ਮਿਹਨਤ ਦੇ ਮੁੱਲ ਸਮੇਤ ਸਾਰੀਆਂ ਕੀਮਤਾਂ ਮੰਡੀ ਤੈਅ ਕਰੇਗੀ।' ਫਰਾਇਡਮੈਨ ਨੇ ਸਿਹਤ ਸਹੂਲਤਾਂ, ਡਾਕ ਸੇਵਾਵਾਂ, ਸਿੱਖਿਆ, ਸੇਵਾ ਮੁਕਤੀ ਪੈਨਸ਼ਨ, ਇੱਥੋਂ ਤਕ ਕਿ ਨੈਸ਼ਨਲ ਪਾਰਕ ਤਕ ਵੇਚ ਦੇਣ ਦੀ ਸਲਾਹ ਦਿੱਤੀ।

ਤੀਜੀ ਦੁਨੀਆ ਦੇ ਦੇਸ਼ਾਂ ਵਿੱਚ 'ਸਦਮਾ ਸਿਧਾਂਤ' ਨੂੰ ਬੜੇ ਕਾਰਗਰ ਢੰਗ ਨਾਲ ਲਾਗੂ ਕੀਤਾ ਗਿਆ। ਇਰਾਕ, ਸੀਰੀਆ, ਪੋਲੈਂਡ, ਸ੍ਰੀਲੰਕਾ ਆਦਿ ਦੇਸ਼ਾਂ ਵਿੱਚ ਕਾਰਪੋਰੇਟ ਤਾਕਤਾਂ ਨੂੰ ਖੁੱਲ੍ਹ ਕੇ ਖੇਡਣ ਦੀ ਆਗਿਆ ਦਿੱਤੀ ਗਈ। ਅਸੀਂ ਗਹੁ ਨਾਲ ਵੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਇਹ ਨੀਤੀਆਂ ਇਸ ਮੁਲਕ (ਭਾਰਤ) ਵਿੱਚ ਵੀ ਇਨ ਬਿਨ ਲਾਗੂ ਕੀਤੀਆਂ ਜਾ ਰਹੀਆਂ ਹਨ। ਜਦੋਂ ਅਸੀਂ ਪੰਜਾਬ ਦੀ ਗੱਲ ਕਰਦੇ ਹਾਂ ਤਾਂ ਇੱਥੇ ਇੰਜ ਭਾਸਦਾ ਹੈ ਜਿਵੇਂ ਪੰਜਾਬ ਦੀ ਧਰਤੀ ਤਾਂ ਇੱਕ ਤਰ੍ਹਾਂ ਨਾਲ ਸਦਮਾ ਸਿਧਾਂਤ ਦੀ ਪ੍ਰੋਯਗਸ਼ਾਲਾ ਹੀ ਬਣ ਗਈ ਹੈ। ਇੱਥੇ 1984 ਦੀ ਅੱਗ ਦੀਆਂ ਲਪਟਾਂ 'ਚੋਂ ਬਚੇ ਲੋਕਾਂ 'ਚੋਂ ਕੁਝ ਤਾਂ ਬਾਹਰਲੇ ਮੁਲਕਾਂ ਵਿੱਚ ਜਾ ਵਸੇ ਅਤੇ ਬਾਕੀ ਜਿਨ੍ਹਾਂ ਨੇ ਇਸ ਮਿੱਟੀ ਦਾ ਮੋਹ ਨਹੀਂ ਛੱਡਿਆ ਉਹ ਅਜੇ ਉਸ ਸੰਤਾਪ ਚੋਂ ਉੱਭਰ ਹੀ ਰਹੇ ਸਨ ਕਿ ਨਸ਼ਿਆਂ ਦੇ ਕਹਿਰ ਨੇ ਇੱਥੋਂ ਦੀ ਜਵਾਨੀ ਨੂੰ ਗਾਲਣਾ ਸ਼ੁਰੂ ਕਰ ਦਿੱਤਾ। ਘਰਾਂ ਦੇ ਘਰ ਤਬਾਹ ਹੋ ਗਏ। ਲੋਕਾਂ ਦੀ ਤਬਾਹੀ ਤੋਂ ਕਮਾਈਆਂ ਕਰਨ ਵਾਲਿਆਂ ਨੇ ਨੋਟਾਂ ਦੇ ਢੇਰ ਲਾ ਲਏ ਪਰ ਲੱਖਾਂ ਮਾਵਾਂ ਭੈਣਾਂ ਬਹੂ ਬੇਟੀਆਂ ਜਿਨ੍ਹਾਂ ਦੇ ਪੁੱਤ, ਭਰਾ ਸਿਰ ਦੇ ਸਾਈਂ ਇਸ ਨਸ਼ਿਆਂ ਦੀ ਹਨੇਰੀ ਵਿੱਚ ਗਵਾਚ ਗਏ ਉਹ ਅੱਜ ਵੀ ਡੌਰ ਭੌਰ ਹੋਈਆਂ ਆਪਣੇ ਸਿਰ ਦੇ ਅੰਬਰ ਨੂੰ ਤਲਾਸ਼ ਰਹੀਆਂ ਹਨ। ਇੱਕ ਵਕਤ ਅਜਿਹਾ ਵੀ ਰਿਹਾ ਜਦੋਂ ਹਿੰਸਕ ਦੌਰ ਨੂੰ ਸਿਖਰ ਵੱਲ ਜਾਣ ਦਿੱਤਾ ਗਿਆ। ਫਿਰ ਸਟੇਟ ਦੀ ਤਾਕਤ ਝੋਕ ਕੇ ਕਸੂਰਵਾਰਾਂ ਦੇ ਪਰਦੇ ਹੇਠ ਹਜ਼ਾਰਾਂ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਕੇ ਅਜਿਹਾ ਮਾਹੌਲ ਸਿਰਜਿਆ ਗਿਆ ਕਿ ਹਰ ਵਰਗ ਦੇ ਲੋਕਾਂ ਦੇ ਹੌਂਸਲੇ ਪਸਤ ਹੋ ਜਾਣ। 1990 ਤੋਂ ਉਦਾਰਵਾਦੀ ਨੀਤੀਆਂ ਨੂੰ ਲਾਗੂ ਕਰਨ ਲਈ ਸਾਂਝਾ ਪ੍ਰਗਤੀਸ਼ੀਲ ਗਠਜੋੜ ਅਤੇ ਕੌਮੀ ਜਮਹੂਰੀ ਗਠਜੋੜ ਦੇ ਏਜੰਡੇ ਵਿੱਚ ਕੋਈ ਫ਼ਰਕ ਨਹੀਂ ਹੈ। ਹੁਣ ਹਾਲਾਤ ਇਹ ਹਨ ਕਿ ਮੁਲਕ ਦੇ ਹੁਕਮਰਾਨਾਂ ਨੇ ਕਾਰਪੋਰੇਟ ਕੰਪਨੀਆਂ ਅੱਗੇ ਇੱਕ ਤਰ੍ਹਾਂ ਨਾਲ ਗੋਡੇ ਹੀ ਟੇਕ ਦਿੱਤੇ ਹਨ।

ਪੰਜਾਬ ਵਿੱਚ ਇੱਕ ਸਮਾਂ ਉਹ ਆਇਆ ਜਦੋਂ ਇੱਥੋਂ ਦੀ ਨੌਜਵਾਨੀ ਜਿਸ ਵਿੱਚ ਪੁਲੀਸ ਦੇ



ਨੌਜਵਾਨ ਵੀ ਸਨ ਅਤੇ ਆਮ ਘਰਾਂ ਦੇ ਨੌਜੁਆਨ ਵੀ ਸਨ ਜੋ ਬਲਦੀ ਦੇ ਬੁੱਥੇ ਦੇ ਦਿੱਤੇ ਗਏ ਸਨ। ਇਹਨਾਂ 'ਚੋਂ ਬਹੁਤ ਸਾਰੇ ਅੱਜ ਵੀ ਅਜਿਹੇ ਹਨ, ਜੋ ਜੇਲ੍ਹਾਂ ਦੀਆਂ ਕੋਠੜੀਆਂ ਵਿੱਚ ਬੈਠੇ ਬੁੱਢੇ ਹੋ ਗਏ ਹਨ ਤਿਲ-ਤਿਲ ਮਰ ਰਹੇ ਹਨ। ਕਿਹੜੀਆਂ ਤਾਕਤਾਂ ਹਨ ਜੋ ਸਮਾਜਾਂ ਨੂੰ ਪਹਿਲਾਂ ਬਲਦੀ ਦੇ ਬੁੱਥੇ ਦਿੰਦੀਆਂ ਹਨ ਅਤੇ ਫਿਰ ਸਮਾਜ ਦੇ ਪਿੰਡੇ 'ਤੇ ਪਈਆਂ ਲਾਸ਼ਾਂ 'ਤੇ ਟਕੋਰਾਂ ਕਰਨ ਦੇ ਢੋਂਗ ਕਰਦੀਆਂ ਹਨ। ਹਿੰਸਕ ਦੌਰ ਦੀ ਹਨੇਰੀ ਦੇ ਕੁਝ ਥੰਮਣ ਤੋਂ ਬਾਅਦ ਜੋ ਪੰਜਾਬ ਵਿੱਚ 'ਸ਼ਾਂਤੀ' ਪਰਤੀ, ਇਹ 'ਸ਼ਾਂਤੀ' ਅਜਿਹੀ ਸ਼ਾਂਤੀ ਸੀ ਜਿਸ ਵਿੱਚ ਲੋਕ ਜੜ੍ਹਾਂ ਤੋਂ ਹਿੱਲੇ ਹੋਏ ਸਨ। ਬਰਬਾਦੀ ਤੋਂ ਬਾਅਦ ਸ਼ਾਇਦ ਇਹ ਨਿੱਜੀਕਰਨ ਦੀਆਂ ਲੋਕ ਮਾਰੂ ਨੀਤੀਆਂ ਲਾਗੂ ਕਰਨ ਦਾ ਸਹੀ ਸਮਾਂ ਸੀ ਜਦੋਂ ਬਹੁਗਿਣਤੀ ਲੋਕਾਂ ਨੂੰ ਸਾਹਸਤਹੀਣ ਕਰ ਦਿੱਤਾ ਗਿਆ ਸੀ। ਇਸ ਸਮੇਂ ਦੌਰਾਨ ਬਹੁਤ ਕੁਝ ਤਬਾਹ ਹੋਇਆ। ਜਨਤਕ ਜਾਇਦਾਦਾਂ ਕੌਡੀਆਂ ਦੇ ਭਾਅ ਵੇਚ ਦਿੱਤੀਆਂ ਗਈਆਂ। ਸਰਕਾਰੀ ਮਹਿਕਮੇ ਸਿੱਖਿਆ, ਸਿਹਤ ਸਹੂਲਤਾਂ, ਖੰਡ ਮਿੱਲਾਂ, ਰੋਡਵੇਜ਼, ਬਿਜਲੀ, ਪਾਣੀ, ਸਫ਼ਾਈ ਆਦਿ ਦੇ ਪ੍ਰਬੰਧ ਨਿੱਜੀ ਹੱਥਾਂ ਵਿੱਚ ਦੇ ਦਿੱਤੇ ਗਏ। ਇਹਨਾਂ ਵਿੱਚ ਲੋਕਾਂ ਲਈ ਰੁਜ਼ਗਾਰ ਦੇ ਮੌਕਿਆਂ ਨੂੰ ਖ਼ਤਮ ਕਰ ਦਿੱਤਾ ਗਿਆ। ਸ਼ਰਾਬ ਫੈਕਟਰੀਆਂ ਵਿੱਚ ਵਾਧਾ ਹੋਇਆ। ਕੇਂਦਰ ਵੱਲੋਂ ਪੈਟਰੋਲ, ਡੀਜ਼ਲ ਆਦਿ ਤੋਂ ਵੀ ਸਰਕਾਰੀ ਕੰਟਰੋਲ ਹਟਾ ਦਿੱਤੇ ਗਏ। ਸਰਕਾਰੀ ਪ੍ਰਸ਼ਾਸਨਿਕ ਪ੍ਰਬੰਧਾਂ 'ਤੇ ਨਿੱਜੀ ਇਜ਼ਾਰੇਦਾਰੀਆਂ ਕਾਇਮ ਕੀਤੀਆਂ ਗਈਆਂ। ਜ਼ਮੀਨ, ਸ਼ਰਾਬ, ਮੀਡੀਆ, ਬੱਜਰੀ, ਰੇਤ ਆਦਿ ਨਾਲ ਸੰਬੰਧਤ ਕਈ ਤਰ੍ਹਾਂ ਦੇ ਮਾਫ਼ੀਏ ਪੈਦਾ ਹੋ ਗਏ। ਫਰਾਇਡਮੈਨੀ ਫਾਰਮੂਲੇ ਅਨੁਸਾਰ ਇੱਥੇ ਵੀ ਸਥਾਨਕ ਸਨਅਤਾਂ ਨੂੰ ਤਬਾਹ ਹੋਣ ਦਿੱਤਾ ਗਿਆ। ਅਜਿਹਾ ਕਰਨ ਵਿੱਚ ਕੇਂਦਰ ਦੀਆਂ ਵੱਖ-ਵੱਖ ਸਰਕਾਰਾਂ ਨੇ ਵੀ ਆਪਣੀ ਭੂਮਿਕਾ ਨਿਭਾਈ। ਬੇਰੁਜ਼ਗਾਰੀ ਬੜੀ ਤੇਜ਼ੀ ਨਾਲ ਵਧੀ ਜਿਸ 'ਤੇ ਮਾਣ ਕਰਦਿਆਂ ਸਾਡੇ ਦੇਸ਼ ਦੇ ਹਾਕਮ ਬਾਹਰਲੇ ਮੁਲਕਾਂ ਵਿੱਚ ਜਾ ਕੇ ਹੁਣ ਹਿੱਕਾਂ ਠੋਕ ਕੇ ਆਖਣ ਲੱਗੇ ਹਨ ਕਿ ਇੱਥੇ ਮਜ਼ਦੂਰੀ ਬਹੁਤ ਸਸਤੀ ਹੈ। ਇੱਥੇ ਕਾਰੋਬਾਰ ਕਰਨ ਲਈ ਬੜਾ ਸਾਜ਼ਗਾਰ ਮਾਹੌਲ ਹੈ। ਕਿਸੇ ਦੂਜੇ ਦੇਸ਼ ਦੇ ਲੋਕਾਂ ਨੂੰ ਇਹ ਕਹਿਣਾ ਕਿ ਇੱਥੇ ਮਜ਼ਦੂਰੀ ਸਸਤੀ ਹੈ ਮਾਣ ਵਾਲੀ ਗੱਲ ਨਹੀਂ ਬਲਕਿ ਬੇਹੱਦ ਸ਼ਰਮਨਾਕ ਗੱਲ ਹੈ। ਇਸ ਦਾ ਅਰਥ ਇਹ ਬਣਦਾ ਹੈ ਕਿ ਇੱਥੇ ਲੋਕਾਂ ਦੀ ਹਾਲਤ ਏਨੀ ਪਤਲੀ ਹੋ ਗਈ ਹੈ ਕਿ ਉਹ ਕਿਸੇ ਵੀ ਕੀਮਤ 'ਤੇ ਕੰਮ ਕਰਨ ਨੂੰ ਤਿਆਰ ਹਨ। ਇਸ ਦਾ ਦੂਜਾ ਪਹਿਲੂ ਇਹ ਹੈ ਕਿ ਇੱਥੇ ਜਦੋਂ ਪੜ੍ਹੇ ਲਿਖੇ ਲੋਕ ਰੁਜ਼ਗਾਰ ਲਈ ਸੜਕਾਂ 'ਤੇ ਆਉਂਦੇ ਹਨ ਤਾਂ ਉਹਨਾਂ ਨੂੰ ਖਦੇੜਨ ਲਈ ਡਾਂਗਾਂ ਸੋਟਿਆਂ ਨਾਲ ਭੰਨਿਆ ਜਾਂਦਾ ਹੈ। ਪਾਣੀ ਦੀਆਂ ਬੁਛਾੜਾਂ ਉਹਨਾਂ ਤੇ ਵਰ੍ਹਾਈਆਂ ਜਾਂਦੀਆਂ ਹਨ। ਸਰਕਾਰਾਂ ਨੇ ਖੇਤੀ ਨਾਲ ਜੁੜੇ ਖਰਚਿਆਂ ਨੂੰ ਏਨਾ ਵਧਾ ਦਿੱਤਾ ਗਿਆ ਕਿ ਛੋਟੇ ਅਤੇ ਦਰਮਿਆਨੇ ਕਿਸਾਨ ਕਰਜ਼ਿਆਂ ਦੇ ਭਾਰ ਨਾ ਸਹਾਰਦਿਆਂ ਹੋਇਆਂ ਹਰ ਰੋਜ਼ ਖੁਦਕੁਸ਼ੀਆਂ ਕਰ ਰਹੇ ਹਨ। ਪੰਜਾਬ ਦੇ ਬਹੁਗਿਣਤੀ ਕਿਸਾਨ ਅਜਿਹੇ ਹਨ ਜਿਨ੍ਹਾਂ ਦੀਆਂ ਜ਼ਮੀਨਾਂ ਪ੍ਰਾਈਵੇਟ ਕੰਪਨੀਆਂ/ਬੈਂਕਾਂ ਕੋਲ ਗਿਰਵੀ ਹਨ। ਮੁਲਕ ਦੀਆਂ ਸਰਕਾਰਾਂ ਫਰਾਇਡਮੈਨ ਵਾਲੇ ਫਾਰਮੂਲੇ ਨੂੰ ਬੜੀ ਤੇਜ਼ੀ ਨਾਲ ਅੱਗੇ ਵਧਾ ਰਹੀਆਂ ਹਨ। ਕਾਰਪੋਰੇਟਰਾਂ ਲਈ ਹਰ ਰਾਹ ਪੱਧਰਾ ਕਰਨ 'ਤੇ ਤੁਲੀਆਂ ਹੋਈਆਂ ਹਨ। ਇਸ ਲਈ ਸ਼ਾਇਦ ਇਹ ਜ਼ਰੂਰੀ ਹੈ ਕਿ ਸਮਾਜ ਨੂੰ ਅਜਿਹੇ ਸਦਮੇ ਦਿੱਤੇ ਜਾਣ ਕਿ ਉਹ ਹਰ ਤਰ੍ਹਾਂ ਦੀ ਹੀਲ ਹੁੱਜਤ ਕਰਨੀ ਛੱਡ ਦੇਵੇ। ਅੱਜ ਲੋਕ ਗ਼ਰੀਬੀ, ਬੇਰੁਜ਼ਗਾਰੀ, ਮੰਦਹਾਲੀ ਅਤੇ ਕਰਜ਼ਿਆਂ ਦੇ ਸਤਾਏ

ਹੋਏ ਹਨ। ਉਹਨਾਂ ਨੂੰ ਸਪਸ਼ਟ ਦਿਸ ਰਿਹਾ ਹੈ ਕਿ ਇਸ ਧਰਤੀ ਤੇ ਉਹਨਾਂ ਦੀਆਂ ਔਲਾਦਾਂ ਦਾ ਭਵਿੱਖ ਲਗਾਤਾਰ ਧੁੰਦਲਾ ਹੁੰਦਾ ਜਾ ਰਿਹਾ ਹੈ। ਜਿੱਥੇ ਇੱਕ ਪਾਸੇ ਕਿਸਾਨ-ਮਜ਼ਦੂਰ ਰੋਸ ਮੁਜ਼ਾਹਰੇ ਕਰ ਰਹੇ ਹਨ। ਹਰ ਰੋਜ਼ ਕਰਜ਼ੇ ਕਿਸਾਨਾਂ ਦੀਆਂ ਬਲੀਆਂ ਲੈ ਰਹੇ ਹਨ ਇਹ ਸਾਰਾ ਕੁਝ ਰਲ ਕੇ ਜਦੋਂ ਲੋਕ ਰੋਹ ਬਣਦਾ ਹੈ ਤਾਂ ਸਰਕਾਰਾਂ ਨੂੰ ਅਜਿਹੀਆਂ ਸਥਿਤੀਆਂ ਨੂੰ ਸਮਝਣਾ ਚਾਹੀਦਾ ਹੈ।

ਹੁਣ ਸ਼ਾਇਦ ਇਹ ਵਕਤ ਆ ਗਿਆ ਹੈ ਕਿ ਕਿਸਾਨਾਂ-ਮਜ਼ਦੂਰਾਂ ਨੂੰ ਇਹ ਸਮਝਣਾ ਹੋਵੇਗਾ ਕਿ ਜੇਕਰ ਨਕਲੀ ਕੀਟਨਾਸ਼ਕਾਂ ਨਾਲ ਉਹਨਾਂ ਦੀ ਫਸਲ ਬਰਬਾਦ ਹੁੰਦੀ ਹੈ ਤਾਂ ਇਹ ਸਿਰਫ ਇੱਥੋਂ ਤਕ ਹੀ ਸੀਮਤ ਨਹੀਂ ਕਿ ਨਕਲੀ ਕੀਟਨਾਸ਼ਕਾਂ ਨੂੰ ਵੇਚ ਕੇ ਕਮਾਈ ਕਰ ਲਈ ਗਈ ਹੈ। ਬਲਕਿ ਇਹਦੇ ਪਿੱਛੇ ਉਹ ਤਾਕਤਾਂ ਵੀ ਕੰਮ ਕਰਦੀਆਂ ਹੋ ਸਕਦੀਆਂ ਹਨ ਜੋ ਕਿਸਾਨਾਂ ਤੋਂ ਜ਼ਮੀਨਾਂ ਹਥਿਆਉਣ ਲਈ ਕਾਹਲੀਆਂ ਹਨ। ਖੁਦਕੁਸ਼ੀਆਂ ਕਰ ਰਹੇ ਕਿਸਾਨਾਂ ਦੀ ਦੁਰਦਸ਼ਾ ਸੁਧਾਰਨ ਲਈ ਕੋਈ ਕਾਰਗਰ ਕਦਮ ਨਾ ਚੁੱਕੇ ਜਾਣਾ ਦੱਸਦਾ ਹੈ ਕਿ ਇਸ ਅਮਲ ਨੂੰ ਅਜੇ ਹੋਰ ਅੱਗੇ ਵਧਾਇਆ ਜਾਣਾ ਬਾਕੀ ਹੈ। ਕਾਰਪੋਰੇਟ ਤਾਕਤਾਂ ਊਰਜਾ ਦੇ ਸਾਧਨ ਡੀਜ਼ਲ, ਪੈਟਰੋਲ ਅਤੇ ਬਿਜਲੀ ਤੋਂ ਇਲਾਵਾ ਹੁਣ ਜੰਗਲ, ਜ਼ਮੀਨ ਅਤੇ ਪਾਣੀਆਂ 'ਤੇ ਕਾਬਜ਼ ਹੋ ਜਾਣ ਲਈ ਕਾਹਲੀਆਂ ਹਨ। ਪਿਛਲੇ ਕੁਝ ਅਰਸੇ ਤੋਂ ਉਸ ਸਾਰੀ ਪ੍ਰੀਕਿਰਿਆ, ਜਿਸ ਵਿੱਚ ਕੁਝ ਕੁ ਘਰਾਣਿਆਂ ਦਾ ਬੇਤਹਾਸ਼ਾ ਵਿਕਾਸ ਹੋਇਆ ਅਤੇ ਅਮੀਰੀ-ਗਰੀਬੀ ਦੇ ਪਾੜੇ ਦੇ ਵੀ ਲੰਗਾਰ ਲਹਿ ਗਏ, ਨੂੰ ਆਮ ਲੋਕਾਂ ਦਾ ਵਿਕਾਸ ਦੱਸਿਆ ਗਿਆ। ਇਹੋ ਉਹ ਸਮਾਂ ਹੈ ਜਦੋਂ ਖੇਤੀ ਨਾਲ ਜੁੜੇ ਆਮ ਕਿਸਾਨਾਂ ਨੇ ਸ਼ਾਇਦ ਸਭ ਤੋਂ ਵੱਧ ਆਤਮ ਹੱਤਿਆਵਾਂ ਕੀਤੀਆਂ ਅਤੇ ਕਰ ਰਹੇ ਹਨ।

ਹਾਲਾਤ ਹੁਣ ਇਹ ਹਨ ਕਿ ਪੰਜਾਬ ਸਮੇਤ ਪੂਰੇ ਮੁਲਕ ਵਿੱਚ ਲੋਕਾਂ ਦਾ ਧਿਆਨ ਅਸਲ ਮੁੱਦਿਆਂ ਤੋਂ ਭਟਕਾਉਣ ਲਈ ਫ਼ਿਰਕਾਪ੍ਰਸਤੀ, ਮਜ਼੍ਹਬੀ ਕੱਟੜਤਾ ਅਤੇ ਅਜਿਹੇ ਹੋਰ ਮੁੱਦਿਆਂ ਨੂੰ ਉਭਾਰਿਆ ਜਾ ਰਿਹਾ ਹੈ। ਪਰ ਇਹ ਕੋਸ਼ਿਸ਼ ਹੁਣ ਸ਼ਾਇਦ ਨਾਕਾਮ ਹੀ ਰਹੇਗੀ। ਉਸ ਦਾ ਕਾਰਨ ਇਹ ਹੈ ਕਿ ਪਿਛਲੇ 5-7 ਸਾਲਾਂ ਤੋਂ ਦੁਨੀਆ ਬੜੀ ਤੇਜ਼ੀ ਨਾਲ ਬਦਲੀ ਹੈ। ਰਾਜ ਕਰਦੀਆਂ ਸ਼ਕਤੀਆਂ ਨੂੰ ਇਹ ਕੰਧ 'ਤੇ ਲਿਖਿਆ ਪੜ੍ਹ ਲੈਣਾ ਚਾਹੀਦਾ ਹੈ ਕਿ ਪੁਰਾਣੇ ਢੰਗ ਦੀਆਂ ਕੂਟਨੀਤੀਆਂ ਹੁਣ ਕੰਮ ਨਹੀਂ ਕਰਨਗੀਆਂ। ਉਹ ਮੀਡੀਆ ਜਿਸ ਦੇ ਇੱਕ ਵੱਡੇ ਹਿੱਸੇ 'ਤੇ ਕਾਬਜ਼ ਹੋ ਕੇ ਕੁਝ ਸਮੇਂ ਲਈ ਲੋਕਾਂ ਨੂੰ ਵਰਗਲਾਅ ਕੇ ਰੱਖਿਆ ਜਾਂਦਾ ਰਿਹਾ ਸੀ, ਦੀ ਪੋਲ ਹੁਣ ਖੁੱਲ੍ਹਣ ਲੱਗ ਪਈ ਹੈ। ਸੋਸ਼ਲ ਮੀਡੀਏ ਦੇ ਰੂਪ ਵਿੱਚ ਲੋਕ ਵੀ ਹੁਣ ਆਪਣੀ ਗੱਲ ਕਹਿ ਸਕਦੇ ਹਨ। ਇੱਕ ਦੂਜੇ ਤੋਂ ਸੱਚ ਕੀ ਅਤੇ ਝੂਠ ਕੀ ਹੈ ਦਾ ਨਿਤਾਰਾ ਕਰਨ ਦੀ ਸਮਝ ਲੈ ਸਕਦੇ ਹਨ। ਹੁਣ ਵਕਤ ਹੈ ਕਿ ਪੁਰਾਣੀਆਂ ਲੀਹਾਂ ਨੂੰ ਤਿਆਗ ਕੇ ਪਾਰਦਰਸ਼ੀ ਢੰਗ ਨਾਲ ਲੋਕਾਂ ਵਿੱਚ ਵਿਚਰਿਆ ਜਾਵੇ। ਲੋਕ ਪੱਖੀ ਨੀਤੀਆਂ ਘੜੀਆਂ ਜਾਣ। ਲੋਕ ਲਹਿਰਾਂ ਬਣ ਕੇ ਹਵਾ ਵਿੱਚ ਉੱਠਦੇ ਹੱਕ ਮੰਗਦੇ ਹੱਥਾਂ ਨੂੰ ਡਾਂਗ ਦੇ ਜ਼ੋਰ 'ਤੇ ਭੰਨਿਆ ਜਾ ਸਕਦਾ ਹੈ ਪਰ ਹਰਾਇਆ ਨਹੀਂ ਜਾ ਸਕਦਾ। ਸੱਚ ਇਹ ਵੀ ਹੈ ਕਿ ਬਾਹਲਾ ਚਿਰ ਕੋਈ ਵੀ ਲੋਕਾਂ 'ਤੇ ਆਪਣੀ ਮਰਜ਼ੀ ਦੀਆਂ ਘੜੀਆਂ ਨੀਤੀਆਂ ਨਹੀਂ ਠੋਸ ਸਕਦਾ।"



ਇਸ ਕਿਤਾਬ ਦੀ ਲੇਖਿਕਾ ਨੇ ਨੇ ਬੇਸ਼ਕ ਸਦਮੇ ਨਾਲ ਸਰਮਾਏਦਾਰੀ ਨੂੰ ਜੋੜਿਆ ਹੈ ਪਰ ਪੰਜਾਬ ਨੂੰ ਸਦਮੇ ਦੇ ਕੇ ਤਬਾਹ ਕਰਨ ਵਾਲਿਆਂ ਨੂੰ ਤਾਂ ਇੱਥੇ ਵੱਸਦੇ ਪੰਥ ਨਾਲ ਕਿੜ ਹੈ। ਪੰਥ ਦੀ ਹੋਂਦ ਹਸਤੀ ਮਿਟਾਉਣ ਲਈ ਪੰਜਾਬ ਦੀ ਬਰਬਾਦੀ ਕਰਨ ਦੀ ਸੋਚ ਰੱਖਣ ਵਾਲੇ ਦਿੱਲੀ ਤੇ ਨਾਗਪੁਰ ਦੇ ਮਾਰੂ ਏਜੰਡੇ ਦਾ ਟਾਕਰਾ ਕਰਨ ਲਈ ਸਿੱਖਾਂ ਨੂੰ ਸਮੇਂ ਦੇ ਹਾਣੀ ਹੋਣਾ ਹੀ ਪਵੇਗਾ।

. . . . .

# ਭਵਿੱਖ ਦਾ ਏਜੰਡਾ

'ਨੈਲਸਨ ਮੰਡੇਲਾ' ਦੇ ਬੋਲ ਹਨ, "ਕੱਲ੍ਹ ਤਕ ਮੈਨੂੰ 'ਅੱਤਵਾਦੀ' ਕਹਿੰਦੇ ਸਨ, ਪਰ ਜਦੋਂ ਜੇਲ੍ਹ ਤੋਂ ਬਾਹਰ ਆਇਆ ਤਾਂ ਬਹੁਤ ਸਾਰੇ ਲੋਕਾਂ ਨੇ ਗਲ ਨਾਲ ਲਾਇਆ, ਸਮੇਤ ਮੇਰੇ ਦੁਸ਼ਮਣਾਂ ਦੇ। ਇਹ ਗੱਲ ਮੈਂ ਉਹਨਾਂ ਸਾਰੇ ਲੋਕਾਂ ਨੂੰ ਆਖਦਾ ਹਾਂ ਜੋ ਆਪਣੀ ਕੌਮ ਦੀ ਅਜ਼ਾਦੀ ਲਈ ਲੜ ਰਹੇ ਹਨ ਅਤੇ ਜਿਨ੍ਹਾਂ ਨੂੰ ਅੱਤਵਾਦੀ ਕਿਹਾ ਜਾਂਦਾ ਹੈ। ਮੈਂ ਉਹਨਾਂ ਨੂੰ ਕਹਿੰਦਾ ਹਾਂ ਕਿ ਕੱਲ੍ਹ ਤਕ ਮੈਂ ਵੀ ਅੱਤਵਾਦੀ ਸੀ ਪਰ ਅੱਜ ਉਹੀ ਲੋਕ ਮੇਰੀ ਸਿਫ਼ਤ ਕਰਦੇ ਹਨ ਜੋ ਕਦੇ ਮੈਨੂੰ ਅਜਿਹਾ ਆਖਦੇ ਸਨ।" ਇਹ ਬੋਲ ਸਾਡੇ ਲਈ ਕਾਫ਼ੀ ਵੱਡੇ ਅਰਥ ਰੱਖਦੇ ਹਨ ਕਿਉਂਕਿ ਸਾਨੂੰ ਵੀ ਭਾਰਤ 'ਅੱਤਵਾਦੀ' ਕਹਿੰਦਾ ਹੈ ਕਿਉਂਕਿ ਅਸੀਂ ਆਪਣੀ ਕੌਮ ਲਈ ਲੜਦੇ ਹਾਂ।

ਜੂਨ 1984 ਨੂੰ ਦਰਬਾਰ ਸਾਹਿਬ ਕੰਪਲੈਕਸ ਵਿੱਚ ਭਾਰਤੀ ਫ਼ੌਜ ਦੇ ਹਮਲੇ ਮੌਕੇ ਹਕੂਮਤ ਨੇ ਸਿੱਖਾਂ ਨੂੰ 'ਦੁਸ਼ਮਣ' ਐਲਾਨਿਆ ਸੀ। ਓਦੋਂ ਭਾਰਤੀ ਫ਼ੌਜ ਦੇ ਬੁਲੇਟਿਨ 'ਬਾਤਚੀਤ' ਵਿੱਚ 'ਦੁਸ਼ਮਣ' ਦੀ ਪਛਾਣ ਦੱਸੀ ਗਈ ਸੀ ਕਿ "ਇਹਨਾਂ ਲੋਕਾਂ ਦੇ ਗਲ ਵਿੱਚ ਛੋਟੀ ਕਿਰਪਾਨ ਪਹਿਨੀ ਹੁੰਦੀ ਹੈ ਤੇ ਇਹਨਾਂ ਨੂੰ 'ਅੰਮ੍ਰਿਤਧਾਰੀ' ਕਿਹਾ ਜਾਂਦਾ ਹੈ।" ਸ਼ਰੇਆਮ ਝੂਠ ਬੋਲਿਆ ਗਿਆ ਕਿ ਹਥਿਆਰਾਂ ਨਾਲ ਲੈਸ ਇਹ ਲੋਕ ਗੁਰਦੁਆਰਿਆਂ ਵਿੱਚ ਬੈਠ ਕੇ ਭਾਰਤ ਦੇ ਬੇਦੋਸ਼ੇ ਲੋਕਾਂ ਨੂੰ ਮਾਰਨ ਦੇ ਹੁਕਮ ਜਾਰੀ ਕਰ ਰਹੇ ਹਨ। ਇਹ ਵੀ ਆਖਿਆ ਗਿਆ ਕਿ ਫ਼ੌਜੀ ਕਾਰਵਾਈ ਮਗਰੋਂ ਅਜੇ ਵੀ ਬਹੁਤ ਸਾਰੇ ਇਹੋ ਜਿਹੇ ਅੰਮ੍ਰਿਤਧਾਰੀਆਂ ਨੂੰ ਕਾਬੂ ਕਰਨਾ ਹੈ ਜਿਹੜੇ ਕਤਲੋਗਾਰਦ, ਅੱਗਾਂ ਲਾਉਣ ਤੇ ਹੋਰ ਹਿੰਸਕ ਵਾਰਦਾਤਾਂ 'ਤੇ ਤੁਲੇ ਹੋਏ ਹਨ। ਸਭ ਤੋਂ ਖ਼ਤਰਨਾਕ ਗੱਲ ਇਹ ਲਿਖੀ ਹੋਈ ਸੀ ਕਿ "ਇਹ ਲੋਕ ਵੇਖਣ ਨੂੰ ਬੇਸ਼ੱਕ ਭੋਲੇ ਜਿਹੇ ਲੱਗਦੇ ਹੋਣ ਪਰ ਇਹ ਅੱਤਵਾਦ 'ਤੇ ਤੁਲੇ ਹੋਏ ਹਨ।"

'ਦੁਸ਼ਮਣ' ਦੀ ਜੋ ਪਛਾਣ ਫ਼ੌਜ ਨੂੰ ਕਰਵਾਈ ਗਈ ਓਸ ਤਹਿਤ ਤਾਂ ਹਰੇਕ ਸਿੱਖ ਹੀ ਮਾਰੇ ਜਾਣ ਦੇ ਕਾਬਿਲ ਹੈ। ਇਹੀ ਪਾਠ ਮਗਰੋਂ 'ਗਿੱਲ' ਵਰਗਿਆਂ ਨੇ ਪੰਜਾਬ ਪੁਲੀਸ ਨੂੰ ਪੜ੍ਹਾਇਆ ਕਿ ਹਰ ਗੁਰਸਿੱਖ 'ਚੋਟੀ ਦਾ ਦਹਿਸ਼ਤਗਰਦ' ਹੈ। ਪੁਲੀਸ ਅਧਿਕਾਰੀਆਂ ਨੇ ਆਪਣੇ ਹੇਠਲੇ ਕੇਡਰ ਨੂੰ ਹੋਰ ਵੀ ਵੱਧ ਸਖ਼ਤੀ ਨਾਲ ਕਿਹਾ ਕਿ ਹਰ ਸਿੱਖ, ਬੇਸ਼ੱਕ ਉਹ ਪਤਿਤ ਵੀ ਹੋਵੇ, ਉਹਨੂੰ ਬਖ਼ਸ਼ਣਾ ਨਹੀਂ। ਇੰਝ ਭਾਰਤੀ ਹਕੂਮਤ ਨੇ ਫ਼ੌਜ ਤੇ ਪੁਲੀਸ ਰਾਹੀਂ ਸਿੱਖਾਂ ਦਾ ਕਤਲੇਆਮ ਕਰਵਾਇਆ।

ਜਿਵੇਂ ਦਰਬਾਰ ਸਾਹਿਬ ਕੰਪਲੈਕਸ ਵਿੱਚ ਗੋਲੀਆਂ ਨਾਲ ਸਿੱਖਾਂ ਦਾ ਘਾਣ ਕਰਨ ਵਾਲੇ ਹਰ ਫ਼ੌਜੀ ਨੂੰ ਜਾਪਦਾ ਸੀ ਕਿ ਬੇਸ਼ੱਕ ਸਾਮ੍ਹਣੇ ਬੱਚਾ ਹੈ, ਬਜ਼ੁਰਗ, ਬਿਰਧ ਮਾਈ ਹੈ ਜਾਂ ਕੋਈ ਸ਼ਰਧਾਲੂ ਸਿੱਖ ਬੀਬੀ, ਇਹ ਸਾਰੇ 'ਦੁਸ਼ਮਣ' ਹਨ ਤੇ ਇਹਨਾਂ ਨੂੰ ਮਾਰਨਾ ਮੇਰੀ ਡਿਊਟੀ ਹੈ



ਇਵੇਂ ਹੀ ਮਗਰੋਂ 'ਗਿੱਲ' ਦੀ ਕਮਾਂਡ ਹੇਠ ਹਰ ਪੁਲਸੀਏ ਨੂੰ ਜਾਪਦਾ ਸੀ ਕਿ ਹਰੇਕ ਸਿੱਖ ਨੂੰ ਮਾਰਨਾ, ਲੁੱਟਣਾ, ਤਸ਼ੱਦਦ ਕਰਨਾ ਮੇਰੀ ਡਿਊਟੀ ਹੈ। ਇਹ ਨਫ਼ਰਤ, ਜ਼ੋਰ ਤੇ ਕੁਰੱਤਣ ਹੁਣ ਵੀ ਬਰਕਰਾਰ ਹੈ। ਸਿੱਖਾਂ ਨੂੰ ਸਮਝ ਹੋਣੀ ਚਾਹੀਦੀ ਹੈ ਕਿ ਦੁਸ਼ਮਣ ਨੂੰ ਸਾਡਾ ਕੀ-ਕੀ ਰੜਕਦਾ ਹੈ? ਉਹਨਾਂ ਨੂੰ ਰੜਕਦਾ ਹੈ ਊੜਾ, ਜੂੜਾ, ਪੱਗ, ਦਾੜ੍ਹੀ, ਗਾਤਰੇ, ਕੜਾ, ਕਿਰਪਾਨ, ਨਿਸ਼ਾਨ ਸਾਹਿਬ, ਗੁਰੂ 'ਤੇ ਅਡੋਲ ਭਰੋਸਾ, ਸ਼ੁਕਰਾਨਾ, ਸਿਮਰਨ, ਅਰਦਾਸ, ਚੜ੍ਹਦੀ ਕਲਾ। ਉਹਨਾਂ ਨੂੰ ਰੜਕਦੀ ਹੈ ਸਿੱਖਾਂ ਦੇ ਆਪਣੇ ਵੱਖਰੇਪਣ ਵਿੱਚ ਕਾਇਮ-ਦਾਇਮ ਰਹਿਣ ਦੀ ਜ਼ਿੱਦ। ਉਹਨਾਂ ਨੂੰ ਰੜਕਦੀ ਹੈ ਸਿੱਖਾਂ ਦਾ ਸਿੱਖ ਵਿਚਾਰਧਾਰਾ, ਸਿੱਖ ਫ਼ਲਸਫ਼ੇ ਤੇ ਸਿੱਖ ਵਿਰਾਸਤ ਨੂੰ ਸੰਭਾਲਣ ਦੀ ਜ਼ਿੱਦ। ਜਿਹੜੇ ਵੀ ਸਿੱਖ, ਸਿੱਖੀ ਸਿਧਾਂਤ ਤੇ ਸਿੱਖ ਸਰੂਪ ਨੂੰ ਬਰਕਰਾਰ ਰੱਖਣ ਲਈ ਯਤਨਸ਼ੀਲ ਹਨ, ਉਹ ਭਾਰਤੀ ਸਾਮਰਾਜ ਲਈ ਚੋਟੀ ਦੇ ਦਹਿਸ਼ਤਗਰਦ ਹਨ। ਜਿਹੜੇ ਸਿੱਖ ਹਿੰਦੀ, ਹਿੰਦੂ, ਹਿੰਦੋਸਤਾਨ ਦੇ ਸਮਰਥਕ ਨੇ, ਜਿਹੜੇ ਸਿੱਖੀ ਦੇ ਹਿੰਦੂਕਰਨ ਦੇ ਹਾਮੀ ਹੋਣ ਉਹਨਾਂ ਤੋਂ ਬਗੈਰ ਹਰੇਕ ਸਿੱਖ ਨੂੰ ਤਬਾਹ ਕਰਨਾ ਇਸ ਮੁਲਕ ਦੇ ਹਾਕਮਾਂ ਦਾ ਏਜੰਡਾ ਹੈ। ਆਪਣੇ ਆਪ ਨੂੰ ਬਚਾਉਣ ਲਈ ਹੱਥ-ਪੈਰ ਮਾਰਨ ਵਾਲੇ ਸਿੱਖ ਤਾਂ ਹਕੂਮਤ ਨੂੰ ਬਹੁਤ ਹੀ ਵੱਡੇ ਗੁਨਾਹਗਾਰ ਲੱਗਦੇ ਹਨ। ਕਈ ਪੁਲਸੀਆਂ ਤੇ ਹੋਰ ਸਰਕਾਰੀ ਅਫ਼ਸਰਾਂ ਨੂੰ ਹਰ ਉਹ ਸਿੱਖ ਜੋ ਸਿੱਖੀ ਦੀ ਚੜ੍ਹਦੀ ਕਲਾ ਲੋਚਦਾ ਹੋਵੇ, ਨਿੱਜੀ ਵੈਰੀ ਜਾਪਦਾ ਹੈ। ਕਿਉਂ? ਕਿਉਂਕਿ ਉਹਨਾਂ ਅੰਦਰ ਹਾਕਮਾਂ ਨੇ ਸਿੱਖੀ ਤੇ ਸਿੱਖਾਂ ਪ੍ਰਤੀ ਨਫ਼ਰਤ ਹੀ ਐਨੀ ਭਰ ਦਿੱਤੀ ਕਿ ਉਹ ਚਾਹੁੰਦੇ ਹਨ ਕਿ ਸਿੱਖੀ ਤੇ ਸਿੱਖਾਂ ਦੇ ਹੋ ਰਹੇ ਘਾਣ ਦਾ ਹਕੂਮਤੀ ਪ੍ਰੋਜੈਕਟ ਖ਼ਿਲਾਫ਼ ਕੋਈ ਸਿੱਖ ਹੂੰ ਵੀ ਨਾ ਕਰੇ।

ਸਾਡੀ ਕੌਮ ਜਿੰਨੇ ਵੱਡੇ ਸੰਕਟ ਵਿੱਚ ਘਿਰੀ ਹੋਈ ਹੈ, ਸਾਨੂੰ ਬਹੁਤ ਹੀ ਜ਼ਿਆਦਾ ਗੰਭੀਰ ਹੋ ਕੇ ਸੋਚ ਕੇ, ਵਿਚਾਰ ਕੇ ਚੱਲਣ ਦੀ ਲੋੜ ਹੈ ਪਰ ਸਾਨੂੰ ਤੱਤ-ਭੜੱਥੀ ਵਾਲੇ ਲੋਕ ਵਧੀਆ ਲੱਗਦੇ ਨੇ, ਜਿਹੜੇ ਚੱਕਵੀਂ ਜਿਹੀ ਗੱਲ ਕਰਨ ਤੇ ਸਕੂਟਰ ਦੀ ਟੱਕਰ ਬੁਲੇਟ ਟਰੇਨ ਨਾਲ ਕਰਵਾ ਦੇਣ। ਸਾਨੂੰ ਸਹਿਜ, ਠਰੰਮੇ, ਸ਼ਾਂਤ-ਚਿਤ ਤੇ ਅੰਦਰੋਂ ਇਕਸੁਰ ਹੋ ਕੇ ਆਪਣੇ ਤੱਤ ਨਾਲ ਜੁੜਨ ਦੀ ਲੋੜ ਹੈ। ਸਾਨੂੰ ਘੱਟ ਨੁਕਸਾਨ ਤੇ ਵੱਧ ਲਾਭ ਵਾਲੀਆਂ ਨੀਤੀਆਂ ਘੜਨੀਆਂ ਚਾਹੀਦੀਆਂ ਹਨ। ਸਾਨੂੰ ਉਹ ਲੋਕ, ਉਹ ਰੁਝਾਨ ਤਿਆਗਣੇ ਪੈਣਗੇ ਜਿਹੜੇ 'ਪਰਜੀਵੀ' ਬਣ ਕੇ ਕੌਮ ਦੇ ਸਿਰ ਤੋਂ ਪਲਣ ਲੱਗ ਪਏ ਨੇ। ਸਾਨੂੰ ਉਹਨਾਂ ਲੋਕਾਂ ਨੂੰ ਤਲਾਸ਼ਣਾ ਤੇ ਤਰਾਸ਼ਣਾ ਪਏਗਾ ਜਿਹੜੇ ਸਿਰਫ਼ ਤੇ ਸਿਰਫ਼ ਕੌਮ ਲਈ ਸੋਚਦੇ ਹੋਣ। ਸਾਨੂੰ ਕੌਮੀ ਪਰਵਾਨਿਆਂ ਦੀ ਲੋੜ ਹੈ, ਜਿਹੜੇ ਅੱਜ ਦੇ ਸੰਸਾਰ ਸਾਮ੍ਹਣੇ ਸਾਡਾ ਪੱਖ ਸਭ ਤੋਂ ਵਧੀਆ ਢੰਗ ਨਾਲ ਰੱਖ ਸਕਦੇ ਹੋਣ। ਵਾਹਿਗੁਰੂ ਰਹਿਮਤ ਕਰਨ ਕਿ ਸਾਨੂੰ ਉਹ ਮਿਲ ਜਾਵੇ ਜੀਹਦੀ ਸਾਨੂੰ ਤਲਾਸ਼ ਹੈ।

ਪੰਜਾਬ ਸਿੱਖਾਂ ਦੀ ਪਿਤਰੀ-ਭੂਮੀ ਹੈ। ਇੱਥੋਂ ਦੇ ਜ਼ਰ੍ਹੇ-ਜ਼ਰ੍ਹੇ ਵਿੱਚ ਸਾਡੇ ਪੁਰਖਿਆਂ ਦਾ ਲਹੂ-ਪਸੀਨਾ ਸਮਾਇਆ ਹੋਇਆ ਹੈ। ਸਿਆਸੀ ਹਾਲਾਤ ਐਹੋ ਜਿਹੇ ਬਣੇ ਕਿ ਅਸੀਂ ਭਾਰਤ ਵਿੱਚ ਗੁਲਾਮ ਹੋ ਗਏ। ਮੈਂ ਅਕਸਰ ਲਿਖਦਾ-ਬੋਲਦਾ ਹਾਂ ਕਿ ਇਸ ਮੁਲਕ ਵਿੱਚ ਸਿੱਖਾਂ ਦੀ ਸੁਣਵਾਈ, ਇੱਜ਼ਤ ਤੇ ਇਕਬਾਲ ਬਿਲਕੁਲ ਨਹੀਂ। ਭਾਰਤੀ ਨਿਜ਼ਾਮ ਸਿੱਖਾਂ ਦੀ ਪਛਾਣ, ਵਿਚਾਰਧਾਰਾ, ਬੋਲੀ, ਵਿਰਾਸਤ, ਸੱਭਿਆਚਾਰ ਸਭ ਕੁਝ ਨੂੰ ਮਲੀਆਮੇਟ ਕਰਨ, ਹਿੰਦੂਕਰਨ

ਕਰਨ ਲਈ ਕੋਈ ਕਸਰ ਨਹੀਂ ਛੱਡ ਰਿਹਾ। ਨੀਚ ਸਾਜ਼ਿਸ਼ਾਂ, ਘਿਨਾਉਣੀਆਂ ਵਿਉਂਤਬੰਦੀਆਂ ਨਾਲ ਸਿੱਖਾਂ ਦਾ ਸਿਦਕ ਤੋੜ ਕੇ, ਆਪਸੀ ਖਾਨਾਜੰਗੀ ਕਰਵਾ ਕੇ ਸਿੱਖਾਂ ਨੂੰ ਘੇਰਿਆ ਜਾ ਰਿਹਾ ਹੈ। ਅਸੀਂ ਉਹਨਾਂ ਵਿੱਚੋਂ ਨਹੀਂ, ਜਿਨ੍ਹਾਂ ਨੇ ਗ਼ੁਲਾਮਾਂ ਦੀ ਜੂਨ ਹੰਢਾਉਣ ਤੇ ਦੁਸ਼ਮਣ ਦੇ ਹੁਕਮਾਂ ਅੱਗੇ ਜੀ ਹਜ਼ੂਰ ਕਹਿਣ ਦਾ ਮਨ ਬਣਾ ਲਿਆ। ਅਸੀਂ ਉਹਨਾਂ ਵਿੱਚੋਂ ਹਾਂ, ਜਿਨ੍ਹਾਂ ਨੇ ਇਸ ਜ਼ੁਲਮ ਅੱਗੇ ਸੀਸ ਨਹੀਂ ਝੁਕਾਇਆ ਕਿਉਂਕਿ ਸਿਰ ਉੱਪਰ ਦਸਤਾਰ ਹੈ ਤੇ ਦਸਤਾਰ ਮੇਰੀ ਨਹੀਂ, ਸਾਡੀ ਨਹੀਂ, ਖਾਲਸੇ ਦੀ ਹੈ, ਗੁਰੂ ਦੀ ਹੈ। ਉਹ ਸਾਡੀ ਨੀਵੀਂ ਪਵਾਉਣ, ਧੌਣ ਝੁਕਾਉਣ ਲਈ ਹਰ ਹਰਬਾ ਵਰਤ ਰਹੇ ਨੇ, ਉਹ ਈਨ ਮਨਾਉਣ ਤੇ ਘੜੇ ਦੀ ਮੱਛੀ ਬਣਾਉਣ ਲਈ ਕੋਈ ਕਸਰ ਨਹੀਂ ਛੱਡ ਰਹੇ ਪਰ ਸਾਨੂੰ ਸਿਰ ਉੱਚਾ ਕਰ ਕੇ ਜਿਊਣ ਦੀ ਆਦਤ ਹੈ। ਅਸੀਂ ਬਾਗ਼ੀ ਹਾਂ ਜਾਂ ਬਾਦਸ਼ਾਹ, ਵਿੱਚ ਵਿਚਾਲੇ ਦੀ ਕੋਈ ਸਥਿਤੀ ਸਾਨੂੰ ਮਨਜ਼ੂਰ ਨਹੀਂ। ਦੁਸ਼ਮਣ ਨੂੰ ਹਰ ਪਲ ਜਾਪਦਾ ਹੈ ਕਿ ਬੱਸ ਖ਼ਤਮ ਕਰ ਲਵਾਂਗੇ ਸਿੱਖਾਂ ਨੂੰ, ਮਾਰ ਦਿਆਂਗੇ ਸਿੱਖੀ ਨੂੰ!

ਪਰ ਉਸ ਵਾਹਿਗੁਰੂ ਦੇ ਰੰਗ ਨਿਆਰੇ ਨੇ। ਜਿੰਨਾ ਕੁਝ ਸਿੱਖਾਂ ਦੀ ਪਿਤਰੀ-ਭੂਮੀ 'ਤੇ ਗਵਾ ਰਹੇ ਹਾਂ, ਬਾਹਰ ਉਸ ਨਾਲੋਂ ਹਜ਼ਾਰ ਗੁਣਾਂ ਵੱਧ ਪਾ ਰਹੇ ਹਾਂ। ਸਾਰੇ ਸੰਸਾਰ ਵਿੱਚ ਸਿੱਖਾਂ ਤੇ ਸਿੱਖੀ ਦਾ ਵਧ ਰਿਹਾ ਬੋਲਬਾਲਾ, ਬੁਲੰਦ ਹੋ ਰਿਹਾ ਵਕਾਰ, ਵਧ ਰਹੀ ਹੈਸੀਅਤ, ਬੁਲੰਦ ਹੋ ਰਿਹਾ ਇਕਬਾਲ ਉਸ ਸਤਿਗੁਰੂ ਦੀ ਮੇਹਰ ਹੈ। ਸਿੱਖੀ ਵਧੇਗੀ, ਸਿੱਖੀ ਬੁਲੰਦ ਹੋਵੇਗੀ, ਭਵਿੱਖ ਫੇਰ ਵੀ ਸਾਡਾ ਹੈ।

ਸਿੱਖ ਹਰੇ ਨਹੀਂ, ਸਿੱਖ ਲੜਦੇ ਨੇ, ਜੂਝਦੇ ਨੇ, ਸਿੱਖ ਟੁੱਟਦੇ ਨਹੀਂ ਝੁਕਦੇ ਨਹੀਂ, ਲਿਫਦੇ ਨਹੀਂ। ਬ੍ਰਾਹਮਣਵਾਦ ਦੀ, ਦੁਸ਼ਮਣ ਦੀ, ਦਿੱਲੀ ਦੀ ਸਾਰੀ ਤਾਕਤ ਲੱਗੀ ਪਈ ਹੈ ਪਰ ਜੰਗ ਜਾਰੀ ਹੈ, ਜਾਰੀ ਰਹੇਗੀ ਤੇ ਸਦੀਵੀ ਹੈ। ਸਿੱਖ ਨਹੀਂ ਹਟਣਗੇ। ਇਹ ਅਜ਼ਾਦੀ ਅੰਦੋਲਨ ਹੈ। ਇੱਕ ਨਵੇਂ ਮੁਲਕ ਦੀ ਸਿਰਜਣਾ ਦਾ ਅੰਦੋਲਨ।

. . . . .



# ਪਿੰਕੇ ਕੈਟ ਦਾ ਅੰਤ

(ਕੈਟ-ਤੰਤਰ ਨੂੰ ਸਮਝਣ ਦੀ ਲੋੜ ਹੈ। ਕੈਟ ਕੇਵਲ ਉਹ ਨਹੀਂ ਹੁੰਦੇ ਜੋ ਖਾੜਕੂਆਂ ਦੇ ਭੇਸ ਵਿਚ ਐਹੋ ਜਿਹੇ ਕਾਲ਼ੇ ਕਾਰੇ ਕਰਨ, ਜਿਸ ਨਾਲ ਲੋਕਾਂ ਦੇ ਦਿਲ-ਦਿਮਾਗ ਵਿਚ ਜੁਝਾਰੂਆਂ ਪ੍ਰਤੀ ਨਫ਼ਰਤ ਪੈਦਾ ਹੋ ਜਾਵੇ। ਕੈਟ ਉਹ ਵੀ ਹੁੰਦੇ ਹਨ ਜੋ ਸਿੱਖ ਭੇਸ ਵਿੱਚ ਐਹੋ ਜਿਹੇ ਕਾਲ਼ੇ ਕਾਰੇ ਕਰਨ, ਜਿਸ ਸਦਕਾ ਲੋਕ ਸਿੱਖੀ ਅਤੇ ਸਿੱਖਾਂ ਨੂੰ ਨਫ਼ਰਤ ਕਰਨ ਲੱਗ ਪੈਣ। ਕੈਟ ਅਤੇ ਸਿੰਘ ਦੀ ਪਛਾਣ ਆਮ ਬੰਦੇ ਨੂੰ ਬੜੀ ਔਖੀ ਹੁੰਦੀ ਹੈ। ਪਰ ਕਿਸੇ ਦੇ ਕੰਮਾਂ ਦਾ ਲੇਖਾ-ਜੋਖਾ ਕਰ ਕੇ ਕਿਹਾ ਜਾ ਸਕਦਾ ਹੈ ਕਿ ਇਹ ਕਿਸ ਬਿਰਤੀ ਦਾ ਬੰਦਾ ਹੈ। ਕੈਟ ਨੇ ਤਾਂ ਉਹ ਕਰਤੂਤਾਂ ਕਰਨੀਆਂ ਹੁੰਦੀਆਂ ਹਨ, ਜਿਸ ਨਾਲ ਸਿੱਖੀ ਤੇ ਸਿੱਖਾਂ ਦਾ ਬੇੜਾ ਗਰਕ ਹੋ ਜਾਵੇ। ਕੈਟ ਦੇ ਮਾਲਿਕ ਕਹਿੰਦੇ ਹਨ ਕਿ ਬੇਸ਼ੱਕ ਕੁਝ ਕੁ ਸਿੱਖ-ਪੱਖੀ ਕੰਮ ਐਹੋ ਜਿਹੇ ਕਰ ਲਏ ਜਾਣ, ਜਿਸ ਨਾਲ ਲੋਕਾਂ ਨੂੰ ਭਰਮ ਜਿਹਾ ਪੈ ਜਾਵੇ, ਪਰ ਕੁਝ ਚੰਗੇ ਕੰਮ ਕਰ ਕੇ, ਕੈਟ ਨੇ ਬਾਕੀ ਸਭ ਕੁਝ ਉਹ ਕਰਨਾ ਹੁੰਦਾ, ਜਿਸ ਨਾਲ ਲੋਕ ਕਹਿਣ ਕਿ 'ਅਸੀਂ ਨਹੀਂ ਚਾਹੁੰਦੇ ਐਹੋ ਜਿਹਾ ਖ਼ਾਲਿਸਤਾਨ, ਅਸੀਂ ਨਹੀਂ ਰਹਿਣਾ ਐਹੋ ਜਿਹੀ ਸਿੱਖੀ ਵਿਚ'। ਪਰ ਇੱਕ ਸਿੰਘ ਤਾਂ ਹਰ ਪਲ ਉਹਨਾਂ ਕੰਮਾਂ ਬਾਰੇ ਸੋਚਦਾ ਹੈ ਜਿਨ੍ਹਾਂ ਨਾਲ ਸਿੱਖੀ ਦੀ ਸ਼ਾਨ ਵਧੇ ਤੇ ਹਰ ਕੋਈ ਖ਼ਾਲਿਸਤਾਨ ਦਾ ਹਾਮੀ ਬਣ ਜਾਵੇ। ਇੱਕ ਸਿੰਘ ਦੇ ਕੰਮ ਦੀ ਰਫ਼ਤਾਰ ਬੇਸ਼ੱਕ ਹੌਲੀ ਹੋਵੇ, ਪਰ ਉਹ ਕੰਮ ਓਹੀ ਕਰੇਗਾ, ਜਿਸ ਉੱਤੇ ਖਾਲਸਾ ਪੰਥ ਨੂੰ ਮਾਣ ਹੋਵੇ। ਕੈਟਾਂ ਕੋਲ ਖੁੱਲ੍ਹਾ ਸਰਮਾਇਆ ਤੇ ਸਾਧਨ ਹੁੰਦੇ ਹਨ, ਜਿਸ ਸਦਕਾ ਕਈ ਵਾਰ ਉਹ ਸੀਮਤ ਸਾਧਨਾਂ ਤੇ ਸਰਮਾਏ ਵਾਲੇ ਸਿੰਘਾਂ ਦੀ ਥਾਂ ਖੇਹਣ ਵਿਚ ਸਫ਼ਲ ਹੋਏ ਵੀ ਜਾਪਦੇ ਹਨ। ਕੈਟ ਤਾਂ ਕੰਮਾਂ ਵਾਲੀ ਹਨੇਰੀ ਲਿਆ ਦਿੰਦੇ ਹਨ, ਕੈਟ ਦੀ ਕਿਹੜਾ ਜਵਾਬਦੇਹੀ ਹੈ। ਜਦਕਿ ਸਿੰਘ ਨੇ ਹਰ ਪਲ ਖਿਆਲ ਰੱਖਣਾ ਹੁੰਦਾ ਹੈ ਕਿ ਉਸ ਦੇ ਕਿਸੇ ਬੋਲ ਜਾਂ ਕੰਮ ਕਾਰਨ ਕਿਤੇ ਕੌਮ ਦਾ ਕੋਈ ਹਰਜਾ ਨਾ ਹੋ ਜਾਵੇ। ਕਈ ਵਾਰ ਹਾਲਾਤ ਇਹੋ ਜਿਹੇ ਵੀ ਹੋ ਜਾਂਦੇ ਹਨ ਕਿ ਕੈਟਾਂ ਦੇ ਕੰਮਾਂ ਦੀ ਹਨੇਰੀ ਵਿਚ ਸਿੰਘ ਕਿਤੇ ਦਿਸਦੇ ਹੀ ਨਹੀਂ ਤੇ ਲੋਕਾਂ ਨੂੰ ਭਰਮ ਪੈ ਜਾਂਦਾ ਕਿ ਸ਼ਾਇਦ ਇਹ 'ਕੈਟ' ਹੀ ਅਸਲ 'ਸਿੰਘ' ਹਨ। ਇਹੀ ਕੈਟ-ਤੰਤਰ ਦੀ ਸਫਲਤਾ ਹੁੰਦੀ ਹੈ ਕਿ ਅਸਲੀ ਸਿੰਘਾਂ ਦੀ ਤਾਂ ਸਿੱਖ ਸਮਾਜ ਦੇ ਵਿੱਚ ਹਰ ਥਾਂ ਸਿੱਖੀ-ਭੇਸ ਵਾਲੇ ਕੈਟ ਛਾ ਜਾਣ। ਐਹੋ ਜਿਹੇ ਦਿਨ ਵੀ ਆ ਸਕਦੇ ਹਨ ਜਦ ਲੋਕ ਕੈਟ ਨੂੰ ਸਤਿਕਾਰ ਦੇਣ ਲੱਗ ਪੈਣ ਤੇ ਸਿੰਘ ਖੂੰਜੇ ਲੱਗ ਜਾਣ। ਪਰ ਸਿੰਘ ਨੂੰ ਆਪਣੇ ਸਿਦਕ ਉੱਤੇ ਐਨਾ ਭਰੋਸਾ ਹੁੰਦਾ ਕਿ ਉਹ ਭਾਣੇ ਵਿੱਚ ਆਪਣੀ ਸੇਵਾ ਵਿੱਚ ਲੱਗਾ ਰਹਿੰਦਾ। ਇੱਕ ਸਿੰਘ ਜਦ ਸ਼ਹੀਦ ਹੋ ਜਾਂਦਾ ਤਾਂ ਜਿਹੜੇ ਲੋਕ ਉਸ ਦੇ ਜੀਂਦੇ-ਜੀ ਭਰਮ ਵਿੱਚ ਰਹੇ ਹੁੰਦੇ ਨੇ ਉਹ ਵੀ ਕਹਿ ਦਿੰਦੇ ਨੇ ਅਸੀਂ ਤਾਂ ਕੈਟਾਂ ਦੇ ਜਾਲ ਵਿੱਚ ਹੀ ਫਸ ਕੇ ਇਸ ਨੂੰ ਅਣਗੌਲਿਆਂ ਕਰਦੇ ਰਹੇ, ਅਸਲ ਵਿੱਚ ਇਹ ਗੁਰੂ ਦਾ ਪਿਆਰਾ ਸਿੰਘ ਹੈ। ਖਾਲਸਾ ਪੰਥ ਨੂੰ ਉਹਨਾਂ ਕੈਟਾਂ ਤੋਂ ਸਾਵਧਾਨ ਹੋਣ ਦੀ ਲੋੜ ਹੈ ਜੋ ਸਿੱਖ ਜਗਤ ਵਿੱਚ ਛਾ ਰਹੇ ਹਨ ਪਰ ਉਹਨਾਂ ਦੇ ਕਾਲ਼ੇ ਕਾਰੇ ਸਿੱਖੀ ਅਤੇ ਸਿੱਖਾਂ ਦੇ ਭਵਿੱਖ ਲਈ ਖ਼ਤਰਨਾਕ ਹਨ। ਕੈਟਾਂ ਨਾਲ ਲੜ ਰਹੇ, ਕੈਟਾਂ ਦੇ ਸਤਾਏ ਹੋਏ ਸਿੰਘ ਖ਼ੂਨ ਦੇ ਹੰਝੂ ਰੋਂਦੇ ਹਨ। ਗੁਰੂ ਦੇ ਪਿਆਰੇ ਸਿੰਘ ਜਾਣਦੇ ਹਨ ਕਿ ਕੈਟ-ਤੰਤਰ ਕੇਵਲ ਖ਼ਾਲਿਸਤਾਨੀ ਲਹਿਰ ਦੇ ਵਿਰੋਧ ਵਿੱਚ ਹੀ ਸਰਗਰਮ ਨਹੀਂ, ਕੈਟ-ਤੰਤਰ

ਤਾਂ ਸਮੁੱਚੇ ਸਿੱਖ ਫਲਸਫੇ, ਸਿੱਖ ਇਤਿਹਾਸ ਤੇ ਸਿੱਖ ਮਰਿਆਦਾ ਵਿਰੁੱਧ ਵੀ ਪੂਰੇ ਜੋਰ-ਸ਼ੋਰ ਨਾਲ ਸਰਗਰਮ ਹਨ।

ਸਿੱਖ ਵਿਚਾਰਧਾਰਾ ਦੇ ਰਾਖਿਓ! ਉਹਨਾਂ ਸਿੰਘਾਂ ਦਾ ਸਾਥ ਦਿਓ, ਜੋ ਸਿੱਖੀ ਦੀ ਸ਼ਾਨ ਲਈ ਜੂਝ ਰਹੇ ਹਨ। ਉਹਨਾਂ ਤੋਂ ਬਚੋ ਜੋ ਨਾਹਰੇ ਤਾਂ ਸਿੱਖੀ ਦੇ ਮਾਰਦੇ ਹਨ ਪਰ ਜਿਨ੍ਹਾਂ ਦਾ ਮੁੱਖ ਨਿਸ਼ਾਨਾ ਸਿੱਖੀ ਭੇਸ ਵਿੱਚ, ਸਿੱਖੀ ਦਾ ਤੇ ਸਿੱਖਾਂ ਦਾ ਘਾਣ ਕਰਨਾ ਹੈ। ਆਓ, ਉਹਨਾਂ ਦੀ ਪਛਾਣ ਕਰੀਏ ਤੇ ਸਾਥ ਦਈਏ ਜਿਹੜੇ ਸਿੱਖੀ ਤੇ ਸਿੱਖਾਂ ਦੀ ਰਾਖੀ ਲਈ ਪੰਥ-ਦੋਖੀਆਂ ਵਿਰੁੱਧ ਜੂਝ ਰਹੇ ਹਨ।

ਇਥੇ ਪਿੰਕੀ ਕੈਟ ਦੀ ਕਾਲਪਨਿਕ ਕਹਾਣੀ ਦੇ ਰਾਹੀਂ ਕੈਟਤੰਤਰ ਬਾਰੇ ਸਮਝਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

(-ਸਰਬਜੀਤ ਸਿੰਘ ਘੁਮਾਣ)

-1-

ਬੱਲੀ ਨੇ ਕਾਗਜਾਂ ਦਾ ਪੁਲੰਦਾ ਸਹੀ ਕੀਤਾ। ਪਹਿਲੀ ਲਾਈਨ ਪੜ੍ਹਦਿਆਂ ਹੀ ਉਹਨੂੰ ਝਟਕਾ ਜਿਹਾ ਲੱਗਾ, ਫੇਰ ਉਹ ਇਕਾਗਰ ਹੋ ਕੇ ਪੜ੍ਹਨ ਲੱਗ ਪਿਆ, ਲਿਖਿਆ ਸੀ:

"ਪੁਲੀਸ ਦਾ ਕੈਟ ਬਣ ਕੇ, ਸਿੱਖਾਂ ਦਾ ਘਾਣ ਕਰਵਾ ਕੇ, ਮੈਂ ਕੀ ਖੱਟਿਆ?.....

...ਮੈਨੂੰ ਪਤਾ ਹੈ ਕਿ ਮੇਰੀਆਂ ਕਰਤੂਤਾਂ ਕਰਕੇ ਮੈਨੂੰ ਕੋਈ ਵੀ ਚੰਗਾ ਨਹੀਂ ਸਮਝਦਾ। ਮੈਨੂੰ ਪਤਾ ਹੈ ਕਿ ਜਿਹੜੇ ਮੇਰੇ ਮੂੰਹ 'ਤੇ ਮੇਰੀ ਇੱਜਤ ਕਰਨ ਦੇ ਡਰਾਮੇ ਕਰਦੇ ਹਨ, ਦਰਅਸਲ ਉਹ ਸਾਰੇ ਹੀ ਪਿੱਠ ਪਿੱਛੇ ਮੈਨੂੰ ਗਾਲ਼ਾਂ ਕੱਢਦੇ ਨੇ। ਅੱਜ ਮੈਨੂੰ ਸ਼ਰਮ ਆ ਰਹੀ ਹੈ। ਮੈਂ ਕਿੰਨੇ ਮਾਂਵਾਂ ਦੇ ਪੁੱਤ ਮਰਵਾਏ। ਜਿਹੜੇ ਸਾਥੀ ਸੰਘਰਸ਼ ਵਿੱਚ ਮੈਨੂੰ ਭਰਾਵਾਂ ਵਾਂਗ ਪਿਆਰ ਕਰਦੇ ਸੀ, ਉਹ ਚੁੱਕ ਚੁੱਕ ਮਰਵਾਏ। ਅਫਸਰਾਂ ਦੇ ਕਹਿਣ 'ਤੇ ਹਰ ਪੁੱਠਾ ਕਾਰਾ ਕੀਤਾ। ਓਦੋਂ ਕਿੰਨਾ ਸਵਾਦ ਆਉਂਦਾ ਸੀ, ਕਿੰਨੀ ਟੌਹਰ ਸਮਝਦਾ ਸੀ, ਪਰ ਅੱਜ.....ਅੱਜ ਮੈਂ ਮਰਨ ਨੂੰ ਫਿਰਦਾ ਹਾਂ। ਮੈਨੂੰ ਲੱਗਦਾ ਕਿ ਮਰ ਕੇ ਮੈਨੂੰ ਚੈਨ ਨਹੀਂ ਮਿਲਣੀ।

ਪੁਲੀਸ ਦਾ ਕੈਟ ਬਣ ਕੇ, ਸਿੱਖਾਂ ਦਾ ਘਾਣ ਕਰਵਾ ਕੇ, ਮੈਂ ਕੀ ਖੱਟਿਆ?

ਤੇ ਜਿਹੜੇ ਸਿੰਘਾਂ ਨੂੰ ਮਾਪਿਆਂ ਦੇ ਕਾਤਲ ਸਮਝ ਕੇ ਸਿੰਘਾਂ ਦਾ ਘਾਣ ਕਰਵਾਉਂਦਾ ਰਿਹਾ, ਉਹਨਾਂ ਦੇ ਕਤਲ ਸਿੰਘਾਂ ਨੇ ਨਹੀਂ, ਪੁਲੀਸ ਨੇ ਹੀ ਕਰਵਾਏ ਸੀ.....ਹਾਏ ਰੱਬਾ....ਐਡਾ ਧੋਖਾ....ਐਡਾ ਕਹਿਰ..ਇਹ ਕੀ ਹੋ ਗਿਆ ਮੇਰੇ ਹੱਥੋਂ..!

ਅੱਜ ਕੋਈ ਮੈਨੂੰ 'ਹਰਪ੍ਰੀਤ ਸਿੰਘ' ਨਹੀਂ ਕਹਿੰਦਾ, ਸਾਰੇ 'ਪਿੰਕਾ ਕੈਟ' ਕਹਿੰਦੇ ਨੇ। ਜਾਪਦਾ ਜਿਵੇਂ ਜੇਲ੍ਹ ਦੀ ਇਸ ਇਮਾਰਤ ਦੀ ਹਰ ਇੱਟ 'ਪਿੰਕਾ ਕੈਟ-ਪਿੰਕਾ ਕੈਟ' ਕਹਿ ਰਹੀ ਹੈ। ਬਾਹਰ ਦਰਖਤਾਂ ਦਾ ਹਰ ਪੱਤਾ ਜਿਵੇਂ 'ਪਿੰਕਾ ਕੈਟ-ਪਿੰਕਾ ਕੈਟ' ਕਹਿ ਰਿਹਾ ਹੋਵੇ। ਜਿਵੇਂ ਹਰ ਚਿੜੀ-ਜਨੌਰ 'ਪਿੰਕਾ ਕੈਟ-ਪਿੰਕਾ ਕੈਟ' ਗਾ ਰਿਹਾ ਹੋਵੇ। ਜਿਵੇਂ ਸੜਕ 'ਤੇ ਵਿਛਿਆ ਬੱਜਰੀ ਦਾ ਰੋੜਾ 'ਪਿੰਕਾ ਕੈਟ-ਪਿੰਕਾ ਕੈਟ' ਕਹਿ ਰਿਹਾ ਹੋਵੇ। ਜਿਵੇਂ ਅਖਬਾਰ 'ਤੇ ਛਪਿਆ



ਹਰ ਅੱਖਰ 'ਪਿੰਕਾ ਕੈਟ-ਪਿੰਕਾ ਕੈਟ' ਲਿਖਿਆ ਹੋਵੇ। ਹਾਏ ਰੱਬਾ, ਇਹ ਕੀ ਹੋ ਗਿਆ!

ਪੁਲੀਸ ਦਾ ਕੈਟ ਬਣ ਕੇ, ਸਿੱਖਾਂ ਦਾ ਘਾਣ ਕਰਵਾ ਕੇ, ਮੈਂ ਕੀ ਖੱਟਿਆ?

ਜਿਸ ਧੀ ਸਨਦੀਪ ਨੂੰ ਪੜ੍ਹਾ-ਲਿਖਾ ਕੇ ਕਿਸੇ ਵੱਡੀ ਥਾਂ ਵੇਖਣ ਦੀ ਰੀਝ ਸੀ, ਅੱਜ ਉਹਨੇ ਵੀ ਕਹਿ ਦਿੱਤਾ, "ਪਾਪਾ ਐਸ ਕਿਤਾਬ ਵਿੱਚ ਤੁਹਾਡੇ ਬਾਰੇ ਜੋ ਕੁਝ ਲਿਖਿਆ ਹੋਇਆ, ਜੇ ਉਹਦਾ ਅੱਧਾ ਵੀ ਸੱਚ ਹੋਵੇ ਤਾਂ ਮੈਨੂੰ ਸ਼ਰਮ ਆ ਰਹੀ ਐ, ਤੁਹਾਡੀ ਧੀ ਹੋਣ 'ਤੇ...।"

ਮੈਨੂੰ ਪਤਾ ਉਹਨੂੰ ਬਹੁਤਾ ਪਰਮਿੰਦਰ ਨੇ ਈ ਅਮਰੀਕਾ ਤੋਂ ਲਿਖਤਾਂ ਭੇਜ-ਭੇਜ ਮੇਰੇ ਖਿਲਾਫ਼ ਕੀਤਾ। ਕੋਈ ਦੱਸਦਾ ਸੀ ਕਿ ਉਹਨਾਂ ਲਿਖਤਾਂ ਵਿੱਚ ਮੇਰੇ ਵਰਗਿਆਂ ਦੀ ਹਰ ਗੱਲ ਦਰਜ ਹੈ। ਉਹਨਾਂ ਲਿਖਤਾਂ ਨੂੰ ਪੜ੍ਹਨ ਮਗਰੋਂ ਲੋਕ ਸਾਨੂੰ ਨਫਰਤ ਹੀ ਕਰਨਗੇ।

ਮੁੰਡੇ ਨੂੰ ਅਮਰੀਕਾ ਭੇਜਿਆ ਸੀ, ਪਰ ਉਹ ਓਥੇ ਜਾ ਕੇ ਪੜ੍ਹਨ ਦੀ ਥਾਂ ਭਾਰਤ-ਵਿਰੋਧੀ ਮੁਜਾਹਰਿਆਂ ਵਿੱਚ ਹਿੱਸਾ ਲੈ ਰਿਹਾ। ਜਦ ਵੀ ਫੋਨ ਕਰਾਂ ਤਾਂ ਅਜੇ 'ਬੇਟਾ ਪਰਮਿੰਦਰ....' ਹੀ ਕਿਹਾ ਹੁੰਦਾ, ਉਹ ਅੱਗੋਂ ਬੋਲਣੋਂ ਹੀ ਨਹੀਂ ਹੱਟਦਾ। ਕਹਿੰਦਾ, "ਪਾਪਾ ਤੁਸੀਂ ਮਨੁੱਖੀ ਅਧਿਕਾਰਾਂ ਦੇ ਕਾਤਲ ਹੋ। ਤੁਸੀਂ ਬੇਗੁਨਾਹਾਂ ਨੂੰ ਮਾਰਿਆ, ਤੁਸੀਂ ਲੋਕਾਂ ਨੂੰ ਲੁੱਟਿਆ, ਪਾਪਾ ਇੱਥੇ ਤੁਹਾਡੇ ਫੋਟੋ ਉਹਨਾਂ ਲੋਕਾਂ ਵਿੱਚ ਲੱਗੇ ਹੋਏ ਨੇ, ਜਿਨ੍ਹਾਂ ਨੂੰ 'ਬੁੱਚੜ' ਕਿਹਾ ਜਾਂਦਾ। ਪਾਪਾ, ਜਿਸ ਦਿਨ ਜਲੰਧਰ ਵਿੱਚ ਇੱਕ ਪੁਲੀਸ ਵਾਲ਼ੇ ਦੇ ਭੋਗ ਮੌਕੇ ਗਰੰਥੀਆਂ-ਕੀਰਤਨੀਆਂ ਨੇ ਬਾਣੀ ਪੜ੍ਹਨ ਤੇ ਭੋਗ ਪਵਾਉਣ ਤੋਂ ਜਵਾਬ ਦਿੱਤਾ ਸੀ, ਤਾਂ ਮੇਰੇ ਦੋਸਤਾਂ ਨੇ ਮੈਨੂੰ ਘੇਰ ਲਿਆ। ਸਭ ਜਾਣਦੇ ਨੇ ਕਿ ਮੇਰੇ ਪਾਪਾ ਨੇ ਪੁਲੀਸ ਕੈਟ ਬਣ ਕੇ ਬੇਦੋਸ਼ੇ ਸਿੱਖਾਂ ਨੂੰ ਮਾਰਿਆ। ਉਹ ਕਹਿ ਰਹੇ ਸੀ ਕਿ ਜਿਵੇਂ ਜਲੰਧਰ ਵਾਲੇ ਗਰੰਥੀਆਂ-ਕੀਰਤਨੀਆਂ ਨੇ ਕੀਤਾ ਉਵੇਂ ਹੀ ਸਾਰੇ ਗਰੰਥੀਆਂ-ਕੀਰਤਨੀਆਂ ਨੂੰ ਫੈਸਲਾ ਕਰਨਾ ਚਾਹੀਦਾ ਤੇ ਸਿੱਖਾਂ ਦੇ ਕਾਤਲਾਂ ਦੇ ਘਰ ਕਿਸੇ ਵੀ ਹਾਲਤ ਵਿੱਚ ਪਾਠ ਕਰਨ ਨਹੀਂ ਜਾਣਾ ਚਾਹੀਦਾ। ਪਾਪਾ, ਸਾਰੀ ਰਾਤ ਮੈਂ ਸੋਚਦਾ ਰਿਹਾ ਕਿ ਮੈਂ ਕੀ ਕਹਾਂ? ਕੀ ਕਰਾਂ? ਸਾਰੀ ਰਾਤ ਜਾਗਦਿਆਂ ਕੱਟੀ।"

"...ਅਗਲੇ ਦਿਨ ਮੇਰੀ ਸਭ ਤੋਂ ਨੇੜਲੀ ਦੋਸਤ ਪੰਮੀ ਨਾਲ ਗੱਲ ਹੋਈ ਤਾਂ ਉਹਨੇ ਬੁਰਾ ਜਿਹਾ ਮੂੰਹ ਬਣਾ ਕੇ ਨਫਰਤ ਨਾਲ ਕਿਹਾ, 'ਵੇਖ ਪਰਮਿੰਦਰ ! ਮੈਂ ਤੁਹਾਡੇ ਪਿਤਾ ਨੂੰ ਸਖਤ ਨਾ-ਪਸੰਦ ਕਰਦੀ ਹਾਂ। ਮੇਰੇ ਗਰੈਂਡ-ਪਾ ਸਾਡੇ ਅਮਰੀਕਾ ਆਉਣ ਦੀ ਗੱਲ ਬੜੇ ਉਦਾਸ ਹੋ ਕੇ ਦੱਸਦੇ ਹਨ। ਉਹ ਕਹਿੰਦੇ ਹਨ ਕਿ ਜਦ ਮੇਰੇ ਤਾਇਆ ਜੀ ਨੂੰ ਕੈਟਾਂ ਨੇ ਖੇਤਾਂ ਵਿੱਚੋਂ ਚੁੱਕ ਕੇ ਮਾਰ ਦਿੱਤਾ ਤੇ ਪੁਲੀਸ ਨੇ ਉਹਨਾਂ ਬਾਰੇ ਅਣਪਛਾਤੇ ਖਾੜਕੂ ਦੇ ਮਾਰੇ ਜਾਣ ਦੀ ਖਬਰ ਦੇ ਦਿੱਤੀ ਤਾਂ ਪਰਿਵਾਰ ਨੇ ਕਾਤਲਾਂ ਨੂੰ ਸਜ਼ਾਵਾਂ ਦਿਵਾਉਣ ਲਈ ਚਾਰਾਜੋਈ ਕੀਤੀ। ਪਰ ਜਿਸ ਅਫਸਰ ਨੇ ਮੇਰੇ ਬੇਦੋਸ਼ੇ ਤਾਇਆ ਜੀ ਨੂੰ ਖਤਰਨਾਕ ਖਾੜਕੂ ਕਹਿ ਕੇ ਉਹਨਾਂ ਨੂੰ ਮੁਕਾਬਲੇ ਵਿੱਚ ਮਾਰਨ ਦਾ ਇਨਾਮ ਤੇ ਤਰੱਕੀ ਲਈ ਸੀ, ਉਸ ਨੇ ਕੈਟ ਟੋਲੇ ਸਾਡੇ ਪਰਿਵਾਰ ਮਗਰ ਲਾ ਦਿੱਤੇ। ਸਾਡਾ ਪਰਿਵਾਰ ਸਭ ਕੁਝ ਛੱਡ ਕੇ ਕਲਕੱਤੇ ਵਾਲੇ ਰਿਸ਼ਤੇਦਾਰਾਂ ਕੋਲ ਚਲਾ ਗਿਆ। ਕਿਸੇ ਤਰ੍ਹਾਂ ਪੰਜਾਬ ਵਿਚਲੀ ਸਾਰੀ ਜਾਇਦਾਦ ਵੇਚ ਕੇ ਓਥੋਂ ਅਮਰੀਕਾ ਆਏ। ਇੱਥੇ ਆ ਕੇ ਸਖਤ ਮਿਹਨਤ ਕੀਤੀ.....।

ਪਰਮਿੰਦਰ ! ਤੂੰ ਨਹੀਂ ਜਾਣਦਾ ਕਿ ਕੈਟਾਂ ਦੇ ਸਤਾਏ ਮੇਰੇ ਪਰਿਵਾਰ ਨੇ ਕੀ-ਕੀ ਦੁੱਖ ਝੱਲੇ। ਸਾਡਾ ਪਰਿਵਾਰ ਮੇਰੇ ਨਾਨਾ ਜੀ ਦਾ ਬਹੁਤ ਸਤਿਕਾਰ ਕਰਦਾ। ਇਕ ਵਾਰ ਤੈਨੂੰ ਮਿਲਾਇਆ ਸੀ ਨਾ ਮੈਂ ਨਾਨਾ ਜੀ ਨਾਲ, ਓਹੀ ਉੱਚੇ-ਲੰਮੇ ਬਜ਼ੁਰਗ ਸਰਦਾਰ ਜੀ, ਸ. ਗੁਰਮੇਲ ਸਿੰਘ, ਉਹ ਮੇਰੇ ਨਾਨਾ ਜੀ ਨੇ। ਮੇਰੇ ਗਰੈਂਡ-ਪਾ ਦੱਸਦੇ ਨੇ ਕਿ ਸ. ਗੁਰਮੇਲ ਸਿੰਘ ਮੇਰੇ ਪੁਰਾਣੇ ਦੋਸਤ ਸੀ, ਜਿਨ੍ਹਾਂ ਨੇ ਨਾਲੇ ਇੱਥੇ ਅਮਰੀਕਾ ਵਿੱਚ ਸਾਡੀ ਮਦਦ ਕੀਤੀ ਤੇ ਨਾਲੇ ਆਪਣੀ ਧੀ ਦਾ ਰਿਸ਼ਤਾ ਮੇਰੇ ਬੇਟੇ ਨੂੰ ਕੀਤਾ। ਮੇਰੇ ਮੰਮਾ ਵੀ ਕਹਿੰਦੇ ਨੇ ਕਿ ਪੰਜਾਬ ਵਿੱਚ ਉਹਨਾਂ ਦੇ ਤਾਏ ਦੇ ਦੋ ਪੁੱਤਾਂ ਨੂੰ ਪੁਲੀਸ ਨੇ ਮਾਰ ਦਿੱਤਾ। ਮੇਰੇ ਪਾਪਾ ਜਦ ਵੀ ਪੰਜਾਬ ਦੀ ਗੱਲ ਕਰਦੇ ਨੇ ਤਾਂ ਹੰਝੂਆਂ ਨਾਲ ਅੱਖਾਂ ਭਰ ਲੈਂਦੇ ਨੇ। ਉਹਨਾਂ ਨੂੰ ਆਪਣੇ ਵੱਡੇ ਵੀਰ ਦਾ ਦੁੱਖ ਖਾਈ ਜਾਂਦਾ। ਜਦ ਵੀ ਉਹ ਸੁਣਦੇ ਨੇ ਕਿ ਮੈਂ ਮਨੁੱਖੀ ਅਧਿਕਾਰਾਂ ਦੇ ਕਾਤਲ ਲੋਕਾਂ ਵਿਰੁੱਧ ਮੁਜ਼ਾਹਰੇ ਵਿੱਚ ਜਾਣਾ ਹੈ ਤਾਂ ਉਹ ਮੈਨੂੰ ਬਹੁਤ ਪਿਆਰ ਕਰਦੇ ਨੇ। ਉਹਨਾਂ ਨੂੰ ਤਾਂ ਹੁਣ ਭਾਰਤ ਸਰਕਾਰ ਵੱਲੋਂ ਮਾਰੇ ਗਏ ਸਾਰੇ ਸਿੱਖ ਹੀ 'ਆਪਣੇ-ਆਪਣੇ' ਲੱਗਦੇ ਨੇ।

ਵੇਖ ਪਰਮਿੰਦਰ! ਮੈਂ ਤੈਨੂੰ ਬਹੁਤ ਪਸੰਦ ਕਰਦੀ ਹਾਂ। ਪਰ ਜਦੋਂ ਤੋਂ ਪਤਾ ਲੱਗਾ ਕਿ ਤੇਰੇ ਡੈਡ ਪੁਲੀਸ ਕੈਟ ਨੇ ਤਾਂ ਮੇਰਾ ਦਿਲ ਟੁੱਟ ਗਿਆ। ਮੇਰਾ ਹੌਂਸਲਾ ਹੀ ਨਹੀਂ ਪੈਂਦਾ ਕਿ ਘਰ ਵਿੱਚ ਕਿਸੇ ਨਾਲ ਤੇਰੇ ਬਾਰੇ ਗੱਲ ਕਰਾਂ।"

ਇਹੋ ਜਿਹੀਆਂ ਗੱਲਾਂ ਕਰਦਾ ਰਹਿੰਦਾ ਫੋਨ 'ਤੇ। ਹੁਣ ਤਾਂ ਉਹਦੇ ਨਾਲ ਗੱਲ ਕਰਨ ਨੂੰ ਦਿਲ ਈ ਨਹੀਂ ਕਰਦਾ।

ਬੱਚਿਆਂ ਮਗਰੋਂ ਘਰਵਾਲੀ ਤੋਂ ਆਸ ਸੀ ਪਰ ਉਹ ਹੁਣ ਹਰ ਤੀਜੇ ਦਿਨ ਅੰਮ੍ਰਿਤਸਰ ਨੂੰ ਤੁਰੀ ਰਹਿੰਦੀ ਹੈ। ਜੋੜਿਆਂ ਦੀ ਸੇਵਾ ਕਰਦੀ ਹੈ, ਲੰਗਰ ਦੀ ਸੇਵਾ ਕਰਦੀ ਹੈ। ਕਹਿੰਦੀ ਹੈ ਕਿ ਆਪਣੇ ਪਾਪਾਂ ਦੀ ਸਜ਼ਾ ਕਈ ਜਨਮ ਮਿਲਣੀ ਹੈ। ਕਹਿੰਦੀ ਹੈ ਪਾਪ ਦੀ ਕਮਾਈ ਦੌਲਤ ਨੇ ਸਾਡਾ ਤਨ ਤੇ ਮਨ ਭ੍ਰਿਸ਼ਟ ਦਿੱਤਾ ਹੈ। ਪਹਿਲਾਂ ਉਹਨੂੰ ਐਨਾ ਪਤਾ ਨਹੀਂ ਸੀ, ਜਦ ਪੁਲੀਸ ਲਾਈਨਜ਼ ਰਹਿੰਦੇ ਸੀ। ਅਸੀਂ ਬਾਹਰ ਕੀ ਕਰਦੇ ਹਾਂ, ਉਹਨੂੰ ਕੀ ਪਤਾ ਲੱਗਣਾ ਸੀ? ਪਰ ਹੁਣ ਖਾੜਕੂਵਾਦ ਤੋਂ ਬਾਅਦ ਜਦ ਮਾਡਲ ਟਾਊਨ ਘਰ ਪਾ ਲਿਆ ਤਾਂ ਉਹ ਕਿਹਾ ਕਰੇ ਕਿ ਕੋਈ ਰਿਸ਼ਤੇਦਾਰ ਸਾਡੇ ਨਾਲ ਚੱਜ-ਹਾਲ ਨਾਲ ਵਰਤਦਾ ਹੀ ਨਹੀਂ। ਸਿਰਫ਼ ਤੁਹਾਡੇ ਪੁਲੀਸ ਵਾਲੇ ਹੀ ਯਾਰ-ਦੋਸਤ ਆਉਂਦੇ ਜਾਂਦੇ ਨੇ। ਮੇਰੇ ਨਾਲ ਵੀ ਸਾਰੀਆਂ ਸਹੇਲੀਆਂ ਪੁਲੀਸ ਵਾਲਿਆਂ ਦੀਆਂ ਘਰਵਾਲੀਆਂ ਨੇ। ਹੌਲੀ ਹੌਲੀ ਉਹਨੂੰ ਸੋਝੀ ਪੈ ਗਈ ਕਿ ਲੋਕ ਸਾਨੂੰ ਚੰਗਾ ਨਹੀਂ ਸਮਝਦੇ। ਹੁਣ ਉਹਨੂੰ ਬਾਹਰ ਜਾ ਕੇ ਪਰਮਿੰਦਰ ਨੇ ਫੋਨ ਕਰ ਕਰਕੇ ਸਭ ਕੁਝ ਦੱਸ ਦਿੱਤਾ। ਇਧਰ ਸਨਦੀਪ ਨੇ ਪਤਾ ਨਹੀਂ ਕਿਹੋ ਜਿਹੀਆਂ ਸਹੇਲੀਆਂ ਬਣਾਈਆਂ ਹੋਈਆਂ। ਉਹ ਉਹਨੂੰ ਉਹੀ ਕਿਤਾਬਾਂ ਲਿਆ ਕੇ ਦਿੰਦੀਆਂ ਨੇ ਜਿਨ੍ਹਾਂ ਵਿੱਚ ਪੁਲੀਸ ਵਾਲਿਆਂ ਦੀਆਂ ਖਾੜਕੂ ਲਹਿਰ ਵੇਲੇ ਦੀਆਂ ਗੱਲਾਂ ਹੁੰਦੀਆਂ ਨੇ। ਸਨਦੀਪ ਦਾ ਦਿਮਾਗ਼ ਤਾਂ ਐਨਾ ਫਿਰਿਆ ਕਿ ਆਪਣੀ ਮੰਮੀ ਨੂੰ ਲਿਜਾ ਕੇ 'ਪੱਤਾ ਪੱਤਾ ਸਿੰਘਾਂ ਦਾ ਵੈਰੀ' ਫ਼ਿਲਮ ਵਿਖਾ ਕੇ ਲਿਆਈ ਕਿ ਆਹ ਕੁਝ ਕੀਤਾ ਪਾਪਾ ਵਰਗਿਆਂ ਨੇ।

ਬੀਬੀ ਤੇ ਪਾਪਾ ਪਹਿਲਾਂ ਹੀ ਚਲੇ ਗਏ, ਨਹੀਂ ਤਾਂ ਉਹਨਾਂ ਨੇ ਵੀ ਨਫ਼ਰਤ ਹੀ ਕਰਨੀ ਸੀ।



ਬੀਬੀ ਦੀਆਂ ਅੱਖਾਂ ਦਾ ਸਾਮ੍ਹਣਾ ਹੀ ਨਹੀਂ ਸੀ ਕਰ ਹੋਣਾ। ਪਾਪਾ ਨੇ ਤਾਂ ਚਾਰ ਲਾ ਵੀ ਦੇਣੀਆਂ ਸੀ।

ਓਦੋਂ ਲੱਗਦਾ ਸੀ ਕਿ ਖਾੜਕੂਆਂ ਦਾ ਘਾਣ ਕਰਵਾ ਕੇ, ਸਰਕਾਰ ਦਾ ਸਾਥ ਦੇ ਕੇ ਸਭ ਕੁਝ ਪਾ ਲਿਆ। ਓਦੋਂ ਕਿੰਨੀ ਚੜ੍ਹਾਈ ਸੀ! ਪਰ ਅੱਜ ਜਾਪਦਾ ਕਿ ਕੱਖ ਨਹੀਂ ਬਚਿਆ। ਸ਼ਰਮ ਆ ਰਹੀ ਆ ਕਿ ਕੀ ਬਣ ਗਿਆ! ਮਰਨ ਨੂੰ ਜੀ ਕਰਦਾ, ਪਰ ਮਰਾਂ ਕਿਵੇਂ?

ਮੇਰੀ ਔਲਾਦ, ਮੇਰੀ ਘਰਵਾਲੀ... ਸਭ ਨੂੰ ਮੇਰੇ ਤੋਂ ਨਫ਼ਰਤ ਐ। ਮੇਰੀ ਕਮਾਈ ਦੌਲਤ ਵੀ ਉਹਨਾਂ ਨੂੰ ਨਹੀਂ ਚਾਹੀਦੀ। ਜਿਸ ਦਿਨ ਸਨਦੀਪ ਨੇ ਫੋਨ 'ਤੇ ਦੱਸਿਆ ਸੀ ਕਿ ਮੰਮਾ ਨੇ ਪਲਾਸਟਿਕ ਦੇ ਸਮਾਨ ਦੀ ਨਿੱਕੀ ਜਿਹੀ ਦੁਕਾਨ ਖੋਲ੍ਹ ਲਈ ਹੈ ਤੇ ਹੁਣ ਅਸੀਂ ਰੋਟੀ ਉਸ ਦੁਕਾਨ ਦੀ ਕਮਾਈ ਦੀ ਹੀ ਖਾਣੀ ਹੈ ਤਾਂ ਮੈਂ ਆਕੜ ਕੇ ਕਹਿ ਦਿੱਤਾ, "ਫਿਰ ਰਹਿੰਦੇ ਕਾਹਤੋਂ ਹੋ ਮੇਰੇ ਬਣਾਏ ਮਕਾਨ ਵਿੱਚ? ਨਾਲੇ ਦੁਕਾਨ ਵਿੱਚ ਸਮਾਨ ਤਾਂ ਉਸੇ ਕਮਾਈ ਦਾ ਪਾਇਆ ਹੋਣਾ!" ਤਾਂ ਅੱਗੋਂ ਕਹਿੰਦੀ, "ਪਾਪਾ। ਹੁਣ ਮੰਮੀ ਮਾਮੇ ਹੋਰਾਂ ਨਾਲ ਵਰਤਦੇ ਨੇ। ਦੋਨਾਂ ਮਾਮਿਆਂ ਨੇ ਜ਼ਮੀਨ ਦੇ ਮੰਮੀ ਦੇ ਹਿੱਸੇ ਦੇ ਹਿਸਾਬ ਨਾਲ ਪੈਸੇ ਦਿੱਤੇ ਨੇ। ਉਸ ਵਿੱਚੋਂ ਦੁਕਾਨ ਪਾਈ ਆ। ਨਾਲੇ ਹੁਣ ਅਸੀਂ ਤੁਹਾਡੇ ਮਾਡਲ ਟਾਊਨ ਵਾਲੇ ਮਹਿਲ ਵਿੱਚ ਨਹੀਂ ਰਹਿੰਦੇ, ਬਸਤੀ ਵਾਲੇ ਪਾਸੇ ਕਿਰਾਏ 'ਤੇ ਨਿੱਕੇ ਜਿਹੇ ਘਰ ਵਿੱਚ ਰਹਿੰਦੇ ਹਾਂ।"

ਮੈਨੂੰ ਕੋਈ ਚੰਗਾ ਨਹੀਂ ਸਮਝਦਾ....ਮੈਨੂੰ ਕੋਈ ਪਿਆਰ ਨਹੀਂ ਕਰਦਾ....ਮੈਨੂੰ ਸਾਰੇ ਨਫ਼ਰਤ ਕਰਦੇ ਨੇ....ਕਿਸੇ ਨੂੰ ਮੇਰੀ ਕਮਾਈ ਨਹੀਂ ਚਾਹੀਦੀ....ਮੇਰੀ ਕਮਾਈ ਨੂੰ ਵੀ ਨਫ਼ਰਤ ਕਰਦੇ ਨੇ.....ਹੇ ਵਾਹਿਗੁਰੂ ! ਮੈਂ ਕੀ ਕਰ ਬੈਠਾ ਹਾਂ। ਮੈਨੂੰ ਮੌਤ ਦੇ ਦੇਹ।

........................

ਬੱਲੀ ਨੇ ਹੱਥ ਵਾਲੇ ਵਰਕੇ ਸਹੀ ਕਰਕੇ ਰੱਖ ਦਿੱਤੇ ਤੇ ਪੁਲੰਦੇ ਦੇ ਅਗਲੇ ਵਰਕੇ ਪੜ੍ਹਨੇ ਸ਼ੁਰੂ ਕੀਤੇ। ਪਰ ਓਦੋਂ ਈ ਭੋਲਾ ਆ ਗਿਆ। ਭੋਲੇ ਨੂੰ ਅੰਦਰ ਵੜਦਿਆਂ ਵੇਖ ਬੱਲੀ ਨੇ ਬੜੀ ਚਤੁਰਾਈ ਨਾਲ ਉਹ ਸਾਰੇ ਕਾਗਜ਼ ਆਪਣੇ ਮੁਕਦਮੇ ਵਾਲੇ ਕਾਗਜ਼ਾਂ ਵਿੱਚ ਸ਼ਾਮਿਲ ਕਰ ਦਿੱਤੇ। ਭੋਲਾ ਦੁਪਹਿਰ ਦੀ ਰੋਟੀ ਬਾਰੇ ਪੁੱਛਣ ਲੱਗਾ। ਬੱਲੀ ਕਹਿੰਦਾ, "ਤੂੰ ਤੜਕੇ ਦਾ ਸਮਾਨ ਕੱਟ ਕੇ ਰੱਖ, ਤੜਕਾ ਮੈਂ ਲਾਊਂਨਾ ਆ ਕੇ..।"

ਭੋਲਾ 'ਛੇਤੀ ਆਈਂ' ਕਹਿ ਕੇ ਤੁਰ ਗਿਆ।

-2-

ਭੋਲੇ ਦੇ ਜਾਣ-ਸਾਰ ਬੱਲੀ ਨੇ ਫਿਰ ਉਹ ਕਾਗਜ਼ ਪੜ੍ਹਨੇ ਸ਼ੁਰੂ ਕਰ ਦਿੱਤੇ।

"ਮੈਂ ਓਦੋਂ ਕਾਲਜ ਪੜ੍ਹਦਾ ਸੀ ਜਦ ਦਰਬਾਰ ਸਾਹਿਬ ਉੱਤੇ ਹਮਲੇ ਮਗਰੋਂ ਪੰਜਾਬ ਵਿੱਚ ਖਾੜਕੂ ਲਹਿਰ ਚੱਲੀ। ਸਾਡੇ ਕਾਲਜ ਦੇ ਬਹੁਤ ਸਾਰੇ ਮੁੰਡੇ ਵੀ ਇਸ ਲਹਿਰ ਦੇ ਅਸਰ ਹੇਠ ਸਨ। ਸਾਡੇ ਪਿੰਡ ਤੇ ਆਲੇ-ਦੁਆਲੇ ਪਿੰਡਾਂ ਦੇ ਬਹੁਤ ਸਾਰੇ ਲੋਕ ਸ਼ਰੇਆਮ ਖਾੜਕੂ ਲਹਿਰ ਦੇ ਹੱਕ ਵਿੱਚ ਸਨ। ਜਾਪਦਾ ਸੀ ਕਿ ਹਰ ਸਿੱਖ ਦਾ ਘਰ ਖਾੜਕੂਆਂ ਲਈ ਖੁੱਲ੍ਹਾ ਹੈ। ਪੁਲੀਸ ਵਾਲੇ ਖਾੜਕੂਆਂ ਦੇ ਹਮਦਰਦਾਂ ਨੂੰ ਗ੍ਰਿਫ਼ਤਾਰ ਕਰ ਕੇ, ਉਹਨਾਂ ਤੋਂ ਤਗੜੇ ਖਾੜਕੂਆਂ ਬਾਰੇ ਪੁੱਛਦੇ।

ਜਿਹੜਾ ਵੀ ਗੱਭਰੂ ਥਾਣੇ ਤੋਂ ਵਾਪਸ ਆ ਜਾਂਦਾ, ਕੁਝ ਦਿਨਾਂ ਮਗਰੋਂ ਹੀ ਉਹਦੇ ਖਾੜਕੂਆਂ ਵਿੱਚ ਰਲਣ ਦੀ ਗੱਲ ਪਤਾ ਲੱਗ ਜਾਂਦੀ।

ਇਹੋ ਜਿਹੇ ਦਿਨਾਂ ਵਿੱਚ ਇੱਕ ਰਾਤ ਸਾਡੇ ਘਰ ਵੀ ਤਿੰਨ ਨੌਜਵਾਨ ਆ ਗਏ। ਹਥਿਆਰਬੰਦ ਨੌਜਵਾਨਾਂ ਦਾ ਰਾਤ ਨੂੰ ਆਉਣ ਦਾ ਅਰਥ ਸਪਸ਼ਟ ਸੀ ਕਿ ਇਹ ਉਹੀ ਖਾੜਕੂ ਹਨ ਜੋ ਸਰਕਾਰ ਵਿਰੁੱਧ ਲੜ ਰਹੇ ਹਨ। ਉਹਨਾਂ ਨੇ ਸਾਡਾ ਸਕੂਟਰ ਮੰਗਿਆ। ਪਾਪਾ ਜੀ ਨੇ ਮੈਨੂੰ ਸੁੱਤੇ ਪਏ ਨੂੰ ਜਗਾਇਆ ਤੇ ਸਕੂਟਰ ਦੀਆਂ ਚਾਬੀਆਂ ਬਾਰੇ ਪੁੱਛਣ ਲੱਗੇ। ਜਦ ਚਾਬੀਆਂ ਲੈਣ ਮੇਰੇ ਕਮਰੇ ਵਿੱਚ ਆਏ ਨੌਜਵਾਨ ਵੱਲ ਦੇਖਿਆ ਤਾਂ ਮੈਂ ਹੈਰਾਨ ਹੀ ਰਹਿ ਗਿਆ ਕਿ ਉਹ ਤਾਂ ਸਾਡੇ ਕਾਲਜ ਦਾ ਫ਼ੈਡਰੇਸ਼ਨ ਆਗੂ ਕੁਲਜੀਤ ਸਿੰਘ ਹੀ ਹੈ। ਕੁਲਜੀਤ ਸਿੰਘ ਵੀ ਹੈਰਾਨ ਰਹਿ ਗਿਆ। ਉਹ ਪੰਜ-ਛੇ ਮਹੀਨੇ ਪਹਿਲਾਂ ਹੀ ਭਗੌੜਾ ਹੋਇਆ ਸੀ। ਉਸ ਉੱਤੇ 6-7 ਮੁਕਦਮੇ ਦਰਜ ਹੋ ਚੁੱਕੇ ਸਨ। ਇਲਾਕੇ ਦੀਆਂ ਕਈ ਵਾਰਦਾਤਾਂ ਵਿੱਚ ਉਸ ਦਾ ਨਾਂ ਬੋਲਦਾ ਸੀ। ਐਹੋ ਜਿਹੇ ਜੁਝਾਰੂ ਦਾ ਮੇਰੇ ਕੋਲ ਹਥਿਆਰਾਂ ਸਮੇਤ ਆਉਣਾ ਮੈਨੂੰ ਬੜਾ ਵਧੀਆ ਲੱਗ ਰਿਹਾ ਸੀ। ਕੁਲਜੀਤ ਸਿੰਘ ਨੂੰ ਵੀ ਆਪਣੇ ਜਾਣ-ਪਛਾਣ ਵਾਲੇ ਦਾ ਘਰ ਹੋਣ ਕਰਕੇ ਚੰਗਾ ਲੱਗਿਆ ਸੀ। ਨਾਲ ਦੇ ਸਿੰਘਾਂ ਨੂੰ ਬਾਹਰ ਕੁਝ ਕਹਿ ਕੇ ਉਹ ਦੁਬਾਰਾ ਮੇਰੇ ਕੋਲ ਆ ਗਿਆ। ਬੀਬੀ ਨੇ ਚਾਹ ਧਰ ਲਈ ਸੀ। ਸਿਆਲਾਂ ਦੀ ਠਰੀ ਰਾਤ ਵਿੱਚ ਚਾਹ ਪੀ ਕੇ ਕੁਲਜੀਤ ਸਿੰਘ ਹੋਰੀਂ ਤਿੰਨੇ ਜਣੇ ਸਾਡੇ ਸਕੂਟਰ 'ਤੇ ਚਲੇ ਗਏ। ਜਾਣ ਤੋਂ ਪਹਿਲਾਂ ਉਹਨਾਂ ਕਿਹਾ ਕਿ ਥਾਣੇ ਰਿਪੋਰਟ ਲਿਖਾ ਦਿਓ ਕਿ ਅਣਪਛਾਤੇ ਬੰਦੇ ਸਕੂਟਰ ਹਥਿਆਰਾਂ ਦੀ ਨੋਕ 'ਤੇ ਲੈ ਗਏ।

ਪਰ ਅਗਲੇ ਦਿਨ ਰਿਪੋਰਟ ਲਿਖਵਾਉਣ ਲਈ ਜਾਣ ਤੋਂ ਪਹਿਲਾਂ ਹੀ ਲਾਗਲੇ ਥਾਣੇ ਦੀ ਪੁਲੀਸ ਘਰ ਪੁੱਜ ਗਈ। ਦਰਅਸਲ ਰਾਤ ਕੁਲਜੀਤ ਸਿੰਘ ਹੋਰਾਂ ਨੇ ਕਿਸੇ ਹੋਰ ਟਿਕਾਣੇ ਜਾ ਕੇ ਹੋਰ ਖਾੜਕੂਆਂ ਨਾਲ ਮੀਟਿੰਗ ਕੀਤੀ। ਕੁਲਜੀਤ ਸਿੰਘ ਹੋਰੀਂ ਤਾਂ ਓਥੇ ਹੀ ਰਹਿ ਗਏ ਪਰ ਸਾਡੇ ਵਾਲੇ ਸਕੂਟਰ ਉੱਤੇ ਦੋ ਹੋਰ ਜੁਝਾਰੂ ਆਪਣੀ ਮੰਜਿਲ ਵੱਲ ਜਾ ਰਹੇ ਸਨ ਕਿ ਸੁਰੱਖਿਆ ਦਸਤਿਆਂ ਨਾਲ ਇੱਕ ਨਾਕੇ ਉੱਤੇ ਮੁੱਠਭੇੜ ਹੋ ਗਈ । ਇੱਕ ਨੌਜਵਾਨ ਮਾਰਿਆ ਗਿਆ, ਦੋ ਪੁਲੀਸ ਕਰਮਚਾਰੀ ਸਖਤ ਫੱਟੜ ਹੋ ਗਏ ਸਨ ਤੇ ਸਕੂਟਰ ਛੱਡ ਕੇ ਓਥੋਂ ਦੂਜਾ ਸਿੰਘ ਨਿਕਲ ਗਿਆ। ਇਲਾਕੇ ਵਿੱਚ ਸਭ ਨੂੰ ਪਛਾਣ ਸੀ ਕਿ ਇਹ ਸਕੂਟਰ ਕਿਨ੍ਹਾਂ ਦਾ ਹੈ?

ਪੁਲੀਸ ਵਾਲੇ ਸਾਨੂੰ ਮੁਕਾਬਲੇ ਵਾਲੇ ਥਾਂ 'ਤੇ ਲਿਆਏ ਅਤੇ ਉਸ ਮਾਰੇ ਗਏ ਨੌਜਵਾਨ ਬਾਰੇ ਪੁੱਛਣ ਲੱਗੇ। ਪਾਪਾ ਤੇ ਮੈਂ ਬਥੇਰਾ ਕਿਹਾ ਕਿ ਅਸੀਂ ਇਸ ਨੂੰ ਨਹੀਂ ਪਛਾਣਦੇ ਤੇ ਸਾਡਾ ਸਕੂਟਰ ਤਾਂ ਰਾਤ ਹੀ ਖਾੜਕੂ ਖੋਹ ਕੇ ਲੈ ਗਏ ਸੀ, ਪਰ ਸਾਡੀ ਕਿਸੇ ਨਾ ਸੁਣੀ ਤੇ ਥਾਣੇ ਲੈ ਗਏ। ਮੈਨੂੰ ਤੇ ਪਾਪਾ ਨੂੰ ਅੱਡ-ਅੱਡ ਪਾਰਟੀਆਂ ਪੁੱਛਗਿੱਛ ਕਰਨ ਲੱਗ ਪਈਆਂ। ਕਦੇ ਮੈਨੂੰ ਕਹਿਣ ਕਿ ਤੇਰੇ ਪਾਪਾ ਸਭ ਕੁਝ ਮੰਨ ਗਏ, ਕਦੇ ਓਧਰ ਜਾ ਕੇ ਪਾਪਾ ਨੂੰ ਕਹਿ ਦੇਣ ਕਿ ਤੇਰਾ ਮੁੰਡਾ ਹਥਿਆਰ ਮੰਨ ਗਿਆ। ਮੇਰੇ ਪਾਪਾ ਦੇ ਸਾਮ੍ਹਣੇ ਹੀ ਇੱਕ ਹੋਰ ਫੜੇ ਹੋਏ ਨੌਜਵਾਨ ਉੱਤੇ ਤਸ਼ੱਦਦ ਸ਼ੁਰੂ ਹੋ ਗਿਆ। ਉਹਨਾਂ ਨੇ ਪਹਿਲਾਂ ਉਸ ਦੀਆਂ ਦੀਆਂ ਪੈਰਾਂ ਦੀਆ ਤਲੀਆਂ ਨੂੰ ਡਾਂਗਾਂ ਨਾਲ ਕੁੱਟਿਆ, ਫੇਰ ਪਟਾ ਲੈ ਆਏ। ਇੱਕ ਪਾਸੇ ਘੋਟਣਾ ਲਾਉਣ ਦੀ ਤਿਆਰੀ ਹੋ ਰਹੀ ਸੀ। ਇਸ ਹੌਲਨਾਕ ਦ੍ਰਿਸ਼ ਨੂੰ ਵੇਖ ਕੇ ਤਰੇਲੀਓ-ਤਰੇਲੀ ਹੋਏ ਪਾਪਾ ਨੂੰ ਪੁਲੀਸ ਵਾਲੇ ਪੁੱਛ ਰਹੇ ਸਨ ਕਿ ਤੁਹਾਡੇ ਘਰ



ਕਿਹੜੇ ਕਿਹੜੇ ਖਾੜਕੂ ਆਉਂਦੇ ਨੇ? ਤੁਹਾਡਾ ਕਿਹੜੀ ਕਿਹੜੀ ਵਾਰਦਾਤ ਵਿੱਚ ਹੱਥ ਹੈ? ਇਹਨਾਂ ਸਵਾਲਾਂ ਦਾ ਕੋਈ ਕੀ ਜਵਾਬ ਦੇਵੇ? ਉਹ ਸੱਚ ਸੁਣਨ ਦੀ ਲੋੜ ਈ ਨਹੀਂ ਸੀ ਸਮਝਦੇ।

ਇੱਕ ਡੀ.ਐੱਸ.ਪੀ. ਰੈਂਕ ਦਾ ਅਫ਼ਸਰ ਨਾਲ ਦੀ ਨਾਲ ਮੈਨੂੰ ਸਮਝਾ ਰਿਹਾ ਸੀ ਕਿ ਜੇ ਤੂੰ ਨਾ ਦੱਸਿਆ ਫਿਰ ਤੇਰੇ ਨਾਲ ਬੜੀ ਮਾੜੀ ਕਰਾਂਗੇ ਤੇ ਤੂੰ ਕਿਸੇ ਕੰਮ ਦਾ ਨਹੀਂ ਰਹਿਣਾ। ਪਿਛਲੇ ਪਾਸੇ ਇੱਕ ਕਮਰੇ ਵਿੱਚ ਲਿਜਾ ਕੇ ਪੁਲਸੀਆਂ ਨੇ ਮੇਰੇ ਸਾਰੇ ਕੱਪੜੇ ਲੁਹਾ ਲਏ, ਉਹ ਚੱਡੇ ਪਾੜਨ ਲਈ ਤਿਆਰ ਸਨ। ਇੱਕ ਪਾਸੇ ਬਿਜਲੀ ਦਾ ਕਰੰਟ ਲਾਉਣ ਵਾਲਾ ਸਮਾਨ ਪਿਆ ਸੀ। ਮੈਂ ਡਰ ਗਿਆ, ਦਹਿਸ਼ਤ ਨਾਲ ਮੇਰਾ ਰੰਗ ਉੱਡ ਗਿਆ। ਮੈਨੂੰ ਲੱਗਦਾ ਸੀ ਕਿ ਮੈਂ ਕੁਝ ਨਹੀਂ ਲੁਕਾਅ ਸਕਣਾ। ਪਰ ਓਦੋਂ ਹੀ ਪਿੰਡ ਦੀ ਪੰਚਾਇਤ ਪਹੁੰਚ ਗਈ। ਪੰਚਾਇਤ ਨਾਲ ਅਜੇ ਅਫ਼ਸਰਾਂ ਦੀ ਗੱਲ ਹੋਈ ਵੀ ਨਹੀਂ ਸੀ ਕਿ ਪਾਪਾ ਦੀ ਸਕੂਲ ਅਧਿਆਪਕ ਦੀ ਜਥੇਬੰਦੀ ਵਾਲੇ ਵੀ ਪੁੱਜ ਗਏ। ਥਾਣੇ ਵਿੱਚ ਸਾਡੇ ਮਗਰ ਆਏ ਲੋਕਾਂ ਦੇ ਇਕੱਠ ਨੂੰ ਵੇਖਦਿਆਂ ਸਾਡੇ ਪ੍ਰਤੀ ਪੁਲੀਸ ਦਾ ਰਵੱਈਆ ਕੁਝ ਨਰਮ ਹੋ ਗਿਆ। ਪਤਾ ਨਹੀਂ ਕੀ ਗਿਟਮਿਟ ਹੋਈ, ਪਰ ਮੈਨੂੰ ਤੇ ਪਾਪਾ ਨੂੰ ਥਾਣੇ ਵਿਚੋਂ ਛੱਡ ਦਿੱਤਾ ਗਿਆ।

ਮੈਂ ਰੋਜ ਵਾਂਗ ਕਾਲਜ ਜਾਣ ਲੱਗ ਪਿਆ।

ਫਿਰ ਕੁਝ ਦਿਨਾਂ ਮਗਰੋਂ ਕਾਲਜ ਵਿੱਚ ਮੈਨੂੰ ਇੱਕ ਜਮਾਤੀ ਹਰਜਿੰਦਰ ਨੇ ਸੁਨੇਹਾ ਦਿੱਤਾ ਕਿ ਹੋਸਟਲ ਵਾਲੇ ਗੁਰਦੁਆਰਾ ਸਾਹਿਬ ਵਿੱਚ ਕੋਈ ਮੇਰੀ ਉਡੀਕ ਕਰ ਰਿਹਾ ਹੈ। ਕਾਹਲ ਨਾਲ ਗਿਆ ਤਾਂ ਕੁਲਜੀਤ ਸਿੰਘ ਹੋਰੀਂ ਗੁਰਦੁਆਰਾ ਸਾਹਿਬ ਬੈਠੇ ਸਨ। ਉਹਨਾਂ ਨੇ ਮੇਰੀ ਦਾਸਤਾਨ ਸੁਣੀ ਤੇ ਕਿਹਾ ਕਿ ਇਹੀ ਕੁਝ ਹਰ ਪਿੰਡ ਵਿੱਚ ਹੋ ਰਿਹਾ ਹੈ। ਉਹਨਾਂ ਕਿਹਾ ਕਿ ਸਰਕਾਰ ਨੇ ਤਸ਼ੱਦਦ ਕਰਕੇ ਲੋਕਾਂ ਨੂੰ ਲਹਿਰ ਨਾਲੋਂ ਤੋੜਨ ਦਾ ਰਾਹ ਫੜਿਆ ਹੈ ਪਰ ਅਸਲ ਵਿੱਚ ਤਸ਼ੱਦਦ ਹੋਣ ਮਗਰੋਂ ਕੋਈ ਬੇਦੋਸ਼ਾ ਸਿੱਖ ਘਰ ਬੈਠਣ ਜੋਗਾ ਨਹੀਂ ਰਹਿੰਦਾ। ਕੁਲਜੀਤ ਸਿੰਘ ਦੇ ਇੱਕ ਸਾਥੀ ਸਿੰਘ ਨੇ ਕਿਹਾ ਕਿ ਸਾਡੇ ਕੋਲ ਤਾਂ ਹਥਿਆਰ ਘੱਟ ਨੇ ਤੇ ਨਾਲ ਰਲਣ ਲਈ ਬੰਦੇ ਬਹੁਤੇ ਤਿਆਰ ਨੇ। ਉਹਨਾਂ ਮੈਨੂੰ 'ਚੜ੍ਹਦੀ ਕਲਾ' ਵਿੱਚ ਰਹਿਣ ਦਾ ਹੋਕਾ ਦਿੱਤਾ।

ਫਿਰ ਅਕਸਰ ਹੀ ਕੁਲਜੀਤ ਸਿੰਘ ਤੇ ਹੋਰ ਸਿੰਘ ਮੇਰੇ ਘਰ ਆਉਣ-ਜਾਣ ਲੱਗ ਪਏ। ਬਹੁਤੀ ਵੇਰ ਕੁਲਜੀਤ ਸਿੰਘ ਨਾਲ ਵੀ ਨਹੀਂ ਸੀ ਹੁੰਦਾ। ਹੋਰ ਨਵੇਂ ਤੋਂ ਨਵੇਂ ਸਿੰਘ ਆਈ ਜਾਂਦੇ ਰਹੇ। ਪੰਜ-ਛੇ ਮਹੀਨੇ ਵਿੱਚ ਹੀ ਸਾਡੇ ਘਰ ਵਿੱਚ ਇਲਾਕੇ ਦੇ ਅਹਿਮ ਜੁਝਾਰੂਆਂ ਦਾ ਟਿਕਾਣਾ ਬਣ ਗਿਆ।

ਪਿੰਡ ਦੇ ਬਾਹਰ-ਬਾਹਰ ਫਿਰਨੀ 'ਤੇ ਪੈਂਦਾ ਹੋਣ ਕਰਕੇ ਸਾਡਾ ਘਰ ਬੜਾ ਸੁਰੱਖਿਅਤ ਸੀ। ਖੇਤਾਂ ਵਿੱਚ ਦੀ ਇੱਕ ਪਹੀ ਸਿੱਧੀ ਘਰ ਦੇ ਪਿਛੇ ਦੀ ਹੋ ਕੇ ਜਾਂਦੀ ਸੀ। ਸਿੰਘ ਓਧਰ ਦੀ ਆਉਂਦੇ ਤੇ ਦੋ-ਚਾਰ ਸਿੰਘਾਂ ਨੂੰ ਪਹਿਰੇ 'ਤੇ ਬਿਠਾ ਕੇ ਰਾਤ ਕੱਟ ਲੈਂਦੇ। ਬੀਬੀ ਜੀ ਨੂੰ ਮਾਣ ਸੀ ਕਿ ਮੇਰੇ ਪੁੱਤ ਦੇ ਸੰਘਰਸ਼ਸ਼ੀਲ ਸਿੰਘਾਂ ਨਾਲ ਸੰਬੰਧ ਨੇ। ਪਾਪਾ ਜੀ ਸਕੂਲ-ਮਾਸਟਰ ਸਨ। ਉਹ ਕਹਿੰਦੇ ਹੁੰਦੇ ਸੀ ਪਹਿਲਾਂ ਦਾਦਾ ਜੀ ਨੇ ਗਦਰ ਲਹਿਰ ਵਿੱਚ ਹਿੱਸਾ ਲਿਆ। ਫਿਰ ਉਹ ਆਪਦੀ

ਗੱਲ ਕਰਦੇ ਕਿ ਨਕਸਲਬਾੜੀ ਲਹਿਰ ਮੌਕੇ ਜੇਲ੍ਹ ਕੱਟੀ। ਉਹਨਾਂ ਨੂੰ ਸਿਸਟਮ ਵਿਰੁੱਧ ਲੜ ਰਹੇ ਲੋਕਾਂ ਨਾਲ ਹਮਦਰਦੀ ਸੀ। ਘਰ ਵਿੱਚ ਸਿੰਘਾਂ ਦੇ ਆਉਣ-ਜਾਣ ਦੇ ਨਤੀਜੇ ਉਹ ਜਾਣਦੇ ਸਨ ਪਰ ਉਹਨਾਂ ਕਦੇ ਰੋਕਿਆ-ਟੋਕਿਆ ਨਹੀਂ। ਪਹਿਲਾਂ ਤਾਂ ਉਹਨਾਂ ਦੇ ਖਿਆਲਾਤ ਹੋਰ ਤਰ੍ਹਾਂ ਦੇ ਸਨ ਪਰ ਜਦ ਤੋਂ ਦਰਬਾਰ ਸਾਹਿਬ 'ਤੇ ਹਮਲਾ ਹੋਇਆ ਸੀ, ਉਹ ਨਿੱਤਨੇਮੀ ਹੋ ਗਏ ਸਨ। ਕਦੇ ਕਦੇ ਬੀਬੀ ਨੂੰ ਅੰਮ੍ਰਿਤ ਛਕਣ ਲਈ ਕਹਿੰਦੇ।

ਹੁਣ ਸਿੰਘਾਂ ਦੇ ਨਾਲ ਮੈਂ ਵੀ ਬਾਹਰ ਚਲਾ ਜਾਂਦਾ ਸੀ। ਹੱਥ ਵਿੱਚ ਹਥਿਆਰ ਫੜਨ ਦਾ ਸ਼ੌਕ ਬੜਾ ਸੀ। ਪਰ ਸਿੰਘ ਬੜੇ ਜ਼ਿੰਮੇਵਾਰ ਸਨ। ਉਹਨਾਂ ਦਾ ਜੀਵਨ ਬੜਾ ਉੱਚਾ-ਸੁੱਚਾ ਸੀ। ਉਹ ਸਿਰਫ਼ ਉਹਨਾਂ ਨਾਲ ਟੱਕਰ ਲੈਂਦੇ ਸਨ ਜਿਹੜੇ ਸਿੱਖਾਂ ਉੱਤੇ ਜ਼ੁਲਮ ਕਰਦੇ ਸਨ। ਜਦ ਕਦੇ ਇਕੱਠੇ ਹੁੰਦੇ ਤਾਂ ਉਹਨਾਂ ਦੀਆਂ ਗੱਲਾਂ ਦਾ ਵਿਸ਼ਾ ਸਿੱਖਾਂ ਦਾ ਘਾਣ ਕਰਨ ਵਾਲੇ ਕਿਸੇ ਵੱਡੇ ਦੋਸ਼ੀ ਨੂੰ ਸਜ਼ਾ ਦੇਣ ਬਾਰੇ ਹੁੰਦਾ।

ਇਸੇ ਦੌਰਾਨ ਇੱਕ ਰਾਤ ਮੈਂ ਭਾਈ ਜੁਗਰਾਜ ਸਿੰਘ ਤੇ ਭਾਈ ਬਿਕਰਮਜੀਤ ਸਿੰਘ ਦੇ ਨਾਲ ਗਿਆ ਹੋਇਆ ਸਾਂ ਕਿ ਪਤਾ ਲੱਗਾ ਕਿ ਮੇਰੇ ਘਰ ਉੱਤੇ ਹਮਲਾ ਹੋਇਆ ਹੈ। ਭਾਈ ਜੁਗਰਾਜ ਸਿੰਘ ਤੇ ਭਾਈ ਬਿਕਰਮਜੀਤ ਸਿੰਘ ਤਾਂ ਵਰਟੰਡ ਸਨ, ਸੋ ਜਿਉਂ ਹੀ ਸਵੇਰੇ ਸੱਤ ਕੁ ਵਜੇ ਗੱਲ ਸੁਣੀ, ਮੈਂ ਤੁਰੰਤ ਘਰ ਨੂੰ ਆ ਗਿਆ। ਪਿੰਡ ਦੇ ਬਾਹਰ ਹੀ ਸੜਕ ਕਿਨਾਰੇ ਪੁਲੀਸ ਦੀਆਂ ਗੱਡੀਆਂ ਅਤੇ ਲੋਕਾਂ ਦਾ ਬੇਤਹਾਸ਼ਾ ਇਕੱਠ ਸੀ। ਘਰ ਦੇ ਵਿਹੜੇ ਵਿੱਚ ਲਹੂ-ਲੁਹਾਣ ਬੀਬੀ ਜੀ ਤੇ ਪਾਪਾ ਜੀ ਦੀਆਂ ਲਾਸ਼ਾਂ ਪਈਆਂ ਸਨ। ਵੇਖਣ ਸਾਰ ਮੈਂ ਪਾਗਲਾਂ ਵਾਂਗ ਰੋ ਪਿਆ। ਮੇਰੀ ਹਾਲਤ ਬਹੁਤ ਬੁਰੀ ਸੀ। ਲੋਕਾਂ ਨੇ ਮੈਨੂੰ ਪਾਣੀ ਪਿਲਾਇਆ। ਘਰਾਂ ਵਿੱਚੋਂ ਸਾਡੇ ਨੇੜਲੇ ਸਕਿਆਂ ਨੇ ਮੈਨੂੰ ਸੰਭਾਲਿਆ। ਹੌਂਸਲਾ ਦਿੱਤਾ। ਮੈਂ ਬੜੀ ਮਾੜੀ ਹਾਲਾਤ ਵਿੱਚ ਸੀ।

ਪੁਲੀਸ ਅਧਿਕਾਰੀਆਂ ਨੇ ਕੁਝ ਗੱਲਾਂ ਪੁੱਛੀਆਂ। ਪੁਲੀਸ ਵਾਲਿਆਂ ਦਾ ਸ਼ੱਕ ਸੀ ਕਿ ਇਹ ਕਾਰਾ ਕਿਸੇ ਐਹੋ ਜਿਹੇ ਸ਼ਖ਼ਸ ਨੇ ਖਾੜਕੂਆਂ ਤੋਂ ਕਰਵਾਇਆ ਹੈ ਜਿਸ ਦਾ ਇਸ ਪਰਿਵਾਰ ਨਾਲ ਕੋਈ ਵਿਰੋਧ ਹੈ। ਮੈਂ ਜਵਾਬ ਦੇ ਦਿੱਤੇ ਕਿ ਸਾਡੀ ਕਿਸੇ ਨਾਲ ਕੋਈ ਲਾਗ-ਡਾਟ ਨਹੀਂ। ਨਾ ਹੀ ਕਾਲਜ ਵਿੱਚ ਮੇਰਾ ਕਿਸੇ ਐਹੋ ਜਿਹੇ ਬੰਦੇ ਨਾਲ ਕੋਈ ਵਿਰੋਧ ਹੈ, ਜਿਸ ਦਾ ਖਾੜਕੂਆਂ ਨਾਲ ਕੋਈ ਸੰਬੰਧ ਹੋਵੇ। ਪੁਲੀਸ ਨੇ ਦੱਸਿਆ ਕਿ ਕਾਤਲਾਂ ਨੇ ਇਸ ਕਾਂਡ ਦੀ ਜ਼ਿੰਮੇਵਾਰੀ ਵਾਲਾ ਲੈਟਰਪੈਡ ਵੀ ਸੁੱਟਿਆ ਹੈ। ਆਪਣੀ ਤਫ਼ਤੀਸ਼ ਅਤੇ ਹੋਰ ਜ਼ਰੂਰੀ ਕਾਰਵਾਈ ਮਗਰੋਂ ਪੁਲੀਸ ਨੇ ਸਸਕਾਰ ਦੀ ਆਗਿਆ ਦੇ ਦਿੱਤੀ।

ਅਗਲੇ ਦਿਨ ਦੇ ਅਖ਼ਬਾਰਾਂ ਵਿੱਚ ਇਸ ਕਤਲ-ਕਾਂਡ ਦੀਆਂ ਖ਼ਬਰਾਂ ਬੜੀਆਂ ਵੱਡੀਆਂ ਸੁਰਖੀਆਂ ਨਾਲ ਛਪੀਆਂ ਹੋਈਆਂ ਸਨ। ਪੁਲੀਸ ਅਫ਼ਸਰਾਂ ਨੇ ਇਸ ਘਿਨਾਉਣੇ ਕਾਂਡ ਲਈ ਜ਼ਿੰਮੇਵਾਰ ਦੋਸ਼ੀਆਂ ਨੂੰ ਛੇਤੀ ਕਾਬੂ ਕਰ ਲੈਣ ਦਾ ਦਾਅਵਾ ਕੀਤਾ ਸੀ। ਬਹੁਤ ਸਾਰੀਆਂ ਧਾਰਮਿਕ, ਸਿਆਸੀ ਜਥੇਬੰਦੀਆਂ ਤੇ ਯੂਨੀਅਨਾਂ ਨੇ ਇਸ ਕਾਂਡ ਦੀ ਨਿਖੇਧੀ ਕੀਤੀ ਸੀ। ਪਰ ਮੇਰਾ ਸਿਰ ਤਾਂ ਉਸ 'ਜ਼ਿੰਮੇਵਾਰੀ' ਨੂੰ ਪੜ੍ਹ ਕੇ ਘੁੰਮ ਗਿਆ, ਜਿਸ ਵਿੱਚ ਇੱਕ ਖ਼ਾਲਿਸਤਾਨੀ ਖਾੜਕੂ ਜਥੇਬੰਦੀ ਨੇ ਸਾਡੇ ਪਰਿਵਾਰ ਨੂੰ ਪੁਲੀਸ ਦੇ ਮੁਖ਼ਬਰ ਕਹਿ ਕੇ ਇਸ ਕਤਲੇਆਮ ਦੀ ਜ਼ਿੰਮੇਵਾਰੀ ਲਈ ਸੀ ਤੇ ਛੇਤੀ ਹੀ ਬਚੇ ਹੋਏ ਨੂੰ, ਭਾਵ ਮੈਨੂੰ ਸੋਧਣ ਦੀ ਗੱਲ ਲਿਖੀ ਹੋਈ ਸੀ।



.......

ਭੋਲਾ ਫਿਰ ਆ ਗਿਆ ਤੇ ਤੜਕਾ ਤਿਆਰ ਹੋਣ ਦਾ ਸੱਦਾ ਲਾ ਗਿਆ। ਬੱਗੀ ਨੇ ਕਾਗਜ਼ ਸਮੇਟੇ। ਰੋਟੀ ਖਾਣ ਵੇਲੇ ਵੀ ਉਹਦੇ ਧਿਆਨ ਵਿੱਚ ਇਹੀ ਘੁੰਮ ਰਿਹਾ ਸੀ ਕਿ ਅੱਗੇ ਕੀ ਹੋਵੇਗਾ! ਭੋਲੇ ਨੇ ਮਖੌਲ ਕਰਨੇ ਸ਼ੁਰੂ ਕਰ ਦਿੱਤੇ ਕਿ ਤੂੰ ਤਾਂ ਅੱਜ ਬਿਲਕੁਲ ਹੀ ਗੁੰਮ-ਸੁੰਮ ਹੋਇਆ ਫਿਰਦਾਂ! ਉਹਦੀਆਂ ਮਖੌਲਾਂ ਸੁਣ ਕੇ ਬੱਗੀ ਪੋਲਾ ਜਿਹਾ ਹੱਸਦਾ ਰਿਹਾ। ਛੇਤੀ ਛੇਤੀ ਵਿਹਲਾ ਹੋ ਕੇ ਉਹ ਫੇਰ ਅਗਲੇ ਕਾਗਜ਼ ਪੜ੍ਹਨ ਲੱਗਾ।

-3-

ਅਗਲੇ ਕੁਝ ਦਿਨ ਮੈਂ ਉਡੀਕਦਾ ਰਿਹਾ ਕਿ ਕੋਈ ਸਿੰਘ ਮੈਨੂੰ ਮਿਲੇ ਤੇ ਮੈਂ ਇਸ 'ਜ਼ਿੰਮੇਵਾਰੀ' ਬਾਰੇ ਪੁੱਛਾਂ। ਪਰ ਕੋਈ ਆਇਆ ਹੀ ਨਾ। ਇਸੇ ਦੌਰਾਨ ਥਾਣੇ ਤੋਂ ਸੁਨੇਹਾ ਮਿਲਿਆ ਤਾਂ ਇੱਕ ਦਿਨ ਮੈਂ ਹਦਾਇਤ ਅਨੁਸਾਰ ਇਕੱਲਾ ਹੀ ਥਾਣੇ ਚਲਾ ਗਿਆ। ਥਾਣੇਦਾਰ ਗੁਰਲਾਲ ਸਿੰਘ ਨੇ ਗੱਡੀ ਵਿੱਚ ਬਿਠਾਇਆ ਤੇ ਸਿੱਧਾ ਡੀ.ਐੱਸ.ਪੀ. 'ਗਿੱਲ' ਕੋਲ ਲੈ ਗਿਆ। ਉਹਨਾਂ ਦਾ ਰਵੱਈਆ ਬੜਾ ਮਿਲਾਪੜਾ ਸੀ। ਚਾਹ-ਪਾਣੀ ਪੀ ਕੇ ਉਹ ਮੈਨੂੰ ਐੱਸ.ਐੱਸ.ਪੀ. ਦਫ਼ਤਰ ਲੈ ਗਏ। ਐੱਸ.ਐੱਸ.ਪੀ. ਸਿੱਧੂ ਨੇ ਬੜੇ ਪਿਆਰ ਨਾਲ ਗੱਲ ਕੀਤੀ । ਉਹਨਾਂ ਦੱਸਿਆ ਕਿ "ਕੁਝ ਖ਼ਾਸ ਸਰੋਤਾਂ ਤੋਂ ਪਤਾ ਲੱਗਾ ਕਿ ਖਾੜਕੂਆਂ ਦਾ ਇੱਕ ਖ਼ਾਸ ਗਰੁੱਪ ਤੈਨੂੰ ਮਾਰਨ ਨੂੰ ਫਿਰਦਾ ਹੈ। ਇਸੇ ਗਰੁੱਪ ਨੇ ਤੇਰੇ ਪਰਿਵਾਰ ਉੱਤੇ ਹਮਲਾ ਕੀਤਾ ਸੀ। ਤੇਰੀ ਹਿਫ਼ਾਜ਼ਤ ਲਈ ਪੁਲੀਸ ਚਿੰਤਤ ਹੈ। ਤੂੰ ਸਾਡੇ ਨਾਲ ਸਹਿਯੋਗ ਕਰ।"

ਮੈਨੂੰ ਯਕੀਨ ਨਹੀਂ ਸੀ ਹੋ ਰਿਹਾ ਕਿ ਕੋਈ ਖਾੜਕੂ ਮੈਨੂੰ ਮਾਰਨ ਦੀ ਕੋਸ਼ਿਸ਼ ਵਿੱਚ ਹੈ, ਪਰ ਮੇਰੇ ਮਾਪੇ ਮਾਰੇ ਗਏ ਸਨ, ਇਸ ਕਰਕੇ ਸ਼ੱਕ ਦੀ ਕੋਈ ਗੁੰਜਾਇਸ਼ ਵੀ ਨਹੀਂ ਸੀ। ਪੁਲੀਸ ਅਫ਼ਸਰ ਕਹਿ ਰਹੇ ਸੀ ਕਿ ਖਾੜਕੂਆਂ ਨੇ ਭੋਗ ਤੋਂ ਪਹਿਲਾਂ-ਪਹਿਲਾਂ ਹਮਲਾ ਕਰਨ ਦੀ ਸਹੁੰ ਖਾਧੀ ਹੋਈ ਹੈ। ਮੈਂ ਪੁੱਛਿਆ ਕਿ ਮੈਨੂੰ ਕੀ ਕਰਨਾ ਚਾਹੀਦਾ? ਤਾਂ ਉਹਨਾਂ ਕਿਹਾ ਕਿ ਤੂੰ ਸਾਡੇ ਕੋਲੋਂ ਹਥਿਆਰ ਲੈ ਲਾ, ਜਦ ਖ਼ਤਰਾ ਦਿੱਸੇ ਤਾਂ ਅੱਗੋਂ ਮੁਕਾਬਲਾ ਕਰੀਂ। ਮੈਂ ਉਹਨਾਂ ਦੀ ਤਜਵੀਜ਼ ਮੰਨ ਲਈ।

ਪਰ ਮੈਨੂੰ ਅਜੇ ਵੀ ਪੁਲੀਸ ਦੀ ਗੱਲ ਉੱਤੇ ਯਕੀਨ ਨਹੀਂ ਸੀ ਹੋ ਰਿਹਾ। ਡੀ.ਐੱਸ.ਪੀ. 'ਗਿੱਲ' ਤੋਂ ਪਿਸਤੌਲ ਲੈ ਕੇ, ਉਸ ਨੂੰ ਵਰਤਣਾ ਸਿੱਖ ਕੇ ਮੈਂ ਘਰ ਆ ਗਿਆ। ਅਜੇ ਭੋਗ ਵਿੱਚ ਚਾਰ ਦਿਨ ਸਨ। ਮੈਂ ਆਪਣੇ ਚਾਚੇ ਦੇ ਪੁੱਤ, ਜੀਤੇ  ਨਾਲ ਸਕੂਟਰ 'ਤੇ ਕਿਸੇ ਕੰਮ ਸ਼ਹਿਰੋਂ ਮੁੜਿਆ ਆ ਰਿਹਾ ਸੀ ਕਿ ਇੱਕ ਵੈਨ ਇਕਦਮ ਸਾਡੇ ਸਾਮ੍ਹਣੇ ਆ ਰੁਕੀ। ਉਸ ਵਿੱਚ ਸ਼ੱਕੀ ਬੰਦੇ ਸਨ। ਉਹਨਾਂ ਦੇ ਮੂੰਹ ਕੱਪੜਿਆਂ ਨਾਲ ਢਕੇ ਹੋਏ ਸਨ। ਪੱਗਾਂ ਤੇ ਢਕੇ ਹੋਏ ਚਿਹਰੇ ਵਾਲੇ ਉਹ ਲੋਕ ਬੜੇ ਖ਼ਤਰਨਾਕ ਜਾਪਦੇ ਸਨ। ਡਰਾਈਵਰ ਦੇ ਬਰਾਬਰ ਬੈਠੇ ਬੰਦੇ ਨੇ  ਏ.ਕੇ. ਸੰਤਾਲੀ ਦਾ ਬਰਸਟ ਮਾਰਿਆ, ਜਿਹੜਾ ਬੇਕਾਰ ਗਿਆ ਪਰ ਵੈਨ ਵਿੱਚੋਂ ਚੱਲੀ ਪਿਸਤੌਲ ਦੀ ਗੋਲੀ ਨਾਲ ਮੇਰੇ ਚਾਚੇ ਦਾ ਮੁੰਡਾ ਜ਼ਖ਼ਮੀ ਹੋ ਕੇ ਡਿੱਗ ਪਿਆ, ਵੈਨ ਵਿੱਚ ਬੈਠੇ ਹੋਰ ਬੰਦੇ ਵੀ ਗੋਲੀਆਂ ਵੀ ਚਲਾ ਰਹੇ ਸਨ। ਮੈਂ ਫੁਰਤੀ ਨਾਲ ਪਿਸਤੌਲ ਕੱਢਿਆ ਤੇ ਫਾਇਰ ਕੀਤਾ। ਦੋ ਕੁ ਫਾਇਰਾਂ ਮਗਰੋਂ ਉਹ ਵੈਨ ਭਜਾ ਕੇ ਲੈ ਗਏ। ਰਫ਼ਤਾਰ ਫੜ ਰਹੀ ਵੈਨ 'ਤੇ ਫੇਰ ਫਾਇਰ ਮਾਰੇ।

ਓਦੋਂ ਨੂੰ ਲੋਕ ਇੱਕਠੇ ਹੋ ਗਏ ਸਨ। ਲੋਕਾਂ ਨੇ ਸ਼ਰੇਆਮ ਖਾੜਕੂਆਂ ਨਾਲ ਮੈਨੂੰ ਲੜਦਿਆਂ ਵੇਖਿਆ ਤਾਂ ਬੜੇ ਹੈਰਾਨ ਹੋਏ। ਇੱਕ ਕਾਰ ਵਿੱਚ ਚਾਚੇ ਦੇ ਮੁੰਡੇ ਜੀਤੇ ਨੂੰ ਪਾ ਕੇ ਹਸਪਤਾਲ ਲੈ ਕੇ ਗਿਆ। ਓਥੇ ਪੁਲੀਸ ਪੁੱਜ ਗਈ। ਮੇਰੀ ਬਹਾਦਰੀ ਦੀਆਂ ਸਿਫ਼ਤਾਂ ਹੋਣ ਲੱਗੀਆਂ। ਘੰਟੇ ਕੁ ਬਾਅਦ ਡਾਕਟਰਾਂ ਕਹਿ ਦਿੱਤਾ ਕਿ ਜੀਤਾ ਖਤਰੇ ਤੋਂ ਬਾਹਰ ਹੈ। ਇਸ ਘਟਨਾ ਨੇ ਮੇਰੇ ਸਾਰੇ ਸਮੀਕਰਨ ਬਦਲ ਦਿੱਤੇ।

ਭੋਗ ਵਾਲੇ ਦਿਨ ਪੁਲੀਸ ਅਫ਼ਸਰ ਵੀ ਆਏ। ਉਹਨਾਂ ਮੇਰੇ ਮਾਪਿਆਂ ਦੀ ਮੌਤ 'ਤੇ ਦੁੱਖ ਪ੍ਰਗਟ ਕੀਤਾ ਤੇ ਨਾਲੇ ਮੇਰੀ ਬਹਾਦਰੀ ਦੀਆਂ ਸਿਫ਼ਤਾਂ ਕੀਤੀਆ। ਇਸ ਮੌਕੇ ਕਮਿਊਨਿਸਟ ਲਹਿਰ ਨਾਲ ਜੁੜੇ ਸਾਡੇ ਇਲਾਕੇ ਦੇ ਆਗੂਆਂ ਨੇ ਸ਼ਰੇਆਮ ਖਾੜਕੂਆਂ ਦੀ ਨਿਖੇਧੀ ਕੀਤੀ। ਹੋਰ ਧਾਰਮਿਕ, ਸਮਾਜਿਕ ਤੇ ਸਿਆਸੀ ਹਸਤੀਆਂ ਨੇ ਗੱਲ ਦੱਬਵੀਂ ਜਿਹੀ ਕੀਤੀ ਪਰ ਕਮਿਊਨਿਸਟਾਂ ਨੇ 'ਦਹਿਸ਼ਗਰਦਾਂ ਨੂੰ ਰਗੜ ਦਿਆਂਗੇ' ਵਰਗੇ ਨਾਹਰੇ ਵੀ ਮਾਰੇ। ਸਾਡੇ ਪਰਿਵਾਰ ਨਾਲ ਲੋਕਾਂ ਦਾ ਪਿਆਰ ਸੀ। ਭੋਗ 'ਤੇ ਆਏ ਰਿਸ਼ਤੇਦਾਰ ਤੇ ਹੋਰ ਲੋਕਾ ਨੂੰ ਦੁੱਖ ਵੀ ਬੜਾ ਸੀ। ਇਸ ਕਰਕੇ ਸਭ ਨੂੰ ਕਮਿਊਨਿਸਟ ਬੜੇ ਵਧੀਆ ਲੱਗੇ।

ਭੋਗ ਮਗਰੋਂ ਮੈਂ ਖੇਤੀ ਸੰਭਾਲ ਲਈ। ਪੜ੍ਹਨ ਵਾਲਾ ਕੰਮ ਤਾਂ ਹੁਣ ਵਿੱਚੇ ਰਹਿ ਗਿਆ ਲੱਗਦਾ ਸੀ। ਹੁਣ ਰਿਸ਼ਤੇਦਾਰ ਜ਼ੋਰ ਪਾ ਰਹੇ ਸੀ ਕਿ ਵਿਆਹ ਕਰਵਾ ਲਵਾਂ। ਮਾਪਿਆਂ ਦੇ ਭੋਗ ਤੋਂ ਪੰਜ ਕੁ ਮਹੀਨੇ ਬਾਅਦ ਚਾਚੇ ਦੇ ਪੁੱਤ ਜੀਤ ਨੇ ਉੱਚੇ ਪਿੰਡ ਤੋਂ ਰਿਸ਼ਤਾ ਕਰਵਾ ਦਿੱਤਾ। ਉੱਚੇ ਪਿੰਡ ਵਿੱਚ ਅਨੰਦ ਕਾਰਜਾਂ ਮੌਕੇ ਮੈਨੂੰ ਪਾਪਾ ਤੇ ਬੀਬੀ ਦੀ ਬੜੀ ਯਾਦ ਆਈ । ਮੇਰੀ ਘਰਵਾਲੀ 'ਮਨਜੀਤ ਕੌਰ' ਪੜ੍ਹੀ-ਲਿਖੀ ਤੇ ਸਚਿਆਰੀ ਸੀ। ਉਸ ਨੇ ਆਉਂਦੀ ਨੇ ਹੀ ਘਰ ਸੰਭਾਲ ਲਿਆ। ਮੇਰਾ ਸਹੁਰਾ ਅਕਾਲੀਆਂ ਵਿੱਚ ਸਰਗਰਮ ਸੀ। ਦੋਵੇਂ ਸਾਲੇ ਵਿਆਹੇ ਵਰ੍ਹੇ ਸਨ। ਵੱਡਾ ਸਾਲਾ ਬਲਜਿੰਦਰ ਸਿੰਘ ਬਿਜਲੀ ਬੋਰਡ ਵਿੱਚ ਮੁਲਾਜਿਮ ਸੀ ਤੇ ਛੋਟਾ ਕਰਮਜੀਤ ਸਿੰਘ ਲੁਧਿਆਣੇ ਖੇਤੀਬਾੜੀ ਯੂਨੀਵਰਸਿਟੀ ਵਿੱਚ ਨੌਕਰੀ ਕਰਦਾ ਸੀ। ਮੇਰੇ ਚਾਚੇ ਦੇ ਪੁੱਤ ਜੀਤ ਤੇ ਕਰਮਜੀਤ ਸਿੰਘ ਦਾ ਆਪਸੀ ਪਿਆਰ ਸੀ।

ਵਿਆਹ ਤੋਂ ਕੁਝ ਦਿਨਾਂ ਮਗਰੋਂ ਮਨਜੀਤ ਦੇ ਮਾਂ ਜੀ ਤੇ ਨੰਗਲ ਵਾਲੇ ਭੂਆ ਜੀ ਆਏ। ਮਨਜੀਤ ਨੂੰ ਅੱਠਵੀ ਤਕ ਭੂਆ ਕੋਲ ਨੰਗਲ ਰਹਿ ਕੇ ਪੜ੍ਹਾਈ ਕਰਨੀ ਪਈ ਸੀ, ਇਸ ਕਰਕੇ ਭੂਆ ਨਾਲ ਬੜਾ ਪਿਆਰ ਸੀ।

ਇੱਕ ਰਾਤ ਮਨਜੀਤ ਕਹਿਣ ਲੱਗੀ ਕਿ ਮੈਨੂੰ ਘਰ ਦੇ ਪਿਛੇ ਕੁਝ ਹਿਲਜੁਲ ਜਿਹੀ ਜਾਪਦੀ ਹੈ। ਮੈਂ ਛੱਤ ਉੱਤੇ ਚੜ੍ਹਿਆ ਤਾਂ ਚਾਰ-ਪੰਜ ਹਥਿਆਰਬੰਦ ਸ਼ੱਕੀ ਬੰਦੇ ਦਿਸੇ। ਮੈਂ ਹੇਠਾਂ ਆ ਕੇ ਪਿਸਤੌਲ ਲੈ ਕੇ ਉਡੀਕਦਾ ਰਿਹਾ, ਪਰ ਕੁਝ ਨਾ ਵਾਪਰਿਆ।

ਅਗਲੇ ਦਿਨ ਜਦ ਮੈਂ ਖੇਤਾਂ ਵਿੱਚ ਸਾਂ ਤਾਂ ਇੱਕ ਮਰੂਤੀ ਕਾਰ ਨੇ ਪੰਜ-ਛੇ ਗੇੜੇ ਸਾਡੇ ਖੇਤ ਨੂੰ ਜਾਂਦੀ ਪਹੀ ਉੱਤੇ ਲਾਏ।

ਸ਼ਾਮ ਤਿੰਨ ਕੁ ਵਜੇ ਤਿਆਰ ਹੋ ਕੇ ਮੈਂ ਸਿੱਧਾ ਡੀ.ਐੱਸ.ਪੀ. 'ਗਿੱਲ' ਕੋਲ ਹੀ ਚਲਾ ਗਿਆ। ਉਹਨਾਂ ਹੋਰ ਅਸਲਾ ਦਿਵਾ ਦਿੱਤਾ। ਮੈਂ ਇਹ ਸੋਚਦਾ ਵਾਪਸ ਮੁੜਿਆ ਕਿ ਹੁਣ ਕਾਰ ਲੈਣੀ



ਚਾਹੀਦੀ ਹੈ।

ਬਜ਼ਾਰ ਵਿੱਚ ਅਚਾਨਕ ਮੇਰੀ ਨਿਗਾਹ ਇੱਕ ਕਾਰ ਵਿੱਚ ਬੈਠੇ ਕੁਲਜੀਤ ਸਿੰਘ 'ਤੇ ਪਈ। ਕੀ ਇਹ ਮੇਰੀ ਤਾਕ ਵਿੱਚ ਹੈ? ਸੋਚਾਂ-ਤੱਕਾਂ ਕਰਦਿਆਂ ਮੈਂ ਉਸ ਕਾਰ 'ਤੇ ਨਿਗਾਹ ਰੱਖੀ। ਮੈਂ ਵਾਰ-ਵਾਰ ਡੱਬ ਵਿਚਲੇ ਪਿਸਤੌਲ 'ਤੇ ਹੱਥ ਫੇਰਦਾ ਰਿਹਾ। ਸਕੂਟਰ ਅੱਗੇ ਪਏ ਬੈਗ ਵਿੱਚ ਹੋਰ ਅਸਲਾ ਵੀ ਸੀ। ਪਰ ਅਚਾਨਕ ਉਹ ਕਾਰ ਯੂ-ਟਰਨ ਲੈ ਕੇ ਪਿੱਛੇ ਨੂੰ ਮੁੜ ਗਈ।

ਇਸ ਮਗਰੋਂ ਮੈਨੂੰ ਯਕੀਨ ਹੋ ਗਿਆ ਕਿ ਕੁਲਜੀਤ ਸਿੰਘ ਤੇ ਹੋਰ ਖਾੜਕੂ ਮੇਰੇ ਪਰਿਵਾਰ ਦੇ ਵੈਰੀ ਬਣੇ ਹੋਏ ਹਨ। ਮੇਰਾ ਦਿਲ ਕਲਪ ਉੱਠਿਆ ਕਿ ਜਿਨ੍ਹਾਂ ਨੂੰ ਠਾਹਰ ਦਿੱਤੀ, ਰੋਟੀ ਦਿੱਤੀ ਓਹੀ ਬੁੱਕਲ ਦੇ ਸੱਪ ਬਣ ਗਏ!

ਸਾਰੀ ਰਾਤ ਮੈਂ ਮਨਜੀਤ ਨਾਲ ਬਹਿਸਦਾ ਰਿਹਾ। ਉਸ ਦਾ ਕਹਿਣਾ ਸੀ ਕਿ ਜ਼ਮੀਨ-ਜਾਇਦਾਦ ਵੇਚ ਕੇ ਕਿਸੇ ਸੁਰੱਖਿਅਤ ਥਾਂ ਚਲੇ ਜਾਣਾ ਚਾਹੀਦਾ ਹੈ ਤੇ ਕਿਸੇ ਪੁਆੜੇ ਵਿੱਚ ਨਹੀਂ ਪੈਣਾ ਚਾਹੀਦਾ। ਪਰ ਮੇਰੀ ਜ਼ਮੀਰ ਕਹਿੰਦੀ ਸੀ ਕਿ ਪਿੱਠ ਵਿਖਾ ਕੇ ਨਹੀਂ ਭੱਜਣਾ ਤੇ ਇਹਨਾਂ ਨਾਲ ਨਜਿੱਠਣਾ ਹੈ।

ਅੰਤ ਮਨਜੀਤ ਨੂੰ ਹਾਰ ਮੰਨਣੀ ਪਈ ।

ਅਗਲੇ ਦਿਨ ਜਾ ਕੇ ਪੁਲੀਸ ਅਫ਼ਸਰਾਂ ਨੂੰ ਮਿਲ ਲਿਆ। ਹੁਣ ਮੈਂ 'ਦਹਿਸ਼ਤਗਰਦੀ' ਵਿਰੁੱਧ ਜੰਗ ਦਾ 'ਸਿਪਾਹੀ' ਸਾਂ।

ਪੁਲੀਸ ਅਫ਼ਸਰ ਬਹੁਤ ਖੁਸ਼ ਹੋਏ। ਛੇਤੀ ਹੀ ਸਾਰੇ ਪ੍ਰਬੰਧ ਹੋ ਗਏ।

ਖੇਤੀ ਦਾ ਕੰਮ ਚਾਚੇ ਹੋਰਾਂ ਹਵਾਲੇ ਕਰ ਦਿੱਤਾ। ਮੈਂ ਮਨਜੀਤ ਸਮੇਤ ਸ਼ਹਿਰ ਰਹਿਣ ਲੱਗ ਪਿਆ। ਇਲਾਕੇ ਦੇ ਬਹੁਤੇ ਸਰਗਰਮ ਖਾੜਕੂਆਂ ਤੇ ਉਹਨਾਂ ਦੇ ਸਮਰਥਕਾਂ ਨੂੰ ਮੈਂ ਜਾਣਦਾ ਸਾਂ। ਮੈਂ ਸਭ ਨੂੰ ਖਤਮ ਕਰਵਾਉਣ ਦਾ ਅਹਿਦ ਕਰੀ ਬੈਠਾ ਸਾਂ। ਮੈਨੂੰ ਕੁਲਜੀਤ ਸਿੰਘ ਉੱਤੇ ਸਭ ਤੋਂ ਵੱਧ ਚਿੜ੍ਹ ਸੀ। ਅਫ਼ਸਰਾਂ ਨੇ ਮੇਰੇ ਨਾਲ ਚਾਰ ਮੇਰੇ ਵਰਗੇ ਨੌਜਵਾਨ ਜੋੜ ਦਿੱਤੇ। ਉਹਨਾਂ ਵਿੱਚੋਂ ਸਿਕੰਦਰ ਅਤੇ ਅਮਰੀਕ ਦੇ ਪਰਿਵਾਰਾਂ ਉੱਤੇ ਖਾੜਕੂਆਂ ਨੇ ਹਮਲੇ ਕੀਤੇ ਸਨ, ਬਲਕਰਨ ਤੇ ਜਸਵਿੰਦਰ ਪਹਿਲਾਂ ਕੁਝ ਸਮਾਂ ਖਾੜਕੂਆਂ ਨਾਲ ਰਹੇ ਸੀ ਪਰ ਮਗਰੋਂ ਉਹਨਾਂ ਦੀਆਂ ਗਲਤ ਕਾਰਵਾਈਆਂ ਕਰਕੇ ਉਹਨਾਂ ਤੋਂ ਹਥਿਆਰ ਲੈ ਕੇ ਜਥੇਬੰਦੀ ਨੇ ਕੱਢ ਦਿੱਤਾ। ਉਹਨਾਂ ਨੂੰ ਕਿਸੇ ਵੀ ਜਥੇਬੰਦੀ ਨੇ ਨਾ ਝੱਲਿਆ ਤਾਂ ਉਹ ਕਿਸੇ ਰਾਹੀਂ ਪੇਸ਼ ਹੋ ਕੇ ਕੈਟ ਬਣ ਗਏ ਸੀ।

.......

ਭੋਲਾ ਆ ਗਿਆ ਤਾਂ ਬੱਲੀ ਨੂੰ ਕਾਗਜ਼ ਫਿਰ ਲੁਕੋਣੇ ਪੈ ਗਏ। ਭੋਲੇ ਨੇ ਆ ਕੇ ਜੱਗੀ ਦੀਆਂ ਗੱਲਾਂ ਛੇੜ ਲਈਆਂ। ਬੱਲੀ ਚਾਹੁੰਦਾ ਸੀ ਕਿ ਉਹ ਛੇਤੀ ਚਲਾ ਜਾਵੇ ਪਰ ਭੋਲੇ ਨੇ ਲੰਮੀ ਕਥਾ ਛੇੜ ਲਈ। ਆਖਰ ਬੱਲੀ ਨੇ ਭੋਲੇ ਨੂੰ ਆਹਰੇ ਲਾਉਣ ਲਈ ਕਿਹਾ, "ਯਾਰ ਸਰੀਰ ਠੀਕ ਨਹੀਂ, ਚਾਹ ਈ ਬਣਾ ਲਾ ਘੁੱਟ..।"

ਭੋਲਾ ਚਾਹ ਬਣਾਉਣ ਚਲਾ ਗਿਆ ਤਾਂ ਬੱਲੀ ਦੀਆਂ ਅੱਖਾਂ ਮੂਹਰੇ ਇੱਕ ਫਿਲਮ ਜਿਹੀ

ਚੱਲਣ ਲੱਗ ਪਈ।

.....................................

## -4-

ਦਿਨ ਅਜੇ ਚੜ੍ਹਿਆ ਹੀ ਸੀ ਸੁਪਰਡੈਂਟ, ਡਿਪਟੀ ਤੇ ਚੱਕਰ ਹੌਲਦਾਰ ਹਫੜਾ-ਦਫੜੀ ਵਿਚ ਵੀਹ ਚੱਕੀਆਂ ਵੱਲ ਭੱਜੇ ਜਾ ਰਹੇ ਸੀ। ਸਕਿੰਟਾਂ ਵਿਚ ਹੀ ਸਮੁੱਚਾ ਜੇਲ੍ਹ-ਅਮਲਾ ਹਰਕਤ ਵਿਚ ਆ ਗਿਆ। ਅਜੇ ਸਵੇਰ ਦੀ ਬੰਦੀ ਖੁੱਲ੍ਹ ਹੀ ਰਹੀ ਸੀ ਕਿ ਜੇਲ੍ਹ ਵਿਚ ਭਾਜੜ ਪੈ ਗਈ। ਜੇਲ੍ਹ ਦੇ ਲੰਬੜਦਾਰ, ਚੱਕਰ ਹੌਲਦਾਰ ਤੇ ਹੋਰ ਮੁਲਾਜ਼ਮ ਬੜੀ ਸਖ਼ਤੀ ਨਾਲ ਬੰਦੀਆਂ ਨੂੰ ਚੱਕੀਆਂ ਤੇ ਬੈਰਕਾਂ ਵਿਚ ਬੰਦ ਕਰਨ ਲੱਗ ਪਏ। ਪਤਾ ਨਹੀਂ ਸੀ ਲੱਗਦਾ ਕਿ ਕੀ ਨਵੀਂ ਆਫ਼ਤ ਆ ਗਈ ਹੈ। ਮਹੌਲ ਵਿਚ ਤਲਖ਼ੀ ਤੇ ਤਣਾਅ ਸੀ। ਪਤਾ ਨਹੀਂ ਸੀ ਲੱਗ ਰਿਹਾ ਕਿ ਹੋਇਆ ਕੀ ਹੈ? ਸਾਰੇ ਜੇਲ੍ਹ-ਬੰਦੀ ਆਪੋ-ਆਪਣੀ ਚੱਕੀ ਤੇ ਬੈਰਕ ਵਿਚ ਹੀ ਕਿਆਸ-ਅਰਾਈਆਂ ਕਰ ਰਹੇ ਸਨ।

ਨੌ ਕੁ ਵੱਜਦੇ ਤਕ ਗੱਲ ਸਾਮ੍ਹਣੇ ਆ ਹੀ ਗਈ। ਪਰ ਸੁਣਨ ਮਗਰੋਂ ਕਿਸੇ ਨੂੰ ਵੀ ਯਕੀਨ ਨਹੀਂ ਸੀ ਆ ਰਿਹਾ। ਪਿੰਕੇ ਵਰਗੇ ਬੰਦਾ ਖ਼ੁਦਕੁਸ਼ੀ ਕਰ ਲਵੇ? ਗੱਲ ਦਿਲ ਨੂੰ ਨਹੀਂ ਲੱਗ ਰਹੀ ਸੀ। ਉਹਦਾ ਚੰਗਾ ਕੱਦ-ਕਾਠ ਸੀ, ਬੜਾ ਜਿਗਰਾ ਸੀ, ਬੜਾ ਧੜੱਲਾ ਸੀ। ਬਹੁਤੇ ਜੇਲ੍ਹ-ਬੰਦੀ ਤਾਂ ਉਹਤੋਂ ਡਰਦੇ ਵੀਹ ਚੱਕੀਆਂ ਵੱਲ ਦੀ ਲੰਘਦੇ ਵੀ ਨਹੀਂ ਸਨ। ਜਿਹੜੇ ਜੇਲ੍ਹ-ਬੰਦੀ ਕੋਈ ਗਲਤੀ ਜਾਂ ਗੁਸਤਾਖ਼ੀ ਕਰ ਲੈਂਦੇ ਸੀ, ਉਹਨਾਂ ਨੂੰ ਸਜ਼ਾ ਦੇਣ ਲਈ ਵੀਹ ਚੱਕੀਆਂ ਵਿਚ ਬੰਦ ਕੀਤਾ ਜਾਂਦਾ ਸੀ। ਓਥੇ ਹੀ ਇੱਕ ਚੱਕੀ ਵਿਚ ਪਿੰਕੇ ਨੇ ਪਿਛਲੇ ਤਿੰਨ ਸਾਲ ਤੋਂ ਪੱਕਾ ਅੱਡਾ ਲਾਇਆ ਹੋਇਆ ਸੀ। ਨਾ ਤਾਂ ਉਹਦਾ 'ਹਰਪ੍ਰੀਤ ਸਿੰਘ' ਸੀ ਪਰ ਉਹਨੂੰ 'ਪਿੰਕਾ' ਕਰਕੇ ਹੀ ਦੁਨੀਆ ਜਾਣਦੀ ਸੀ। ਪਿੰਕਾ ਵੀ ਕੋਈ ਹੀ ਕਹਿੰਦਾ ਸੀ, ਆਮ ਕਰਕੇ ਉਹਨੂੰ 'ਪਿੰਕਾ ਕੈਟ' ਹੀ ਕਹਿੰਦੇ ਸੀ। ਵੀਹ ਚੱਕੀਆਂ ਵਿਚ ਉਸ ਦੀ ਚੱਕੀ ਵਿਚ ਹੋਟਲ ਦੇ ਕਮਰੇ ਵਾਂਗ ਸਭ ਸਹੂਲਤਾਂ ਨਾਲ ਲੈਸ ਸੀ। ਕਹਿੰਦੇ ਨੇ ਕਿ ਉਹ ਆਪਣੇ ਬਚਾਅ ਲਈ ਡੱਬ ਵਿਚ ਸਦਾ ਰਿਵਾਲਵਰ ਵੀ ਰੱਖਦਾ । ਜੇਲ੍ਹ ਅਧਿਕਾਰੀ ਉਹਦੇ ਨਾਲ ਕਦੇ ਫਾਲਤੂ ਗੱਲ ਨਹੀਂ ਸੀ ਕਰਦੇ। ਬਾਹਰੋਂ ਉਹਨੂੰ ਮਿਲਣ ਕੋਈ ਨਾ ਕੋਈ ਤੁਰਿਆ ਹੀ ਰਹਿੰਦਾ। ਆਮ ਕਰਕੇ ਪਹੁੰਚ ਵਾਲੇ ਕੈਦੀਆਂ ਦੀ ਮੁਲਾਕਾਤੀ  ਜੇਲ੍ਹ ਦੀ ਡਿਓੜ੍ਹੀ ਵਿਚ ਮੁਲਾਕਾਤਾਂ ਕਰਦੇ ਹਨ ਪਰ ਪਿੰਕੇ ਕੈਟ ਦੇ ਮੁਲਾਕਾਤੀਆਂ ਨੂੰ ਸਿੱਧਾ ਹੀ ਵੀਹ ਚੱਕੀਆਂ ਵਿਚ ਉਹਦੀ ਚੱਕੀ ਵਿੱਚ ਪਹੁੰਚਾ ਦਿੱਤਾ ਜਾਂਦਾ। ਖਾਣ-ਪੀਣ ਦੇ ਸਮਾਨ ਦੇ ਨਾਲ ਸ਼ਰਾਬ-ਕਬਾਬ ਵੀ ਸਿੱਧਾ ਪੁੱਜ ਜਾਂਦਾ। ਉਹਦੇ ਕੋਲ ਦੋ ਮੋਬਾਈਲ ਸਨ। ਸੀ.ਡੀ. ਪਲੇਅਰ ਲਾ ਕੇ ਉਹ ਫ਼ਿਲਮਾਂ ਵੇਖਦਾ ਰਹਿੰਦਾ। ਕਈ ਵਾਰ ਉਹ ਤਿਆਰ-ਬਿਆਰ ਹੋ ਕੇ ਜੇਲ੍ਹ ਤੋਂ ਚਲਾ ਜਾਂਦਾ ਤੇ ਕਈ ਕਈ ਦਿਨ ਨਾ ਮੁੜਦਾ। ਦੱਸਦੇ ਨੇ ਕਿ ਉਸ ਉਤੇ 6-7 ਹੋਰ ਮੁਕਦਮੇ ਚੱਲਦੇ ਹਨ। ਜੇਲ੍ਹ ਵਾਲੇ ਉਹਨਾਂ ਕੇਸਾਂ ਦੀਆਂ ਪੇਸ਼ੀਆਂ ਦੇ ਬਹਾਨੇ ਉਸ ਨੂੰ ਕਈ ਕਈ ਦਿਨ ਬਾਹਰ ਰੱਖਦੇ। ਉਹ ਬਾਹਰ ਜਾਂਦਾ, ਐਸ਼ ਕਰਦਾ, ਪੇਸ਼ੀਆਂ ਭੁਗਤਦਾ ਤੇ ਜੇਲ੍ਹ ਆ ਜਾਂਦਾ। ਉਹਨੂੰ ਮੌਜਾਂ ਸਨ। ਐਹੋ ਜਿਹੀ ਜੇਲ੍ਹ ਕੱਟਣ ਵਾਲੇ ਬਾਰੇ ਕੋਈ ਕਿਵੇਂ ਮੰਨ ਲੈਂਦਾ ਕਿ ਉਹਨੇ ਖ਼ੁਦਕੁਸ਼ੀ ਕਰ ਲਈ। ਪਰ ਸਾਰੀ ਜੇਲ੍ਹ ਵਿੱਚ ਚਰਚਾ ਸੀ ਕਿ ਪਿੰਕੇ ਕੈਟ ਨੇ ਆਪਣੀ ਚੱਕੀ ਵਿੱਚ



ਫਾਹਾ ਲੈ ਲਿਆ। ਜੇਲ੍ਹ ਵਿੱਚ ਮਾਨਸਿਕ ਸੰਤਾਪ ਨਾ ਝੱਲਣ ਕਰਕੇ ਲੋਕ ਬੜਾ ਕੁਝ ਕਰ ਲੈਂਦੇ ਹਨ, ਖ਼ੁਦਕੁਸ਼ੀ ਤਕ ਵੀ ਗੱਲ ਚਲੀ ਜਾਂਦੀ ਹੈ, ਪਰ ਪਿੰਕੇ ਕੈਟ ਬਾਰੇ ਇਹ ਗੱਲ ਮੰਨਣ ਵਿਚ ਨਹੀਂ ਸੀ ਆਉਂਦੀ।

ਨੌਂ ਕੁ ਵਜੇ ਤੋਂ ਬਾਅਦ ਜੇਲ੍ਹ ਪ੍ਰਸ਼ਾਸ਼ਨ ਤੇ ਹੋਰ ਅਧਿਕਾਰੀਆਂ ਨੇ ਕਾਗਜ਼ੀ ਕਾਰਵਾਈ ਕਰ ਕੇ ਲਾਸ਼ ਜੇਲ੍ਹ ਤੋਂ ਬਾਹਰ ਲਿਆਂਦੀ। ਜੇਲ੍ਹ ਵਿੱਚ ਫਿਰ ਚਰਚਾ ਹੋਣ ਲੱਗੀ ਕਿ ਲਾਸ਼ ਘਰਦਿਆਂ ਨੂੰ ਦੇਣਗੇ ਕਿ ਇੱਥੇ ਹੀ ਸਸਕਾਰ ਕਰਨਗੇ। ਪਰ ਬਹੁਤੇ ਜੇਲ੍ਹ-ਬੰਦੀਆਂ ਨੂੰ ਤਾਂ ਹੁਣ ਇਹ ਸੀ ਕਿ ਸਵੇਰ ਦੇ ਸੁੱਕਣੇ ਪਾਏ ਪਏ ਆ, ਹੁਣ ਰੋਟੀ ਮਿਲੇ। ਦਸ-ਗਿਆਰਾਂ ਵਜਦੇ ਤਕ ਸਾਰੀਆਂ ਬੈਰਕਾਂ ਵਿਚ ਲੰਗਰ ਵੰਡਿਆ ਗਿਆ। ਉਂਝ ਅਹਿਤਿਆਤ ਵਜੋਂ ਸਾਰੀਆਂ ਬੈਰਕਾਂ ਬੰਦ ਰੱਖੀਆਂ ਗਈਆਂ ਤੇ ਹਰ ਬੈਰਕ ਦੇ ਅੱਗੇ ਲੰਬੜਦਾਰ ਦੇ ਨਾਲ-ਨਾਲ ਦੋ-ਦੋ ਪੱਕੇ ਮੁਲਾਜਮ ਵੀ ਬਿਠਾ ਦਿੱਤੇ ਗਏ। ਜੇਲ੍ਹ-ਬੰਦੀ ਆਪੋ-ਆਪਣੀ ਬੈਰਕ ਵਿਚ ਆਪੋ-ਆਪਣੇ ਹਿਸਾਬ ਨਾਲ ਵੇਲਾ ਲੰਘਾਉਣ ਵਿੱਚ ਮਸ਼ਰੂਫ ਹੋ ਗਏ।

ਵੀਹ ਚੱਕੀਆਂ ਤੋਂ ਥੋੜਾ ਅੱਗੇ ਜੇਲ੍ਹ ਦੀ ਕੰਟੀਨ ਕੋਲ, ਗੁਰਦੁਆਰਾ ਸਾਹਿਬ ਦੇ ਨਾਲ ਲੱਗਦੀ ਹਸਪਤਾਲ ਦੀ ਇਮਾਰਤ ਵਿਚ ਅੱਜ ਆਮ ਦਿਨਾਂ ਵਾਂਗ ਮਰੀਜ਼ਾਂ ਦੀ ਭੀੜ ਨਹੀਂ ਸੀ। ਬੈਰਕਾਂ ਬੰਦ ਹੋਣ ਕਰਕੇ ਕਈ ਮਰੀਜ਼-ਬੰਦੀ ਹਸਪਤਾਲ ਆ ਹੀ ਨਹੀਂ ਸੀ ਸਕਿਆ। ਹਸਪਤਾਲ ਵਿਚ ਤਿੰਨ ਚਾਰ ਬੰਦੇ ਦਾਖ਼ਲ ਸਨ। ਹਸਪਤਾਲ ਵਿਚ ਮੁਸ਼ੱਕਤ ਕਰਨ ਵਾਲੇ ਦੋਵੇਂ ਕੈਦੀ ਅੱਜ ਬਿਲਕੁਲ ਹੀ ਵਿਹਲੇ ਸਨ। ਉਹਨਾਂ ਵਿੱਚੋਂ ਵੱਡੀ ਉਮਰ ਦੇ ਮੁਸ਼ੱਕਤੀ ਭੋਲੇ ਨੇ ਆਪਣੇ ਜੋਟੀਦਾਰ 'ਬੱਲੀ' ਨੂੰ ਪੁੱਛ ਕੇ ਚਾਹ ਧਰ ਲਈ ਸੀ। 'ਬੱਲੀ' ਹਸਪਤਾਲ ਦੇ ਨਾਲ ਛੋਟੇ ਨਿੱਕੇ ਜਿਹੇ ਉਸ ਕਮਰੇ ਵਿੱਚ ਬੈਠਾ ਸੀ ਜਿੱਥੇ ਬੈਠ ਕੇ ਜੇਲ੍ਹ ਦਾ ਡਾਕਟਰ ਮਰੀਜ਼ ਵੇਖਦਾ ਹੁੰਦਾ ਸੀ। ਭੋਲੇ ਨੂੰ ਗੱਲਾਂ ਕਰਨ ਦੀ ਆਦਤ ਸੀ ਤੇ ਬੱਲੀ ਚੁੱਪ-ਗੜੁੱਪ। ਵਿਹਲੇ ਸਮੇਂ ਭੋਲੇ ਨੇ ਮਰੀਜ਼ਾਂ ਨਾਲ ਆਪਣਾ ਦਿਲ-ਪਰਚਾਵਾ ਕਰੀ ਜਾਣਾ ਤੇ ਬੱਲੀ ਨੇ ਚੁੱਪ ਕਰਕੇ ਕਿਤਾਬਾਂ ਪੜ੍ਹੀ ਜਾਣੀਆਂ। ਅੱਜ ਤਾਂ ਦੋਵਾਂ ਦਾ ਕੰਮ ਲੋਟ ਸੀ। ਭੋਲੇ ਨੂੰ ਮਰੀਜ਼ਾਂ ਨਾਲ ਦਿਲ ਖੋਲ੍ਹ ਕੇ ਗੱਲਾਂ ਕਰਨ ਦੀ ਵਿਹਲ ਸੀ ਤੇ ਭੋਲੇ ਨੂੰ ਕਿਤਾਬਾਂ ਪੜ੍ਹਨ ਦੀ ਖੁੱਲ੍ਹ।

ਭੋਲਾ ਚਾਹ ਲੈ ਕੇ ਆਇਆ ਤਾਂ ਬੱਲੀ ਨੇ ਮੇਜ ਤੋਂ ਦਵਾਈਆਂ ਵਾਲਾ ਡੱਬਾ ਚੁੱਕ ਕੇ ਪਰਚੀਆਂ ਵਾਲੀ ਟੋਕਰੀ ਜਿਹੀ ਕੋਲ ਕਰਕੇ ਗਿਲਾਸ ਰੱਖਣ ਲਈ ਥਾਂ ਬਣਾਈ। ਦੋਹਾਂ ਦੀ ਅੱਖ ਮਿਲੀ ਤਾਂ ਦੋਹਾਂ ਦੇ ਚਿਹਰੇ 'ਤੇ ਨਿੰਮਾ ਜਿਹਾ ਹਾਸਾ ਖਿੜ ਗਿਆ। ਆਪਣੀ ਆਦਤ ਮੁਤਾਬਕ ਜਾਂਦਾ-ਜਾਂਦਾ ਭੋਲਾ ਬੋਲਿਆ, "ਪੜ੍ਹ ਲੈ, ਪੜ੍ਹ ਲੈ...।"

ਉਹਨੂੰ ਕਮਰੇ ਵਿੱਚੋਂ ਬਾਹਰ ਜਾਂਦਾ ਵੇਖ ਕੇ ਬੱਲੀ ਨੇ ਅਦਾ ਜਿਹੀ ਨਾਲ ਸਿਰ ਨੂੰ ਝਟਕਾ ਜਿਹਾ ਦਿੱਤਾ ਤੇ ਹੱਥ ਵਿਚਲੀ ਕਿਤਾਬ ਮੇਜ ਤੇ ਇੱਕ ਪਾਸੇ ਰੱਖ ਦਿੱਤੀ। ਕਿਤਾਬ ਦੇ ਬਾਹਰਲੇ ਪਾਸੇ ਉਹਨੇ ਮੋਟਾ ਕਰਕੇ ਲਾਲ ਪੈੱਨ ਨਾਲ ਉਹਦਾ ਆਪ ਦਾ ਨਾਂ ਲਿਖਿਆ ਹੋਇਆ ਸੀ, 'ਬਲਰਾਜ ਸਿੰਘ'।

ਬਲਰਾਜ ਨੂੰ ਹੁਣ ਕਿਸੇ ਨੇ ਬਲਰਾਜ ਸਿੰਘ ਤਾਂ ਕੀ ਕਹਿਣਾ ਸੀ, ਕੋਈ ਬਲਰਾਜ ਵੀ ਨਹੀਂ

ਸੀ ਕਹਿੰਦਾ, ਸਾਰੀ ਜੇਲ੍ਹ ਵਿੱਚ ਉਹਨੂੰ 'ਹਸਪਤਾਲ ਵਾਲਾ ਬੱਲੀ' ਕਹਿ ਕੇ ਜਾਣਿਆ ਜਾਂਦਾ ਸੀ। ਜਦੋਂ ਤੋਂ ਉਹਨੂੰ ਸਜ਼ਾ ਹੋਈ ਸੀ ਤੇ ਉਹਦੀ ਜੇਲ੍ਹ ਬਦਲੀ ਕਰਕੇ ਉਹਨੂੰ ਐੱਸ ਮੈਕਸੀਮਮ ਸਕਿਓਰਿਟੀ ਜੇਲ੍ਹ ਵਿੱਚ ਭੇਜਿਆ ਗਿਆ ਸੀ ਤਾਂ ਉਹਦੀ ਮੁਸ਼ੱਕਤ ਹਸਪਤਾਲ ਪਾ ਦਿੱਤੀ ਗਈ ਸੀ। ਪੜ੍ਹਿਆ-ਲਿਖਿਆ ਦਿਸਦਾ ਹੋਣ ਕਰਕੇ ਜੇਲ੍ਹ ਵਾਲਿਆਂ ਨੇ ਪੁੱਛਿਆ ਸੀ ਕਿੱਥੇ ਪਾਈਏ ਤੇਰੀ ਮੁਸ਼ੱਕਤ? ਸ਼ਰੀਕਾਂ ਵੱਲੋਂ ਬਾਪੂ ਦੇ ਜ਼ਮੀਨ ਪਿੱਛੇ ਹੋਏ ਕਤਲ ਮਗਰੋਂ, ਬਾਰ੍ਹਵੀਂ ਵਿੱਚੋਂ ਹਟ ਕੇ ਉਹਨੇ ਦੋ-ਤਿੰਨ ਸਾਲ ਨੇੜਲੇ ਕਸਬੇ ਵਿੱਚ ਮੈਡੀਕਲ ਸਟੋਰ ਉੱਤੇ ਲਾਏ ਸੀ। ਉਹਨੇ ਦੱਸਿਆ ਤਾਂ ਜੇਲ੍ਹ ਵਾਲਿਆਂ ਝੱਟ ਉਹਦੀ ਡਿਊਟੀ ਹਸਪਤਾਲ ਵਿੱਚ ਲਿਖ ਦਿੱਤੀ। ਉਸ ਤੋਂ ਪਹਿਲਾਂ ਇੱਕ ਉਮਰ ਕੈਦੀ ਭੋਲਾ ਤੇ ਇੱਕ ਹੋਰ ਕੈਦੀ ਜੱਗੀ ਵੀ ਹਸਪਤਾਲ ਵਿੱਚ ਮਸ਼ੱਕਤ 'ਤੇ ਸਨ। ਜਦੋਂ ਉਹ ਆਇਆ ਤਾਂ ਇਹਨਾਂ ਵਿੱਚੋਂ ਜੱਗੀ ਨੇ ਚਾਰ ਕੁ ਦਿਨ ਬਾਅਦ ਰਿਹਾਅ ਹੋ ਜਾਣਾ ਸੀ। ਕਾਲਜ ਦੀ ਪ੍ਰਧਾਨਗੀ ਤੋਂ ਹੋਏ ਝਗੜੇ ਵਿੱਚ ਜੱਗੀ ਹੋਰਾਂ ਦੇ ਗਰੁੱਪ ਨੇ ਦੂਜੇ ਧੜੇ ਨੂੰ ਕਾਲਜ ਦੇ ਗੇਟ 'ਤੇ ਘੇਰ ਕੇ ਕੁੱਟਿਆ ਸੀ ਤੇ ਇੱਕ ਨੌਜਵਾਨ ਦੀ ਬਾਂਹ ਅਤੇ ਸਿਰ ਉੱਤੇ ਸਖ਼ਤ ਜ਼ਖ਼ਮ ਹੋ ਗਏ ਸਨ। ਇਸ ਮੁਕਦਮੇ ਵਿੱਚ ਜੱਗੀ ਨੇ ਬਾਕੀਆਂ ਨੂੰ ਬਚਾਉਣ ਲਈ ਸਾਰੀ ਗੱਲ ਆਪਣੇ ਸਿਰ ਲੈ ਲਈ। ਸਜ਼ਾ ਉਹਨੇ ਯਾਰਾਂ-ਦੋਸਤਾਂ ਦੇ ਸਿਰ 'ਤੇ ਹੱਸ ਕੇ ਕੱਟ ਲਈ ਸੀ। ਉਹਦਾ ਚਾਚਾ ਪੁਲੀਸ ਵਿੱਚ ਡੀ.ਐੱਸ.ਪੀ. ਸੀ ਤੇ ਪਿਓ ਮਾਰਕੀਟ ਕਮੇਟੀ ਦਾ ਚੇਅਰਮੈਨ। ਚੰਗੇ ਖਾਂਦੇ-ਪੀਂਦੇ ਘਰ ਦੇ ਮੁੰਡੇ 'ਜੱਗੀ' ਨੂੰ ਜੇਲ੍ਹ ਵਿੱਚ ਪਹਿਲੋਂ -ਪਹਿਲ ਬੜੀ ਔਖ ਲੱਗਦੀ ਸੀ। ਪਰ ਫੇਰ ਉਹਦੇ ਪਿਓ ਨੇ ਉਸ ਦੀ ਜੇਲ੍ਹ ਬਦਲੀ ਕਰਵਾ ਕੇ ਮੈਕਸੀਮਮ ਸਕਿਓਰਿਟੀ ਜੇਲ੍ਹ ਵਿੱਚ ਲਿਆਂਦਾ ਤੇ ਇੱਥੇ ਸਿਫ਼ਾਰਸ਼ ਲਾ ਕੇ ਉਹਦੀ ਗਿਣਤੀ ਹਸਪਤਾਲ ਦੇ ਮੁਸ਼ੱਕਤੀਆਂ ਵਿੱਚ ਪਵਾ ਦਿੱਤੀ। ਇੱਥੇ ਉਹਨੂੰ ਭੋਲੇ ਵਰਗਾ ਦਿਲਦਾਰ ਬੰਦਾ ਮਿਲ ਗਿਆ। ਫਿਰ ਉਹਨੂੰ ਲੰਘਦੇ ਦਿਨਾਂ ਦਾ ਕੁਝ ਪਤਾ ਹੀ ਨਾ ਲੱਗਾ। ਸਾਲ ਵਿੱਚ ਦੋ ਵਾਰ ਉਹ ਛੁੱਟੀ ਜਾਂਦਾ। ਉਸ ਉੱਤੇ ਭੋਲੇ ਦਾ ਰੰਗ ਵੀ ਚੜ੍ਹ ਗਿਆ ਸੀ। ਉਹ ਭੋਲੇ ਵਾਂਗ ਹੀ ਹੱਸਦਾ-ਖੇਡਦਾ ਤੇ ਚੋਲੇ ਦੀਆਂ ਲਾਉਂਦਾ।

ਜਦੋਂ ਡਿਓੜ੍ਹੀ ਤੋਂ ਚੱਕਰ ਹੌਲਦਾਰ ਤੇ ਲੰਬੜਦਾਰ ਦੇ ਨਾਲ ਬੱਲੀ ਹਸਪਤਾਲ ਆਇਆ ਤਾਂ ਜੱਗੀ ਤੇ ਭੋਲੇ ਦੀ ਜੋੜੀ ਨੇ ਆਉਣ ਸਾਰ ਈ ਉਹਨੂੰ ਟਿੱਚਰਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਜੱਗੀ ਕਹਿੰਦਾ, "ਅੱਛਾ ਤਾਂ ਤੂੰ ਮੇਰੀ ਥਾਂ ਲੈਣ ਆਇਆਂ, ਉਹ ਵੀ ਮੇਰੇ ਜਿਉਂਦੇ ਜੀ!" ਨਾਲ ਦੀ ਨਾਲ ਭੋਲੇ ਨੇ ਟਿਕਾਤੀ, "ਬੈਗ ਵੇਖ ਕਿਵੇਂ ਚੱਕਿਆ ਜਿਵੇਂ ਸੰਧਾਰਾ ਲੈਕੇ ਚੱਲਿਆ ਹੋਵੇ..।"

ਬੱਸ ਫਿਰ ਦੋਵੇਂ ਜਣਿਆਂ ਨੇ ਲੜੀ ਟੁੱਟਣ ਨਾ ਦਿੱਤੀ, "ਘਰੇ ਜੀ ਨਹੀਂ ਸੀ ਲੱਗਦਾ ਕਿ ਜੱਜ ਨੂੰ ਕਹਿ ਕੇ ਜੇਲ੍ਹ ਲਿਖਾ ਲਈ!"

"ਜੇਲ੍ਹ ਦੀ ਰੋਟੀ, ਬੇਬੇ ਵਾਲੀ ਨਾਲੋਂ ਬਹੁਤੀ ਸਵਾਦ ਲੱਗਦੀ ਐ?"

"ਰੋਟੀ ਤੈਨੂੰ ਘਰ ਭੇਜ ਦਿੰਦੇ...।"

ਉਹਨਾਂ ਦੀਆਂ ਚਥਲੀਆਂ ਸੁਣਦੇ ਚੱਕਰ ਹੌਲਦਾਰ ਤੇ ਲੰਬੜਦਾਰ ਹੱਸਦੇ ਹੱਸਦੇ ਚਲੇ ਗਏ। ਸਵੇਰ ਦਾ ਵੇਲਾ ਸੀ। ਉਹ ਦੋਵੇਂ ਛੇਤੀ ਹੀ ਮਰੀਜ਼ਾਂ ਨੂੰ ਦਵਾਈਆਂ ਆਦਿਕ ਦੇਣ ਲਈ ਡਾਕਟਰ ਕੋਲ ਚਲੇ ਗਏ ਤੇ ਉਹਨੂੰ ਮਰੀਜ਼ਾਂ ਕੋਲ ਬਿਠਾ ਗਏ। ਮਰੀਜ਼ਾਂ ਦੇ ਮੰਜਿਆਂ ਕੋਲ ਬੈਠੇ



ਨੇ ਉਹਨੇ ਅਖ਼ਬਾਰ ਦਾ ਅੱਖਰ-ਅੱਖਰ ਪੜ੍ਹ ਮਾਰਿਆ। ਦੁਪਹਿਰ ਦੀ ਬੰਦੀ ਮੌਕੇ ਜਦ ਡਾਕਟਰ ਚਲਾ ਗਿਆ ਤਾਂ ਜੱਗੀ ਤੇ ਭੋਲਾ ਵੀ ਓਧਰ ਹੀ ਆ ਗਏ। ਉਹਨਾਂ ਨੇ ਬੜੀ ਹਮਦਰਦੀ ਨਾਲ ਬੱਲੀ ਦੀ ਦਾਸਤਾਨ ਸੁਣੀ। ਬੱਲੀ ਨੇ ਦੱਸਿਆ ਕਿ ਪਹਿਲਾਂ ਸ਼ਰੀਕਾਂ ਨੇ ਉਹਦੇ ਪਿਓ ਦਾ ਕਤਲ ਕਰਵਾਇਆ ਸੀ ਤੇ ਹੁਣ ਉਸ ਉੱਤੇ ਨਸ਼ੇ ਦਾ ਮੁਕਦਮਾ ਬਣਵਾ ਕੇ ਸਜ਼ਾ ਕਰਵਾ ਦਿੱਤੀ। ਉਹਨੇ ਦੱਸਿਆ ਕਿ ਸ਼ਰੀਕਾਂ ਤੋਂ ਦੁਖੀ ਹੋ ਕੇ ਉਹਦੀ ਮਾਂ ਤੇ ਭੈਣ ਪਿੰਡੋਂ ਚਲੇ ਗਈਆਂ ਹਨ। ਪਹਿਲਾਂ ਉਹ ਬੱਲੀ ਦੇ ਨਾਨਕੇ ਗਈਆਂ ਸਨ ਪਰ ਚਾਰ-ਪੰਜ ਮਹੀਨੇ ਮਗਰੋਂ ਹੀ ਬੱਲੀ ਦੀ ਮਾਮੀ ਦੇ ਭੈੜੇ ਵਿਹਾਰ ਤੋਂ ਅੱਕ ਕੇ, ਉਹਨਾਂ ਨੂੰ ਉਹ ਘਰ ਵੀ ਛੱਡਣਾ ਪਿਆ। ਉਹ ਨੇੜਲੇ ਕਸਬੇ ਕਿਰਾਏ 'ਤੇ ਰਹਿਣ ਲੱਗ ਪਈਆਂ। ਭੈਣ ਨੂੰ ਬੱਲੀ ਦੇ ਕਿਸੇ ਦੋਸਤ ਨੇ ਆਪਣੇ ਪਿਤਾ ਨੂੰ ਕਹਿ ਕੇ ਸਕੂਲ ਵਿੱਚ ਪੜ੍ਹਾਉਣ ਲਵਾ ਦਿੱਤਾ ਅਤੇ ਮਾਂ ਨੇ ਕੁਝ ਹੋਰ ਕੁੜੀਆਂ ਰੱਖ ਕੇ ਕੱਪੜੇ ਸੀਣ ਦਾ ਕੰਮ ਸ਼ੁਰੂ ਕਰ ਦਿੱਤਾ ਹੈ।

ਬੱਲੀ ਦੀਆਂ ਰੋਣਹੱਕੀਆਂ ਅੱਖਾਂ ਵਿੱਚ ਹੰਝੂ ਕੰਬਦੇ ਸਨ, ਜਦ ਉਹਨੇ ਦੱਸਿਆ ਕਿ ਨਿੱਕੇ ਹੁੰਦੇ ਨੂੰ ਮਾਂ ਖ਼ੁਦ ਹੀ 'ਮੇਰਾ ਬੱਲੀ, ਮੇਰਾ ਬੱਲੀ' ਕਹਿੰਦੀ ਹੁੰਦੀ ਪਰ ਜਦ ਅੱਲ੍ਹੜ ਉਮਰ ਵਿੱਚ ਕਿਸੇ ਆੜੀ ਨੇ ਬੱਲੀ ਕਹਿਣਾ ਤਾਂ ਮਾਂ ਨੇ ਲੜਨਾ ਕਿ ਬਲਰਾਜ ਕਹੋ। ਪਰ ਬਲਰਾਜ ਤਾਂ ਸਿਰਫ਼ ਕਾਗਜ਼ਾਂ ਵਿੱਚ ਹੀ ਰਿਹਾ, ਸਾਰੇ ਬੱਲੀ ਹੀ ਕਹਿੰਦੇ ਰਹੇ।

ਓਦੋਂ ਹੀ ਜੱਗੀ ਨੇ ਕਿਹਾ ਸੀ, "ਕੋਈ ਨਾ ਹੁਣ ਤੇਰੀ ਤਰੱਕੀ ਹੋ ਜਾਣੀ ਐ...ਮੈਂ ਜੇਲ੍ਹ ਵਿੱਚ ਬੜਾ ਕੁਝ ਦੇਖਿਆ..ਬੜਾ ਕੁਝ ਸਿਖਿਆ..ਘਰ ਰਹਿ ਕੇ ਸ਼ਾਇਦ ਐਹ ਕੁਝ ਕਦੇ ਨਾ ਸਿਖ ਸਕਦਾ...ਇਹ ਜੇਲ੍ਹਾਂ ਹੀ ਨੇ ਜੋ ਸ਼ਰੀਫ਼ ਬੰਦੇ ਨੂੰ ਤਰੱਕੀ ਦਿਵਾ ਕੇ ਉਹਦਾ ਰੁਤਬਾ ਬਦਮਾਸ਼ ਦਾ ਕਰ ਦਿੰਦੀਆਂ ਨੇ..ਹੁਣ ਤੇਰੀ ਤਰੱਕੀ ਹੋ ਜਾਣੀ ਐ...ਹੁਣ ਤੈਨੂੰ 'ਹਸਪਤਾਲ ਵਾਲਾ ਬੱਲੀ' ਕਿਹਾ ਕਰਨਗੇ...।"

ਤੇ ਸੱਚ ਹੀ ਹੁਣ ਉਸ ਨੂੰ ਸਾਰੇ ਹਸਪਤਾਲ ਵਾਲਾ ਬੱਲੀ ਕਹਿੰਦੇ ਹਨ। ਜੱਗੀ ਦੇ ਜਾਣ ਮਗਰੋਂ ਅਕਸਰ ਹੀ ਭੋਲਾ ਉਹਦੀਆਂ ਗੱਲਾਂ ਛੇੜ ਲੈਂਦਾ। ਜੱਗੀ ਵੀ ਕਦੇ ਨਾ ਕਦੇ ਮੁਲਾਕਾਤ ਕਰ ਜਾਂਦਾ। ਜਦ ਭੋਲਾ ਛੁੱਟੀ ਜਾਂਦਾ ਤਾਂ ਜੱਗੀ ਨੂੰ ਜ਼ਰੂਰ ਮਿਲ ਕੇ ਆਉਂਦਾ। ਬਲਰਾਜ ਦਾ ਦਿਲ ਹੁਣ ਜੇਲ੍ਹ ਦੀ ਜ਼ਿੰਦਗੀ ਵਿੱਚ ਰਮ ਗਿਆ ਸੀ। ਉਹ ਮਰੀਜ਼ਾਂ ਨੂੰ ਵੇਖਣ, ਦਵਾਈਆਂ ਦੇਣ ਤੇ ਹੋਰ ਜ਼ਰੂਰੀ ਕੰਮਾਂ ਤੋਂ ਵੇਹਲਾ ਹੋ ਕੇ ਕਿਤਾਬਾਂ ਪੜ੍ਹਦਾ ਰਹਿੰਦਾ।

ਭੋਲੇ ਦੀ ਲਿਆਂਦੀ ਚਾਹ ਪੀਂਦਿਆ-ਪੀਂਦਿਆ ਉਹ ਉਠਿਆ ਤੇ ਵੱਡੇ ਕਮਰੇ ਵਿੱਚ ਦਾਖ਼ਲ ਮਰੀਜ਼ਾਂ ਕੋਲ ਮਹਿਫ਼ਿਲ ਜਮਾਈ ਬੈਠੇ ਭੋਲੇ ਦੇ ਕੋਲ ਦੀ ਲੰਘ ਕੇ, ਅਲਮਾਰੀ ਖੋਲ੍ਹ ਕੇ ਕਿਤਾਬਾਂ ਫਰੋਲਣ ਲੱਗਾ। ਹੇਠਾਂ ਜਿਹੇ ਤੋਂ ਉਹਨੇ ਆਪਣੇ ਮੁਕਦਮੇ ਵਾਲੇ ਕਾਗਜ਼ ਚੁੱਕੇ ਤੇ ਵਾਪਸ ਮੁੜ ਪਿਆ। ਭੋਲਾ ਕਹਿਣ ਲੱਗਾ, "ਹੁਣ ਓਧਰੇ ਈ 'ਰਾਮ ਕਰੀਂ ਦੁਪਹਿਰਾ, ਦੁਪਹਿਰਾ...ਅੱਜ ਕਿਹੜਾ ਕਿਸੇ ਨੇ ਆਉਣੈ...।"

ਚੁੱਪ ਕਰਕੇ ਬੱਲੀ ਆ ਕੇ ਕੁਰਸੀ 'ਤੇ ਬਹਿ ਗਿਆ। ਫਿਰ ਮੁਕਦਮੇ ਦੇ ਕਾਗਜ਼ਾਂ ਵਾਲਾ ਪੁਲੰਦਾ ਫੜ ਲਿਆ। ਉਹਨੇ ਕਾਫ਼ੀ ਸਾਰੇ ਕਾਗਜ਼ ਇੱਕ ਪਾਸੇ ਕਰ ਦਿੱਤੇ। ਫਿਰ ਉਹ ਕਾਗਜ਼

ਸਾਹਮਣੇ ਆਏ, ਜੋ ਕਿਸੇ ਨੇ ਹੱਥ ਨਾਲ ਲਿਖੇ ਹੋਏ ਸਨ।

ਜਦ ਕੱਲ੍ਹ ਸਵੇਰੇ ਉਹਨੇ ਇਹ ਕਾਗਜ਼ ਪਿੰਕੇ ਕੈਟ ਦੀ ਚੌਕੀ ਵਿੱਚੋਂ ਚੁੱਕ ਕੇ ਲਿਆਂਦੇ ਸਨ ਤਾਂ ਉਹਨੂੰ ਓਦੋਂ ਤੋਂ ਹੀ ਬੜੀ ਖੁਤਖੁਤੀ ਹੋ ਰਹੀ ਸੀ ਕਿ ਛੇਤੀ ਪੜ੍ਹਾਂ, ਪਰ ਕੱਲ ਦਾ ਉਹਦਾ ਟਾਈਮ ਈ ਨਹੀਂ ਸੀ ਲੱਗਿਆ। ਕੱਲ੍ਹ ਵੀ ਉਹ ਰੋਜ਼ਾਨਾ ਵਾਂਗ ਪਿੰਕੇ ਨੂੰ ਦਵਾਈ ਫੜਾਉਣ ਗਿਆ ਸੀ। ਪਿੰਕਾ ਓਦੋਂ ਪਰਦਾ ਕਰਕੇ ਚੌਕੀ ਦੇ ਪਿਛਲੇ ਹਿੱਸੇ ਵਿੱਚ ਨਹਾ ਰਿਹਾ ਸੀ। ਕਈ ਦਿਨਾਂ ਤੋਂ ਉਹ ਬੜਾ ਪਰੇਸ਼ਾਨ ਜਿਹਾ ਰਹਿੰਦਾ ਸੀ। ਉਸ ਨੂੰ ਕਿਸੇ ਵੱਡੇ ਮਾਨਸਿਕ ਸੰਤਾਪ ਨੇ ਘੇਰਿਆ ਲੱਗਦਾ ਸੀ। ਰਾਤ ਨੂੰ ਨੀਂਦ ਵਾਲੀਆਂ ਗੋਲੀਆਂ ਮੰਗਦਾ, ਸਵੇਰੇ ਬਲੱਡ ਪਰੈਸ਼ਰ ਦੀਆਂ, ਕਦੇ ਕਹਿੰਦਾ ਕੋਈ ਵਧੀਆ ਜਿਹੀ ਗੋਲੀ ਦਵੋ, ਸਰੀਰ ਕਾਇਮ ਹੋ ਜਾਵੇ, ਕਦੇ ਕਹਿੰਦਾ ਨੀਂਦ ਨਹੀਂ ਆਉਂਦੀ। ਅਕਸਰ ਹੀ ਬੱਲੀ ਨੂੰ ਪਿੰਕੇ ਕੋਲ ਦਵਾਈ ਦੇਣ ਜਾਣਾ ਪੈਂਦਾ। ਭੋਲਾ ਅਕਸਰ ਹੀ ਟਾਲਾ ਮਾਰ ਜਾਂਦਾ, "ਮੈਂ ਨਈਂ ਜਾਣਾ ਇਸ ਪਾਪੀ ਕੋਲ, ਤੂੰ ਆਹ ਗੋਲੀਆਂ ਫੜਾ ਆ...।"

ਪਿਛਲੇ ਕਈ ਦਿਨਾਂ ਤੋਂ ਪਿੰਕੇ ਨੇ ਸ਼ਰਾਬ ਵੀ ਵਧਾ ਦਿੱਤੀ ਸੀ, ਪਰ ਪੀ ਕੇ ਖੌਰੂ ਨਹੀਂ ਸੀ ਪਾਉਂਦਾ। ਪੀ ਕੇ ਉਹ ਸੁਸਤ ਜਿਹਾ ਹੋ ਕੇ, ਕਾਗਜ਼ ਚੁੱਕਦਾ ਤੇ ਲਿਖਣ ਲੱਗ ਪੈਂਦਾ। ਬੱਲੀ ਨੂੰ ਬੜੀ ਰੀਝ ਸੀ ਕਿ ਉਹ ਪਿੰਕੇ ਦਾ ਲਿਖਿਆ ਸਾਰਾ ਕੁਝ ਪੜ੍ਹੇ। ਜਦ ਬੱਲੀ ਸ਼ਾਮ ਨੂੰ ਨੀਂਦ ਵਾਲੀ ਦਵਾਈ ਦੇਣ ਜਾਂਦਾ ਤਾਂ ਜੇ ਪਿੰਕਾ ਲਿਖਦਾ ਹੁੰਦਾ ਤਾਂ ਇਕਦਮ ਹੱਥ ਵਾਲੇ ਕਾਗਜ਼ਾਂ ਨੂੰ ਵਗਾਹ ਕੇ ਪਾਸੇ ਮਾਰਦਾ ਤੇ ਤੁਰੰਤ ਦਵਾਈ ਖਾਣ ਦੀ ਕਰਦਾ। ਜਿਵੇਂ ਉਹਨੂੰ ਦਵਾਈ ਦਾ ਵਿਸਾਹ ਨਾ ਹੋਵੇ। ਜਾਪਦਾ ਜਿਵੇਂ ਉਹ ਓਨਾਂ ਚਿਰ ਹੀ ਲਿਖਦਾ, ਜਿੰਨਾ ਚਿਰ ਦਵਾਈ ਨਹੀਂ ਮਿਲਦੀ। ਜਿਵੇਂ ਨੀਂਦ ਵਾਲੀ ਦਵਾਈ ਖਾਣ ਸਾਰ ਉਹਨੂੰ ਸਭ ਕੁਝ ਭੁੱਲ ਜਾਂਦਾ ਹੋਵੇ।

ਪਿੰਕੇ ਦੀ ਚੌਕੀ ਵਿੱਚ ਇੱਕ ਪਾਸੇ ਅਖ਼ਬਾਰਾਂ, ਮੈਗਜ਼ੀਨਾਂ, ਕਿਤਾਬਾਂ ਅਤੇ ਮੁਕਦਮੇ ਦੇ ਕਾਗਜ਼ਾਂ ਦਾ ਇੱਕ ਢੇਰ ਜਿਹਾ ਪਿਆ ਸੀ। ਬੱਲੀ ਨੇ ਵੇਖਿਆ ਕਿ ਪਿੰਕੇ ਨੇ ਲਿਖੇ ਹੋਏ ਕਾਗਜ਼ਾਂ ਦਾ ਇੱਕ ਪੁਲੰਦਾ ਜਿਹਾ ਇਸ ਢੇਰ ਵਿੱਚ ਰੱਖਿਆ ਹੋਇਆ ਹੈ ਤੇ ਜਿਹੜੇ ਕਾਗਜ਼ਾਂ ਉੱਤੇ ਉਹ ਹੁਣ ਲਿਖ ਰਿਹਾ ਹੈ, ਉਹ ਲਿਖਣ ਵਾਲੇ ਗੱਤੇ ਵਿੱਚ ਹਨ। ਸ਼ਾਇਦ ਹਰ ਰੋਜ਼ ਪਿੰਕਾ ਕੁਝ ਕੁ ਪੇਜ ਹੀ ਲਿਖਦਾ ਹੋਵੇ। ਜਿਹੜੇ ਪੇਜ ਉਹਨੂੰ ਗੱਤੇ ਵਿੱਚ ਵੱਧ ਲੱਗੇ ਹੋਣ, ਉਹਨੇ ਕੱਢ ਕੇ ਵੱਖਰੇ ਰੱਖੇ ਹੋਣ। ਜਦ ਵੀ ਬੱਲੀ ਜਾਂਦਾ ਤਾਂ ਉਹ ਅੱਡ ਕੱਢੇ ਹੋਏ ਕਾਗਜ਼ਾਂ ਵੱਲ ਜ਼ਰੂਰ ਵੇਖਦਾ। ਉਹਦਾ ਇਰਾਦਾ ਸੀ ਕਿ ਇਹ ਕਾਗਜ਼ ਲਿਜਾ ਕੇ ਪੜ੍ਹਾਂ ਤੇ ਫਿਰ ਖਾਮੋਸ਼ੀ ਨਾਲ ਇੱਥੇ ਹੀ ਟਿਕਾ ਜਾਵਾਂ। ਕੱਲ੍ਹ ਉਹਦਾ ਦਾਅ ਲੱਗ ਗਿਆ। ਉਹ ਚੌਕੀ ਵਿੱਚ ਗਿਆ ਤਾਂ ਪਿੰਕੇ ਨੇ ਪਰਦਾ ਚੁੱਕ ਕੇ ਕਿਹਾ, "ਸਿਰਾਹਣੇ ਕੋਲ ਰੱਖਦੇ ਦਵਾਈ.....।'"

ਫਿਰ ਉਹ ਨਹਾਉਣ ਵਿੱਚ ਮਸਤ ਹੋ ਗਿਆ। ਬੱਲੀ ਨੇ ਦਵਾਈ ਰੱਖੀ, ਚੋਰ-ਅੱਖ ਨਾਲ ਪਰਦੇ ਵੱਲ ਵੇਖਿਆ, ਕਾਗਜ਼ਾਂ ਦਾ ਪੁਲੰਦਾ ਚੁੱਕਿਆ ਤੇ ਨੇਫੇ ਵਿੱਚ ਅੜਾ ਕੇ ਕਾਹਲ ਨਾਲ ਬਾਹਰ ਨੂੰ ਤੁਰ ਪਿਆ। ਉਹਦੇ ਦਿਲ-ਦਿਮਾਗ ਵਿੱਚ ਹਲਚੱਲ ਮੱਚੀ ਹੋਈ ਸੀ ਕਿ ਛੇਤੀ ਤੋਂ ਛੇਤੀ ਪੜ੍ਹ ਕੇ, ਕਿਸੇ ਤਰੀਕੇ ਨਾਲ ਇਹ ਪੁਲੰਦਾ ਦੁਬਾਰਾ ਓਥੇ ਈ ਟਿਕਾ ਦੇਣਾ ਹੈ। ਪਰ ਕੱਲ੍ਹ ਸਾਰਾ ਦਿਨ ਉਸ ਨੂੰ ਵੇਹਲ ਨਾ ਮਿਲੀ ਤੇ ਰਾਤ ਨੂੰ ਭੋਲਾ ਕੋਲ ਸੀ। ਸਵੇਰੇ ਨਵਾਂ ਹੀ ਮਾਮਲਾ ਉਠ ਖੜ੍ਹਾ



ਹੋਇਆ। ਸਵੇਰ ਤੋਂ ਹੀ ਉਹ ਬੜਾ ਪਰੇਸ਼ਾਨ ਸੀ ਪਰ ਭੋਲੇ ਹੋਰਾਂ ਨੇ ਸਮਝਿਆ ਕਿ ਜਿਵੇਂ ਬਾਕੀਆਂ ਨੂੰ ਅਚਨਚੇਤ ਵਾਪਰੇ ਘਟਨਾਕ੍ਰਮ ਨੇ ਪਰੇਸ਼ਾਨ ਕੀਤਾ ਹੋਇਆ ਹੈ, ਇਵੇਂ ਹੀ ਬੱਲੀ ਪਰੇਸ਼ਾਨ ਹੋਇਆ ਹੋਣਾ।

ਹੁਣ ਬੱਲੀ ਕੋਲ ਵਿਹਲ ਸੀ, ਕਿਸੇ ਨੇ ਆਉਣਾ-ਜਾਣਾ ਵੀ ਨਹੀਂ ਸੀ, ਛੇਤੀ-ਛੇਤੀ ਵਿੱਚ ਉਹ ਇਹ ਕਾਗਜ਼ ਪੜ੍ਹ ਲੈਣੇ ਚਾਹੁੰਦਾ ਸੀ। ਉਹ ਚਾਹੁੰਦਾ ਸੀ ਕਿ ਕਿਸੇ ਨੂੰ ਉਸ ਦੀ ਇਸ ਹਰਕਤ ਬਾਰੇ ਪਤਾ ਵੀ ਨਾ ਲੱਗੇ ਤੇ ਛੇਤੀ-ਛੇਤੀ ਪੜ੍ਹ ਕੇ ਇਹਨਾਂ ਕਾਗਜ਼ਾਂ ਨੂੰ ਪਾੜ ਸੁੱਟੇ। ਪਰ ਜਿਉਂ-ਜਿਉਂ ਉਹ ਪੜ੍ਹਦਾ ਗਿਆ, ਉਹਨੂੰ ਅਫ਼ਸੋਸ ਹੋਣ ਲੱਗਾ ਕਿ ਉਸ ਕੋਲ ਤਾਂ ਪਿੰਕੇ ਦੇ ਲਿਖੇ ਸਾਰੇ ਕਾਗਜ਼ ਹੋਣੇ ਚਾਹੀਦੇ ਹਨ।

ਪਰ ਭੋਲਾ ਵਾਰ-ਵਾਰ ਆ ਕੇ ਉਸ ਦੀ ਬਿਰਤੀ ਤੋੜ ਦਿੰਦਾ ਸੀ। ਹੁਣ ਉਹਨੇ ਦੁਬਾਰਾ ਕਾਗਜ਼ ਸਹੀ ਕੀਤੇ ਤੇ ਪਿੰਕੇ ਦੇ ਕੈਟ ਬਣਨ ਦੀ ਦਾਸਤਾਨ ਪੜ੍ਹਨੀ ਸ਼ੁਰੂ ਕਰ ਦਿੱਤੀ। ਉਹਨੂੰ ਖਦਸ਼ਾ ਸੀ ਕਿ ਕਿਤੇ ਭੋਲਾ ਛੇਤੀ ਨਾ ਆ ਜਾਵੇ!

-5-

ਸਿਕੰਦਰ, ਅਮਰੀਕ, ਬਲਕਰਨ, ਜਸਵਿੰਦਰ ਤੇ ਪੰਜਵਾਂ ਨਾਲ ਮੈਂ। ਸਾਡੀ ਬੜੀ ਬਣਦੀ ਸੀ। ਅਸੀਂ ਪੰਜੇ ਹੀ ਕਾਰ ਲੈ ਕੇ ਘੁੰਮਦੇ ਰਹਿੰਦੇ। ਕਾਲੇ ਸ਼ੀਸ਼ਿਆਂ ਵਾਲੀ ਕਾਰ ਵਿੱਚ ਸਾਨੂੰ ਤਾਂ ਬਾਹਰ ਸਭ ਕੁਝ ਦਿਸਦਾ ਸੀ ਪਰ ਬਾਹਰੋਂ ਕੁਝ ਨਹੀਂ ਸੀ ਪਤਾ ਲੱਗਦਾ ਕਿ ਕਾਰ ਵਿੱਚ ਕੌਣ-ਕੌਣ ਹੈ? ਇੱਕ ਦਿਨ ਯੂਨੀਵਰਸਿਟੀ ਦੇ ਗੇਟ ਕੋਲ ਮੈਨੂੰ ਕੁਲਜੀਤ ਸਿੰਘ ਦਾ ਖਾਸਮਖਾਸ ਕਿਹਾ ਜਾਂਦਾ ਭਗਵੰਤ ਸਿੰਘ ਦਿੱਸ ਪਿਆ। ਫੈਡਰੇਸ਼ਨ ਦਾ ਇਹ ਆਗੂ ਜਨਤਕ ਤੌਰ 'ਤੇ ਸਰਗਰਮ ਸੀ। ਮੈਂ ਨਾਲ ਦਿਆਂ ਨੂੰ ਦੱਸਿਆ ਤਾਂ ਉਹ ਕਹਿੰਦੇ ਕਿ ਇਸ ਤੋਂ ਕੁਲਜੀਤ ਸਿੰਘ ਦਾ ਪਤਾ ਮਿਲ ਸਕਦਾ। ਖਤਰਾ ਭਾਂਪ ਕੇ ਭਗਵੰਤ ਸਿੰਘ ਯੂਨੀਵਰਸਿਟੀ ਦੇ ਅੰਦਰ ਵੱਲ ਭੱਜਿਆ ਪਰ ਬਲਕਰਨ ਦੀ ਇੱਕ ਗੋਲੀ ਨਾਲ ਹੀ ਉਸ ਦੀ ਲੱਤ ਜਵਾਬ ਦੇ ਗਈ। ਅਸੀਂ ਉਹਨੂੰ ਚੁੱਕ ਕੇ ਕਾਰ ਵਿੱਚ ਸੁੱਟਿਆ ਤੇ ਸਿੱਧੇ ਸੀ.ਆਈ.ਏ. ਸਟਾਫ ਆ ਗਏ। ਘੰਟੇ ਕੁ ਵਿੱਚ ਹੀ ਉਹਨੇ ਕਈ ਕੰਮ ਦੀਆਂ ਗੱਲਾਂ ਦੱਸੀਆਂ। ਓਦੋਂ ਤਕ ਡੀ.ਐੱਸ.ਪੀ. 'ਗਿੱਲ' ਵੀ ਆ ਗਿਆ। ਉਹਨਾਂ ਸਾਨੂੰ ਸ਼ਾਬਾਸ਼ੇ ਦਿੱਤੀ। ਭਗਵੰਤ ਸਿੰਘ ਦੇ ਦੱਸੇ ਲੋਕਾਂ ਨੂੰ ਫੜਨ ਲਈ ਪੁਲੀਸ ਪਾਰਟੀਆਂ ਤਿਆਰ ਹੋਣ ਲੱਗੀਆਂ।

ਉਸ ਦਿਨ ਮਗਰੋਂ ਕਾਲੇ ਸ਼ੀਸ਼ਿਆਂ ਵਾਲੀਆਂ ਗੱਡੀਆਂ ਵਿੱਚ ਮੇਰੇ ਨਾਲ ਨਿੱਤ ਨਵੇਂ ਮੁੰਡੇ ਹੁੰਦੇ ਤੇ ਅਸੀਂ ਥਾਂ-ਥਾਂ ਤੋਂ ਸ਼ਿਕਾਰ ਚੁੱਕ ਲਿਆਉਂਦੇ। ਜਿਹੜੇ ਫੜੇ ਹੋਏ ਮੁੰਡੇ ਚਾਲੂ ਹੋ ਜਾਂਦੇ, ਉਹਨਾਂ ਨੂੰ ਅਸੀਂ ਆਪਣੀਆਂ ਗੱਡੀਆਂ ਵਿੱਚ ਰੱਖਦੇ। ਬੱਸ-ਅੱਡਿਆਂ, ਭੀੜ ਵਾਲੇ ਬਜ਼ਾਰਾਂ, ਕਾਲਜਾਂ, ਯੂਨੀਵਰਸਿਟੀ, ਬੱਸ-ਅੱਡੇ ਤੇ ਰੇਲਵੇ ਸਟੇਸ਼ਨ ਕੋਲ ਅਸੀਂ ਘਾਤ ਲਾ ਕੇ ਬੈਠੇ ਰਹਿੰਦੇ। ਜਦੋਂ ਹੀ ਸਾਡੀ ਗੱਡੀ ਵਿੱਚ ਬੈਠਾ, ਚਾਲੂ ਹੋਇਆ ਮੁੰਡਾ ਕਿਸੇ ਵੱਲ ਇਸ਼ਾਰਾ ਕਰਦਾ, ਅਸੀਂ ਤੁਰੰਤ ਚੁੱਕ ਲੈਂਦੇ ਤੇ ਫਿਰ ਸੀ.ਆਈ.ਏ. ਸਟਾਫ ਲਿਜਾ ਕੇ ਛੱਡਦੇ। ਕੋਈ ਦੋਸ਼ੀ ਸੀ ਜਾਂ ਨਹੀਂ, ਅਸੀਂ ਕਦੇ ਨਹੀਂ ਸੀ ਸੋਚਿਆ। ਸਾਡਾ ਕੰਮ ਬੰਦੇ ਚੁੱਕਣਾ ਸੀ। ਖਾੜਕੂ ਲਹਿਰ ਦੇ ਸਮਰਥਕਾਂ ਵਿੱਚ ਘਬਰਾਹਟ ਫੈਲ ਗਈ ਸੀ। ਉਹ ਤਾਂ ਹੁਣ ਬਚਾਅ ਵਿੱਚ ਰਹਿੰਦੇ, ਪਰ ਸਾਡੇ ਉੱਤੇ ਕੰਮ

ਦਾ ਦਬਾਅ ਸੀ। ਅਫਸਰ ਦਬਕੇ ਮਾਰਦੇ। ਅਸੀਂ ਹੁਣ ਉਹਨਾਂ ਨੂੰ ਵੀ ਚੁੱਕ ਲਿਆਉਂਦੇ ਜੋ ਵੇਖਣ ਨੂੰ ਸ਼ੱਕੀ ਜਿਹੇ ਜਾਪਦੇ। ਵਿਚਾਰੇ ਬਹੁਤੇ ਤਾਂ ਉੱਝ ਹੀ ਰਗੜੇ ਜਾਂਦੇ। ਕਈਆਂ ਨੂੰ ਪੰਚਾਇਤਾਂ ਜਾਂ ਕੋਈ ਜ਼ਿੰਮੇਵਾਰ ਛੁਡਵਾ ਲੈਂਦਾ। ਕਈਆਂ ਦੇ ਸੌਦੇ ਹੋ ਜਾਂਦੇ। ਕਈਆਂ ਨੂੰ ਤਾਂ ਮਰਵਾਉਣ ਦੇ ਵੀ ਸੌਦੇ ਹੋ ਜਾਂਦੇ। ਸ਼ਰੀਕ ਲੋਕ ਪੈਸੇ ਦੇ ਕੇ ਅਫਸਰਾਂ ਨਾਲ ਸੌਦੇ ਕਰ ਕੇ ਵਾਰਸ ਖਤਮ ਕਰਵਾ ਦਿੰਦੇ। ਦੌਲਤ ਦਾ ਦਰਿਆ ਵਗ ਰਿਹਾ ਸੀ। ਹਰ ਇੱਕ ਦੇ ਹੱਥ ਵਿੱਚ ਨੋਟ ਸਨ।

ਇਸੇ ਦੌਰਾਨ ਫੜੇ ਗਏ ਕਿਸੇ ਮੁੰਡੇ ਤੋਂ ਇਹ ਗੱਲ ਕੁਲਜੀਤ ਸਿੰਘ ਹੋਰਾਂ ਕੋਲ ਪੁੱਜ ਗਈ ਕਿ ਇਹ ਸਭ ਕੁਝ ਕਰਨ ਵਾਲਿਆਂ ਵਿੱਚ ਪਿੰਕਾ ਵੀ ਸ਼ਾਮਿਲ ਹੈ। ਕੁਲਜੀਤ ਸਿੰਘ ਹੋਰਾਂ ਨੇ ਪੜਤਾਲ ਕਰਕੇ ਮੇਰੇ ਸਹੁਰਿਆਂ ਦਾ ਪਤਾ ਕੀਤਾ ਤੇ ਇੱਕ ਰਾਤ ਮੇਰੇ ਸਹੁਰੇ ਘਰ ਜਾ ਵੜੇ। ਉਹਨਾਂ ਕਿਹਾ ਕਿ ਪਿੰਕੇ ਦੇ ਮਾਪਿਆਂ ਉੱਤੇ ਹਮਲਾ ਕਿਸੇ ਖਾੜਕੂ ਨੇ ਨਹੀਂ ਕੀਤਾ। ਅਸੀਂ ਤਹਿਕੀਕਾਤ ਕਰ ਰਹੇ ਹਾਂ ਕਿ ਇਹ ਕੋਝਾ ਕਾਰਾ ਕਿਸ ਨੇ ਕੀਤਾ ਹੈ, ਪਰ ਜੋ ਕੁਝ ਪਿੰਕਾ ਕਰ ਰਿਹਾ, ਇਹ ਤਾਂ ਬਰਦਾਸ਼ਤ ਹੀ ਨਹੀਂ ਕੀਤਾ ਜਾ ਸਕਦਾ। ਉਹਨਾਂ ਕਿਹਾ ਕਿ ਪਿੰਕਾ, ਕੈਟ ਬਣ ਕੇ ਲਹਿਰ ਦੇ ਸਮਰਥਕਾਂ ਨੂੰ ਫੜਾ ਰਿਹਾ ਹੈ। ਉਹਨਾਂ ਮੇਰੇ ਸਹੁਰਿਆਂ ਨੂੰ ਕਿਹਾ ਕਿ ਇਹ ਬਹੁਤ ਗਲਤ ਹੋ ਰਿਹਾ ਹੈ। ਮੇਰੇ ਸਾਲਿਆਂ ਤੇ ਸਹੁਰੇ ਨੇ ਉਹਨਾਂ ਨਾਲ ਬੜੀ ਬਹਿਸ ਕੀਤੀ ਪਰ ਗੱਲ ਕਿਸੇ ਸਿਰੇ ਨਾ ਲੱਗੀ। ਉਂਝ ਉਹਨਾਂ ਨੂੰ ਜਾਪਿਆ ਕਿ ਕਿਤੇ ਨਾ ਕਿਤੇ ਗੜਬੜ ਜ਼ਰੂਰ ਹੈ। ਪਰ ਕੀ ਤੇ ਕਿੱਥੇ ਗੜਬੜ ਹੈ? ਇਹ ਕਿਸੇ ਨੂੰ ਸਮਝ ਨਾ ਲੱਗੀ।

ਕੁਲਜੀਤ ਸਿੰਘ ਹੋਰੀ ਹਰ ਸੰਭਵ ਤਰੀਕੇ ਨਾਲ ਯਕੀਨ ਦਿਵਾਉਂਦੇ ਰਹੇ ਕਿ ਖਾੜਕੂ ਲਹਿਰ ਦੇ ਕਿਸੇ ਵੀ ਮੈਂਬਰ ਨੇ ਕਿਸੇ ਵੀ ਰੂਪ ਵਿੱਚ ਪਿੰਕੇ ਨਾਲ, ਜਾਂ ਪਿੰਕੇ ਦੇ ਪਰਿਵਾਰ ਨਾਲ ਕੋਈ ਵਿਰੋਧ ਨਹੀਂ ਸੀ, ਉਲਟਾ ਇਹ ਪਰਿਵਾਰ ਤਾਂ ਸੰਘਰਸ਼ ਦਾ ਹਾਮੀ ਸੀ, ਕੋਈ ਜੁਝਾਰੂ ਕਿਉਂ ਐਹੋ ਜਿਹੇ ਸਮਰਥਕ ਪਰਿਵਾਰ ਨੂੰ ਨਿਸ਼ਾਨਾ ਬਣਾਵੇਗਾ?

ਅਗਲੇ ਦਿਨ ਮੇਰਾ ਸਹੁਰਾ ਤੇ ਵੱਡਾ ਸਾਲਾ ਸਾਰਾ ਦਿਨ ਮੈਨੂੰ ਘਰ ਉਡੀਕਦੇ ਰਹੇ ਪਰ ਮੈਂ ਰੋਜ਼ ਵਾਂਗ ਰਾਤ ਨੂੰ ਹੀ ਘਰ ਪੁੱਜਾ। ਉਹਨਾਂ ਕੁਲਜੀਤ ਸਿੰਘ ਦੇ ਆਉਣ ਬਾਰੇ ਦੱਸਿਆ। ਪਰ ਮੇਰੀ ਦਲੀਲ ਸੀ ਕਿ ਕੁਲਜੀਤ ਸਿੰਘ ਨੂੰ ਮੈਂ ਆਪਣੇ ਪਿੱਛੇ ਆਉਂਦਾ ਖ਼ੁਦ ਵੇਖਿਆ ਸੀ। ਬਹਿਸਬਾਜ਼ੀ ਤਲਖ਼ ਹੋ ਗਈ। ਮੈਂ ਸ਼ਰਾਬ ਪੀਤੀ ਹੋਈ ਸੀ। ਮੈਂ ਉਹਨਾਂ ਨੂੰ ਪੈ ਗਿਆ। ਉਹ ਬਥੇਰਾ ਰੋਕਦੇ ਰਹੇ ਪਰ ਮੈਂ ਉਹਨਾਂ ਨੂੰ ਗਾਲ੍ਹਾਂ ਕੱਢੀਆਂ। ਅਗਲੇ ਦਿਨ ਉਹ ਮੇਰੇ ਉੱਠਣ ਤੋਂ ਪਹਿਲਾ ਹੀ ਚਲੇ ਗਏ। ਮਨਜੀਤ ਰੋਂਦੀ ਰਹੀ। ਘੰਟੇ ਕੁ ਤਕ ਮਕਾਨ ਮਾਲਕ ਦਾ ਸੁਨੇਹਾ ਆ ਗਿਆ ਕਿ ਪਿੰਡੋਂ ਮੇਰੇ ਮਾਪੇ ਸ਼ਹਿਰ ਪੱਕੇ ਤੌਰ 'ਤੇ ਰਹਿਣ ਆ ਰਹੇ ਹਨ, ਇਸ ਲਈ ਅਗਲੇ ਮਹੀਨੇ ਮਕਾਨ ਵਿਹਲਾ ਕਰ ਦਿਓ। ਅਫਸਰ ਮੈਨੂੰ ਪਹਿਲਾਂ ਹੀ ਕਹਿੰਦੇ ਸਨ ਕਿ ਪੁਲੀਸ ਲਾਈਨਜ਼ ਵਿੱਚ ਕੁਆਰਟਰ ਲੈ ਲਾ। ਮੈਂ ਅਗਲੇ ਦਿਨ ਹੀ ਉਹ ਮਕਾਨ ਛੱਡ ਕੇ ਕੁਆਰਟਰਾਂ ਵਿੱਚ ਸਮਾਨ ਚੁੱਕ ਲਿਆਂਦਾ।

ਇਸ ਮਗਰੋਂ ਮੇਰਾ ਮੇਰੇ ਕਿਸੇ ਰਿਸ਼ਤੇਦਾਰੀ ਨਾਲ ਕੋਈ ਸੰਬੰਧ ਨਹੀਂ ਸੀ ਰਿਹਾ। ਮਨਜੀਤ ਨੇ ਪੁਲੀਸ ਵਾਲਿਆਂ ਦੀਆਂ ਘਰਵਾਲੀਆਂ ਨਾਲ ਸਾਂਝਾਂ ਪਾ ਲਈਆਂ। ਮੇਰੀ ਗੈਰਹਾਜ਼ਰੀ ਵਿੱਚ ਜੇ ਕੋਈ ਰਿਸ਼ਤੇਦਾਰ ਕਦੇ ਆਇਆ ਵੀ ਤਾਂ ਮੈਨੂੰ ਕੁਝ ਪਤਾ ਨਹੀਂ ਸੀ ਹੁੰਦਾ। ਵੈਸੇ ਵੀ ਬਹੁਤੇ



ਰਿਸ਼ਤੇਦਾਰਾਂ ਨੇ ਸਾਥੋਂ ਦੂਰੀ ਬਣਾ ਲਈ ਸੀ। ਸਰਕਾਰ ਤੇ ਸਿੱਖ ਆਹਮੋ-ਸਾਹਮਣੇ ਸਨ। ਸਿੱਧਮਸਿੱਧੀ ਟੱਕਰ ਸੀ। ਮੈਂ ਸਰਕਾਰ ਵੱਲ ਸੀ ਤੇ ਰਿਸ਼ਤੇਦਾਰ ਸਿੱਖ ਜਗਤ ਵੱਲ। ਮੈਂ ਸਭ ਕੁਝ ਲਾਂਭੇ ਸੁੱਟ ਕੇ ਸਰਕਾਰ ਦਾ ਚਹੇਤਾ ਬਣਨ 'ਤੇ ਤੁਲ ਗਿਆ। ਮਨਜੀਤ ਨੇ ਵੀ ਮਨ ਮਾਰ ਲਿਆ। ਉਹਨੂੰ ਇਹ ਤਾਂ ਪਤਾ ਨਹੀਂ ਸੀ ਕਿ ਅਸੀਂ ਕੀ ਕਰਦੇ ਹਾਂ, ਪਰ ਜਿੰਨਾ ਕੁ ਵੀ ਪਤਾ ਸੀ, ਉਹਨੂੰ ਪਰਵਾਨ ਨਹੀਂ ਸੀ। ਪਰ ਉਹ ਆਮ ਘਰੇਲੂ ਕੁੜੀ ਵਾਂਗ ਆਪਣਾ ਸਭ ਕੁਝ ਅੰਦਰ ਹੀ ਰੱਖਦੀ ਸੀ। ਮੈਂ ਕਦੇ ਉਹਦੀ ਪਰਵਾਹ ਵੀ ਨਹੀਂ ਸੀ ਕੀਤੀ। ਸਮਾਂ ਪਾ ਕੇ ਮੇਰੇ ਘਰ ਇੱਕ ਮੁੰਡਾ ਤੇ ਇੱਕ ਕੁੜੀ ਹੋਏ। ਪਰ ਉਹ ਵੀ ਮਾਂ ਦੀ ਝੋਲੀ ਹੀ ਖੇਲਦੇ ਸਨ। ਮੁੱਖ ਤੌਰ 'ਤੇ ਮੇਰੇ ਲਈ ਪਰਿਵਾਰ ਦਾ ਮਤਲਬ ਵੇਲੇ-ਕੁਵੇਲੇ ਆ ਕੇ ਰੋਟੀ ਖਾਣੀ ਤੇ ਸੌਣਾ ਸੀ। ਮੇਰਾ ਸਾਰਾ ਸਮਾਂ ਸਰਕਾਰੀ ਗੁਪਤ ਅਪਰੇਸ਼ਨਾਂ ਵਿੱਚ ਲੰਘ ਜਾਂਦਾ। ਮੇਰੇ ਵਰਗੇ ਹੋਰ ਵੀ ਬਥੇਰੇ ਸਰਗਰਮ ਸਨ।

ਮੈਂ ਅਫ਼ਸਰਾਂ ਦਾ ਚਹੇਤਾ ਬਣ ਗਿਆ। ਇੱਕ ਦਿਨ ਬਰਾੜ ਸਾਹਬ ਨੇ ਬੁਲਾ ਕੇ ਇੱਕ ਖ਼ਾਸ ਮਿਸ਼ਨ ਸਮਝਾਇਆ। ਕੁਝ ਦਿਨ ਬਾਅਦ ਸਾਡੇ ਕੋਲ ਉਹਨਾਂ ਪਰਿਵਾਰਾਂ ਦੀ ਸੂਚੀ ਆ ਗਈ, ਜਿਨ੍ਹਾਂ ਬਾਰੇ ਫੜੇ ਗਏ ਮੁੰਡਿਆਂ ਤੋਂ ਪਤਾ ਲੱਗਿਆ ਸੀ ਇਹ ਲੋਕ ਸਿੰਘਾਂ ਨੂੰ ਠਾਹਰ ਤੇ ਰੋਟੀ ਪਾਣੀ ਦਿੰਦੇ ਹਨ। ਸਾਨੂੰ ਨਵੀਆਂ ਹਦਾਇਤਾਂ ਦਿੱਤੀਆਂ ਗਈਆਂ। ਮਿਥੀ ਰਾਤ ਨੂੰ ਅਸੀਂ 10-12 ਬੰਦੇ ਖਾੜਕੂਆਂ ਵਾਲੇ ਭੇਸ ਵਿੱਚ ਨਿਕਲ ਤੁਰੇ। ਅਸੀਂ ਪਿੰਡ ਵਿੱਚ ਬਾਹਰ-ਵਾਰ ਉਸ ਘਰ ਗਏ ਜਿਸ ਬਾਰੇ ਪਤਾ ਸੀ ਕਿ ਇਹ ਸਿੰਘਾਂ ਦੇ ਸਮਰਥਕ ਨੇ। ਘਰ ਵਾਲਿਆਂ ਨੇ ਸਿੰਘ ਸਮਝ ਕੇ ਦਰਵਾਜ਼ਾ ਖੋਲ੍ਹਿਆ, ਪਰ ਕੁਝ ਪਲਾਂ ਮਗਰੋਂ ਉਹ ਸਮਝ ਗਏ ਕਿ ਇਹਨਾਂ ਵਿੱਚੋਂ ਤਾਂ ਉਹਨਾਂ ਦੇ ਘਰ ਪਹਿਲਾਂ ਕੋਈ ਵੀ ਨਹੀਂ ਆਇਆ ਹੋਇਆ। ਫਿਰ ਅਸੀਂ ਆਪਣੀ ਕਾਰਵਾਈ ਸ਼ੁਰੂ ਕੀਤੀ। ਜੋ ਕੁਝ ਹੋਇਆ, ਉਹ ਦੱਸਣ ਦੀ ਹਿੰਮਤ ਪਰਿਵਾਰ ਵਾਲੇ ਕਦੇ ਨਹੀਂ ਕਰਨਗੇ। ਖ਼ਾਲਿਸਤਾਨ ਜ਼ਿੰਦਾਬਾਦ ਦੇ ਨਾਹਰੇ ਮਾਰ ਕੇ ਅਸੀਂ ਨਿਕਲ ਆਏ।

ਫਿਰ ਇਹ ਕੁਝ ਬਹੁਤ ਘਰਾਂ ਵਿੱਚ ਕੀਤਾ। ਨੌਜਵਾਨ ਕੁੜੀਆਂ ਹੋਣ ਜਾਂ ਵੱਡੀ ਉਮਰ ਦੀਆਂ ਜਨਾਨੀਆਂ। ਕਿਸੇ ਨੂੰ ਨਾ ਬਖ਼ਸ਼ਿਆ। ਪੈਸਾ-ਧੇਲਾ ਤੇ ਜੋ ਕੁਝ ਹੋਰ ਕੀਮਤੀ ਚੀਜ਼ ਹੁੰਦੀ, ਉਹ ਵੀ ਚੁੱਕ ਲਿਆਉਂਦੇ।

ਪਰਿਵਾਰ ਵਾਲੇ ਕਿਸੇ ਨੂੰ ਕੀ ਦੱਸਦੇ? ਕੌਣ ਮੰਨਦਾ ਕਿ ਇਹ ਕੰਮ ਪੁਲੀਸ ਕਰਦੀ-ਕਰਾਉਂਦੀ ਹੈ? ਤੂਤੀ ਤਾਂ ਖਾੜਕੂਆਂ ਦੀ ਬੋਲਦੀ ਹੈ, ਸਭ ਵਾਰਦਾਤਾਂ ਤਾਂ ਖਾੜਕੂ ਕਰਦੇ ਹਨ। ਫਿਰ ਇਹ ਕੰਮ ਕੌਣ ਕਰਦਾ ਹੈ?

ਇਸ ਮਗਰੋਂ ਲੋਕ ਖਾੜਕੂਆਂ ਬਾਰੇ ਆਪ ਹੀ ਖ਼ਬਰਾਂ ਦੇਣ ਲੱਗ ਪਏ। ਪਹਿਲਾਂ ਜਦ ਕਿਸੇ ਘਰ ਜੁਝਾਰੂ ਆਉਂਦੇ ਸੀ ਤਾਂ ਲੋਕ ਉਹਨਾਂ ਨੂੰ ਘਰ ਵਾੜ ਕੇ ਖ਼ੁਦ ਪਹਿਰਾ ਦਿੰਦੇ ਸੀ। ਹੁਣ ਉਹਨਾਂ ਨੂੰ ਜਾਪਦਾ ਸੀ ਕਿ ਉਹਨਾਂ ਦੇ ਘਰ ਆਇਆ ਬੰਦਾ ਸ਼ਾਇਦ ਗ਼ਲਤ ਨੀਤ ਵਾਲਾ ਹੈ। ਉਹ ਫੌਰਨ ਪੁਲੀਸ ਨੂੰ ਖ਼ਬਰ ਕਰ ਦਿੰਦੇ।

ਇੱਕ ਹੋਰ ਵਿਧੀ ਬੜੀ ਵਧੀਆ ਲੱਭੀ। ਪਹਿਲਾਂ ਅਸੀਂ ਖਾੜਕੂਆਂ ਦੇ ਭੇਸ ਵਿੱਚ ਕਿਸੇ ਘਰ ਚਲੇ ਜਾਂਦੇ। ਫਿਰ ਅਗਲੇ ਦਿਨ ਪੁਲੀਸ ਉਹਨਾਂ ਦੇ ਘਰ ਛਾਪਾ ਮਾਰਦੀ। ਜੇ ਘਰ ਦੇ

ਮੁਕਰਦੇ ਤਾਂ ਪੁਲੀਸ ਵਾਲੇ ਮੇਰੇ ਵਰਗੇ ਨੂੰ ਮੂਹਰੇ ਕਰ ਦਿੰਦੇ ਕਿ ਆਹ ਖਾੜਕੂ ਇੱਥੋਂ ਜਾਣ ਮਗਰੋਂ ਫੜਿਆ ਗਿਆ। ਛੇਤੀ ਹੀ ਇਹ ਗੱਲ ਘੁੰਮ ਗਈ ਕਿ ਪੁਲੀਸ ਆਪ ਹੀ ਬੰਦੇ ਭੇਜ ਕੇ ਇਹ ਕੰਮ ਕਰਦੀ ਹੈ। ਇਸ ਤਜਰਬੇ ਦਾ ਫਰਕ ਇਹ ਪਿਆ ਕਿ ਹਰ ਪਰਿਵਾਰ ਘਰ ਵਿਚ ਆਏ ਹਥਿਆਰਬੰਦ ਬੰਦੇ ਬਾਰੇ ਇਹ ਸੋਚ ਕੇ ਖ਼ਬਰ ਦੇਣ ਨੂੰ ਤਿਆਰ ਰਹਿੰਦਾ ਕਿ ਕੀ ਪਤਾ ਇਹ ਵੀ ਪੁਲੀਸ ਨੇ ਹੀ ਭੇਜਿਆ ਹੋਵੇ।

ਇੱਕ ਦਿਨ ਮੈਨੂੰ ਬਲਕਰਨ ਨੇ ਦੱਸਿਆ ਕਿ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਬਹੁਤ ਸਾਰੇ ਹਿੰਦੂ ਮੁੰਡੇ ਕੇਸ ਵਧਾ ਕੇ ਸਿੱਖਾਂ ਵਰਗੇ ਤਿਆਰ ਕੀਤੇ ਗਏ ਹਨ, ਜਿਨ੍ਹਾਂ ਨੂੰ ਸੰਘਰਸ਼ ਨਾਲ ਸੰਬੰਧਤ ਪਰਿਵਾਰਾਂ ਦੇ ਘਰਾਂ ਵਿੱਚ ਵਾਰਦਾਤਾਂ ਕਰਨ ਦੀ ਖੁੱਲ੍ਹ ਦਿੱਤੀ ਗਈ ਹੈ। ਉਸ ਨੇ 'ਕਰੰਟ' ਰਸਾਲੇ ਦਾ 5-11-1987 ਦਾ ਅੰਕ ਵਿਖਾਇਆ, ਜਿਸ ਵਿੱਚ ਐਹੋ ਜਿਹੇ ਨਕਲੀ ਸਿੱਖਾਂ ਦਾ ਫੋਟੋਆਂ ਸਮੇਤ ਵੇਰਵਾ ਛਪਿਆ ਸੀ।

ਫਿਰ ਸਾਨੂੰ ਕਾਲੇ ਕੱਛਿਆਂ ਵਾਲੇ ਤਜਰਬੇ ਵਿੱਚ ਦੀ ਲੰਘਣਾ ਪਿਆ। ਇਸ ਮਗਰੋਂ ਜਿਹੜੇ ਲੋਕ ਖਾੜਕੂਆਂ ਕਰਕੇ ਕਦੇ ਵੀ ਰਾਤ ਨੂੰ ਨਹੀਂ ਸੀ ਘਰੋਂ ਬਾਹਰ ਨਿਕਲਦੇ, ਉਹ ਸਾਰੀ ਸਾਰੀ ਰਾਤ ਘਰਾਂ ਦੀਆ ਛੱਤਾਂ ਤੇ ਖੇਤਾਂ ਵਿੱਚ ਲਲਕਾਰੇ ਮਾਰਦੇ ਰਹਿੰਦੇ। ਖਾੜਕੂਆਂ ਦਾ ਰਾਤਾਂ ਨੂੰ ਖੁੱਲ੍ਹੇਆਮ ਘੁੰਮਣਾ ਬੰਦ ਹੋ ਗਿਆ। ਰਾਤ ਨੂੰ ਕਿਸੇ ਵੀ ਪਿੰਡ ਦਾ ਹਜੂਮ ਉਹਨਾਂ ਨੂੰ ਘੇਰ ਸਕਦਾ ਸੀ।

ਇਸੇ ਦੌਰਾਨ ਖ਼ਬਰਾਂ ਆਉਣ ਲੱਗੀਆਂ ਕਿ ਫਲਾਣੇ ਪਿੰਡ ਵਰਦੀਧਾਰੀ ਲੁਟੇਰੇ ਆ ਗਏ, ਫਲਾਣੇ ਪਿੰਡ ਲੁਟੇਰੇ ਆ ਗਏ। ਇੰਝ ਪੰਜਾਬ ਦੇ ਲੋਕਾਂ ਨੂੰ ਇਹ ਕਹਿਣ 'ਤੇ ਮਜਬੂਰ ਕੀਤਾ ਗਿਆ ਕਿ ਇਹ ਹਥਿਆਰਬੰਦ ਲਹਿਰ ਗਲਤ ਹੈ।

ਸਾਡਾ ਕੰਮ ਜਿੱਥੇ ਲੋਕਾਂ ਨਾਲੋਂ ਖਾੜਕੂਆਂ ਦੀ ਹਮਦਰਦੀ ਖ਼ਤਮ ਕਰਨਾ ਸੀ, ਓਥੇ ਨਾਲ ਹੀ ਖਾੜਕੂਆਂ ਵਿੱਚ ਦੋਚਿੱਤੀ ਪੈਦਾ ਕਰਨਾ ਸੀ। ਕੇਡਰ ਵਿਚਲੇ ਖਾੜਕੂ ਦੁਬਿਧਾ ਵਿੱਚ ਫਸ ਜਾਂਦੇ ਕਿ ਆਹ ਲੁੱਟਾਂ-ਖੋਹਾਂ, ਬਲਾਤਕਾਰ, ਅਗਵਾ, ਫਿਰੌਤੀਆਂ ਤੇ ਹੋਰ ਵਾਰਦਾਤਾਂ ਕੌਣ ਕਰ ਰਿਹਾ ਹੈ।

ਅਸੀਂ ਬੜੀ ਕਾਮਯਾਬੀ ਨਾਲ ਦਿੱਤੀ ਗਈ ਜ਼ਿੰਮੇਵਾਰੀ ਨਿਭਾ ਰਹੇ ਸਾਂ। ਪਰ ਕਈ ਥਾਈਂ ਕੈਟ ਟੋਲਿਆਂ ਨੇ ਇਸ ਮੌਕੇ ਨੂੰ ਦੌਲਤ ਇਕੱਠੀ ਕਰਨ ਲਈ ਵਰਤਣਾ ਸ਼ੁਰੂ ਕਰ ਦਿੱਤਾ। ਜਿਸ ਥਾਣੇ-ਖੇਤਰ ਵਿੱਚ ਲੁੱਟਾਂ-ਖੋਹਾਂ, ਅਗਵਾ-ਫਿਰੌਤੀਆਂ ਦੀਆਂ ਵਾਰਦਾਤਾਂ ਵਧ ਜਾਂਦੀਆਂ, ਉਸ ਖੇਤਰ ਦੇ ਕੈਟਾਂ ਉੱਤੇ ਸਖ਼ਤੀ ਹੋ ਜਾਂਦੀ।ਕਈ ਕੈਟ ਤਾਂ ਦੂਜਿਆਂ ਖੇਤਰਾਂ ਵਿੱਚ ਜਾ ਕੇ ਵੀ ਮਾਰਾਂ ਮਾਰ ਲੈਂਦੇ। ਰਿਬੈਰੋ ਨੂੰ ਕਹਿਣਾ ਪੈ ਗਿਆ ਸੀ ਕਿ ਬਹੁਤੇ ਕੈਟ ਤਾਂ ਆਪਣੇ ਪੈਦਾ ਕਰਨ ਵਾਲਿਆਂ ਦੇ  ਹੱਥਾਂ ਵਿੱਚੋਂ ਹੀ ਨਿਕਲ ਗਏ ਹਨ ਤੇ ਮਨਮਰਜ਼ੀਆਂ ਕਰਦੇ ਹਨ।

ਦਰਅਸਲ ਜਿਨ੍ਹਾਂ ਨੂੰ ਤਾਂ ਆਸ ਸੀ ਕਿ ਉਹਨਾਂ ਨੂੰ ਪੁਲੀਸ ਵਿੱਚ ਭਰਤੀ ਕਰ ਲਿਆ ਜਾਵੇਗਾ, ਉਹ ਤਾਂ ਘੱਟ ਲਾਲਚ ਕਰਦੇ ਸੀ, ਪਰ ਬਾਕੀ ਤਾਂ ਸੋਚਦੇ ਸੀ ਕਿ ਜਿੰਨੇ ਨੋਟ ਹੱਥ ਹੇਠ ਆ ਗਏ, ਓਹੀ ਵਧੀਆ। ਕਈ ਅਫ਼ਸਰਾਂ ਨੇ ਆਪਣੇ ਹੇਠਲੇ ਕੈਟਾਂ ਤੋਂ ਕੰਮ ਲੈ ਕੇ ਉਹਨਾਂ ਨੂੰ



ਵਿਦੇਸ਼ਾਂ ਨੂੰ ਭੇਜ ਦਿੱਤਾ। ਕਿਸੇ ਕੈਟ ਨੂੰ ਆਸ ਸੀ ਕਿ ਉਹਨੂੰ ਪੁਲੀਸ ਦਾ ਨੰਬਰ ਮਿਲ ਜਾਣਾ, ਕਿਸੇ ਨੂੰ ਆਸ ਸੀ ਕਿ ਬਾਹਰ ਚਲੇ ਜਾਣਾ। ਪਰ ਪੁਲੀਸ ਨੂੰ ਤਾਂ ਹਰ ਰੋਜ਼ ਨਵੇਂ ਮੁਖ਼ਬਰ ਮਿਲ ਰਹੇ ਸੀ। ਬੇਰੁਜ਼ਗਾਰੀ ਦੇ ਮਾਰੇ ਪੰਜਾਬ ਵਿੱਚੋਂ ਚਾਲੀ ਰੁਪਏ ਦਿਹਾੜੀ ਉੱਤੇ ਅਨੇਕਾਂ ਐੱਸ.ਪੀ.ਓ. ਭਰਤੀ ਕਰ ਲਏ ਗਏ। ਬਥੇਰੇ ਹੋਮਗਾਰਡ ਵਿੱਚ ਰੱਖੇ ਗਏ।

ਜਦ ਵੀ ਕਿੱਧਰੇ ਮੁਕਾਬਲਾ ਹੁੰਦਾ ਤਾਂ ਮੂਹਰੇ ਇਹ ਐੱਸ.ਪੀ.ਓ. ਤੇ ਹੋਮਗਾਰਡੀਏ ਕੀਤੇ ਜਾਂਦੇ, ਨਾਲ ਸਾਡੇ ਵਰਗੇ ਕੈਟ ਹੁੰਦੇ ਜਿਨ੍ਹਾਂ ਨੂੰ ਪੁਲੀਸ ਵਿੱਚ ਭਰਤੀ ਹੋਣ ਦਾ ਲਾਲਚ ਹੁੰਦਾ ਸੀ। ਜਦ ਸ਼ਿਕਾਰ ਬੇਵੱਸ ਕਰ ਲਿਆ ਜਾਂਦਾ, ਅਸਲਾ ਮੁਕ ਜਾਂਦਾ, ਹੰਭ ਜਾਂਦਾ ਤਾਂ ਵੱਡੇ ਅਫ਼ਸਰ ਆ ਬਹੁੜਦੇ।

ਇਸੇ ਦੌਰਾਨ ਪਤਾ ਲੱਗਾ ਕਿ ਉਹਨਾਂ ਪੁਲਸੀਆਂ ਦੀ ਲਿਸਟ ਬਣ ਰਹੀ ਹੈ, ਜਿਹੜੇ ਖਾੜਕੂਵਾਦ ਨਾਲ ਨਿਪਟਣ ਦੇ ਇਹਨਾਂ ਤਰੀਕਿਆਂ ਨਾਲ ਸਹਿਮਤ ਨਹੀਂ। ਕਈ ਪੁਲੀਸ ਵਾਲੇ ਫੜ੍ਹੇ ਗਏ ਬੰਦੇ ਦੇ ਪਰਿਵਾਰ ਤਕ ਸੂਚਨਾਵਾਂ ਪੁਜਾ ਦਿੰਦੇ ਸਨ। ਐਹੋ ਜਿਹੇ ਪੁਲਸੀਆਂ ਨੂੰ ਖਾੜਕੂਆਂ ਦੇ ਖ਼ਿਲਾਫ਼ ਜ਼ਹਿਰ ਨਾਲ ਭਰਨ ਦੀ ਲੋੜ ਸੀ, ਬਾਕੀ ਕੰਮ ਤਾਂ ਇਹਨਾਂ ਨੇ ਆਪ ਹੀ ਕਰ ਦੇਣਾ ਸੀ। ਜਿਹੜੇ-ਜਿਹੜੇ ਮੇਰੇ ਵਰਗੇ ਖਾੜਕੂਆਂ ਤੇ ਉਹਨਾਂ ਦੇ ਹਮਦਰਦਾਂ ਤੋਂ ਦੁਖੀ ਸਨ, ਉਹਨਾਂ ਨੂੰ ਸਮਝਾਇਆ ਕਿ ਕੀ ਕਰਨਾ ਹੈ?

ਫਿਰ ਇਕਦਮ ਪਿੰਡਾਂ ਵਿੱਚ ਰਾਤਾਂ ਨੂੰ ਉਹਨਾਂ ਪਰਿਵਾਰਾਂ ਦਾ ਘਾਣ ਹੋਣ ਲੱਗ ਪਿਆ, ਜਿਨ੍ਹਾਂ ਦੇ ਪਰਿਵਾਰ ਦਾ ਕੋਈ ਮੈਂਬਰ ਪੁਲੀਸ, ਹੋਮਗਾਰਡ, ਐੱਸ.ਪੀ.ਓ. ਜਾਂ ਕਿਸੇ ਇਹੋ ਜਿਹੀ ਹੋਰ ਫ਼ੋਰਸ ਵਿੱਚ ਸੀ। ਇਸ ਦਾ ਫਾਇਦਾ ਇਹ ਹੋਇਆ ਕਿ ਪਹਿਲਾਂ ਪਿੰਡ ਦੇ ਕਿਸੇ ਖਾੜਕੂ ਬਾਰੇ ਲੋਕ ਉਚੇਚ ਨਾਲ ਸੂਚਨਾ ਨਹੀਂ ਸੀ ਦਿੰਦੇ, ਪਰ ਇਸ ਮਗਰੋਂ ਜਿਨ੍ਹਾਂ ਦੇ ਮੁੰਡੇ ਪੁਲੀਸ, ਹੋਮਗਾਰਡ, ਐੱਸ.ਪੀ.ਓ. ਜਾਂ ਕਿਸੇ ਇਹੋ ਜਿਹੀ ਹੋਰ ਫੋਰਸ ਵਿੱਚ ਸਨ, ਉਹ ਇਹੀ ਸੋਚਦੇ ਰਹਿੰਦੇ ਕਿ ਜੇ ਸਾਡੇ ਪਿੰਡ ਦਾ ਖਾੜਕੂ ਨਾ ਮਰਿਆ ਤਾਂ ਸਾਡੇ ਪਰਿਵਾਰ ਦਾ ਬਚਣਾ ਔਖਾ ਹੈ। ਉਹਨਾਂ ਸਾਮ੍ਹਣੇ ਸਥਿਤੀ ਸਪਸ਼ਟ ਸੀ ਕਿ ਜਾਂ ਖੁਦ ਮਰ ਜਾਓ ਜਾਂ ਉਸ ਨੂੰ ਮਰਵਾ ਦਵੋ, ਜਿਸ ਕਰਕੇ ਤੁਹਾਡੇ ਮਾਰੇ ਜਾਣ ਦਾ ਖ਼ਤਰਾ ਹੈ।

ਇਸੇ ਦੌਰਾਨ ਕਈ ਸੰਗਠਿਤ ਹਥਿਆਰਬੰਦ ਟੋਲੇ ਖਾੜਕੂਆਂ ਵਾਂਗ ਹੀ ਮੁਕਾਬਲੇ 'ਤੇ ਆ ਗਏ। ਇੰਡੀਅਨ ਨੈਸ਼ਨਲ ਆਰਮੀ, ਰੈੱਡ ਗਾਰਡ, ਗੁਰੀਲਾ ਸੁਕਐਡ, ਸਰਾਭਾ ਬ੍ਰਿਗੇਡ ਆਦਿਕ ਨੇ ਖਾੜਕੂਆਂ ਨੂੰ ਸ਼ਰੇਆਮ ਵੰਗਾਰਨਾ ਸ਼ੁਰੂ ਕਰ ਦਿੱਤਾ ਸੀ।

1990 ਤਕ ਮੇਰੇ ਵਰਗੇ ਕੈਟਾਂ ਨੇ ਐਹੋ ਜਿਹਾ ਮਹੌਲ ਬਣਾ ਦਿੱਤਾ ਸੀ ਕਿ ਖਾੜਕੂਆਂ ਲਈ ਉਹ ਦਿਨ ਤੇ ਮਾਹੌਲ ਨਹੀਂ ਸੀ ਰਿਹਾ ਜੋ 1984 ਤੋਂ ਬਾਅਦ ਸੀ। ਅਸਲ ਵਿੱਚ ਸਮੁੱਚਾ ਸਿੱਖ ਸਮਾਜ ਇੱਕ ਐਸਾ ਮਹਾਂਸਾਗਰ ਹੈ ਜਿਸ ਵਿੱਚ ਵਿਚਰਦੇ ਜੁਝਾਰੂ ਮੱਛੀ ਵਾਂਗ ਸੁਰੱਖਿਅਤ ਸਨ। ਜਦ ਮੱਛੀ ਤੇ ਮਹਾਂਸਾਗਰ ਇਕਮਿਕ ਹੋਣ ਤਾਂ ਕੋਈ ਬਾਹਰੀ ਤਾਕਤ ਕੀ ਕਰ ਸਕੇਗੀ? ਐਹੋ ਜਿਹੇ ਮਹੌਲ ਵਿੱਚ ਤਾਂ ਕੋਈ ਜਾਲ ਕਾਮਯਾਬ ਨਹੀਂ ਹੋ ਸਕੇਗਾ ਕਿਉਂਕਿ ਮਹਾਂਸਾਗਰ ਤਾਂ ਜਾਲ ਲਾਉਣ ਵਾਲਿਆਂ ਦੇ ਖ਼ਿਲਾਫ਼ ਹੈ। ਜੇ ਜਾਲ ਲਾਉਣ ਵਾਲਿਆਂ ਨੇ ਕਾਮਯਾਬ ਹੋਣਾ ਹੈ ਤੇ ਮੱਛੀਆਂ

ਨੂੰ ਕਾਬੂ ਕਰਨਾ ਹੈ ਤਾਂ ਮਹਾਂਸਾਗਰ ਨੂੰ ਮੱਛੀਆਂ ਦੇ ਖਿਲਾਫ਼ ਕਰਨਾ ਪਵੇਗਾ। ਕੈਟ-ਪ੍ਰਣਾਲੀ ਰਾਹੀਂ ਸਿੱਖ ਸਮਾਜ ਰੂਪੀ ਮਹਾਂਸਾਗਰ ਨੂੰ ਜੁਝਾਰੂ ਰੂਪੀ ਮੱਛੀਆਂ ਦੇ ਖਿਲਾਫ਼ ਕਰਨ ਦਾ ਕੰਮ ਬੜੀ ਸੂਖਮਤਾ, ਗੰਭੀਰਤਾ ਤੇ ਨਿਪੁੰਨਤਾ ਨਾਲ ਕੀਤਾ ਗਿਆ।

ਪਹਿਲਾ ਜੁਝਾਰੂ ਅਤੇ ਪੰਜਾਬ ਦੇ ਲੋਕ ਇਕਮਿਕ ਸਨ। ਪਰ ਕੈਟਾਂ ਨੇ ਐਹੋ ਜਿਹੇ ਕਾਰੇ ਕੀਤੇ ਕਿ ਖਾੜਕੂਆਂ ਅਤੇ ਲੋਕਾਂ ਵਿੱਚ ਮਾਮੂਲੀ ਜਿਹੀ ਵਿਰਲ ਬਣ ਗਈ। ਫਿਰ ਇਸੇ ਵਿਰਲ ਨੂੰ ਚੌੜਾ ਕੀਤਾ ਗਿਆ ਤੇ ਅੰਤ ਉਹ ਦਿਨ ਆ ਗਏ ਜਦ ਜੁਝਾਰੂਆਂ ਅਤੇ ਪੰਜਾਬ ਦੇ ਲੋਕਾਂ ਵਿਚਾਲੇ ਬਹੁਤ ਦੂਰੀ ਬਣ ਚੁੱਕੀ ਸੀ। ਖਾੜਕੂ ਜੋ ਕੁਝ ਵੀ ਕਹਿੰਦੇ, ਉਸ ਨੂੰ ਲਾਗੂ ਕਰਨ ਦੇ ਨਾਂ 'ਤੇ ਐਹੋ ਜਿਹਾ ਮਾਹੌਲ ਬਣਾਇਆ ਜਾਂਦਾ ਕਿ ਪੰਜਾਬ ਦੇ ਲੋਕ ਤਰਾਹ-ਤਰਾਹ ਕਰ ਉੱਠਦੇ। ਸਮਾਜ ਸੁਧਾਰ ਲਹਿਰ ਹੋਵੇ ਜਾਂ ਪੰਜਾਬੀ ਲਾਗੂ ਕਰਨ ਦੀ ਮੁਹਿੰਮ, ਅਸੀਂ ਖਾੜਕੂਆਂ ਨੂੰ ਉਹਨਾਂ ਦੇ ਹਥਿਆਰ ਨਾਲ ਹੀ ਮਾਰਿਆ। ਉਹਨਾਂ ਕੋਲ ਜੋ ਲੋਕਾਂ ਦਾ ਸਮਰਥਨ ਸੀ ਤਾਂ ਅਸੀਂ ਉਹਨਾਂ ਦਾ ਸਮਰਥਨ ਖਤਮ ਕਰ ਦਿੱਤਾ।

1991-92 ਵਿੱਚ ਵੇਖਣ ਨੂੰ ਬੇਸ਼ੱਕ ਜਾਪਦਾ ਹੋਵੇਗਾ ਕਿ ਅਜੇ ਵੀ ਪੰਜਾਬ ਵਿੱਚ ਖਾੜਕੂਆਂ ਦੀ ਤੂਤੀ ਬੋਲਦੀ ਹੈ ਪਰ ਅਸਲ ਵਿੱਚ ਅਸੀਂ ਲੋਕਾਂ ਵਿੱਚੋਂ ਲਹਿਰ ਦਾ ਸਮਰਥਨ ਬਹੁਤ ਹੱਦ ਤਕ ਮੁਕਾ ਚੁੱਕੇ ਸਾਂ। ਬੱਸ ਕੁਝ ਹੋਰ ਸੱਟਾਂ ਦੀ ਲੋੜ ਸੀ।

ਓਦੋਂ ਤਕ ਮੇਰੇ ਇਲਾਕੇ ਵਿੱਚੋਂ ਦੋ-ਚਾਰ ਪੁਰਾਣੇ ਖਾੜਕੂਆਂ ਨੂੰ ਛੱਡ ਕੇ ਬਹੁਤੇ ਜਾਂ ਮਾਰੇ ਗਏ ਸਨ ਜਾਂ ਜੇਲ੍ਹੀਂ ਡੱਕੇ ਹੋਏ ਸਨ। ਓਦੋਂ ਹਰ ਰੋਜ਼ ਐਨੇ ਖਾੜਕੂ ਮਰਦੇ ਸੀ ਕਿ ਕੁਝ ਪਤਾ ਹੀ ਨਹੀਂ ਸੀ ਲੱਗਦਾ। ਬਹੁਤੇ ਅਣਪਛਾਤੇ ਕਹਿ ਕੇ ਭੁਗਤਾਏ ਜਾਂਦੇ ਜਾਂ ਲਾਵਾਰਿਸ ਲਾਸ਼ਾਂ ਕਹਿ ਕੇ ਸਿਵਿਆਂ ਵਿੱਚ ਸਾੜੇ ਜਾਂਦੇ। ਇਹੋ ਜਿਹੇ ਸਮੇਂ ਦੌਰਾਨ ਹੀ ਇੱਕ ਦਿਨ ਖ਼ਬਰ ਆਈ ਕਿ ਖਾੜਕੂ ਕੁਲਜੀਤ ਸਿੰਘ ਤਿੰਨ ਸਾਥੀਆਂ ਸਮੇਤ ਇੱਕ ਮੁਕਾਬਲੇ ਮੌਕੇ ਮਾਰਿਆ ਗਿਆ। ਦਰਅਸਲ ਉਹਦਾ ਬਿਲਕੁਲ ਨਜ਼ਦੀਕੀ ਸਾਥੀ ਹੀ ਦਗ਼ਾ ਕਰ ਗਿਆ। ਪਰ ਪੁਲੀਸ ਅਫ਼ਸਰਾਂ ਨੇ ਐਡਾ ਅਹਿਮ ਕੰਮ ਦੇਣ ਵਾਲੇ ਦਾ ਮੁੱਲ ਨਹੀਂ ਪਾਇਆ। ਦਗ਼ਾ ਦੇਣ ਵਾਲੇ ਸਾਥੀ ਨੂੰ ਵੀ ਮਗਰੋਂ ਮਾਰ ਮੁਕਾਇਆ।

ਇਸੇ ਅਖ਼ਬਾਰ ਵਿੱਚ ਖ਼ਬਰ ਸੀ ਕਿ ਕੁਲਜੀਤ ਸਿੰਘ ਨੂੰ ਠਾਹਰ ਦੇਣ ਵਾਲਾ ਭੁਪਿੰਦਰ ਸਿੰਘ ਭੋਲਾ ਗ੍ਰਿਫ਼ਤਾਰ ਕਰ ਲਿਆ ਗਿਆ ਹੈ, ਜਿਸ ਦੇ ਖੇਤ ਬਣੇ ਚੁਬਾਰੇ ਵਿੱਚ ਕੁਲਜੀਤ ਸਿੰਘ ਤੇ ਹੋਰ ਖਾੜਕੂ ਆਉਂਦੇ ਜਾਂਦੇ ਸਨ। ਮੁਕਾਬਲੇ ਮੌਕੇ ਚੁਬਾਰੇ ਦੀ ਬੜੀ ਦੁਰਗਤ ਹੋਈ ਸੀ ਤੇ ਪੌੜੀਆਂ ਵਿੱਚ ਕੁਲਜੀਤ ਸਿੰਘ ਦੀ ਲਾਸ਼ ਪਈ ਸੀ। ਖ਼ਬਰ ਅਨੁਸਾਰ ਭੁਪਿੰਦਰ ਸਿੰਘ ਦੇ ਘਰੋਂ ਖਾੜਕੂਆਂ ਦਾ ਅਥਾਹ ਅਸਲਾ ਮਿਲਿਆ ਸੀ, ਪਰ ਭੁਪਿੰਦਰ ਸਿੰਘ ਏਹੀ ਕਹਿੰਦਾ ਰਿਹਾ ਕਿ ਅਸਲੇ ਫੜੇ ਜਾਣ ਦਾ ਗਮ ਨਹੀਂ, ਮੇਰਾ ਯਾਰ ਕੁਲਜੀਤ ਸਿੰਘ ਨਹੀਂ ਸੀ ਮਰਨਾ ਚਾਹੀਦਾ।

ਖਾੜਕੂਵਾਦ ਮੁਕਣ ਮਗਰੋਂ ਸਾਡੀ ਕੋਈ ਲੋੜ ਨਹੀਂ ਸੀ ਰਹਿ ਗਈ। ਪਰ.....!

......

ਕਾਗਜ਼ ਮੁਕ ਗਏ, ਇਸ ਤੋਂ ਬਾਕੀ ਦੇ ਸਫ਼ੇ ਨਹੀਂ ਸਨ। ਬੱਲੀ ਇਹ ਕਾਗਜ਼ ਪੜ੍ਹ ਕੇ ਡੌਰ-



ਭੌਰ ਜਿਹਾ ਹੋਇਆ ਬੈਠਾ ਸੀ। ਹੁਣ ਉਹਨੂੰ ਬਾਕੀ ਦੇ ਕਾਗਜ਼ ਪੜ੍ਹਨ ਦੀ ਤੀਬਰ ਇੱਛਾ ਉੱਠ ਰਹੀ ਸੀ। ਪਰ ਹੁਣ ਤਾਂ ਉਹ ਕਾਗਜ਼ ਪਿੰਕੇ ਦੀ ਚੱਕੀ ਬੰਦ ਸੀ। ਪਤਾ ਨਹੀਂ ਕਦੋਂ ਉਸ ਚੱਕੀ ਵਿੱਚੋਂ ਸਮਾਨ ਚੁੱਕਿਆ ਜਾਵੇ ਤੇ ਪਿੰਕੇ ਦੇ ਪਰਿਵਾਰ ਹਵਾਲੇ ਕੀਤਾ ਜਾਵੇ। ਐਨਾ ਤਾਂ ਹੈ ਕਿ ਇਹਨਾਂ ਕਾਗਜ਼ਾਂ ਦੀ ਕੋਈ ਗੱਲ ਨਹੀਂ ਛਿੜੇਗੀ ਪਰ ਹੁਣ ਇਹਨਾਂ ਕਾਗਜ਼ਾਂ ਨਾਲੋਂ, ਜੋ ਬਾਕੀ ਕਾਗਜ਼ ਹਨ, ਮਸਲਾ ਉਹਨਾਂ ਦਾ ਹੈ। ਆਖ਼ਰ ਪਤਾ ਤਾਂ ਲੱਗੇ ਕਿ ਪਿੰਕੇ ਕੈਟ ਨਾਲ ਮਗਰੋਂ ਕੀ ਹੋਇਆ? ਕੀ ਉਸ ਨੂੰ ਪੁਲੀਸ ਵਿੱਚ ਨੌਕਰੀ ਮਿਲ ਗਈ ਸੀ? ਉਸ ਨੂੰ ਕਿਉਂ ਜੇਲ੍ਹ ਦੀਆਂ ਸਲਾਖ਼ਾਂ ਪਿੱਛੇ ਡੱਕਿਆ ਗਿਆ। 1990 ਤੋਂ ਬਾਅਦ ਪਿੰਕੇ ਵਰਗੇ ਕੈਟਾਂ ਨੇ ਹੋਰ ਕੀ-ਕੀ ਕੀਤਾ? ਕੀ ਭਾਈ ਸੁਖਦੇਵ ਸਿੰਘ ਬੱਬਰ, ਭਾਈ ਗੁਰਜੰਟ ਸਿੰਘ ਬੁਧ ਸਿੰਘ ਵਾਲਾ, ਬਾਬਾ ਗੁਰਬਚਨ ਸਿੰਘ ਮਾਨੋਚਾਹਲ ਵਰਗੇ ਜਰਨੈਲਾਂ ਨੂੰ ਵੀ ਕੈਟਾਂ ਰਾਹੀਂ ਸ਼ਹੀਦ ਕੀਤਾ ਗਿਆ? ਕੀ ਹੋਰ ਜੁਝਾਰੂਆਂ ਨੂੰ ਕੈਟਾਂ ਨੇ ਸ਼ਹੀਦ ਕਰਵਾਇਆ? ਕੀ ਇਹਨਾਂ ਸਿੰਘਾਂ ਦੀਆਂ ਸ਼ਹੀਦੀਆਂ ਦੇ ਕਾਰਨਾਂ ਬਾਰੇ ਪਿੰਕੇ ਕੈਟ ਨੇ ਆਪਣੇ ਲਿਖੇ ਬਾਕੀ ਸਫ਼ਿਆਂ 'ਤੇ ਕੁਝ ਲਿਖਿਆ ਹੋਵੇਗਾ?

ਇਹੋ ਜਿਹੇ ਸਵਾਲਾਂ ਦੇ ਜਵਾਬ ਲੱਭਦਾ ਬੱਲੀ ਬੜਾ ਹੈਰਾਨ-ਪਰੇਸ਼ਾਨ ਬੈਠਾ ਸੀ। ਇਸ ਤੋਂ ਪਹਿਲਾਂ ਉਸ ਦਾ ਖਾੜਕੂ ਲਹਿਰ ਪ੍ਰਤੀ ਐਹੋ ਜਿਹਾ ਨਜ਼ਰੀਆ ਨਹੀਂ ਸੀ। ਹੁਣ ਉਹ ਸਮਝਦਾ ਸੀ ਕਿ ਖਾੜਕੂ ਲਹਿਰ ਬਾਰੇ ਉਸ ਨੇ ਉਹੀ ਕੁਝ ਸਮਝਿਆ, ਜੋ ਹਕੂਮਤ ਨੇ ਸਮਝਾਉਣਾ ਚਾਹਿਆ। ਅਸਲ ਵਿੱਚ ਖਾੜਕੂ ਲਹਿਰ ਦਾ ਸੱਚ ਤਾਂ ਕਿਤੇ ਦੂਰ ਹੈ। ਉਹ ਸੋਚ ਰਿਹਾ ਸੀ ਕਿ ਖਾੜਕੂ ਲਹਿਰ ਦੇ ਚੰਗੇ ਪੱਖਾਂ ਬਾਰੇ ਜਾਨਣ ਦੇ ਨਾਲ ਨਾਲ ਉਹਨਾਂ ਕਾਰਨਾਂ ਦਾ ਵਿਸ਼ਲੇਸ਼ਣ ਕਰਨ ਦੀ ਲੋੜ ਹੈ, ਜਿਨ੍ਹਾਂ ਕਰਕੇ ਇਹ ਸੰਘਰਸ਼ ਅਜੇ ਤਕ ਕਾਮਯਾਬ ਨਹੀਂ ਹੋਇਆ।

ਆਪਣੀਆ ਸੋਚਾਂ ਵਿੱਚ ਮਸਤ ਬੱਲੀ ਨੂੰ ਪਤਾ ਹੀ ਨਾ ਲੱਗਾ ਕਿ ਕਦੋਂ ਭੋਲਾ ਆ ਕੇ ਕੋਲ ਬਹਿ ਗਿਆ। ਚਾਹ ਦੀਆਂ ਭਾਫ਼ਾਂ ਨੇ ਬੱਲੀ ਦਾ ਧਿਆਨ ਖਿੱਚਿਆ। ਭੋਲਾ ਕਹਿ ਰਿਹਾ ਸੀ, "ਕੀ ਗੱਲ ਬੱਲੀ ਮਹਾਰਾਜ? ਬੜੇ ਡੂੰਘੇ ਚਲੇ ਗਏ!"

ਬੱਲੀ ਨੇ ਗੱਲ ਬਦਲਣੀ ਚਾਹੀ, "ਨਹੀਂ, ਬੱਸ ਐਂਵੇ ਘਰਦਿਆਂ ਦਾ ਖਿਆਲ ਆ ਗਿਆ। ਮਾਂ ਤੇ ਭੈਣ ਦਾ ਖਿਆਲ ਆ ਗਿਆ! ਤੂੰ ਕਹਿੰਦਾ ਸੀ ਕਿ ਮੇਰੀ ਛੁੱਟੀ ਬਾਰੇ ਡਿਓੜੀ ਤੋਂ ਪਤਾ ਕਰਕੇ ਦੱਸਾਂਗਾ। ਕੁਝ ਦੱਸਿਆ ਈ ਨਾ ਤੂੰ...!"

"ਗਿਆ ਸੀ ਪਿਛਲੇ ਹਫ਼ਤੇ ਡਿਓੜੀ ਮੈਂ, ਖੁਬੀ ਰਾਮ ਕਲਰਕ ਤਾਂ ਹੈਨੀ ਸੀ। ਬੈਠੇ-ਬੈਠੇ ਓਥੇ ਆਹ ਪਾਪੀ ਆ ਗਿਆ, ਪਿੰਕਾ ਕੈਟ, ਇਹਦੀ ਰੇਲ ਬਣਾ'ਤੀ ਓਦਣ, ਸਾਰਾ ਟੈਮ ਇਹਤੇ ਲਾ'ਤਾ। ਓਦਣ ਦਾ ਮੇਰਾ ਮੁੜਕੇ ਜੀ ਈ ਨਹੀਂ ਕੀਤਾ ਡਿਓੜੀ ਜਾਣ ਨੂੰ...!"

ਬੱਲੀ ਨੇ ਕੰਨ ਚੁੱਕ ਲਏ। ਪਿੰਕੇ ਬਾਰੇ ਗੱਲ ਸੁਣਨੀ ਉਹਨੂੰ ਆਪਣੀ 'ਛੁਟੀ' ਨਾਲੋਂ ਵੀ ਅਹਿਮ ਲੱਗਦੀ ਸੀ।

ਉਹਨੇ ਪੁਛਿਆ, "ਕਿਉਂ? ਪਿੰਕੇ ਨਾਲ ਕੀ ਗੱਲ ਹੋ ਗਈ?"

ਭੋਲਾ ਚਾਹ ਦੀ ਘੁੱਟ ਭਰ ਕੇ ਕਹਿੰਦਾ, "ਇਹ ਜੁਠ ਮੈਨੂੰ ਬੁਲਾ ਬੈਠਿਆ। ਮੈਂ ਕਿਹਾ, ਮੈਂ ਤੇਰੇ ਨਾਲ ਜ਼ੁਬਾਨ ਸਾਂਝੀ ਨਹੀਂ ਕਰਨੀ। ਇਹ ਰੋਣਹਾਕਾ ਜਿਹਾ ਹੋ ਕੇ ਕਹਿੰਦਾ, "ਭੋਲਿਆ !

ਹੁਣ ਤਾਂ ਮੇਰਾ ਟੱਬਰ ਵੀ ਮੇਰੇ ਨਾਲ ਗੱਲ ਨਹੀਂ ਕਰਦਾ..।" ਮੈਂ ਕਿਹਾ, "ਤੇਰੇ ਵਰਗੇ ਪਾਪੀ ਨਾਲ ਆਹੀ ਕੁਝ ਹੋਣਾ ਸੀ। ਅਜੇ ਤਾਂ ਹੋਰ ਨਰਕ ਵੇਖਣਾ ਤੈਂ...।"

"ਇਉਂ ਸਾਡੀ ਤਕਰਾਰ ਹੋ ਗਈ ਤੇ ਮੈਂ ਉਹਨੂੰ ਖਰੀਆਂ-ਖਰੀਆਂ ਸੁਣਾ ਦਿੱਤੀਆਂ। ਓਦਣ ਉਹਦੇ ਮੂੰਹ ਉਤੇ ਸੱਚ ਸੁਣਾ ਕੇ ਮੇਰੇ ਦਿਲ ਦਾ ਗੁਬਾਰ ਨਿਕਲ ਗਿਆ। ਦਿਲ ਨੂੰ ਤਸੱਲੀ ਹੋ ਗਈ। ਸ਼ਹੀਦ ਸਿੰਘਾਂ ਦਾ ਕਰਜ਼ ਉੱਤਰ ਗਿਆ। ਹੁਣ ਮਰਨ ਮਗਰੋਂ ਮੈਂ ਕੁਲਜੀਤ ਸਿੰਘ ਵਰਗੇ ਸੂਰਮੇ ਦੇ ਮੱਥੇ ਲੱਗਣ ਜੋਗਾ ਹੋ ਗਿਆ।"

ਬੱਲੀ ਸੁੰਨ ਜਿਹਾ ਹੋ ਗਿਆ। ਇਹ ਕੀ ਨਵੀਂ ਹੀ ਕਹਾਣੀ ਤੁਰ ਪਈ? ਭੋਲੇ ਦਾ ਕੁਲਜੀਤ ਸਿੰਘ ਨਾਲ ਕੀ ਰਿਸ਼ਤਾ? ਪਿੰਕੇ ਨਾਲ ਕੀ ਰਿਸ਼ਤਾ?

ਚਾਹ ਦੀ ਘੁਟ ਭਰ ਕੇ ਭੋਲੇ ਨੂੰ ਵੇਖਦਿਆਂ ਬੱਲੀ ਨੇ ਜਕਦੇ-ਜਕਦੇ ਜਿਹੇ ਨੇ ਪੁੱਛ ਲਿਆ, "ਯਾਰ ਭੋਲੇ! ਮੈਨੂੰ ਕੁਝ ਸਮਝ ਨਹੀਂ ਆਈ ਗੱਲ, ਮਸਲਾ ਕੀ ਐ?"

ਭੋਲਾ ਕਹਿੰਦਾ, "ਮਸਲਾ ਕੀ ਹੋਣਾ? ਇਹ ਪਿੰਕਾ ਕੈਟ ਸਾਡੇ ਮਾਮਾ ਜੀ ਦੀ ਧੀ ਨੂੰ ਵਿਆਹਿਆ ਹੋਇਆ। ਮਨਜੀਤ ਭੈਣ ਸਾਡੇ ਕੋਲ ਰਹਿ ਕੇ ਹੀ ਪੜ੍ਹਦੇ ਹੁੰਦੇ ਸੀ। ਮੈਂ ਉਹਨਾਂ ਤੋਂ ਦੋ ਕੁ ਸਾਲ ਛੋਟਾ ਸੀ। ਮੈਨੂੰ ਉਹ ਪੜ੍ਹਾਉਂਦੇ ਵੀ ਰਹੇ ਨੇ। ਜਦ ਇਹ ਰਿਸ਼ਤਾ ਹੋਇਆ ਤਾਂ ਮਨਜੀਤ ਭੈਣ ਦੇ ਭਰਾ ਕਰਮਜੀਤ ਦੇ ਦੋਸਤ ਜੀਤ ਕਰਕੇ ਹੋਇਆ ਸੀ। ਇਹ ਪਾਪੀ ਪਿੰਕਾ ਜੀਤ ਦੇ ਤਾਏ ਦਾ ਪੁੱਤ ਹੈ। ਓਦੋਂ ਤਾਂ ਜ਼ਮੀਨ-ਜਾਇਦਾਦ ਵੇਖੀ ਜਾਂ ਜੀਤ ਵੇਖਿਆ। ਬਾਕੀ ਇਹ ਵੀ ਮੂੰਹ-ਮੱਥੇ ਲੱਗਦਾ ਸੀ। ਪਰ ਆਹ ਕੀ ਪਤਾ ਸੀ ਕਿ ਇਹ ਪਾਪੀ ਸਿੱਖਾਂ ਨੂੰ ਮਾਰਨ ਵਾਲੀ ਸਰਕਾਰੀ ਖੇਡ ਦਾ ਹਿੱਸਾ ਬਣ ਜਾਊ?

ਇਹਨੂੰ ਬਹੁਤ ਸਮਝਾਇਆ ਕਿ ਤੇਰੇ ਪਰਿਵਾਰ ਉੱਤੇ ਹਮਲਾ ਖਾੜਕੂਆਂ ਨੇ ਨਹੀਂ ਕੀਤਾ ਪਰ ਇਹ ਬਿਨਾ ਸੋਚੇ-ਸਮਝੇ ਖਾੜਕੂਆਂ ਦੇ ਵੈਰ ਪੈ ਗਿਆ। ਬੇਅੰਤ ਸਿੱਖ ਮਰਵਾ ਛੱਡੇ। ਅਸੀਂ ਤਾਂ ਇਹਦੇ ਨਾਲ ਵਰਤਣਾ ਈ ਛੱਡਤਾ ਸੀ। ਨਾ ਮਾਮਾ ਜੀ ਹੋਰੀਂ ਕਦੇ ਗਏ ਨੇ। ਸਾਨੂੰ ਭੈਣ ਜੀ 'ਤੇ ਵੀ ਨਾਰਾਜ਼ਗੀ ਸੀ। ਫਿਰ ਏਹਦੇ ਉੱਤੇ ਉਹਨਾਂ ਅਫ਼ਸਰਾਂ ਨੇ ਹੀ ਕੇਸ ਪਵਾ'ਤੇ, ਜਿਨ੍ਹਾਂ ਨੇ ਏਹਦੇ ਤੋਂ ਕੰਮ ਲਿਆ ਸੀ। ਉਹਨਾਂ ਨੂੰ ਦਬਕਾ ਮਾਰ ਬੈਠਿਆ ਕਿ ਜੇ ਮੈਨੂੰ ਪੁਲੀਸ ਵਿਚ ਪੱਕਾ ਨਾ ਕੀਤਾ ਤਾਂ ਆਹ ਕਰ ਦਊਂ, ਔਹ ਕਰ ਦਊਂ। ਅਗਲਿਆ ਨੇ ਕੁਝ ਝੂਠੇ ਕੇਸ ਪਵਾਏ ਬਾਕੀ ਉਹ ਸਾਰੇ ਵੀ ਪਾ ਦਿੱਤੇ ਜਿਹੜੇ ਕਾਲੇ ਕਾਰੇ ਇਹਨੇ ਓਦੋਂ ਅਫ਼ਸਰਾਂ ਮਗਰ ਲੱਗ ਕੇ ਕੀਤੇ ਸੀ। ਜਦ ਉਹਨਾਂ ਬਦਨਾਮੀ ਵਾਲੇ ਕੇਸਾਂ ਦੀਆਂ ਖਬਰਾਂ ਛਪੀਆਂ ਤਾਂ ਭੈਣ ਮਨਜੀਤ ਨੂੰ ਬੜਾ ਝਟਕਾ ਲੱਗਿਆ। ਉਹਨੂੰ ਤਾਂ ਏਹਨੇ ਬੁੱਧੂ ਬਣਾਇਆ ਹੋਇਆ ਸੀ ਬਈ ਮੈਂ ਪੁਲੀਸ ਵਿਚ ਆਂ। ਅਸਲ ਵਿਚ ਇਹਨੂੰ ਪੁਲੀਸ ਵਿਚ ਨਹੀਂ ਸੀ ਲਿਆ। ਬੱਸ ਏਹਨੂੰ ਕਿਸੇ ਨਾ ਕਿਸੇ ਅਫ਼ਸਰ ਨਾਲ ਗੰਨਮੈਨ ਬਣਾ ਕੇ ਤੋਰੀ ਫਿਰਦੇ ਸੀ।

ਜਦ ਏਹਦਾ ਕੱਚਾ ਚਿੱਠਾ ਖੁੱਲ੍ਹ ਗਿਆ ਤਾਂ ਭੈਣ ਮਨਜੀਤ ਨੇ ਇਹਦੇ ਨਾਲੋਂ ਨਾਤੇ ਤੋੜ ਲਏ, ਨਾਲੇ ਬੱਚਿਆਂ ਨੇ ਖਰੀਆਂ-ਖਰੀਆਂ ਸੁਣਾ'ਤੀਆਂ। ਇਹ ਕਹੇ ਮੈਂ ਇਹ ਦੌਲਤ ਪਰਿਵਾਰ ਲਈ ਹੀ ਕਮਾਈ ਹੈ। ਪਰਿਵਾਰ ਵਾਲੇ ਸਾਰੇ ਇਹੀ ਗੱਲ ਕਹਿੰਦੇ ਨੇ ਕਿ ਪਰਿਵਾਰ ਨੂੰ ਪਾਲਣ ਲਈ



ਬੇਸ਼ੱਕ ਦਿਹਾੜੀ ਕਰ ਲੈਂਦਾ, ਅਸੀਂ ਰੁਖੀ-ਮਿੱਸੀ ਖਾ ਕੇ ਸਬਰ ਕਰ ਲੈਂਦੇ ਪਰ ਸਿੱਖਾਂ ਨੂੰ ਮਰਵਾਉਣ ਦਾ ਕੀ ਧੰਦਾ ਹੋਇਆ? ਇਹ ਕਮਾਈ ਲੋਕਾਂ ਦਾ ਲਹੂ ਹੈ। ਅਸੀਂ ਏਸ ਕਮਾਈ ਦੀ ਰੋਟੀ ਨਹੀਂ ਖਾਣੀ।

ਇਸ ਮਗਰੋਂ ਭੈਣ ਮਨਜੀਤ ਆਪਣੀ ਧੀ ਨੂੰ ਨਾਲ ਲੈ ਕੇ ਉਥੇ ਪਿੰਡ ਗਈ ਤੇ ਸਾਰਾ ਹਾਲ ਦੱਸਿਆ। ਆਪਣੀ ਧੀ ਦਾ ਦੁੱਖ ਮਾਪੇ ਕਿਵੇਂ ਸਹਿੰਦੇ? ਉਹਨਾਂ ਨੇ ਸਾਰੀ ਜਾਇਦਾਦ ਵਿਚੋਂ ਮਨਜੀਤ ਨੂੰ ਬਣਦੇ ਹਿੱਸੇ ਦੇ ਪੈਸੇ ਦੇ ਦਿੱਤੇ। ਉਹਨਾਂ ਪੈਸਿਆਂ ਨਾਲ ਭੈਣ ਮਨਜੀਤ ਨੇ ਪਲਾਸਟਿਕ ਦੇ ਸਮਾਨ ਦੀ ਦੁਕਾਨ ਪਾ ਲਈ। ਇਸ ਪਾਪੀ ਦਾ ਮਾਡਲ ਟਾਊਨ ਵਿਚ ਬਣਾਇਆ ਘਰ ਤਿਆਗ ਦਿੱਤਾ ਤੇ ਭੈਣ ਜੀ ਸ਼ਹਿਰ ਦੀ ਇੱਕ ਬਸਤੀ ਵਿੱਚ ਕਿਰਾਏ 'ਤੇ ਮਕਾਨ ਲੈ ਕੇ ਰਹਿਣ ਲੱਗ ਪਏ। ਪਿਛਲੇ ਮਹੀਨੇ ਜਦ ਮੈਂ ਪੈਰੋਲ 'ਤੇ ਗਿਆ ਸੀ ਤਾਂ ਭੈਣ ਜੀ ਨਾਲ ਫੋਨ 'ਤੇ ਸਾਰੀ ਗੱਲ ਹੋਈ ਸੀ। ਜਦੋਂ ਤੋਂ ਮੈਨੂੰ ਪਤਾ ਲੱਗਾ ਕਿ ਮਨਜੀਤ ਭੈਣ ਜੀ ਨੇ ਏਸ ਪਾਪੀ ਨਾਲੋਂ ਨਾਤੇ ਤੋੜ ਲਏ ਨੇ, ਮੈਨੂੰ ਈ ਨਹੀਂ, ਸਾਡੀ ਸਾਰੀ ਰਿਸ਼ਤੇਦਾਰੀ ਨੂੰ ਖੁਸ਼ੀ ਐ। ਪਿਛਲੇ ਮਹੀਨੇ ਜਦ ਮੈਂ ਛੁੱਟੀ ਗਿਆ ਸੀ ਤਾਂ ਮਾਮਾ ਜੀ ਤੇ ਮਾਮੀ ਜੀ ਦੇ ਨਾਲ ਮਨਜੀਤ ਭੈਣ ਜੀ ਪਿੰਡ ਵੀ ਆਏ ਸੀ। ਸਨਦੀਪ ਵੀ ਆਈ ਸੀ। ਉਥੇ ਤਿੰਨ ਦਿਨ ਰਹੇ। ਅਮਰੀਕਾ ਤੋਂ ਪਰਮਿੰਦਰ ਦਾ ਵੀ ਫੋਨ ਆਉਂਦਾ ਰਿਹਾ। ਹੁਣ ਤਾਂ ਮਾਮਾ ਜੀ ਤੇ ਮਾਮੀ ਜੀ ਸ਼ਹਿਰ ਜਾ ਕੇ ਮਨਜੀਤ ਭੈਣ ਜੀ ਕੋਲ ਹੀ ਰਹਿਣ ਲੱਗ ਪਏ ਨੇ।

ਮਨਜੀਤ ਭੈਣ ਜੀ ਸਾਡੇ ਕੋਲ ਨਾਲੇ ਰੋਂਦੇ ਰਹੇ ਤੇ ਨਾਲੇ ਕਹੀ ਜਾਣ ਕਿ ਮੈਂ ਤਾਂ ਇਹੀ ਸੋਚ ਸੋਚ ਹਲਕਾਨ ਹੁੰਦੀ ਰਹਿੰਦੀ ਸੀ ਕਿ ਮੇਰੇ ਭੂਆ ਜੀ ਕੀ ਸੋਚਣਗੇ? ਮੈਂ ਧਰਵਾਸ ਦਿੱਤੀ ਕਿ ਬੇਬੇ ਜੀ ਤਾਂ ਸਦਾ ਇਹੀ ਕਹਿੰਦੇ ਰਹੇ ਨੇ ਕਿ ਕੁੜੀ ਦੇ ਹੱਥ-ਵੱਸ ਕੁਝ ਨਹੀਂ, ਜਦ ਸਮਾਂ ਸਿੱਧਾ ਹੋਇਆ, ਵਾਹਿਗੁਰੂ ਕਿਰਪਾ ਕਰਨਗੇ।

ਏਹਨੂੰ ਡਿਓੜੀ ਵਿਚ ਮੈਂ ਕਿਹਾ, "ਹੁਣ ਸਭ ਨੂੰ ਤੇਰੀਆਂ ਕਰਤੂਤਾਂ ਦਾ ਪਤਾ। ਹੁਣ ਕੋਈ ਵੀ ਤੇਰੀ ਗੱਲ ਨਹੀਂ ਸੁਣੇਗਾ। ਹੁਣ ਮਾਰੀ ਜਾਹ ਹਾਕਾਂ ਉਹਨਾਂ ਅਫ਼ਸਰਾਂ ਨੂੰ ਜਿਨ੍ਹਾਂ ਮਗਰ ਲੱਗ ਕੇ ਸਿੱਖਾਂ ਦਾ ਘਾਣ ਕੀਤਾ ਤੇ ਲੋਕਾਂ ਉੱਤੇ ਸਰਕਾਰੀ ਟੱਟੂ ਬਣ ਕੇ ਕਹਿਰ ਢਾਹਿਆ...!"

ਭੋਲਾ ਆਪਣੀ ਹੀ ਰਉਂ ਵਿਚ ਬੋਲੀ ਗਿਆ ਤੇ ਬੱਲੀ ਨੂੰ ਉਹਦੇ ਸਵਾਲਾਂ ਦੇ ਜਵਾਬ ਮਿਲਦੇ ਗਏ। ਜਦ ਭੋਲਾ ਚੁੱਪ ਹੋਇਆ ਤਾਂ ਬੱਲੀ ਨੇ ਪੁੱਛਿਆ, "ਪਰ ਯਾਰ ਤੈਂ ਇਹ ਤਾਂ ਦੱਸਿਆ ਈ ਨਹੀਂ ਕਿ ਇਹਦੇ ਟੱਬਰ 'ਤੇ ਹਮਲਾ ਕੀਹਨੇ ਕੀਤਾ?"

ਭੋਲਾ ਤਪ ਕੇ ਬੋਲਿਆ, "ਏਹਨੇ ਕਦੇ ਅੱਖਾਂ ਖੋਲ੍ਹ ਕੇ ਵੇਖਿਆ ਹੁੰਦਾ ਤਾਂ ਏਹਨੂੰ ਓਦੋਂ ਹੀ ਪਤਾ ਲੱਗ ਜਾਂਦਾ। ਜਦ ਅਫ਼ਸਰਾਂ ਨੇ ਏਸ ਤੋਂ ਉਹਨਾਂ ਲੋਕਾਂ ਉੱਤੇ ਹਮਲੇ ਕਰਵਾਏ, ਜਿਹੜੇ ਸੰਘਰਸ਼ ਦੇ ਸਮਰਥਕ ਸਨ, ਤਾਂ ਕਿ ਉਹ ਸੰਘਰਸ਼ ਦੇ ਵਿਰੋਧੀ ਬਣ ਜਾਣ ਤਾਂ ਕੀ ਏਹਨੂੰ ਨਹੀਂ ਸੋਚਣਾ ਚਾਹੀਦਾ ਸੀ ਕਿ ਕਿਤੇ ਮੇਰੇ ਪਰਿਵਾਰ 'ਤੇ ਹਮਲਾ ਵੀ ਕਿਸੇ ਐਹੋ ਜਿਹੀ ਨੀਤੀ ਵਿਚੋਂ ਤਾਂ ਨਹੀਂ ਕਰਵਾਇਆ ਗਿਆ? ਜੇ ਇਹਦਾ ਮਗਜ਼ ਹੁੰਦਾ ਤਾਂ ਸੋਚਦਾ! ਏਹਨੂੰ ਸਮਝਾ-ਸਮਝਾ ਹੰਭ ਗਏ ਕਿ ਤੇਰਾ ਨੁਕਸਾਨ ਖਾੜਕੂਆਂ ਨੇ ਨਹੀਂ ਕੀਤਾ, ਪਰ ਏਹ ਕਿਸੇ ਦੀ ਸੁਣਦਾ ਸੀ?

ਪਿਛਲੇ ਹਫਤੇ ਮੈਂ ਏਹਨੂੰ ਵੰਗਾਰਿਆ ਬਈ ਜੇ ਹਿੰਮਤ ਐ, ਜੇ ਜੁਰਅਤ ਐ ਤਾਂ ਜਾਹ ਜਾ ਕੇ ਪੰਜ ਨੰਬਰ ਹਾਤੇ ਦੀਆਂ ਚੱਕੀਆਂ ਵਿੱਚ ਨਰਕ ਭੋਗਦੇ ਦੋ ਕੈਦੀਆਂ ਨੂੰ ਮਿਲ। ਉਹ ਓਹੀ ਬਲਕਰਨ ਤੇ ਜਸਵਿੰਦਰ ਨੇ ਜਿਹੜੇ ਤੇਰੇ ਨਾਲ ਕੈਟ ਰਹੇ ਨੇ। ਉਹਨਾਂ ਨੇ ਕੈਟ ਬਣਨ ਮਗਰੋਂ ਸਭ ਤੋਂ ਪਹਿਲਾ ਕੰਮ ਤੇਰੇ ਪਰਿਵਾਰ 'ਤੇ ਹਮਲਾ ਕਰਨ ਦਾ ਈ ਕੀਤਾ ਸੀ। ਉਹਨਾਂ ਨੇ ਹੀ ਖਾਲਿਸਤਾਨੀ ਖਾੜਕੂ ਜਥੇਬੰਦੀ ਦੇ ਨਕਲੀ ਲੈਟਰਪੈਡ 'ਤੇ ਜ਼ਿੰਮੇਵਾਰੀ ਲਈ ਸੀ। ਉਹਨਾਂ ਨੇ ਇਹ ਕੁਝ ਹੋਰ ਬਥੇਰੇ ਜਗ੍ਹਾ ਕੀਤਾ। ਮਗਰੋਂ ਉਹਨਾਂ ਦੇ ਨਾਲ ਮਿਲ ਕੇ ਇਹੀ ਕੁਝ ਤੂੰ ਵੀ ਕਰਦਾ ਰਿਹਾਂ। ਤੂੰ ਵੀ ਵਾਰਦਾਤਾਂ ਮਗਰੋਂ ਕਿਸੇ ਨਾ ਕਿਸੇ ਖਾੜਕੂ ਜਥੇਬੰਦੀ ਦਾ ਜ਼ਿੰਮੇਵਾਰੀ ਵਾਲਾ ਲੈਟਰਪੈਡ ਸੁੱਟਦਾ ਰਿਹਾਂ। ਜੋ ਕੁਝ ਤੂੰ ਕਰਦਾ ਰਿਹਾਂ, ਓਹੀ ਕੁਝ ਤੇਰੇ ਟੱਬਰ ਨਾਲ ਹੋਇਆ ਸੀ...।"

ਭੋਲਾ ਸਾਹ ਲੈਣ ਲਈ ਰੁਕਿਆ, "ਸੱਚ ਸੁਣ ਕੇ ਪਿੰਕੇ ਨੂੰ ਤਰੇਲੀਆਂ ਆ ਗਈਆਂ ਸੀ। ਮੈਂ ਹੋਰ ਨੱਕ 'ਤੇ ਮਾਰੀ, ਉਹਨਾਂ ਨੂੰ ਮਿਲ ਲੈ, ਗਲ ਲੱਗ ਕੇ ਰੋ ਲਿਓ, ਬਲਕਰਨ ਤੇ ਜਸਵਿੰਦਰ ਜਾਣਦੇ ਨੇ ਕਿ ਉਹਨਾਂ ਨੂੰ ਇਹ ਝੂਠ ਕਹਿ ਕੇ ਤੇਰੇ ਮਾਪਿਆਂ ਨੂੰ ਮਾਰਨ ਦੀ ਜ਼ਿੰਮੇਵਾਰੀ ਦਿੱਤੀ ਸੀ। ਤੁਹਾਡੇ ਕੈਟ ਬਣਨ ਕਰਕੇ ਤੁਹਾਡੇ ਮਾਪਿਆਂ ਨੂੰ ਮਰਵਾਉਣ ਲਈ ਪਿੰਕੇ ਦੇ ਘਰ ਮੀਟਿੰਗ ਹੋਈ ਆ। ਉਸ ਰਾਤ ਕੁਦਰਤੀ ਤੂੰ ਘਰ ਨਹੀਂ ਸੀ, ਤੇਰਾ ਬਚਾਅ ਹੋ ਗਿਆ। ਉਸ ਤੋਂ ਬਾਅਦ ਇਹਨਾਂ ਨੇ ਜ਼ਿੰਮੇਵਾਰੀ ਲੈਣ ਵਾਲੀ ਖੇਡ ਖੇਡੀ। ਫਿਰ ਇਹਨਾਂ ਨੇ ਦੋ-ਤਿੰਨ ਵਾਰ ਤੇਰੇ 'ਤੇ ਘਾਤ ਵੀ ਲਾਈ। ਤੇਰੇ ਘਰ ਦੇ ਪਿੱਛੇ ਦੀ ਹਮਲਾ ਕਰਨਾ ਚਾਹਿਆ, ਤੇਰੇ ਮਗਰ ਖੇਤ ਗਏ, ਵੈਨ ਵਿੱਚ ਪਿੱਛਾ ਕਰਕੇ ਗੋਲੀਆਂ ਚਲਾਈਆਂ। ਪਰ ਜਦ ਇਹਨਾਂ ਨੂੰ ਹੁਕਮ ਹੋ ਗਿਆ ਕਿ ਹੁਣ ਪਿੰਕੇ ਨੂੰ ਕੁਝ ਨਹੀਂ ਕਹਿਣਾ, ਤਾਂ ਇਹ ਹੁਕਮ ਦੇ ਗ਼ੁਲਾਮ ਤੇਰੇ ਨਾਲ ਹੋ ਕੇ ਵਾਰਦਾਤਾਂ ਕਰਨ ਲੱਗ ਪਏ। ਜਾਹ ਜਾ ਕੇ ਪੁੱਛ ਲੈ, ਉਹ ਸੱਚ ਦੱਸਣਗੇ। ਜਿਵੇਂ ਅਫ਼ਸਰਾਂ ਨੇ ਤੇਰੇ ਤੋਂ ਕੰਮ ਲੈ ਕੇ ਜੇਲ੍ਹੀਂ ਡੱਕ'ਤਾ, ਉਵੇਂ ਉਹਨਾਂ ਨਾਲ ਕੀਤਾ। ਤੁਸੀਂ ਸਾਰੇ ਨੈਪਕਿਨ ਪੇਪਰ ਵਾਂਗ ਵਰਤੇ ਗਏ। ਹੁਣ ਰੋਈ ਚੱਲੋ, ਇੱਕ-ਦੂਜੇ ਦੇ ਗਲ ਲੱਗ ਕੇ...।"

ਇਹ ਸੱਚ ਜਾਣ ਕੇ ਬੱਲੀ ਦਾ ਸਿਰ ਘੁੰਮ ਗਿਆ। ਉਹ ਸੋਚ ਰਿਹਾ ਸੀ ਕਿ ਇਹ ਸੱਚ ਸੁਣ ਕੇ ਪਿੰਕੇ ਦਾ ਕੀ ਬਣਿਆ ਹੋਵੇਗਾ? ਇਸ ਦਾ ਜਵਾਬ ਵੀ ਭੋਲੇ ਨੇ ਦੇ ਦਿੱਤਾ, "ਓਦਣ ਦਾ ਮਰੇ ਕੁੱਤੇ ਵਾਂਗ ਪਿਆ ਰਹਿੰਦਾ ਸੀ ਚੱਕੀ ਵਿੱਚ, ਮੈਨੂੰ ਪਤਾ ਸੀ ਏਹਦੇ ਤੋਂ ਸੱਚ ਦੀ ਝਾਲ ਨਹੀਂ ਝੱਲੀ ਜਾਣੀ। ਚੰਗਾ ਹੋਇਆ ਆਪੇ ਖ਼ੁਦਕੁਸ਼ੀ ਕਰ ਗਿਆ, ਨਹੀਂ ਤਾਂ ਕਿਸੇ ਨੂੰ ਇੱਥੇ ਪੂਹਲੇ ਵਾਂਗ ਸਾੜਨਾ ਪੈਂਦਾ...।"

ਬੱਲੀ ਕਹਿ ਬੈਠਿਆ, "ਛੱਡ ਯਾਰ! ਪੂਹਲੇ ਨੂੰ ਸਾੜਨਾ ਹੋਰ ਗੱਲ ਸੀ। ਇੱਥੇ ਕਿਹੜਾ ਹੈ, ਜਿਸ ਨੂੰ ਔਹੋ ਜਿਹੇ ਪਾਪੀ ਨਾਲ ਐਨੀ ਨਫ਼ਰਤ ਹੁੰਦੀ ਕਿ ਏਹਦੇ ਪਿੱਛੇ ਖੁਦ ਨੂੰ ਮੌਤ ਦੇ ਮੂੰਹ ਵਿੱਚ ਪਾ ਲੈਂਦਾ...!"

ਭੋਲਾ ਮਘਦੇ ਅੰਗਿਆਰ ਵਰਗਾ ਹੋ ਗਿਆ, "ਕਿਉਂ? ਮੈਂ ਮਰ ਗਿਆ! ਮੈਨੂੰ ਅੱਜ ਵੀ ਆਪਣੇ ਯਾਰ ਕੁਲਜੀਤ ਸਿੰਘ ਦਾ ਸ਼ਹੀਦ ਸਰੀਰ ਮੇਰੇ ਖੇਤ ਵਾਲੇ ਚੁਬਾਰੇ ਵਿੱਚ ਪਿਆ ਦਿਸਦਾ। ਉਸ ਸੂਰਬੀਰ ਨੇ ਆਪਣਾ ਹਰ ਸਾਹ ਕੌਮ ਦੀ ਚੜ੍ਹਦੀ ਕਲਾ ਲਈ ਵਾਰ ਦਿੱਤਾ। ਉਹਦਾ ਖ਼ੂਨ ਖਾਲਿਸਤਾਨ ਲਈ ਡੁੱਲ੍ਹਿਆ। ਉਹਨੇ ਇੱਕ ਵੀ ਗੋਲੀ ਫਜ਼ੂਲ ਨਹੀਂ ਚੱਲਣ ਦਿੱਤੀ।



ਜਦ ਉਹਨੂੰ ਕਹਿਣਾ ਬਾਈ, ਹੁਣ ਮੈਨੂੰ ਵੀ ਨਾਲ ਲੈ ਚੱਲੋ ਤਾਂ ਉਹਨੇ ਕਹਿਣਾ ਬਾਈ ਭੁਪਿੰਦਰ ਸਿੰਘ ਭੋਲਿਆ! ਹੁਣ ਸੰਘਰਸ਼ ਵਿੱਚ ਸਰਕਾਰੀ ਘੁਸਪੈਠ ਬਹੁਤ ਜ਼ਿਆਦਾ ਹੋ ਗਈ। ਹੁਣ ਜੇ ਤੇ ਅਸੀਂ ਮੈਦਾਨ ਛੱਡ ਜਾਈਏ ਜਾਂ ਖਾਲਿਸਤਾਨ ਲਈ ਲੜਦੇ-ਲੜਦੇ ਸ਼ਹੀਦ ਹੋ ਜਾਈਏ। ਅਸੀਂ ਹੋਰ ਸਿੰਘ ਸੰਘਰਸ਼ ਵਿੱਚ ਨਹੀਂ ਲਿਆ ਸਕਦੇ। ਹੁਣ ਸ਼ਹੀਦ ਹੋਣ ਵਾਲੇ ਹੋਰ ਸ਼ਹੀਦਾਂ ਦੀ ਅਜੇ ਲੋੜ ਨਹੀਂ। ਤੇਰੇ ਵਰਗੇ ਹਜ਼ਾਰਾਂ ਨੇ ਜਿਹੜੇ ਸੰਘਰਸ਼ ਦਾ ਸਾਰਾ ਸੱਚ ਜਾਣਦੇ ਨੇ। ਤੁਸੀਂ ਸਾਰੇ ਚਾਹੁੰਦੇ ਹੋ ਕਿ ਸੰਘਰਸ਼ ਵਿੱਚ ਜੁਝ ਕੇ ਸੇਵਾ ਕਰੀਏ। ਪਰ ਤੁਹਾਡੀ ਜ਼ਿੰਮੇਵਾਰੀ ਅਜੇ ਅੱਗੇ ਹੈ। ਸਾਥੋਂ ਬਾਅਦ ਵਿੱਚ ਜਿਹੜੀ ਪਨੀਰੀ ਉੱਠਣੀ ਹੈ ਨਾ, ਤੁਸੀਂ ਉਹਨੂੰ ਦੱਸਿਓ ਕਿ ਸਰਕਾਰ ਝੂਠ ਬੋਲਦੀ ਹੈ, ਅਸਲ ਵਿੱਚ ਸੰਤ ਭਿੰਡਰਾਂਵਾਲੇ ਕੀ ਸਨ? ਉਹਨਾਂ ਦਾ ਮਸਕਦ ਕੀ ਸੀ? ਤੁਸੀਂ ਦੱਸਿਓ ਕਿ ਖਾਲਿਸਤਾਨੀ ਜੁਝਾਰੂ ਕਾਹਦੇ ਲਈ ਘਰਾਂ ਵਿੱਚੋਂ ਸਿਰਾਂ ਉੱਤੇ ਖੱਫਣ ਬੰਨ੍ਹ ਕੇ ਨਿਕਲੇ ਸੀ ਤੇ ਕਾਹਦੇ ਲਈ ਸ਼ਹੀਦ ਹੋਏ ਸੀ? ਤੁਸੀਂ ਸੱਚ ਦਾ ਹੋਕਾ ਦੇਣਾ ਹੈ।

ਵੀਰਿਆ! ਤੂੰ ਕਹਿੰਨਾ ਕਿ ਪਿੰਕੇ ਵਰਗੇ ਗੰਦੇ ਕੀੜੇ ਨੂੰ ਕੌਣ ਮਾਰਦਾ? ਵੀਰ ਤੂੰ ਭੁੱਲ ਗਿਆ ਕਿ ਅਜੇ ਭੁਪਿੰਦਰ ਸਿੰਘ ਭੋਲਾ ਹੈਗਾ! ਬੇਸ਼ੱਕ ਮੇਰੇ ਘਰੋਂ ਸਿੰਘਾਂ ਦਾ ਮਣਾਮੂੰਹ ਅਸਲਾ ਫੜਿਆ ਗਿਆ ਤੇ ਮੈਨੂੰ ਸਜ਼ਾ ਵੀ ਹੋ ਗਈ ਪਰ ਏਹੋ ਜਿਹੇ ਪਾਪੀ ਨੂੰ ਖ਼ਤਮ ਕਰਨ ਜੋਗੇ ਤਾਂ ਹੈਗੇ ਆਂ। ਜੇ ਇਹ ਪਾਪੀ ਆਪਣੀ ਮੌਤੇ ਨਾ ਮਰਦਾ ਤਾਂ ਵਾਹਿਗੁਰੂ ਜ਼ਰੂਰ ਮੇਰੇ ਤੋਂ ਸੇਵਾ ਲੈਂਦਾ। ਪਰ ਪਾਪੀ ਨੂੰ ਮਾਰਨ ਲਈ ਉਹਦਾ ਪਾਪ ਈ ਮਹਾਂਬਲੀ ਹੁੰਦਾ। ਇਹਨੂੰ ਏਹਦਾ ਪਾਪ ਲੈ ਬੈਠਾ। ਮੇਰੀ ਸੇਵਾ ਜਿੱਥੇ ਵਾਹਿਗੁਰੂ ਨੇ ਲੈਣੀ ਹੋਊ, ਲੈ ਲੈਣੀ ਐ, ਪਰ ਜੇ ਇਸ ਪਾਪੀ ਦੇ ਸੁਧਾਰ ਲਈ ਵੀ ਕੋਈ ਸਿੱਖ ਕਿਸੇ ਨੂੰ ਵੰਗਾਰੇ ਤਾਂ ਕੌਣ ਨਾਂਹ ਕਰੂਗਾ? ਚੱਲ, ਹੁਣ ਤਾਂ ਏਹ ਪਾਪੀ ਨਹੀਂ ਰਿਹਾ ਪਰ ਜੇ ਆਪਾਂ ਨੂੰ ਹੀ ਇਹਦਾ ਕੰਡਾ ਕੱਢਣਾ ਪੈ ਜਾਂਦਾ ਤੇ ਮੈਂ ਜੇ ਤੈਨੂੰ ਨਾਲ ਆਉਣ ਨੂੰ ਕਹਿੰਦਾ, ਤਾਂ ਤੂੰ ਨਾਂਹ ਕਰ ਦਿੰਦਾ?"

ਇੱਕਦਮ ਮੈਂ ਉੱਠ ਕੇ ਬਾਈ ਭੁਪਿੰਦਰ ਸਿੰਘ ਭੋਲੇ ਨੂੰ ਜੱਫੀ ਪਾ ਲਈ ਤੇ ਕਿਹਾ, "ਬਾਈ ਤੂੰ ਕਹਿੰਦਾ ਤਾਂ ਸਹੀ, ਅੱਧੇ ਬੋਲ 'ਤੇ ਹੀ ਤਿਆਰ ਹੋ ਜਾਣਾ ਸੀ ਮੈਂ ਤਾਂ!

* * * * *

# ਉਹਨਾਂ ਦਾਗ਼ੀ ਪੁਲੀਸ ਅਫ਼ਸਰਾਂ ਦੀ ਸੂਚੀ, ਜਿਨ੍ਹਾਂ ਨੇ ਪੰਜਾਬ 'ਚ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕਰ ਕੇ ਹਜ਼ਾਰਾਂ ਨਿਰਦੋਸ਼ਾਂ ਦਾ ਕਤਲੇਆਮ ਕੀਤਾ

(Source: **'Indian Express'**, Chandigarh August 31, 2001)

**S.No. Name of Officer Rank, Case involved In Status.**

1. K.P.S. Gill the then D.G.P. Molestation of a lady I.A.S. Officer Convict- On Probation.

2. Daljit Singh Bhullar A.D.G.P. Triple murder Convict-Life imprisonment.

3. Sumedh Singh Saini D.I.G Abduction & disappearance Undertrial- On bail

4. Sanjeev Gupta D.I.G. Fake encounter Undertrial- On bail

5. Ajit Singh Sandhu S.S.P. Abduction & murders Deceased

6. Jasminder Singh S.S.P. Abduction Undertrial- On bail 7. S.K.Singh S.S.P. Fake encounter Convict-Life imprisonment- On bail

8. Narinder Pal Singh S.S.P. Fake encounter Undertrial-On bail

9. Harinder Singh Chahal S.S.P. Assault & Criminal Intimidation Not arrested -Retired

10. Raj Kishan Bedi S.S.P. Fake encounter No Case

11. A.P. Pandey then S.S.P. Abduction & forced disappearance No Case

12. Mohammad Mustafa S.S.P. Abduction & forced disappearance No Case

13. Mohammad Izhar Alam S.S.P. Abduction & Forced disapperance No Case

14. Dinkar Gupta then A.S.P Fake Encounter No Case

15. Anant Ram Sharma, then S.P. Abduction & forced disappearance No Case

16. Mohinder Singh Chahal S.P. Abduction & murder Undertrial- On bail

17. Madanjit Singh S.P. Fake encounter Undertrial- On bail

18. Ajaib Singh S.P. Fake encounter Undertrial- On bail

19. Khubi Ram S.P. Fake encounter Undertrial- On bail

20. S.P.S. Garcha S.P. Abduction & forced disappearance No Case

21. Sukhminder Singh Sandhu S.P. Abduction & murder Undertrial- On bail

22. Sukhdev S.Chinna then S.P. Abduction & murder Undertrial- On bail

23. Kuldip Singh then S.P. Abduction & murder Undertrial- On bail

24. S.S.Sandhu then S.P. Abduction & murder Undertrial- On bail

25. Sukhdev S.Chahal S.P. Abduction & murder Undertrial- On bail

26. Vivek Mishra S.P. Abduction Undertrial- On bail

27. S.P.S. Basra S.P. Abduction & murder Undertrial- On bail

28. Kewal Kumar S.P. Abduction & disappearance Undertrial- On bail

29. Mahinder Singh S.P. Corruption, forgery & cri.Inti. Not arrested- In service

30. Harchand Singh S.P. Abduction & forced disapperance No Case

31. Paramraj Singh then S.P. Fake encounter No Case

32. Harbans Singh then S.P Abduction & forced disappearance No Case

33. Joginder Singh Kutial then D.S.P Fake encounter No Case

34. Harnek Singh then D.S.P Abduction & Forced disappearance No Case

35. Manmohan Singh then D.S.P Abduction & forced disappearance No Case

36. Joginder Singh Kahlon D.S.P Illegal detention & torture Not arrested- In service

37. Surinder Singh D.S.P Abduction & murder Undertrial- On bail

38. Jaspal Singh D.S.P Abduction & murder Undertrial- On bail

39. Ashok Kumar D.S.P Abduction & murder Undertrial- On bail

40. Ramesh Chander D.S.P Abduction & murder Undertrial- Or bail

41. Jagtar Singh D.S.P Abductio & murder Undertrial- On bail

42. Surjit Singh Garewal D.S.P Fake encounter Undertrial-On bail

43. Baldev Singh Sekhon D.S.P Fake encounter of 7 persons Convict-Life imprisonment

44. Gurdeep Singh Pannu D.S.P Abduction & murder Undertrial- On bail

45. Gurmail Singh D.S.P Rape & murder Undertrial- On bail

46. Chaman Lal D.S.P Abduction & murder Undertrial- On bail

47. Balkar Singh then D.S.P Abduction & forced disappearance No Case

48. Ashok Puri then D.S.P Rape Undertrial-On bail 49. Gurdip Singh then D.S.P Abduction & forced disappearance No Case

50. Gurcharan Singh then D.S.P Abduction & forced disappearance No Case

51. Gurnam Singh Mehra D.S.P Abduction & forced disappearance No Case

52. Amrik Singh then INSPECTOR Abduction & forced disappearance No Case

53. Balkar Singh then S.H.O Abduction & forced disappearance No Case

54. Baldev Raj then INSPECTOR Abduction & forced disappearance No Case

55. Bhupinder Singh then S.H.O Abduction & forced disappearance No Case

56. Bakhshish Singh then S.H.O Abduction & forced disappearance No Case

57. Bhupinder Singh Bhullar INSPECTOR Abduction & forced disappearance No Case

58. Joginder Singh INSPECTOR Abduction & murder Undertrial-On bail

59. Budh Singh INSPECTOR Theft & intimidation Undertrial-On bail

60. Gurmeet Singh Pinky INSPECTOR Murder Undertrial

61. Jagdeep Singh INSPECTOR Abduction & murder Undertrial-On bail

62. Sita Ram then SUB-INSPECTOR Fake encounter

Convict-Life imprisonment

63. Jaspal Singh SUB- INSPECTOR Abduction & murder Undertrial- On bail



64. Satnam Singh SUB-INSPECTOR Abduction & murder Undertrial- On bail

65. Malwinder S.Malhi SUB-INSPECTOR Abduction & murder Convict-Life imprisonment

66. Jasbir Singh SUB-INSPECTOR Abduction & murder Undertrial- On bail

67. Raspal Singh SUB-INSPECTOR Abduction & murder Undertrial- On bail

68. Harpreet Singh SUB-INSPECTOR Abduction & murder Undertrial- On bail

69. Sardool Singh SUB-INSPECTOR Abduction & murder Undertrial- On bail

70. Narinder S.Malhi SUB-INSPECTOR Abduction & murder Undertrial- On bail

71. Pritam Singh SUB-INSPECTOR Abduction & murder Undertrial- On bail

72. Naginder Singh SUB-INSPECTOR Abduction & forced disappearance No Case

73. Malook Singh SUB-INSPECTOR Abduction & murder Undertrial- On bail

74. Balbir Singh SUB-INSPECTOR Abduction Undertrial- On bail

75. Arvinderbir Singh SUB-INSPECTOR Abduction & murder Undertrial- On bail

76. Gulzar Chand SUB-INSPECTOR Abduction & murder Convict-Life imprisonment

77. Rajinder S.Sohal SUB-INSPECTOR Abduction & murder Undertrial- On bail

78. Tarlochan Singh SUB- INSPECTOR Abduction & Atrocities on ST Undertrial- On bail

79. Gurmail Singh SUB-INSPECTOR Abduction & murder Undertrial- On bail

80. Bhola Singh then SUB-INSPECTOR Abduction & forced disappearance No Case

81. Nirmal Singh then A.SUB-INSPECTOR Abduction & forced disappearance No Case

82. Surinder Pal Singh A.SUB-INSPECTOR Abduction & murder Undertrial- On bail

83. Darshan Singh A.SUB-INSPECTOR Abduction & murder Undertrial- On bail

84. Kanwaljit Singh A.SUB-INSPECTOR Abduction & murder

Undertrial- On bail

85. Paramjit Singh A.SUB-INSPECTOR Abduction & murder Undertrial- On bail

86. Kashmira Singh A.SUB-INSPECTOR Abduction & murder Undertrial- On bail

87. Karamjit Singh A.SUB-INSPECTOR Abduction & murder Undertrial- On bail

88. Daljit Singh A.SUB-INSPECTOR Abduction & murder Undertrial- On bail

89. Jagbir Singh A.SUB-INSPECTOR Abduction & murder Undertrial- On bail

90. Tara Chand A.SUB-INSPECTOR Abduction & murder Undertrial- On bail

91. Massa Singh A.SUB-INSPECTOR Abduction & murder Undertrial- On bail

92. Harminder Singh A.SUB-INSPECTOR Abduction & murder Undertrial- On bail

93. Gurvinder Singh A.SUB-INSPECTOR Illegal detention & torture Undertrial- On bail

94. Surinder Thakur A.SUB-INSPECTOR Smuggling of Narcotics Undertrial- On bail

95. Shashi Atwal A.SUB-INSPECTOR Smuggling of Narcotics Undertrial- On bail

96. Nachhatar Pal Singh A.SUB-INSPECTOR Abduction & murder Undertrial- On bail

97. Balwinder Singh A.SUB-INSPECTOR Abduction & murder Undertrial- On bail

98. Bhupinder Singh then A.SUB-INSPECTOR Abduction & forced disappearance No Case

99. Hardeep Singh A.SUB-INSPECTOR Rape & murder Undertrial- On bail

100. Gurcharan Singh A.SUB-INSPECTOR Rape & murder Undertrial- On bail

101. Surinder Singh A.SUB-INSPECTOR Corruption Undertrial- On bail

102. Naib Singh A.SUB-INSPECTOR Abduction & murder Undertrial- On bail

103. Teja Singh A.SUB-INSPECTOR Abduction &murder Undertrial- On bail

104. Bhavkhandan Singh A.SUB-INSPECTOR Abduction & forced disappearance No Case

105. Balbir Singh A.SUB-INSPECTOR Abduction & forced disappearance No Case

106. Bachan Singh A.SUB-INSPECTOR Abduction & forced disappearance No Case

107. Ajit Singh A.SUB- INSPECTOR Abduction & forced disappearance No Case

108. Amarjit Singh A.SUB-INSPECTOR Abduction & forced disappearance No Case

109. Pritpal Singh HEAD CONSTABLE Abduction & murder Undertrial- On bail

110. Sukhjeevan Singh HEAD CONSTABLE Abduction & murder Undertrial- On bail

111. Ram Dayal HEAD CONSTABLE Abduction & murder Undertrial- On bail

112. Iqbal Khan HEAD CONSTABLE Abduction & murder Undertrial- On bail

113. Balwinder Singh HEAD CONSTABLE Abduction & murder Undertrial- On bail

114. Balwant Singh Majitha HEAD CONSTABLE Fake encounter Undertrial- On bail

115. Karamjit Singh HEAD CONSTABLE Abduction & murder Undertrial- On bail

116. Tarlok Singh CONSTABLE Abduction & murder Undertrial- On bail

117. Nirmal Singh CONSTABLE Abduction & murder Undertrial- On bail

118. Amarjit Singh CONSTABLE Abduction & murder Undertrial- On bail

119. Major Singh CONSTABLE Abduction & murder Undertrial- On bail

120. Ganda Singh CONSTABLE Abduction & murder Undertrial- On bail

121. Dalbir Singh CONSTABLE Abduction & murder Undertrial- On bail

122. Pritam Singh CONSTABLE Abduction & murder Undertrial- On bail

123. Jaspal Singh CONSTABLE Dereliction in duty Undertrial- On bail

124. Balkar Singh CONSTABLE Dereliction in duty Undertrial- On bail

125. Thakur Singh CONSTABLE Rioting & Criminal Intimi. Undertrial- On bail

126. Ravinder Singh CONSTABLE Roting & Criminal Intimi. Undertrial- On bail

127. Surjit Singh CONSTABLE Rioting & Criminal Intimi. Undertrial- On bail

128. Gurcharan Singh CONSTABLE Abduction & murder Convict-Life imprisonment

129. Davinder Singh S.P.O Abduction & murder Convict-Life imprisonment

130. Abdul Afiz Nasse S.P.O Abduction & murder Undertrial- On bail

131. Amrik Singh then CONSTABLE Abduction & forced disappearance No Case

132. Avtar Singh then CONSTABLE Abduction & forced disappearance No Case

133. Baldev Singh then S.P.O Abduction & forced disappearance No Case

134. Bharpur Singh then INSPECTOR Abduction & forced disappearance No Case

135. Balwinder Singh then INSPECTOR Abduction & forced disappearance No Case

136. BirAtma Ram then S.H.O. Abduction & forced disappearance No Case

137. Dharam Singh Saini S.H.O. Abduction & forced disappearance No Case

138. Darshan Singh S.H.O. Abduction & forced disappearance No Case

139. Dilbagh Singh A.SUB-INSPECTOR Abduction & forced disappearance No Case

140. Didar Singh INSPECTOR Abduction & forced disappearance No Case

141. Gurnam Singh then S.H.O. Abduction & forced disappearance No Case

142. Gurnam Singh then A.SUB-INSPECTOR Fake encounter No Case

143. Gurmail Singh INSPECTOR Fake encounter No Case

144. Gurcharan Singh S.H.O. Abduction & forced disappearance No Case

145. Gurcharan Singh S.H.O. Abduction & forced disappearance No Case

* * * * *



## LIST OF POLICE OFFICERS REVERTED TO THEIR ORIGINAL RANK AFTER HIGH COURT JUDGMENT DATED AUGUST 20, 2001

1. Kuldeep Singh, SP to DSP
2. Mohinder Singh, SP to DSP
3. Dilbagh Singh, SP to DSP
4. Jaskirat Singh, SP to DSP
5. Gurdeep Singh, SP to DsP
6. Gurnam Singh, SP to DSP
7. Balbir Singh Khera , SP to DSP
8. Gurmit Singh Chauhan, SP to DSP
9. Surinderjit Singh Mand, SP to DSP
10. Pargat Singh Powar,SP to DSP
11. Kamaljit Singh Dhillon, SP to DSP
12. Raghbir Singh Chahal, SP to DSP
13. Narinder Pal Singh, SP to DSP
14. Ramandeep Singh, SP to DSP
15. Satish Malhotra, DSP to ASI
16. Balwinder Pal DSP to Inspector
17. Rajinder Singh, DSP to Sub-Inspector
18. Rajinder Singh(Dasuya) DSP to Inspector
19. Ajaib Singh,DSP to Sub- Inspector
20. Baldev Singh, DSP to Inspector
21. Sant Singh, DSP to Sub- Inspector
22. Rachpal Singh, DSP to Inspector
23. Gurcharan Singh, DSP to Inspector
24. Joginder Singh, DSP to Sub-Inspector
25. Meharban Singh, DSP to Inspector
26. Ravinder Singh, DSP to Sub-Inspector
27. Jaspal Singh, DSP to Inspector
28. Malook Singh, DSP to Inspector
29. Suman Kumar, DSP to Inspector
30. Dhrampal Chabbra DSP to Inspector
31. MakhanSingh, DSP to Inspec-

tor

32. Ramandeep Singh, DSP to Inspector

33. Mohinder Singh, DSP to Inspector

34. Kashmir Singh, DSP to Inspector

35. Baldev Singh, DSP to Sub-Inspector

36. Baginde Rana, DSP to Inspector

37. Ram Millan, DSP to Inspector

38. Baljit Singh, DSP to Inspector

39. Surinder Singh Saini, DSP to Inspector

40. Ajaib Singh, DSP to Inspector

41. Harbhajan Singh, DSP to Inspector

42. Gurdial Ram, DSP to Inspector

43. Ashok Kumar, DSP to Inspector

44. Baldev Singh, DSP to Sub-Inspector

45. Vikram Chand, Inspector to Assistant Sub-Inspector

46. Jaswant Kaur, Inspector to Sub-Inspector

47. Baldev Singh, Inspector to Head Constable

48. Ramesh Kumar, Sub-Inspector to ASI

49. Swaran Singh, Sub-Inspector to ASI

50. Jasbir Singh, Sub-Inspector to ASI

51. Surjit Singh, Sub-Inspector t/ /o ASI

52. Dilbagh Singh, Sub-Inspector to ASI

53. Darshan Singh, Sub-Inspector to ASI

* * * * *



# ਇਹ ਮੌਤ ਕੁਦਰਤੀ ਨਹੀਂ

ਸੁਣਿਆ 'ਗਿੱਲ' ਮਰ ਗਿਆ, ਕੁਦਰਤੀ ਮੌਤ?
ਨਹੀਂ, ਕੁਦਰਤੀ ਕਿਵੇਂ ਮਰ ਸਕਦਾ ਕੋਈ ।
ਮੈਂ ਓਦੋਂ ਜੰਮੀ ਨਹੀਂ ਸੀ,
ਜਦੋਂ ਮੇਰੇ ਚਾਚੇ ਨੂੰ ਪੁਲੀਸ ਚੁੱਕ ਕੇ ਲੈ ਗਈ।
ਕਾਲੀ ਰਾਤ, ਹਲਕੀ ਹਲਕੀ ਭੂਰ,
ਪੋਹ ਦਾ ਕਕਰੀ ਮਹੀਨਾ ।

ਰਾਤ ਦਾ ਤੀਜਾ ਪਹਿਰ,
ਬਾਹਰ ਦਾ ਬੂਹਾ ਖੜਕਿਆ, ਠਕ-ਠਕ?
ਨਹੀਂ, ਇਵੇਂ ਖੜਕਿਆ,
ਜਿਵੇਂ ਡਿੱਗਦੀ ਹੈ ਅਸਮਾਨੀ ਬਿਜਲੀ
ਕਾਲੀ ਕਿੱਕਰ ਨੂੰ ਪਾੜ ਦੇਣ ਵਾਲੀ ।

ਬੂਹਾ ਕੌਣ ਖੋਲ੍ਹੇ, ਖਬਰੇ ਕੌਣ ਹੈ,
ਸੰਤਾਲੀਆਂ ਵਾਲੇ ?
ਵਰਦੀਆਂ ਵਾਲੇ ?
ਪੋਹ ਦਾ ਮਹੀਨਾ, ਅੱਗ ਵਾਂਗ ਤਪਦਾ,
ਟੱਬਰ ਤਰ ਹੋ ਗਿਆ ਮੁੜ੍ਹਕੇ ਨਾਲ ।
ਸਾਹ-ਸਤ ਸੂਤੇ ਗਏ ।

ਮੌਤ ਦਾ ਡਰ ਕੀਹਨੂੰ ਨਹੀਂ ਹੁੰਦਾ,
ਸਾਡੇ ਘਰ ਦਰਾਂ 'ਤੇ ਖੜ੍ਹੀ ਮੌਤ,
ਆਦਮ-ਬੋ ਆਦਮ-ਬੋ ਕਰਦੇ ਜਿੰਨ ।

ਕੰਧ ਉੱਪਰੋਂ ਦੀ ਫੜਾਹ ਫੜਾਹ,
ਕਿੰਨੀਆਂ ਹੀ ਛਾਲਾਂ ਵੱਜੀਆਂ ।
ਭੱਜ ਗਿਆ ਓਏ, ਫੜ ਲੋ, ਜਾਣ ਨਾ ਦਿਓ
ਗੋਲੀ ਮਾਰ ਓਏ ।

ਇਹ ਅਵਾਜ਼ਾਂ ਕਿਉਂ ?
ਕੌਣ ਭੱਜ ਰਿਹਾ ਹੈ,
ਕੀਹਨੂੰ ਨਹੀਂ ਭੱਜਣ ਦੇਣਾ ?
ਅਸੀਂ ਤਾਂ ਉੱਠੇ ਹੀ ਨਹੀਂ,
ਰਜਾਈਆਂ ਵਿੱਚ ਦੁਬਕੇ, ਪਸੀਨੋ ਪਸੀਨਾ ।
ਕੌਣ ਕੀਹਨੂੰ ਫੜ ਰਿਹਾ ਹੈ,
ਮਾਰ ਦੇਣ ਦੀ ਧਮਕੀ ਦੇ ਰਿਹਾ ਹੈ ?
ਫੜਾਕ ਫੜਾਕ ਫੜਾਕ
ਡਰਾਉਣੀਆਂ ਅਵਾਜ਼ਾਂ, ਚੀਕਾਂ
ਘਰ ਦਾ ਬੂਹਾ ਧੜੰਮ ਦੇਣੀ ਡਿੱਗ ਪਿਆ ।

ਸਾਡੇ ਉੱਪਰ ਚਾਰ ਚਾਰ
ਪੰਜ ਪੰਜ ਬੰਦੇ ਆ ਚੜੇ,
ਹਿੱਲੇ ਨਾ ਕੋਈ,
ਚੁੱਪ ਚਾਪ ਬਾਹਰ ਆਓ,
ਹੱਥ ਖੜੇ ਕਰੋ, ਹੁਕਮ 'ਤੇ ਹੁਕਮ ।
ਸਾਰੇ ਟੱਬਰ ਨੂੰ ਕਤਾਰ ਵਿੱਚ ਖੜ੍ਹਾ ਕਰ ਲਿਆ।
ਕਾਲੇ ਕੱਪੜੇ ਨਾਲ ਮੂੰਹ ਸਿਰ ਲਪੇਟੀ,

ਕੰਬਦੀਆਂ ਲੱਤਾਂ, ਡਿੰਗੂ ਡਿੰਗੂ ਕਰਦੇ
ਬੰਦੇ ਨੇ ਇਸ਼ਾਰਾ ਕੀਤਾ ।
ਜਿੱਥੇ ਉਂਗਲੀ ਟਿਕੀ, ਮੇਰਾ ਚਾਚਾ ਮੋਹਣਾ ਸੀ,
ਬਾਰ੍ਹਵੀਂ ਦਾ ਵਿਦਿਆਰਥੀ ।

ਵਰਦੀਆਂ ਅੱਗੋਂ ਵਧੀਆਂ,
ਦਤੈਂ ਦਤੈਂ, ਘਸੁੰਨ ਮੁੱਕੀਆਂ,
ਬੰਦੂਕਾਂ ਚ ਹੁੰਦੀ ਕੜ ਕੜ ।
ਚਾਚਾ ਲਹੂ ਲੁਹਾਣ,
ਦਾਦੀ ਕਦੇ ਉੱਪਰ ਲਿਟਦੀ,
ਬਚਾਉਣ ਦੀ ਨਾਕਾਮ ਕੋਸ਼ਿਸ਼ ।
ਖਾਕੀ ਵਰਦੀਆਂ ਬੇਰਹਿਮ ਹੁੰਦੀਆਂ ।
ਨਾ ਕੋਈ ਤਰਸ, ਨਾ ਲਿਹਾਜ਼,
ਬੁੱਢੀ ਦਾਦੀ ਲਹੂ ਲੁਹਾਣ ।

ਅਣਸੱਦੇ ਪਰਾਹੁਣੇ,
ਟੀਨਏਜ਼ਰ ਚਾਚੇ ਨੂੰ ਲੈ ਗਏ,
ਧੂੰਹਦੇ, ਠੁੱਡੇ ਮਾਰਦੇ ।
ਮੰਮੀ ਦੱਸਦੀ ਸਾਰਾ ਪਿੰਡ ਜਾਗਦਾ,
ਜਾਗਦਾ ਸੌਂ ਗਿਆ ਸੀ ।
ਫੇਰ ਕਿੰਨੇ ਹੀ ਹਫ਼ਤੇ ਪੁੱਛ ਪੜਤਾਲ,
ਵੱਖ-ਵੱਖ ਥਾਣੇ ਛਾਣ ਮਾਰੇ,
ਨਾ ਵਾਈ, ਨਾ ਦੋਈ ।
ਮਹੀਨਾ ਬੀਤ ਗਿਆ
ਰੋਂਦਿਆਂ, ਕੁਰਲਾਉਂਦਿਆਂ।

ਚੌਕੀਦਾਰ ਆਇਆ, ਅਡੋਪਲੇ, ਪੋਲੇ ਪੈਰੀਂ ।

ਪਾਪਾ ਦੇ ਕੰਨ੍ਹ ਕੋਲ ਮੂੰਹ ਲਾ ਕੇ,
ਕੀਤੀ ਕੋਈ ਫੁਸਰ ਫੁਸਰ ।
ਪਾਪੇ ਨੇ ਦਹਾੜ ਮਾਰੀ, ਡੋਲ੍ਹ 'ਤੇ ਡਿੱਗਿਆ
ਜੜ੍ਹੋਂ ਪੁੱਟੇ ਰੁੱਖ ਵਾਂਗ ।

ਅਗਲੇ ਦਿਨ ਚਾਚੇ ਦਾ ਸਿਵਾ ਬਲਿਆ ।
ਉਹ ਕੁਦਰਤੀ ਮੌਤ ਨਹੀਂ ਮਰਿਆ ਸੀ
ਇਹ ਗੱਲ ਮੈਨੂੰ ਅੱਜ ਦੱਸੀ ਗਈ ਹੈ ।

ਉਹ ਜੋ 'ਸੁਪਰਕੋਪ' ਸੀ ਨਾ,
ਸੁਣਿਆ ਅੱਜ ਮਰ ਗਿਆ ਹੈ ।
ਪਰ ਇਹ ਮੌਤ ਕੁਦਰਤੀ ਨਹੀਂ,
ਕੁਦਰਤੀ ਕਿਵੇਂ ਮਰ ਸਕਦਾ ਕੋਈ ?
ਚਾਚੇ ਦਾ ਕਾਤਲ,
ਕੁਦਰਤੀ ਮੌਤ ਮਰ ਹੀ ਨਹੀਂ ਸਕਦਾ ।
ਲਾਜ਼ਮੀ ਹੀ ਉਸ ਨੂੰ ਚਾਚੇ ਦੀ ਰੂਹ ਨੇ ਮਾਰਿਆ ਹੈ ।
ਮੇਰਾ ਚਾਚਾ ਇਸ ਬੰਦੇ ਦਾ ਕਾਤਲ ਹੈ ।
ਵਰਦੀਧਾਰੀਓ, ਉੱਠੋ !
ਮੇਰਾ ਚਾਚਾ ਬੈਠਾ ਹੈ, ਪਿੰਡ ਦੇ ਸਿਵਿਆਂ ਵਿੱਚ,
ਉਸ ਨੇ ਆਤਮ ਸਮਰਪਣ ਕਰਨਾ ਹੈ ।

-ਰੁਪਿੰਦਰ ਸਿੰਘ ਸਮਰਾਓ

* * * * *



# ਲੇਖਕ ਬਾਰੇ



ਉਸ ਦਾ ਨਾਂ ਤਾਂ ਮਾਪਿਆਂ ਨੇ ਬੜੇ ਚਾਅ ਨਾਲ 'ਸਰਬਜੀਤ ਸਿੰਘ' ਰੱਖਿਆ ਸੀ, ਪਰ ਮਗਰੋਂ ਉਸ ਦੇ ਜੱਦੀ ਪਿੰਡ ਦਾ ਨਾਂ ਵੀ ਉਸ ਦੇ ਨਾਂ ਵਿਚ ਸ਼ਾਮਿਲ ਹੋ ਗਿਆ ਤੇ ਉਸ ਦੀ ਪਛਾਣ 'ਸਰਬਜੀਤ ਸਿੰਘ ਘੁਮਾਣ' ਬਣ ਗਈ। ਲੁਧਿਆਣੇ ਜ਼ਿਲ੍ਹੇ ਦੇ ਪਿੰਡ ਘੁਮਾਣ ਵਿਚ ਸ. ਪਿਆਰਾ ਸਿੰਘ ਦੇ ਘਰ, ਮਾਤਾ ਮੁਖਤਿਆਰ ਕੌਰ ਦੀ ਕੁੱਖ ਤੋਂ ਜਦ 1970 ਵਿਚ ਉਸ ਦਾ ਜਨਮ ਹੋਇਆ ਤਾਂ ਉਹਨਾਂ ਦਾ ਘਰ ਬੇਸ਼ੱਕ ਕੱਚਾ ਸੀ, ਪਰ ਜਿਉਂ-ਜਿਉਂ ਉਹਦੇ ਮਾਪਿਆਂ ਨੇ ਮਿਹਨਤ ਕਰ ਕੇ ਘਰ ਪੱਕਾ ਕੀਤਾ, ਤਿਉਂ-ਤਿਉਂ ਉਸ ਦੇ ਵਿਚਾਰ ਵੀ ਪੱਕੇ ਹੁੰਦੇ ਗਏ। ਪਿੰਡ ਦੇ ਪ੍ਰਾਇਮਰੀ ਸਕੂਲ ਮਗਰੋਂ ਉਹ ਗੁਰੂਸਰ ਸੁਧਾਰ ਦੇ ਹਾਈ ਸਕੂਲ ਪੜ੍ਹਨ ਲੱਗਿਆ। ਗੁਰੂਸਰ ਸੁਧਾਰ ਦੀ ਧਰਤੀ ਮੀਰੀ-ਪੀਰੀ ਦੇ ਮਾਲਿਕ ਛੇਵੇਂ ਪਾਤਸ਼ਾਹ ਦੀ ਚਰਨ-ਛੋਹ ਪ੍ਰਾਪਤ ਹੈ। ਦਸਵੀਂ ਮਗਰੋਂ ਉਹ 'ਜੀ.ਐਚ.ਜੀ. ਖਾਲਸਾ ਕਾਲਜ' ਗੁਰੂਸਰ ਸੁਧਾਰ ਵਿਚ ਉੱਚੀ ਵਿੱਦਿਆ ਲਈ ਦਾਖਲ ਹੋਇਆ। ਹਾਲਾਤ ਕੁਝ ਐਸੇ ਬਣੇ ਕਿ ਉਸ ਨੂੰ 'ਗੁਰੂ ਤੇਗ ਬਹਾਦਰ ਨੈਸ਼ਨਲ ਕਾਲਜ' ਦਾਖੇ ਜਾ ਕੇ ਪੜ੍ਹਨਾ ਪਿਆ। ਇਸ ਦੌਰਾਨ ਉਹ ਸਿੱਖ ਸੰਘਰਸ਼ ਦੇ ਪ੍ਰਭਾਵ ਹੇਠ ਆ ਚੁੱਕਾ ਸੀ।

ਬਚਪਨ ਵਿਚ ਉਸ ਨੇ ਸੰਤ ਭਿੰਡਰਾਂਵਾਲਿਆਂ ਦੇ ਦੀਵਾਨ ਸੁਣੇ ਸਨ। ਦਿਨੋ-ਦਿਨ ਉਹ ਸਿੱਖੀ ਪ੍ਰਤੀ ਦ੍ਰਿੜ੍ਹ ਹੁੰਦਾ ਗਿਆ। ਧਰਮ ਯੁੱਧ ਮੋਰਚੇ ਦੌਰਾਨ ਜਦ 4 ਅਪ੍ਰੈਲ 1983 ਨੂੰ ਪੰਜਾਬ ਬੰਦ ਮੌਕੇ ਥਾਂ-ਥਾਂ ਖਾਕੀ ਵਰਦੀ ਨੇ ਸਿੱਖ ਸੰਗਤਾਂ ਉੱਪਰ ਕਹਿਰ ਢਾਹਿਆ ਤਾਂ ਉਸ ਦਿਨ ਉਹ ਆਪਣੇ ਪਿੰਡ 'ਘੁਮਾਣ' ਦੇ ਮੋੜ 'ਤੇ ਹੋਰ ਸੰਗਤ ਨਾਲ ਡਟਿਆ ਹੋਇਆ ਸੀ। ਚਾਹੇ ਉਹ ਬੇਸ਼ੱਕ 13-14 ਸਾਲ ਦੀ ਹੋਣਾ ਹੈ ਪਰ ਉਸ ਦੇ ਮਨ ਅੰਦਰ ਕੌਮੀ ਜ਼ਿੰਮੇਵਾਰੀ ... ਨੂੰ ਜ਼ਖਮੀ ਕਰ ਦਿੱਤਾ। 1985 ਵਿਚ ਲੌਂਗੋਵਾਲ ਦਾ ਸਮਝੌਤਾ ਠਾਠਾਂ ਮਾਰਦਾ ਸੀ। ਦਰਬਾਰ ਸਾਹਿਬ ਉੱਪਰ ਹਮਲੇ ਨੇ ਉਸ ਦੇ ਜਜ਼ਬਾਤਾਂ ਨੂੰ ਜ਼ਖਮੀ ਕਰ ਦਿੱਤਾ। ਉਹ ਦਿਨ ਐਹੋ ਜਿਹੇ ਸੀ ਕਿ ਆਲੇ-ਦੁਆਲੇ ਕਤਲ ਕੇਸ ਵਿਚ ਉਸ ਨੇ ਆਪਣੇ ਇੱਕ ਕਰੀਬੀ ਉੱਪਰ ਪੁਲੀਸ ਦਾ ਤਸ਼ੱਦਦ ਅੱਖੀਂ ਵੇਖਿਆ। ਉਹ ਦਿਨ ਐਹੋ ਜਿਹੇ ਸੀ ਕਿ ਸਿੱਖਾਂ ਨੂੰ ਬੇਦਰਦੀ ਨਾਲ ਕੁਟਾਪਾ ਚਾੜ੍ਹਿਆ ਜਾਂਦਾ। ਚੱਕੇ ਪਾਏ ਜਾਂਦੇ, ਨਹੁੰ ਖਿੱਚੇ ਜਾਂਦੇ, ਗੁਪਤ ਅੰਗਾਂ ਨੂੰ ਕਰੰਟ ਲਾਏ ਜਾਂਦੇ ਤੇ ਹੋਰ ਅੱਤਿਆਚਾਰ ਕੀਤੇ ਜਾਂਦੇ। ਕੋਈ ਵਿਰਲਾ ਹੀ ਸਿੱਖ ਬਚਦਾ। ਹਕੂਮਤੀ ਦਹਿਸ਼ਤਗਰਦੀ ਦਾ ਸ਼ਿਕਾਰ ਲੋਕਾਂ ਪ੍ਰਤੀ ਸਰਬਜੀਤ ਸਿੰਘ ਦੀ ਖਾਸ ਹਮਦਰਦੀ ਰਹਿੰਦੀ। ਨਵੰਬਰ 1984 ਦੀ ਨਸਲਕੁਸ਼ੀ ਦਾ ਪੀੜਿਤ ਇਕ ਪਰਿਵਾਰ ਉਸ ਦੇ ਆਪਣੇ ਪਿੰਡ ਦਾ ਹੋਣ ਕਰਕੇ ਉਸ ਦਾ ਦਿਲ ਇਸ ਪੀੜ ਨਾਲ ਵਿੰਨਿਆ ਪਿਆ ਸੀ। ਉਹ ਸੋਚਦਾ ਸੀ ਜਿਵੇਂ ਸਿੱਖ ਹੋਣਾ ਇਸ ਮੁਲਕ ਵਿਚ ਸਭ ਤੋਂ ਵੱਡਾ ਜੁਰਮ ਹੋ ਗਿਆ ਹੋਵੇ।

ਇਸ ਮਹੌਲ ਵਿਚ ਉਹ ਜੁਝਾਰੂ ਸਫ਼ਾਂ ਵਿਚ ਸਰਗਰਮ ਹੋ ਗਿਆ। ਲਹਿਰ ਵਿਚ ਆ ਰਹੇ ਵਿਗਾੜਾਂ ਦੀ ਨਿਸ਼ਾਨਦੇਹੀ ਕਰਨ ਅਤੇ ਲਹਿਰ ਦੀ ਵਕਾਲਤ ਲਈ ਉਹ ਜਨਤਕ ਤੌਰ 'ਤੇ ਸਰਗਰਮ ਰਿਹਾ। ਇਲਾਕੇ ਵਿਚ ਵਿਚਰਦੇ ਜੁਝਾਰੂ ਸਿੰਘਾਂ ਨਾਲ ਉਸ ਦੀ ਸਾਂਝ ਲੁਕੀ ਨਾ ਰਹਿ ਸਕੀ, ਜਿਸ ਕਰਕੇ ਖਾਕੀ ਵਰਦੀ ਦਾ ਕਹਿਰ ਹੋਰ ਸਖਤ ਹੁੰਦਾ ਗਿਆ। ਗੁਰੂਸਰ ਸੁਧਾਰ ਥਾਣੇ ਵਿਚ ਉਸ ਨੂੰ ਵੀ ਤਸ਼ੱਦਦ ਝੱਲਣਾ ਪਿਆ। ਇਸ ਮਗਰੋਂ ਅੱਡ-ਅੱਡ ਥਾਣਿਆਂ ਵਿਚ ਉਸ ਦੀਆਂ ਗ੍ਰਿਫਤਾਰੀਆਂ ਤੇ ਝੂਠੇ ਮੁਕਦਮਿਆਂ ਦੀ ਲੰਮੀ ਤੇ ਅਮੁਕ ਕਹਾਣੀ ਸ਼ੁਰੂ ਹੋ ਗਈ, ਜਿਹੜੀ ਹੁਣ ਤਕ ਜਾਰੀ ਹੈ। ਪੁਲੀਸ ਲਈ ਉਹ ਸੌਖਾ ਸ਼ਿਕਾਰ ਹੈ।

ਜਦ 2007 ਵਿਚ ਲੁਧਿਆਣੇ ਦੇ ਸ਼ਿੰਗਾਰ ਸਿਨੇਮੇ ਵਿਚ ਧਮਾਕਾ ਹੋਇਆ ਤਾਂ ਪੁਲੀਸ ਨੇ 33 ਦਿਨ ਸੀ.ਆਈ.ਏ. ਸਟਾਫ ਲੁਧਿਆਣੇ ਵਿਚ ਤਸ਼ੱਦਦ ਕਰਨ ਮਗਰੋਂ ਉਸ ਦੇ ਉੱਪਰ ਝੂਠਾ ਮੁਕਦਮਾ ਬਣਾ ਦਿੱਤਾ, ਜਿਸ ਵਿਚੋਂ ਉਹ ਤਿੰਨ-ਚਾਰ ਸਾਲ ਮਗਰੋਂ ਬਰੀ ਹੋ ਗਿਆ। ਪਰ ਇਹ ਦਸੌਟੇ ਉਸ ਨੂੰ ਤੋੜ ਨਹੀਂ ਸਕੇ। ਉਹ ਸਭ ਦੁਸ਼ਵਾਰੀਆਂ ਖਿੜੇ ਮੱਥੇ ਝੱਲਣ ਵਾਲੀ ਸਖਸ਼ੀਅਤ ਹੈ। ਉਹ ਕਈ ਵਾਰ ਹੱਸ ਕੇ ਕਹਿੰਦਾ ਕਿ ਪਤਾ ਨਹੀਂ ਕਦੋਂ ਉਹ ਦਿਨ ਆਊ, ਜਦ ਮੇਰੇ 'ਤੇ ਕੋਈ ਕੇਸ ਨਹੀਂ ਹੋਊ ਤੇ ਮੈਂ ਅਦਾਲਤ ਵਿਚ ਪੇਸ਼ੀ ਭੁਗਤਣ ਨਹੀਂ ਜਾਣਾ ਹੋਊ? ਨਾਭਾ, ਲੁਧਿਆਣਾ, ਅੰਮ੍ਰਿਤਸਰ ਦੀਆਂ ਜੇਲ੍ਹਾਂ ਵਿਚ ਉਸ ਦੇ ਸਾਥੀ ਰਹੇ ਸਿੰਘ ਉਸ ਨੂੰ ਚੇਤੇ ਕਰਦੇ ਰਹਿੰਦੇ ਨੇ ਤੇ ਉਹ ਉਹਨਾਂ ਨੂੰ ਚੇਤੇ ਕਰਦਾ ਰਹਿੰਦਾ ਹੈ।

ਉਹ ਲਿਖ ਕੇ, ਬੋਲ ਕੇ ਸਿੱਖ ਸੰਘਰਸ਼ ਦਾ ਸਹੀ ਪੱਖ ਦੁਨੀਆਂ ਸਾਹਮਣੇ ਰੱਖਣ ਦੇ ਫ਼ਰਜ਼ ਨੂੰ ਨਿਭਾਉਣ ਦਾ ਅਹਿਦ ਕਰੀ ਬੈਠਾ ਹੈ। ਸਿੱਖੀ ਅਤੇ ਸਿੱਖਾਂ ਖਿਲਾਫ਼ ਸਰਗਰਮ ਵਿਅਕਤੀਆਂ, ਧਿਰਾਂ, ਸੰਸਥਾਵਾਂ, ਰੁਝਾਨਾਂ ਅਤੇ ਵਰਤਾਰਿਆਂ ਦੀ ਪੜਤਾਲ ਕਰ ਕੇ ਕੌਮ ਸਾਹਮਣੇ ਸੱਚ ਨੂੰ ਬਿਆਨ ਕਰਨ ਦਾ ਉਸ ਦਾ ਆਪਣਾ ਵੱਖਰਾ ਹੀ ਅੰਦਾਜ਼ ਹੈ। ਜਦ ਉਹ ਹਕੂਮਤੀ ਦਹਿਸ਼ਤਗਰਦੀ ਦੇ ਚਿਹਰੇ ਬੇਨਕਾਬ ਕਰਦਾ ਹੈ ਤਾਂ ਹਕੂਮਤ ਨੂੰ ਉਹਦੇ ਉੱਤੇ ਰੋਹ ਚੜ੍ਹਦਾ ਹੈ। ਪਰ ਉਹ ਅਡੋਲ ਆਪਣੇ ਫ਼ਰਜ਼ ਨਿਭਾ ਰਿਹਾ ਹੈ। ਜ਼ੁਲਮ, ਜ਼ਾਲਿਮ ਤੇ ਹਕੂਮਤੀ ਦਹਿਸ਼ਤਗਰਦੀ ਖਿਲਾਫ਼ ਜੂਝਣਾ ਉਸ ਦੀ ਫ਼ਿਤਰਤ ਹੈ, ਉਸ ਦਾ ਕਿਰਦਾਰ ਹੈ ਤੇ ਉਸ ਦੀ ਪਛਾਣ ਹੈ।

